ਤੱਤਕਰਾ

# ਪ੍ਰਾਕਥਨ

ਇਹ ਸਹਾਤਿਕ ਰਚਨਾਂ ਮਹਾਂਪੁਰਸ਼ਾਂ ਦੀ ਨਾਮ ਜਪਣ ਵਾਲਿਆਂ ਵਾਸਤੇ ਅਨਮੋਲ ਰਤਨ ਹੈ। ਇਸ ਰਚਨਾਂ ਦਾ ਅਧਾਰ ਮਹਾਂਪੁਰਸ਼ਾਂ ਦੇ 13 ਸਤਿਸੰਗਾਂ ਦਾ ਸੰਗ੍ਰਹਿ ਹੈ। ਇਹ ਕੋਈ ਆਮ ਪੁਸਤਕ ਨਹੀਂ ਹੈ, ਜੋ ਕਿ ਇਕ ਵਾਰੀ ਹੀ ਪੜ੍ਹਨ ਦੇ ਨਾਲ ਸਮਝ ਵਿੱਚ ਆ ਜਾਵੇਗੀ। ਇਸ ਨੂੰ ਵਾਰ-ਵਾਰ ਪੜ੍ਹ ਕੇ ਵਾਚਣ ਉਪਰੰਤ ਨਿਧਿਆਸਣ ਕਰਨਾ ਅਤਿਅੰਤ ਜਰੂਰੀ ਹੈ। ਇਸ ਪੁਸਤਕ ਦੀ ਰਚਨਾਂ ਕਰਨ ਵਾਲੇ ਮਹਾਂਪੁਰਖ ਬਹੁਤ ਹੀ ਕਰਨੀ ਕਮਾਈ ਅਤੇ ਬਹੁਤ ਪੱਖੀ ਸਖਸ਼ੀਅਤ ਦੇ ਮਾਲਕ ਸਨ। 20ਵੀਂ ਸਦੀ ਅੰਦਰ ਜਿਨ੍ਹਾਂ ਨੇ ਆਪਣੀ ਜਿੰਦਗੀ ਨੂੰ ਸੱਚਖੰਡਵਾਸੀ ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਨੂੰ ਤਨ-ਮਨ-ਧਨ ਕਰਕੇ ਸਮਰਪਿਤ ਕੀਤਾ ਹੋਇਆ ਸੀ। ਆਪਣੀ ਜਿੰਦਗੀ ਦਾ ਹਰ ਪਲ ਪਿਆਰੇ ਦੇ ਪਿਆਰ ਵਿਚ ਗੁਜਾਰਦੇ ਹੋਏ, ਹੋਰ ਵੀ ਅਨੇਕਾਂ ਜੀਵਾਂ ਨੂੰ ਜੀਵਨ ਦਾਨ ਦੇਣ ਦੇ ਪੂਰੇ ਅਧਿਕਾਰੀ ਸਨ। ਆਪ ਨੇ ਲੱਖਾਂ ਹੀ ਪ੍ਰਾਣੀਆਂ ਨੂੰ ਗੁਰਮੰਤਰ ਅਭਿਆਸ ਦੀਆਂ ਜੁਗਤਾਂ ਦੱਸ ਕੇ ਜੀਵਨ ਦਾਨ ਦੇ ਕੇ ਨਾਮ ਨਾਲ ਜੋੜਿਆ ਹੈ। ਜਿਥੇ ਉਠਦੇ ਬੈਠਦੇ ਆਪ ਜੀ ਸਦਾ ਹੀ ਨਾਮ ਨਾਲ ਜੁੜੇ ਰਹਿੰਦੇ ਸਨ, ਓਥੇ ਆਪ ਜੀ ਦਾ ਹਰ ਇਕ ਯਤਨ ਹਰ ਮਜ਼੍ਹਬ ਦੇ ਪ੍ਰਾਣੀ ਨੂੰ ਨਾਮ ਨਾਲ ਜੋੜਨ ਦਾ ਨਿਤ ਕਰਮ ਸੀ। ਅਦ੍ਵੈਤ ਸਿਧਾਂਤ ਦੇ ਉਪਰ ਪੂਰੀ ਤਰ੍ਹਾਂ ਨਾਲ ਚਲ ਕੇ ਮਸਜਿਦ, ਮੰਦਰ, ਗੁਰਦੁਆਰੇ, ਸਕੂਲ, ਹਸਪਤਾਲ, ਕਾਲਜ਼ ਅਤੇ ਸੜਕਾਂ ਦਾ ਨਿਰਮਾਣ ਕਾਰ-ਸੇਵਾ ਰਾਹੀਂ ਕਰਾਉਣ ਦਾ ਯਤਨ ਇੱਕ ਮਹਾਨ ਕਰਮ ਜੋਗੀ ਵਾਗੂੰ ਸੀ। ਉਨ੍ਹਾਂ ਦੇ ਪਿਆਰ ਅੰਦਰ ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਦੀ ਕਰਮ-ਭੂਮੀ ਉਪਰ ਹੋ ਰਹੇ ਸਮਾਗਮਾਂ ਵਿਚ ਅਲੱਗ-ਅਲੱਗ ਭੇਖ ਦੇ ਸਾਧੂ ਸੰਤ ਸਵਾਮੀ ਜਨਾਂ ਦਾ ਹਰ ਸਾਲ 31 ਅਕਤੂਬਰ ਨੂੰ ਬਰਸੀ ਸਮਾਗਮ ਉਪਰ ਆਉਣਾ ਅਦ੍ਵੈਤ ਸਿਧਾਂਤ ਦੀ ਆਪਣੀ **ਮਿਸਾਲ ਆਪ ਹੈ।** ***"ਗੁਰ ਕੀ ਪ੍ਰਤੀਤ"*** ਦਾ ਗੁਹਜ ਵਿਸ਼ੇ ਦੇ ਸਿਰਲੇਖ ਹੇਠ ਮਹਾਂਪੁਰਸ਼ਾਂ ਨੇ ਖੋਜ ਕਰਨ ਉਪਰੰਤ ਗੁਰਮਤਿ ਸਿਧਾਂਤ ਨੂੰ ਦਰਸਾਉਣਾ ਕੀਤਾ ਹੈ। ਗੁਰੂ ਉਪਰ ਸਿੱਖ ਦੀ ਪ੍ਰਤੀਤ ਅਤਿਅੰਤ ਜਰੂਰੀ ਹੈ ਕਿਉਂਕਿ ਬਿਨ੍ਹਾਂ ਪ੍ਰਤੀਤ ਭਰੋਸੇ ਤੋਂ ਕੋਈ ਵੀ ਪ੍ਰਾਣੀ ਦਾ ਜੀਵਨ ਲੇਖੇ ਵਿੱਚ ਨਹੀਂ ਲਗ ਸਕਦਾ ਹੈ। ***'ਸਾਈਂ ਨਾਮ ਅਮੋਲ'*** ਦੇ ਵਿਸ਼ੇ ਤੋਂ ਹੀ ਪਤਾ ਲਗ ਜਾਂਦਾ ਹੈ ਕਿ ਨਾਮ ਅਮੋਲਕ ਵਸਤੂ ਹੈ। ਇਸ ਲੇਖ ਵਿਚ **ਨਾਮ ਬਾਰੇ ਪੈ ਚੁਕੇ ਭਰਮ ਭੁਲੇਖੇ ਸ਼ੰਕਿਆਂ ਦੀ ਨਵਿਰਤੀ ਬਹੁਤ ਹੀ ਸਖੈਨ ਢੰਗ ਦੇ ਨਾਲ ਕੀਤੀ ਗਈ ਹੈ। ਨਾਮ ਹਰ ਇਕ ਪ੍ਰਾਣੀ ਦੇ ਅੰਦਰ ਹੀ ਹੈ ਅਤੇ ਇਸ ਨੂੰ ਗੁਰੂ ਤੋਂ ਮੰਤਰ ਲੈ ਕੇ ਪ੍ਰਾਪਤ ਕੀਤਾ ਜਾਂਦਾ ਹੈ।** ***ਮਹਿਮਾਂ ਸਾ ਧੂ ਸੰਗ ਕੀ*******....... ਵਾਰੇ ਦੱਸਣਾ ਬਹੁਤ ਹੀ ਮੁਸ਼ਕਲ ਕੰਮ ਹੈ। ਸਾਧੂ ਦੀ ਮਹਿਮਾਂ ਨੂੰ ਵੇਦ ਵੀ ਨਹੀਂ ਜਾਣਦੇ ਹਨ, ਕਿਉਂਕਿ ਵੇਦਾਂ ਦੀ ਰਚਨਾਂ ਰਜੋ, ਤਮੋ ਅਤੇ ਸਤੋ ਗੁਣ ਕੀਤੀ ਗਈ ਹੈ। ਸਾਧੂ ਚੌਥੇ ਪਦ ਵਿਚ ਬਿਰਾਜਦੇ ਹਨ। ***ਮਨ ਬੈਰਾਗੀ ਹੋਇ ਅਤੀਤਾ*** ਨੂੰ ਪੜ੍ਹ ਕੇ **ਹਰ ਇਕ ਨੂੰ ਪਿਆਰ ਬੈਰਾਗ ਉਪਜਦਾ ਹੈ ਕਿਉਂਕਿ ਬੈਰਾਗ ਤੋਂ ਬਿਨਾਂ ਮਾਇਆ ਤੋਂ ਛੁਟਕਾਰਾ ਨਹੀਂ ਹੋ ਸਕਦਾ ਹੈ।** ***"ਮਾਧਵੇ ਕਿਆ ਕਹੀਐ ਭ੍ਰਮੁ ਐਸਾ......॥"*** ਐਸਾ ਭਰਮ ਜੋ ਕਿ ਮੰਨਣ ਵਿਚ ਆਉਂਦਾ ਹੈ ਉਹ ਉਸ ਤਰ੍ਹਾਂ ਦਾ ਨਹੀਂ ਹੁੰਦਾ ਹੈ। ਇਸ ਦਾ ਪਤਾ ਇਹ ਲੇਖ ਪੜ੍ਹਨ ਉਪਰੰਤ ਜੀਵਨ ਵਿਚ ਅਮਲੀ ਤੌਰ ਉਪਰ ਗੁਰਮਤਿ ਸਿਧਾਂਤ ਕਮਾਉਣ ਤੇ ਹੀ ਹੋ ਸਕਦਾ ਹੈ। ***ਭਗਤ ਪ੍ਰਹਿਲਾਦ*** ਤੋਂ ਸਾਨੂੰ ਨਾਮ ਵੱਲ ਚਲਣ ਦੀ ਪ੍ਰੇਰਨਾ ਬਚਪਨ ਤੋਂ ਹੀ ਹੁੰਦੀ ਹੈ । ਸਾਨੂੰ ਨਾਮ ਦੀ ਕਮਾਈ ਧਰੂ ਪ੍ਰਹਿਲਾਦ ਵਾਗੂੰ ਬਚਪਨ ਤੋਂ ਹੀ ਸ਼ੁਰੂ ਕਰ ਦੇਣੀ ਚਾਹੀਦੀ ਹੈ। ਇਸੇ ਤਰ੍ਹਾਂ ਨਾਲ ***"ਅਭੇਦ ਪੁਰਸ਼ ਭਾਈ ਨੰਦ ਲਾਲ ਜੀ", "ਸ਼ਾਹੋਂ ਵਿਛੜਿਆ ਵਣਜਾਰਾ ਲੁਟ ਲਿਆ ਪੰਜਾ ਚੋਰਾਂ ਨੇ", "ਸਾਧ ਬਚਨ ਅਟਲਾਧਾ", "ਗੋਬਿੰਦ ਭਉ ਭਗਤ ਦਾ ਭੁਖਾ", "ਕਲਿਜੁਗ ਨਾਮੇ ਕੀ ਵਡਿਆਈ", "ਅੰਦਰਲੀ ਖੋਜ", "ਭਗਤ ਨਾਮ ਦੇਵ"*** ਵਿਸ਼ਿਆਂ ਉਪਰ ਮਹਾਂਪੁਰਸ਼ਾਂ ਦਾ ਅਨੁਭਵ ਗੁਰਮਤਿ ਸਿਧਾਂਤ ਅਨੁਸਾਰ ਹੀ ਪ੍ਰਗਟ ਹੋਇਆ ਹੈ।

'ਅੰਦਰਲੀ ਖੋਜ' ਦੇ ਵਿਸ਼ੇ ਉਪਰ ਮਹਾਂਪੁਰਸ਼ਾਂ ਦੇ ਬਚਨ ਸਮੇਂ ਸਮੇਂ ਜਗਿਆਸੂਆਂ ਦੀ ਪ੍ਰਾਲਬਧ ਅਨੁਸਾਰ ਆਉਂਦੇ ਰਹਿੰਦੇ ਸਨ। ਇਸ ਤਰ੍ਹਾਂ ਦੇ ਅਨੁਭਵੀ ਬਚਨਾਂ ਨੂੰ ਮੀਡੀਏ ਦੇ ਰਾਹੀਂ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰਸਟ ਰਤਵਾੜਾ ਸਾਹਿਬ ਵੱਲੋਂ ਸੰਭਾਲਣ ਦਾ ਹਰ ਯਤਨ ਕੀਤਾ ਜਾਂਦਾ ਰਿਹਾ ਹੈ। ਹੁਣ ਵੀ ਪ੍ਰਤੱਖ ਤੌਰ ਉਪਰ ਆਤਮ ਮਾਰਗ ਮੈਗਜ਼ੀਨ, ਅਨੇਕਾਂ ਹੀ ਪੁਸਤਕਾਂ ਅਤੇ 24 ਘੰਟੇ ਗੁਰਬਾਣੀ ਕੀਰਤਨ ਪ੍ਰਵਚਨਾਂ ਦਾ ਚੱਲ ਰਿਹਾ ਆਤਮ ਮਾਰਗ ਟੀ.ਵੀ. ਚੈਨਲ ਵੀ ਰੂਹਾਨੀ ਖੇਤਰ ਦੇ ਅੰਦਰ ਇੰਨਕਲਾਬ ਲਿਆ ਰਿਹਾ ਹੈ। ਮੌਖਿਕ ਬਚਨ ਯਾਦਾਸ਼ਤ ਦੀ ਪਰਤ ਉਪਰ ਸਮੇਂ ਦੀ ਗਰਦਿਸ਼ ਨਾਲ ਮੱਧਮ ਪੈ ਜਾਂਦੇ ਹਨ। ਇਸ ਲਈ ਮਹਾਂਪੁਰਸ਼ਾਂ ਦੀਆਂ ਲਿਖਤ ਸਹਾਤਿਕ ਰਚਨਾਵਾਂ ਨੂੰ ਬਾਰ-ਬਾਰ ਵਿਚਾਰਨ ਉਪਰੰਤ ਅਕਹਿ ਅਨੰਦ ਦੀ ਪ੍ਰਾਪਤ ਹੁੰਦੀ ਹੈ ਕਿਉਂਕਿ ਇਕ ਇਕ ਅੱਖਰ ਗੁਰਬਾਣੀ ਦੇ ਸਿਧਾਂਤ ਅੰਦਰ ਪ੍ਰਕਾਸ਼ਿਤ ਹੁੰਦਾ ਹੈ। ਇਸ ਪੁਸਤਕ ਨੂੰ ਵੀ ਹੋਰ ਪੁਸਤਕਾਂ ਦੇ ਨਾਲ ਹੀ ਮਹਾਂਪੁਰਸ਼ਾਂ ਦੇ ਜੀਵਨ ਸਾਥੀ ਪਰਮ ਪੂਜਯ ਸਤਿਕਾਰਯੋਗ ਬੀਜੀ ਵੱਲੋਂ ਆਪਣੇ ਪਿਆਰੇ ਦੇ ਪਿਆਰ ਵੈਰਾਗ ਅੰਦਰ ਪੰਜਵੇਂ ਬਰਸੀ ਸਮਾਗਮ ਉਪਰ ਰਿਲੀਜ਼ ਕਰਨ ਦਾ ਮਹਾਨ ਕਾਰਜ ਕਰਕੇ ਸਹਾਤਿਕ ਖੇਤਰ ਵਿਚ ਵਾਧਾ ਕੀਤਾ ਜਾ ਰਿਹਾ ਹੈ।

ਦਾਸਨ ਦਾਸ
ਹਰਪਾਲ ਸਿੰਘ

# ਗੁਰ ਕੀ ਪ੍ਰਤੀਤ

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* ਅੰਗ - 256

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* ਅੰਗ - 289
*ਧਾਰਨਾ - ਆਪ ਮੁਕਤ ਮੋਹੇ ਤਾਰੇ ਜੀ,*
*ਐਸੇ ਗੁਰਾਂ ਤੋਂ ਬਲ ਬਲ ਜਾਈਐ।*
*ਐਸੇ ਗੁਰਾਂ ਤੋਂ ਬਲ ਬਲ ਜਾਈਐ - 2, 2*
*ਆਪ ਮੁਕਤ ਮੋਹੇ ਤਾਰੇ ਜੀ,.।*

*ਨਾਰਾਇਨ ਨਰਪਤਿ ਨਮਸਕਾਰੈ॥*
*ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ॥*
*ਕਵਨ ਕਵਨ ਕਵਨ ਗੁਨ ਕਹੀਐ ਅੰਤੁ ਨਹੀ ਕਛੁ ਪਾਰੈ॥*
*ਲਾਖ ਲਾਖ ਲਾਖ ਕਈ ਕੋਰੈ ਕੋ ਹੈ ਐਸੋ ਬੀਚਾਰੈ॥*
*ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ॥*
*ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ॥*
ਅੰਗ - 1302

*ਧਾਰਨਾ - ਕੰਨੀ ਸੁਣੀਏ ਗੁਰਾਂ ਦੀ ਬਾਣੀ,*
*ਜਿਹਭਾ ਨਾਲ ਨਾਮ ਜਪੀਏ।*
*ਮੇਰੇ ਪਿਆਰੇ, ਜਿਹਭਾ ਨਾਲ ਨਾਮ ਜਪੀਏ।*
*ਕੰਨੀ ਸੁਣੀਏ ਗੁਰਾਂ ਦੀ ਬਾਣੀ,.......।*
*ਰੇ ਮਨ ਰਾਮ ਸਿਉ ਕਰਿ ਪ੍ਰੀਤਿ॥*
*ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥*
*ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ॥*
*ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥*
*ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ।।*
*ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ॥* ਅੰਗ - 631

ਸਾਧਸੰਗਤ ਜੀ! ਗਜ ਕੇ ਬੋਲਣਾ, ਸਤਿਨਾਮ ਸ੍ਰੀ ਵਾਹਿਗੁਰੂ। ਆਪ ਕਾਰੋਬਾਰ ਸੰਕਚਦੇ ਹੋਏ ਗੁਰੂ ਦਰਬਾਰ ਵਿਚ ਹਫਤਾਵਾਰੀ ਦੀਵਾਨ ਵਿਚ ਹਾਜ਼ਰੀਆਂ ਭਰ ਰਹੇ ਹੋ। ਜਿਸ ਤਰ੍ਹਾਂ ਆਪਾਂ ਨੂੰ ਪਤਾ ਹੀ ਹੈ ਕਿ ਕਈ ਹਫਤਿਆਂ ਤੋਂ ਇਕ ਪ੍ਰਸੰਗ ਚਲ ਰਿਹਾ ਹੈ ਕਿ ਭਾਈ ਚੰਦਾ ਸਿੰਘ ਕਾਬਲ ਤੋਂ ਆ ਕੇ ਬਾਬਾ ਸਾਹਿਬ ਸਿੰਘ ਜੀ ਊਨੇ ਵਾਲਿਆਂ ਪਾਸ ਨਾਮ ਦੀ ਦਾਤ ਪ੍ਰਾਪਤ ਕਰਨ ਲਈ ਪਹੁੰਚਦੇ ਹਨ। ਬਾਬਾ ਜੀ ਬੜੇ ਵਿਸਥਾਰ ਨਾਲ ਸਾਖੀਆਂ ਰਾਹੀਂ ਉਦਾਹਰਣਾਂ ਦੇ ਦੇ ਕੇ ਗੁਰਸਿੱਖਾਂ ਨੂੰ ਸਮਝਾ ਰਹੇ ਹਨ ਕਿ ਨਾਮ ਤੇ ਪ੍ਰਤੀਤ, ਸ਼ਰਧਾ, ਦ੍ਰਿੜ੍ਹਤਾ ਤੇ ਭਰੋਸਾ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਤੇ ਵਾਹਿਗੁਰੂ ਨਾਲ ਸੱਚੀ ਪ੍ਰੀਤ ਕਿਵੇਂ ਹੋਣੀ ਚਾਹੀਦੀ ਹੈ। ਸਿੱਖ ਨੂੰ ਵਾਹਿਗੁਰੂ ਨਾਲ ਸੱਚੀ ਪ੍ਰੀਤ ਅਤੇ ਗੁਰੂ ਤੇ ਦ੍ਰਿੜ੍ਹ ਵਿਸ਼ਵਾਸ਼, ਸ਼ਰਧਾ ਅਤੇ ਭਰੋਸਾ ਹੋਣਾ ਚਾਹੀਦਾ ਹੈ। ਕੰਨਾਂ ਨਾਲ ਗੁਰੂ ਦੀ ਬਾਣੀ ਸੁਣਨੀ ਚਾਹੀਦੀ ਹੈ ਅਤੇ ਰਸਨਾ ਨਾਲ ਵਾਹਿਗੁਰੂ ਦੇ ਗੁਣ ਗਾਉਣੇ ਚਾਹੀਦੇ ਹਨ ਕਿਉਂਕਿ ਗੁਣ ਵੀ ਉਹੀ ਗਾਉਂਦੇ ਹਨ ਜੋ ਵਾਹਿਗੁਰੂ ਨੂੰ ਚੰਗੇ ਲਗਦੇ ਹਨ ਜਿਵੇਂ ਫੁਰਮਾਨ ਹੈ-

*ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥* ਪੰਨਾ - 6

ਪੂਰਨ ਤੱਤ ਬੇਤੇ ਸੰਤਾਂ ਦੀ ਸੰਗਤ ਕਰਨੀ ਚਾਹੀਦੀ ਹੈ ਕਿਉਂਕਿ ਸੰਤ ਪ੍ਰਭੂ ਦੇ ਸਿਮਰਨ ਦੀ ਜੁਗਤੀ ਦਸਦੇ ਹਨ ਜਿਸ ਨਾਲ ਉਸ ਦੇ ਜਨਮਾਂ ਜਨਮਾਂਤਰਾਂ ਦੇ ਕੀਤੇ ਪਾਪ ਲੱਥ ਜਾਂਦੇ ਹਨ ਤੇ ਉਹ ਦੁਖਾਂ ਤੋਂ ਬਰੀ ਹੋ ਜਾਂਦਾ ਹੈ। ਸਾਧੂ ਦੀ ਸੰਗਤ ਰਾਹੀਂ ਹੀ ਇਸ ਨੂੰ

ਪਤਾ ਲਗਦਾ ਹੈ ਕਿ ਇਹ ਮੇਰਾ ਸ੍ਵਾਸ ਸ੍ਵਾਸ ਕੀਮਤੀ ਹੈ। ਮੇਰਾ ਸਮਾਂ ਲੰਘਦਾ ਜਾ ਰਿਹਾ ਹੈ ਤੇ ਕਾਲ ਦਾ ਕੋਈ ਭਰੋਸਾ ਨਹੀਂ ਕਿ ਕਦੋਂ ਮਨੁੱਖ ਨੂੰ ਆਪਣੀ ਗਿਰਾਹੀ ਬਣਾ ਲਵੇ। ਸੋ ਇਸ ਤੋਂ ਪਹਿਲਾਂ ਕਿ ਕਾਲ ਆ ਕੇ ਗੁਲੇਲਾ ਮਾਰੇ, ਸਾਨੂੰ ਪਹਿਲਾਂ ਹੀ ਆਪਣਾ ਕੰਮ ਸੰਵਾਰ ਲੈਣਾ ਚਾਹੀਦਾ ਹੈ ਤੇ ਭਵਜਲ ਤਰਨ ਦਾ ਸਾਧਨ ਬਣਾ ਲੈਣਾ ਚਾਹੀਦਾ ਹੈ।

ਸੰਤਾਂ ਦੀ ਸੰਗਤ ਦੁਆਰਾ ਹੀ ਇਸ ਭਵਜਲ ਨੂੰ ਪਾਰ ਕਰ ਸਕੀਦਾ ਹੈ ਕਿਉਂਕਿ ਸੰਤਾਂ ਦਾ ਕੰਮ ਹੀ ਸੰਸਾਰ ਦਾ ਉਧਾਰ ਕਰਨਾ ਹੁੰਦਾ ਹੈ। ਪਹਿਲੇ ਸਮਿਆਂ ਵਿਚ ਸਾਧੂ ਮੰਡਲੀਆਂ ਬਣਾ ਕੇ ਪਿੰਡ-ਪਿੰਡ ਤੇ ਸ਼ਹਿਰਾਂ ਵਿਚ ਤੁਰਦੇ ਫਿਰਦੇ ਰਹਿੰਦੇ ਸਨ ਤੇ ਪਿੰਡਾਂ, ਸ਼ਹਿਰਾਂ ਵਿਚ ਸਤਿਸੰਗ ਕਰਕੇ ਨਾਮ ਬਾਣੀ ਦਾ ਉਪਦੇਸ਼ ਦਿਆ ਕਰਦੇ ਸਨ। ਲੋੜਾਂ ਬਹੁਤ ਘੱਟ ਸਨ, ਹੁਣ ਵਾਂਗੂੰ ਲੰਮੇ ਪਸਾਰੇ ਨਹੀਂ ਸਨ। ਤੇੜ ਪਾਉਣ ਨੂੰ ਵਸਤਰ ਕਛਹਿਰਾ, ਲੰਗੋਟ ਆਦਿ ਪਿੰਡੇ ਤੇ ਇਕੋ ਹੀ ਵਸਤਰ ਚਾਦਰ ਹੁੰਦੀ ਸੀ। ਡੇਰਿਆਂ ਵਿਚ ਜੋ ਸਾਧੂ ਪਿੰਡਾਂ, ਥਾਵਾਂ ਤੇ ਰਹਿੰਦੇ ਸਨ ਉਹ ਵੀ ਆਏ ਗਏ ਦੀ ਸੇਵਾ ਵਾਸਤੇ ਮਧੂਕੜੀ ਰਾਹੀਂ ਰਾਸ਼ਨ ਆਦਿ ਲਿਆ ਕੇ, ਪ੍ਰਸ਼ਾਦੇ ਲਿਆ ਕੇ ਅਥਿਤੀ ਸੇਵਾ ਕਰਿਆ ਕਰਦੇ ਸਨ ਅਤੇ ਆਪ ਨੂੰ ਖਾਣ ਨੂੰ ਮਿਲੇ ਭਾਵੇਂ ਨਾ ਮਿਲੇ ਪਰ ਅਥਿਤੀ ਨੂੰ ਜ਼ਰੂਰ ਛਕਾਉਂਦੇ ਸਨ। ਭਜਨ ਬੰਦਗੀ ਜ਼ਿਆਦਾ ਕਰਿਆ ਕਰਦੇ ਸਨ ਤੇ ਲੋੜ ਅਨੁਸਾਰ ਹੀ ਅੰਨ ਵਸਤਰ ਅੰਗੀਕਾਰ ਕਰਿਆ ਕਰਦੇ ਸਨ। ਥੋੜ੍ਹਾ ਬਹੁਤ ਜੋ ਮਿਲ ਗਿਆ ਉਸ ਨੂੰ ਛਕ ਛਕਾ ਕੇ ਹੀ ਸੰਤੁਸ਼ਟ ਰਿਹਾ ਕਰਦੇ ਸਨ। ਕਈ ਵਾਰੀ ਸਾਧੂ ਆਪਣੀ ਮੌਜ ਵਿਚ ਅਛੋਪਲੇ ਹੀ ਸੰਗਤਾਂ ਵਿਚੋਂ ਨਿਕਲ ਕੇ ਦੂਰ ਥਾਂ ਜਿਥੇ ਕੋਈ ਨੇੜੇ ਤੇੜੇ ਆ ਕੇ ਤੰਗ ਨਾ ਕਰੇ ਤੇ ਨਾ ਕੋਈ ਪਛਾਣੇ, ਚਲੇ ਜਾਇਆ ਕਰਦੇ ਸਨ ਕਿਉਂਕਿ ਉਹ ਦੁਨੀਆਦਾਰਾਂ ਤੋਂ ਦੂਰ ਰਹਿ ਕੇ ਭਜਨ ਬੰਦਗੀ ਕਰਨਾ ਪਸੰਦ ਕਰਿਆ ਕਰਦੇ ਸਨ। ਕਈ ਵਾਰੀ ਐਸਾ ਵੀ ਹੋਇਆ ਕਿ ਸਾਧੂ ਮਹਾਤਮਾ ਦੇ ਮਨ ਵਿਚ ਆ ਜਾਂਦਾ ਕਿ ਅਸੀਂ ਕਿਸੇ ਦਾ ਦਿਤਾ ਕਿਉਂ ਖਾਈਏ ਅਤੇ ਕਿਉਂ ਨਾ ਮਿਹਨਤ ਮਜ਼ਦੂਰੀ ਕਰਕੇ ਕਿਰਤ ਕਰਕੇ ਜਲ ਪਾਣੀ ਛਕੀਏ।

ਇਸ ਤਰ੍ਹਾਂ ਦੀ ਇਕ ਸਾਖੀ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੇ ਜੀਵਨ ਵਿਚ ਆਉਂਦੀ ਹੈ ਕਿ ਆਪ ਜੀ ਹੋਰ ਸਿੱਖਾਂ ਸਮੇਤ ਰਾਵਲਪਿੰਡੀ ਆਦਿ ਦੇ ਦੌਰੇ ਤੇ ਗਏ ਹੋਏ ਸਨ ਕਿ ਇਕ ਦਿਨ ਕੀਰਤਨ ਦੀ ਸਮਾਪਤੀ ਪਿਛੋਂ ਆਪ ਦੇ ਮਨ ਵਿਚ ਐਸਾ ਹੀ ਖਿਆਲ ਆਇਆ। ਉਥੇ ਇਕ ਸ਼ਾਹੂਕਾਰ ਦੀ ਹਵੇਲੀ ਬਣ ਰਹੀ ਸੀ ਤੇ ਉਥੇ ਚਲੇ ਗਏ। ਮੂੰਹ ਸਿਰ ਲਪੇਟ ਕੇ ਬੇਪਛਾਣ ਹੋ ਗਏ ਕਿ ਕੋਈ ਪਛਾਣ ਨਾ ਲਵੇ ਤੇ ਕਹਿਣ ਲੱਗੇ ਭਾਈ! ਅਸੀਂ ਵੀ ਮਜ਼ਦੂਰੀ ਕਰਨੀ ਹੈ ਤੇ ਉਥੇ ਇੱਟਾਂ ਢੋਣ ਤੇ ਗਾਰਾ ਆਦਿ ਬਣਾਉਣ ਲਗ ਪਏ ਤੇ ਇਸੇ ਤਰ੍ਹਾਂ ਜਦੋਂ ਇਕ ਦੋ ਦਿਨ ਗੁਜ਼ਰ ਗਏ ਤਾਂ ਨਾਲ ਦੇ ਸਾਥੀਆਂ ਨੇ ਕਿਹਾ ਕਿ ਸੰਤ ਮਹਾਰਾਜ ਰੋਜ਼ ਕਿਥੇ ਚਲੇ ਜਾਂਦੇ ਹਨ। ਸ਼ਾਮ ਨੂੰ ਵਾਪਸ ਆਉਂਦੇ ਹਨ, ਇਕ ਦਿਨ ਲੱਭਦੇ ਲੱਭਦੇ ਉਥੇ ਚਲੇ ਗਏ। ਕੋਠੀ ਦਾ ਮਾਲਕ ਜੋ ਸੇਠ ਸੀ ਉਸ ਨੇ ਵੀ ਚਿਹਨ ਚੱਕਰ ਦੇਖ ਕੇ ਭਾਂਪ ਲਿਆ ਸੀ ਕਿ ਇਹ ਕੋਈ ਆਮ ਪੁਰਸ਼ ਨਹੀਂ ਹਨ ਅਤੇ ਕਿਸੇ ਜਾਣ ਪਛਾਣ ਵਾਲੇ ਬੰਦੇ ਨੇ ਸੇਠ ਕੋਲ ਗੱਲ ਕੀਤੀ, ਸੇਠ ਹੈਰਾਨ ਹੋ ਗਿਆ ਕਹਿਣ ਲੱਗਿਆ, ਤੁਸੀਂ ਤਾਂ ਕੋਈ ਕਲਾਵਾਨ ਪੁਰਸ਼ ਹੋ। ਇੰਨੇ ਨੂੰ ਸਿੱਖ ਭਾਲਦੇ ਭਾਲਦੇ ਆ ਗਏ ਤੇ ਰੋ ਰੋ ਕੇ ਚਰਨਾਂ ਤੇ ਢਹਿ ਪਏ ਕਿ ਮਹਾਂਪੁਰਸ਼ੋ! ਸਾਨੂੰ ਛੱਡ ਕੇ ਤੁਸੀਂ ਕਿਥੇ ਚਲੇ ਗਏ ਸੀ। ਕਹਿਣ ਲੱਗੇ, "ਸਾਡਾ ਜੀ ਕੀਤਾ ਸੀ ਕਿ ਅਸੀਂ ਕਿਰਤ ਕਰਕੇ ਰੋਟੀ ਖਾਈਏ।" ਇਸੇ ਤਰ੍ਹਾਂ ਬਾਬਾ ਫਰੀਦ ਜੀ ਨੂੰ ਫੜ ਲਿਆ, ਫਰੀਦਕੋਟ ਦੇ ਅੰਦਰ ਕਿਲਾ ਬਣ ਰਿਹਾ ਸੀ, ਵੱਡੇ ਵੱਡੇ ਟੋਕਰਿਆਂ ਨਾਲ ਇੱਟਾਂ ਢੋਣ ਲਾ ਦਿਤਾ। ਸਾਰੇ ਹੈਰਾਨ ਹੋਈ ਜਾਂਦੇ ਹਨ ਕਿ ਫਰੀਦ ਜੀ ਦੇ ਸਿਰ ਨਾਲ ਟੋਕਰਾ ਨਹੀਂ ਲਗਦਾ। ਸੋ ਇਸ ਤਰ੍ਹਾਂ ਦੇ ਨਾਲ ਪ੍ਰਮੇਸ਼ਰ ਨੂੰ ਕੀ ਔਖਾ ਸੀ, ਉਸ ਦੀ ਪ੍ਰਤੀਤ ਤੋਂ ਖੁਸ਼ ਹੋ ਕੇ ਧੰਨੇ ਦੇ ਸਾਰੇ ਕੰਮ ਕਰਦਾ ਰਿਹਾ।

ਬਾਬਾ ਸਾਹਿਬ ਸਿੰਘ ਜੀ, ਚੰਦਾ ਸਿੰਘ ਨੂੰ ਕਹਿਣ ਲੱਗੇ, "ਭਾਈ ਚੰਦਾ ਸਿੰਘਾ! ਤੇਰੇ ਮਨ ਦੇ ਅੰਦਰ ਨਾਮ ਤੇ ਵਿਸ਼ਵਾਸ਼ ਆਇਆ। ਕਿਉਂਕਿ ਅਸੀਂ ਆਪਣੇ ਵਲੋਂ ਕੋਈ ਗੱਲ ਨਹੀਂ ਕਰ ਰਹੇ, ਸਾਰੀ ਗੱਲ ਗੁਰਮਤਿ ਦੇ ਹਿਸਾਬ ਨਾਲ ਕਰ ਰਹੇ ਹਾਂ। ਭਾਈ ਗੁਰਦਾਸ ਜੀ ਜਿਹੜੇ ਗੁਰੂ ਘਰ ਦੇ ਵੇਦ ਵਿਆਸ ਹਨ ਉਨ੍ਹਾਂ ਨੇ ਵੇਰਵੇ ਸਾਹਿਤ ਆਪਣੀ ਵਾਰ ਦੇ ਅੰਦਰ ਇਹ ਜ਼ਿਕਰ ਕੀਤਾ ਹੈ। ਕਹਿਣ ਲੱਗੇ, "ਦੂਸਰੀ ਪ੍ਰਤੀਤ ਪ੍ਰਮੇਸ਼ਰ ਦੇ ਨਾਮ ਤੇ ਹੋਣੀ ਚਾਹੀਦੀ ਹੈ। ਪ੍ਰਮੇਸ਼ਰ ਦੀ ਪ੍ਰਤੀਤ ਕੀ ਹੈ? ਉਸ ਦੀ ਗੱਲ ਫੇਰ ਕਰਾਂਗੇ। ਪਹਿਲਾਂ ਤੈਨੂੰ ਪ੍ਰਮੇਸ਼ਰ ਦੇ ਨਾਮ ਦੀ ਪ੍ਰਤੀਤ ਕੀ ਹੈ, ਉਸ ਬਾਰੇ ਦਸਦੇ ਹਾਂ। ਉਸ ਦੇ ਨਾਮ ਦਾ ਕੋਈ ਮੁੱਲ ਨਹੀਂ ਪਾ ਸਕਦਾ ਅਤੇ ਉਸ ਦੇ ਨਾਮ ਦੀ ਸ਼ਕਤੀ ਬਾਰੇ ਕੋਈ ਵੀ ਜਾਣ ਨਹੀਂ ਸਕਦਾ ਅਤੇ ਉਸ ਦੀ ਮਹਿਮਾ ਬਾਰੇ ਕੋਈ ਜਾਣ ਨਹੀਂ ਸਕਦਾ –

***ਧਾਰਨਾ – ਮਹਿਮਾ ਹਰਿ ਨਾਮ ਦੀ,***
***ਸੰਤਾਂ ਦੇ ਹਿਰਦੇ ਵਸਦੀ।***
***ਸੰਤਾਂ ਦੇ ਹਿਰਦੇ ਵਸਦੀ – 2, 2.***
***ਮਹਿਮਾ ਹਰਿ ਨਾਮ ਦੀ,..........।***

***ਨਾਮ ਕੀ ਮਹਿਮਾ ਸੰਤ ਰਿਦ ਵਸੈ॥***

*ਸੰਤ ਪ੍ਰਤਾਪਿ ਦੁਰਤੁ ਸਭੁ ਨਸੈ।।* *ਅੰਗ - 265*

ਬਾਬਾ ਜੀ ਕਹਿਣ ਲੱਗੇ, "ਪ੍ਰੇਮੀਆ! ਨਾਮ ਦੇ ਬਾਰੇ ਧਿਆਨ ਦੇ ਨਾਲ ਸਰਵਣ ਕਰ, ਪ੍ਰਮੇਸ਼ਰ ਦਾ ਨਾਮ ਕੇਵਲ ਨਿਰਾਰਥਕ ਜਾਂ ਸਾਰਥਕ ਅੱਖਰ ਨਹੀਂ ਹੈ ਸਗੋਂ ਉਹਦੇ ਵਿਚ ਬੇਅੰਤ ਬੇਅੰਤ ਸ਼ਕਤੀ ਹੈ। ਜਿੰਨੀ ਵਾਹਿਗੁਰੂ ਵਿਚ ਸ਼ਕਤੀ ਹੈ ਉਨੀ ਹੀ ਉਹਦੇ ਨਾਮ ਵਿਚ ਸ਼ਕਤੀ ਹੈ। ਸੋ ਐਸ ਤਰ੍ਹਾਂ ਕੁਦਰਤੀ ਤੌਰ ਤੇ ਹੋਇਆ ਕਰਦਾ ਹੈ, 'ਜੈਸਾ ਸੇਵੈ ਤੈਸੋ ਹੋਇ' ਮੰਤਰਾਂ ਵਿਚ ਵੀ ਸ਼ਕਤੀ ਹੈ ਉਹ ਬਾਰ-ਬਾਰ ਦੁਹਰਾਏ ਜਾਂਦੇ ਹਨ। ਮਨ ਦੀ ਭਾਵਨਾ ਉਨ੍ਹਾਂ ਅੱਖਰਾਂ ਦੇ ਅੰਦਰ ਹੁੰਦੀ ਹੈ ਉਨ੍ਹਾਂ ਅੱਖਰਾਂ ਦੀ ਸ਼ਕਤੀ ਬਾਹਰ ਆ ਕੇ ਮਨੁੱਖ ਦੇ ਅੰਦਰ ਸ਼ਕਤੀ ਆ ਜਾਇਆ ਕਰਦੀ ਹੈ। ਇਸੇ ਤਰ੍ਹਾਂ ਦੇ ਨਾਲ ਪ੍ਰਮੇਸ਼ਰ ਦੇ ਨਾਮ ਵਿਚ ਬੇਅੰਤ ਸ਼ਕਤੀ ਹੈ, ਇਸ ਸ਼ਕਤੀ ਦਾ ਕੋਈ ਅੰਦਾਜ਼ਾ ਨਹੀਂ ਲਾ ਸਕਦਾ।

*ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥*
*ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥* *ਅੰਗ - 81*
*ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥*
*ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥* *ਅੰਗ - 265*

ਸਾਰੇ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਨਾਮ ਹੀ ਹੈ ਕਿਉਂਕਿ 'ਨਾਨਕ ਕੇ ਘਰ ਕੇਵਲ ਨਾਮ' ਇਹ ਕੋਈ ਕ੍ਰਿਆ ਕਰਮ ਨਹੀਂ ਹੈ, ਨਾ ਹੀ ਕਰਮਕਾਂਡ ਹੈ, ਗੁਰਮਤਿ ਦਾ ਜੋ ਮਾਰਗ ਹੈ ਉਹ ਕੇਵਲ ਨਾਮਯੋਗ ਹੈ। ਵਰਤਣ ਬੈਰਾਗ, ਮੁੱਖ-ਭਗਤੀ, ਨਿਸ਼ਚੇ-ਗਿਆਨ, ਤਿੰਨ ਚੀਜ਼ਾਂ ਦੇ ਵਿਚ ਸਾਰਾ ਕੁਝ ਆ ਜਾਂਦਾ ਹੈ। ਸੋ ਨਾਮ ਦੀ ਮਹਿਮਾ ਤੇ ਜਿੰਨਾਂ ਚਿਰ ਵਿਸ਼ਵਾਸ਼ ਨਹੀਂ ਹੁੰਦਾ ਉਨਾਂ ਚਿਰ ਨਾਮ ਨਹੀਂ ਜਪਿਆ ਜਾਂਦਾ। ਆਮ ਸ਼ਿਕਾਇਤ ਹੈ ਕਿ ਜੀ! ਮੇਰਾ ਤਾਂ ਮਨ ਨਹੀਂ ਲਗਦਾ, ਮੈਨੂੰ ਫੁਰਨੇ ਆਉਂਦੇ ਹਨ, ਮਨ ਕਿਤੇ ਦੀ ਕਿਤੇ ਦੌੜਦਾ ਹੈ। ਮੈਂ ਅੰਮ੍ਰਿਤ ਵੇਲੇ ਜਾਗਦਾ ਵੀ ਹਾਂ, ਇਸ਼ਨਾਨ ਵੀ ਕਰਦਾ ਹਾਂ, ਚੌਂਕੜਾ ਮਾਰ ਮਾਰ ਕੇ ਵੀ ਬੈਠਦਾ ਹਾਂ ਪਰ ਮੈਨੂੰ ਨੀਂਦ ਆ ਜਾਂਦੀ ਹੈ ਅਤੇ ਉਂਘ ਆਉਣ ਲਗ ਜਾਂਦੀ ਹੈ। ਐਸੇ ਪ੍ਰੇਮੀ ਸੰਤਾਂ ਪਾਸ ਆ ਕੇ ਇਲਾਜ ਪੁਛਦੇ ਹਨ। ਸੰਤ ਕਹਿੰਦੇ ਹਨ ਕਿ ਭਾਈ! ਤੂੰ ਤਾਂ ਅਜੇ ਮੁਰਦਾ ਹੈਂ ਹਾਲੇ ਤੇਰੇ ਵਿਚ ਜੀਵਨ ਦੀ ਰੌਅ ਨਹੀਂ ਰੁਮਕੀ, ਤੇਰੇ ਵਿਚ ਜ਼ਿੰਦਗੀ ਨਹੀਂ ਆਈ, ਤੂੰ ਭਾਈ ਮਰਿਆ ਹੋਇਆ ਹੈਂ -

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥*
*ਨਾਨਕ ਅਵਰੁ ਨ ਜੀਵੈ ਕੋਇ॥*
*ਜੇ ਜੀਵੈ ਪਤਿ ਲਥੀ ਜਾਇ।।*
*ਸਭੁ ਹਰਾਮ ਜੇਤਾ ਕਿਛੁ ਖਾਇ॥* *ਅੰਗ - 142*

ਦੋ ਤਰ੍ਹਾਂ ਦੇ ਮੁਰਦੇ ਹੁੰਦੇ ਹਨ, ਇਕ ਖਾਣ ਪੀਣ ਵਾਲਾ ਮੁਰਦਾ ਹੁੰਦਾ ਹੈ, ਦੂਸਰਾ ਸਰੀਰਕ ਤੌਰ ਤੇ ਮਰਿਆ ਹੋਇਆ ਜਿਸ ਦੇ ਵਿਚੋਂ ਚੇਤਨ ਕਲਾ ਨਿਕਲ ਜਾਂਦੀ ਹੈ।

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ।।* *ਅੰਗ - 253*

ਜੇ ਨਾਮ ਹਿਰਦੇ ਵਿਚ ਨਹੀਂ ਵਸਿਆ, ਪਿਆਰ ਹਿਰਦੇ ਵਿਚ ਨਹੀਂ ਵਸਿਆ ਤਾਂ ਮਰਿਆ ਹੋਇਆ ਹੁੰਦਾ ਹੈ, ਉਨ੍ਹਾਂ ਦੇ ਅੰਦਰੋਂ, ਨਿੰਦਿਆ, ਈਰਖਾ, ਚੁਗਲੀ, ਆਸਾ, ਤ੍ਰਿਸ਼ਨਾ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਸ਼ਬਦ, ਸਪਰਸ਼, ਰੂਪ, ਰਸ, ਗੰਧ, ਰਾਜ, ਮਾਲ, ਰੂਪ, ਜਾਤ, ਜੋਬਨ ਇਨ੍ਹਾਂ ਸਾਰੀਆਂ ਚੀਜ਼ਾਂ ਦੀ ਸੜਿਆਨ, ਬਦਬੂ ਆਇਆ ਕਰਦੀ ਹੈ। ਉਹ ਜੀਉਂਦਾ ਨਹੀਂ ਹੋਇਆ ਕਰਦਾ। ਸੋ ਪ੍ਰੇਮੀਆ! ਦੇਖਾ ਦੇਖੀ ਨੂੰ ਲੋਕਾਂ ਦੇ ਕਹੇ ਤੇ ਅੰਮ੍ਰਿਤ ਛਕ ਲਿਆ ਪਰ ਤੇਰੇ ਹਿਰਦੇ ਵਿਚ ਨਾਮ ਦੀ ਪ੍ਰਤੀਤ ਨਹੀਂ ਆਈ। ਤੂੰ ਕੋਈ ਧਰਮ ਧਾਰਨ ਕਰ ਲਿਆ, ਕਿਸੇ ਮਹਾਂਪੁਰਸ਼ ਤੋਂ ਉਪਦੇਸ਼ ਵੀ ਲੈ ਲਿਆ ਪਰ ਤੇਰੇ ਮਨ ਵਿਚ ਪ੍ਰਤੀਤ ਨਹੀਂ ਆਈ ਕਿਉਂਕਿ ਦੂਸਰੀ ਕਿਸਮ ਵਿਚ ਸਰੀਰ ਦੀ ਪਾਲਨਾ ਵਾਸਤੇ, ਲੋਕ ਲਾਜ ਵਾਸਤੇ ਅਜੇ ਤੇਰਾ ਵਾਸ਼ਨਾਵਾਂ ਦਾ ਚੱਕਰ ਚਲ ਰਿਹਾ ਹੈ। ਵਾਸ਼ਨਾਵਾਂ ਦੇ ਅੰਦਰ ਪਿਆ ਹੋਇਆ ਹੈਂ, ਨਾਮ ਤਾਂ ਤੂੰ ਜਪਦਾ ਹੀ ਨਹੀਂ ਪ੍ਰੇਮੀਆ। ਆਖਦਾ ਹੈ ਜੀ, ਮੈਂ ਪੰਜ ਬਾਣੀਆਂ ਦਾ ਪਾਠ ਕਰਦਾ ਹਾਂ, ਮੈਂ ਸੁਖਮਨੀ ਸਾਹਿਬ ਦਾ ਪਾਠ ਕਰਦਾ ਹਾਂ ਪਰ ਸੁਖਮਨੀ ਸਾਹਿਬ ਨੂੰ ਸਮਝਣ ਦਾ ਵੀ ਕਦੀ ਯਤਨ ਕੀਤੈ? ਕਹਿੰਦਾ, ਹਾਂ ਜੀ! ਮੈਂ ਸਾਰੀ ਗੱਲ ਸਮਝ ਲਈ ਹੈ। ਪ੍ਰੇਮੀਆ! ਸੁਖਮਨੀ ਦੇ ਸ਼ੁਰੂ ਵਿਚ ਜੋ ਮਹਾਰਾਜ ਨੇ ਤਾਕੀਦ ਕੀਤੀ ਹੈ ਉਨ੍ਹਾਂ ਬਾਰੇ ਤੈਨੂੰ ਪਤਾ ਹੈ?

*ਧਾਰਨਾ - ਸਿਮਰ ਪਿਆਰੇ ਨੂੰ,*
*ਸਿਮਰੋ ਸਿਮਰ ਸਿਮਰ ਸੁਖ ਪਾਵਹੁ।*
*ਸਿਮਰੋ ਸਿਮਰ ਸਿਮਰ ਸੁਖ ਪਾਵਹੁ - 2, 2.*
*ਸਿਮਰ ਪਿਆਰੇ ਨੂੰ,................।*

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*

***ਕਲਿ ਕਲੇਸ ਤਨ ਮਾਹਿ ਮਿਟਾਵਉ॥*** ***ਅੰਗ - 262***

ਇਥੇ ਗੁਰੂ ਮਹਾਰਾਜ ਨੇ ਸਿਮਰਨ ਵਾਸਤੇ ਕਿਹਾ ਹੈ। "ਕਹਿੰਦਾ ਜੀ! ਇਹ ਤਾਂ ਮੈਂ ਪੜ੍ਹ ਲਿਆ।" "ਪ੍ਰੇਮੀਆਂ! ਪੜ੍ਹ ਤਾਂ ਤੂੰ ਲੈਨੈਂ ਪਰ ਇਸ ਉਤੇ ਤੇਰਾ ਅਮਲ ਕੋਈ ਨਹੀਂ ਹੈ।" 'ਸਿਮਰਨ' ਯਾਦ ਕਰਨ ਨੂੰ ਕਹਿੰਦੇ ਹਨ, ਮਹਾਰਾਜ ਫੁਰਮਾਨ ਕਰਦੇ ਹਨ ਯਾਦ ਕਰੋ, ਯਾਦ ਕਰੋ, ਯਾਦ ਕਰੋ, ਯਾਦ ਕਰਨ ਦਾ ਨਤੀਜਾ ਕੀ ਹੋਵੇਗਾ ਕਿ ਕਲਾ ਕਲੇਸ਼ ਦਾ ਨਾਸ਼ ਹੋਵੇਗਾ ਤੇ ਸੁਖਾਂ ਦੀ ਪ੍ਰਾਪਤੀ ਹੋਵੇਗੀ। ਕਹਿਣ ਲੱਗਾ, "ਜੀ! ਇਹਦੇ ਵਲ ਤਾਂ ਮੈਂ ਕਦੀ ਧਿਆਨ ਨਹੀਂ ਦਿਤਾ, ਮੈਂ ਤਾਂ ਪਾਠ ਹੀ ਕਰਦਾ ਹਾਂ। ਠੀਕ ਹੈ। ਪਾਠ ਕਰਨ ਦੀ ਵੀ ਇਕ ਸਟੇਜ ਹੋਇਆ ਕਰਦੀ ਹੈ ਲੇਕਿਨ ਬਾਦ ਵਿਚ ਇਹ ਹੁੰਦਾ ਹੈ ਜੇਕਰ ਉਸ ਪਾਠ ਦੀਆਂ ਹਦਾਇਤਾਂ **(instructions)** ਨੂੰ ਨਾ ਮੰਨੇ ਤਾਂ ਫਿਰ ਰੂਹਾਨੀ ਤਰੱਕੀ ਨਹੀਂ ਹੋਇਆ ਕਰਦੀ। ਇਸ ਕਰਕੇ ਭਾਈ ਸਿਮਰਨ ਕਰਿਆ ਕਰੋ। "ਕਹਿੰਦਾ ਜੀ, ਬਿਰਤੀ ਨਹੀਂ ਲਗਦੀ ਨੀਂਦ ਆਉਣ ਲਗ ਜਾਂਦੀ ਹੈ। ਨੀਂਦ ਪਿਆਰੀ ਲਗਦੀ ਹੈ ਤੇ ਅੰਮ੍ਰਿਤ ਵੇਲੇ ਉਠਣ ਨੂੰ ਜੀਅ ਨਹੀਂ ਕਰਦਾ।" ਥੋੜ੍ਹੇ ਦਿਨਾਂ ਨੂੰ ਠੰਢ ਹੋ ਜਾਵੇਗੀ ਫੇਰ ਇਸ਼ਨਾਨ ਕਰਨ ਨੂੰ ਜੀ ਨਹੀਂ ਕਰਨਾ। ਇਹ ਤਾਂ ਕੰਮ ਠੀਕ ਨਹੀਂ ਹੈ, ਪ੍ਰੇਮੀਆਂ! ਤੂੰ ਆਇਆ ਤਾਂ ਬੰਦਗੀ ਕਰਨ ਸੀ ਪਰ ਤੂੰ ਤਾਂ ਸਰੀਰ ਨੂੰ ਪਾਲਨਾ ਸ਼ੁਰੂ ਕਰ ਦਿਤਾ। ਜੇਕਰ ਸਰੀਰ ਨੂੰ ਪਾਲਦਾ ਪਾਲਦਾ ਚਲਿਆ ਗਿਆ, ਸਰੀਰ ਛੱਡ ਗਿਆ ਤਾਂ ਤੈਨੂੰ ਚੋਟਾਂ ਖਾਣੀਆਂ ਪੈਣਗੀਆਂ।

***ਕਰਣੋ ਹੁਤੋ ਸੁ ਨਾ ਕਓ ਪਰਿਓ ਲੋਭ ਕੈ ਫੰਧ॥***
***ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ॥*** ***ਅੰਗ - 1428***

ਮਹਾਰਾਜ ਕਹਿੰਦੇ ਹਨ ਕਿ ਐ ਅੰਨੇ ਪੁਰਸ਼ ਹੁਣ ਤੇਰੇ ਰੋਣ ਦਾ ਕੀ ਫਾਇਦਾ ਹੈ ਤੂੰ ਤਾਂ ਸਾਰਾ ਸਮਾਂ ਹੀ ਗਵਾ ਦਿਤਾ। ਟਾਈਮ ਲੰਘ ਗਿਆ ਜਿਸ ਵਕਤ ਨੂੰ ਭਜਨ ਕਰਨਾ ਸੀ ਉਸ ਵੇਲੇ ਤੂੰ ਮਾਇਆ ਦੇ ਨਾਲ ਰੱਤਿਆ ਹੋਇਆ ਸੀ, ਬਾਲ ਬੱਚਿਆਂ ਦੇ ਨਾਲ ਪਰਚਿਆ ਹੋਇਆ ਸੀ। ਇਸ ਦਾ ਅੰਤ (ਨਿਰਾਸਤਾ) **frustration** ਹੁੰਦੀ ਹੈ। ਐਸਾ ਬੰਦਾ ਅੰਤ ਵੇਲੇ ਸੁਖੀ ਨਹੀਂ ਹੋ ਸਕਿਆ ਕਰਦਾ। ਬੱਚੇ ਆਪ ਹੁਦਰੇ ਹੋ ਕੇ ਆਪਣੀ ਮਰਜ਼ੀ ਕਰਦੇ ਨੇ, ਇਸ ਦੀ ਮਰਜ਼ੀ ਹਟ ਜਾਂਦੀ ਹੈ ਇਸ ਦਾ ਕਹਿਣਾ ਨਹੀਂ ਮੰਨਦੇ, ਬੇਵੱਸ ਹੋ ਕੇ ਸਭ ਕੁਝ ਦੇਖਦਾ ਰਹਿੰਦਾ ਹੈ ਪਰ ਕੋਈ ਫਲ ਪ੍ਰਾਪਤ ਨਹੀਂ ਹੁੰਦਾ। ਜੇਕਰ ਕਿਸੇ ਭਾਗਸ਼ਾਲੀ ਦੇ ਬੱਚੇ ਚੰਗੇ ਨੇਕ ਤੇ ਲਾਇਕ ਹੋਣ, ਉਹ ਵੀ ਅੱਗੇ ਦਰਗਾਹ ਵਿਚ ਜਾ ਕੇ ਸਹਾਇਤਾ ਨਹੀਂ ਕਰ ਸਕਦੇ ਕਿਉਂਕਿ ਅੱਗੇ ਤਾਂ ਜੀਵ ਨਿਭਦਾ ਹੈ। ਸੋ ਇਸ ਕਰਕੇ ਨਾਮ ਵਿਚ ਭਰੋਸਾ ਨਾ ਹੋਣ ਦੇ ਕਾਰਨ ਨਾ ਹੀ ਨਾਮ ਵਿਚ ਚਿੱਤ ਲਗਦਾ ਹੈ, ਨਾ ਹੀ ਬੰਦਗੀ ਹੁੰਦੀ ਹੈ। ਜਿਨ੍ਹਾਂ ਨੇ ਨਾਮ ਤੇ ਵਿਸ਼ਵਾਸ਼ ਕਰ ਲਿਆ ਉਹ ਤਾਂ ਦਿਨ ਰਾਤ ਨਾਮ ਜਪਦੇ ਹਨ ਅਤੇ ਨਾਮ ਦਾ ਤੋਸਾ ਇਕੱਠਾ ਕਰਦੇ ਹਨ ਕਿਉਂਕਿ ਇਹ ਬਹੁਤ ਕੀਮਤੀ ਚੀਜ਼ ਹੈ। ਗੁਰੂ ਦਸ਼ਮੇਸ਼ ਪਿਤਾ ਮਹਾਰਾਜ ਨੂੰ ਪੁਛਿਆ ਕਿ ਮਹਾਰਾਜ! ਨਾਮ ਦੀ ਕੀਮਤ ਕਿੰਨੀ ਕੁ ਹੈ? ਮਹਾਰਾਜ ਕਹਿਣ ਲੱਗੇ ਕਿ ਨਾਮ ਦੀ ਕੀਮਤ ਤਾਂ ਕੋਈ ਪਾ ਨਹੀਂ ਸਕਦਾ, ਅਸੀਂ ਤੁਹਾਨੂੰ ਸੰਖੇਪ ਜਿਹਾ ਹੀ ਦਸਦੇ ਹਾਂ ਕਿ ਜੇਕਰ ਕੋਈ ਇਕ ਵਾਰੀ ਵਾਹਿਗੁਰੂ ਕਹਿ ਲਵੇ ਤਾਂ ਉਸਦੀ ਕਾਲ ਦੀ ਫਾਸੀ ਕੱਟੀ ਜਾਂਦੀ ਹੈ ਭਾਵ ਉਹ ਜਨਮ ਮਰਨ ਦੇ ਚੱਕਰ ਵਿਚੋਂ ਨਿਕਲ ਜਾਂਦਾ ਹੈ -

***ਧਾਰਨਾ - ਕੱਟੇ ਜਾਣਗੇ ਚੁਰਾਸੀ ਵਾਲੇ ਗੇੜੇ,***
***ਸਤਿਨਾਮ ਬੋਲ ਵਾਹਿਗੁਰੂ।***
***ਮੇਰੇ ਪਿਆਰੇ, ਸਤਿਨਾਮ ਬੋਲ ਵਾਹਿਗੁਰੂ - 2, 2.***
***ਕੱਟੇ ਜਾਣਗੇ ਚੁਰਾਸੀ ਵਾਲੇ ਗੇੜੇ,..........।***

***ਏਕ ਚਿਤ ਜੇ ਇਕ ਛਿਨ ਧਿਆਇਓ***
***ਕਾਲ ਫਾਸ ਕੇ ਬੀਚ ਨ ਆਇਓ॥*** ***ਜਾਪ ਸਾਹਿਬ***

'ਛਿਨ' ਅੱਖ ਦੇ ਝਮਕਣ ਜਿੰਨੇ ਚਿਰ ਨੂੰ ਆਖਦੇ ਹਨ, ਜੇਕਰ ਇਕ ਛਿਨ ਵਾਸਤੇ ਵਾਹਿਗੁਰੂ ਚਿੱਤ ਆ ਜਾਵੇ, ਪ੍ਰਮੇਸ਼ਰ ਦਾ ਨਾਮ ਚਿੱਤ ਆ ਜਾਵੇ, ਪ੍ਰਮੇਸ਼ਰ ਦੇ ਨਾਮ ਦੀ ਐਡੀ ਸ਼ਕਤੀ ਹੈ ਕਿ ਜੇਕਰ ਕਾਲ ਦੀ ਫਾਸੀ ਗਲ ਵਿਚ ਪਈ ਹੋਵੇ ਤਾਂ ਉਹ ਕੱਟੀ ਜਾਵੇਗੀ। ਉਸੇ ਵੇਲੇ ਬਿਬਾਨ ਲੈਣ ਵਾਸਤੇ ਆ ਜਾਣਗੇ ਅਤੇ ਗੁਰਧਾਮ ਨੂੰ ਪ੍ਰਾਪਤ ਹੋ ਜਾਵੇਂਗਾ, ਜਿਸ ਦਾ ਨਾਮ ਹੈ ਉਸ ਦੇ ਕੋਲ ਚਲਿਆ ਜਾਵੇਂਗਾ। ਕਹਿਣ ਲੱਗੇ, ਇਸ ਤਰ੍ਹਾਂ ਹੋਇਆ ਵੀ ਹੈ ਕਿ ਕਿਸੇ ਨੇ ਐਸ ਤਰ੍ਹਾਂ ਪ੍ਰਭੂ ਨੂੰ ਯਾਦ ਕੀਤਾ ਹੋਵੇ ਤੇ ਉਸ ਦੇ ਗਲੇ ਵਿਚ ਪਈ ਹੋਈ ਜਮਾਂ ਦੀ ਫਾਸੀ ਲਹਿ ਗਈ ਹੋਵੇ? ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਐਸੀਆਂ ਬੇਅੰਤ ਮਿਸਾਲਾਂ ਹਨ, ਦੁਨੀਆਂ ਦਾ ਵੀ ਦੁਖ ਕੱਟਿਆ ਗਿਆ ਤੇ ਅੰਤ ਵੇਲੇ ਵੀ ਸਹਾਇਤਾ ਹੋਈ ਹੈ। ਜਿਵੇਂ ਦਰੋਪਤੀ ਦੀ ਭਰੀ ਸਭਾ ਵਿਚ ਪ੍ਰਭੂ ਨੇ ਲਾਜ ਰੱਖੀ। ਜਦੋਂ ਦੁਰਯੋਧਨ ਦੇ ਹੁਕਮ ਨਾਲ ਦੁਸ਼ਾਸ਼ਨ ਉਸ ਨੂੰ ਨਿਰਵਸਤਰ ਕਰਨ ਲੱਗਾ ਸੀ ਤਾਂ ਉਸ ਨੇ ਪੁਕਾਰ ਕੀਤੀ -

***ਅਖੀ ਮੀਟਿ ਧਿਆਨੁ ਧਰਿ***

*ਹਾਹਾ ਕ੍ਰਿਸਨ ਕਰੈ ਬਿਲਲਾਂਦੀ॥* *ਭਾਈ ਗੁਰਦਾਸ ਜੀ, ਵਾਰ 10/8*

ਉਸ ਨੇ ਇਕੋ ਵੇਰੀ ਕਿਹਾ ਸੀ ਕਿ ਹੇ ਪ੍ਰਭੂ! ਹੁਣ ਮੇਰੀ ਲਾਜ ਰੱਖੋ, ਹੁਣ ਤੇਰੇ ਬਿਨਾਂ ਮੇਰਾ ਕੋਈ ਨਹੀਂ। ਪ੍ਰਭੂ ਐਸਾ ਨਹੀਂ ਹੈ ਕਿ ਅਸਮਾਨਾਂ ਵਿਚ ਬੈਠਾ ਹੈ ਬਿਲਕੁਲ ਕੋਲ, ਨਾਲ ਰਹਿੰਦਾ ਹੈ। ਅੰਦਰ ਬਾਹਰ ਇਕ ਰਸ ਪਰੀਪੂਰਨ ਹੈ।

*ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ॥* *ਅੰਗ - 784*

ਪ੍ਰਭੂ ਕੋਲ ਹੀ ਰਹਿੰਦਾ ਹੈ, ਨਾਲ ਹੀ ਵਸਦਾ ਹੈ, ਨੇੜੇ ਤੋਂ ਨੇੜੇ ਹੈ। ਸੁਣਦਾ ਕਿਵੇਂ ਹੈ? ਫੁਰਮਾਨ ਹੈ ਕਿ -

*ਹਾਥੀ ਕੀ ਚਿੰਗਾੜ ਪਲ ਪਾਛੈ ਪਹੁਚਤ ਤਾਹਿ।*
*ਚੀਟੀ ਕੀ ਪੁਕਾਰ ਪਹਿਲੇ ਹੀ ਸੁਨੀਅਤ ਹੈ।* *ਅਕਾਲ ਉਸਤਤਿ*

ਹਾਥੀ ਕਿੱਡਾ ਵੱਡਾ ਹੁੰਦਾ ਹੈ, ਹੋ ਸਕਦਾ ਹੈ ਕਿ ਉਸ ਦੀ ਪੁਕਾਰ ਦੇਰ ਨਾਲ ਪਹੁੰਚੇ ਪਰੰਤੂ ਕੀੜੀ ਐਨੀ ਛੋਟੀ ਹੁੰਦੀ ਹੈ ਉਸ ਦੀ ਪੁਕਾਰ ਪਹਿਲਾਂ ਸੁਣਦਾ ਹੈ। ਐਸਾ ਜੋ ਪ੍ਰਮੇਸ਼ਰ ਹੈ ਜੇਕਰ ਜਮਦੂਤ ਆ ਕੇ ਖੜ੍ਹੇ ਹੋ ਜਾਣ ਇਕ ਵਾਰੀ ਵਾਹਿਗੁਰੂ ਕਹਿ ਦਿਓ ਫੇਰ ਵਾਹਿਗੁਰੂ ਨੂੰ ਆਪਣੇ ਨਾਮ ਦੀ ਲਾਜ ਹੈ, ਉਹ ਖਾਲੀ ਨਹੀਂ ਜਾਣ ਦਿੰਦਾ, ਸਹਾਇਤਾ ਕਰਦਾ ਹੈ। ਗੁਰੂ ਮਹਾਰਾਜ ਇਸ ਬਾਰੇ ਇਸ ਤਰ੍ਹਾਂ ਫੁਰਮਾਨ ਕਰਦੇ ਹਨ -

*ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ।।*
*ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥* *ਅੰਗ - 902*

ਕਿਉਂਕਿ ਮਹਾਰਾਜ ਦਾ ਫੁਰਮਾਨ ਇਹ ਵੀ ਹੈ ਕਿ -

*ਏਕ ਚਿਤ ਜੇ ਇਕ ਛਿਨ ਧਿਆਇਓ*
*ਕਾਲ ਫਾਸ ਕੇ ਬੀਚ ਨ ਆਇਓ।*

ਇਕ ਛਿਨ, ਅੱਖ ਦੇ ਝਮਕਣ ਜਿੰਨੇ ਸਮੇਂ ਨੂੰ ਕਹਿੰਦੇ ਹਨ, ਇਕ ਛਿਨ ਵਾਸਤੇ ਅਜਾਮਲ ਦੀ ਸੁਰਤ ਪ੍ਰਮੇਸ਼ਰ ਵਲ ਚਲੀ ਗਈ ਤੇ ਇਕ ਵਾਰੀ ਨਾਰਾਇਣ ਕਹਿ ਦਿਤਾ ਜਿਸ ਦੇ ਫਲਸਰੂਪ ਉਸ ਨੂੰ ਵੱਡੇ ਤੋਂ ਵੱਡੇ ਜੋਗੀਆਂ ਵਾਲੀ ਗਤੀ ਪ੍ਰਾਪਤ ਹੋ ਗਈ। ਸੋ ਪ੍ਰਮੇਸ਼ਰ ਦੇ ਨਾਮ ਵਿਚ ਐਸੀ ਸ਼ਕਤੀ ਹੈ, ਐਸੀ ਤਾਸੀਰ ਹੈ ਜਿਸ ਬਾਰੇ ਗੁਰੂ ਘਰ ਦੇ ਵੇਦ ਵਿਆਸ ਭਾਈ ਗੁਰਦਾਸ ਜੀ ਖੋਲ੍ਹ ਕੇ ਲਿਖਦੇ ਹਨ ਕਿ ਕਨੌਂਜ ਦੇ ਰਹਿਣ ਵਾਲਾ ਇਕ ਰਾਜ ਪੰਡਤ ਦਾ ਲੜਕਾ ਜਿਸਦਾ ਨਾਮ ਅਜਾਮਲ ਸੀ ਬਹੁਤ ਹੀ ਹੋਣਹਾਰ ਸੀ। ਉਹ ਚਾਰੇ ਵੇਦਾਂ ਦਾ ਗਿਆਤਾ ਛੇ ਸਾਸ਼ਤਰ ਤੇ 27 ਸਿਮ੍ਰਤੀਆਂ, ਉਪਨਿਸ਼ਦ, ਗੀਤਾ ਆਦਿ ਸਾਰੇ ਗ੍ਰੰਥ ਪੜ੍ਹਿਆ ਹੋਇਆ ਸੀ ਤੇ ਇਹ ਸਾਰੇ ਉਸ ਦੇ ਜਵਾਨੀ ਵਿਚ ਹੀ ਮੂੰਹ ਜ਼ਬਾਨੀ ਯਾਦ ਸਨ।

ਗੁਰੂ ਦੀ ਉਸ ਦੇ ਉਤੇ ਬਹੁਤ ਦ੍ਰਿਸ਼ਟੀ ਸੀ ਕਿਉਂਕਿ ਉਸ ਦਾ ਗੁਰੂ ਵਿਦਿਆ ਦਾਤਾ ਵੀ ਸੀ ਤੇ ਅਧਿਆਤਮਵਾਦ ਵਿਚ ਵੀ ਪੂਰਾ ਸੀ। ਉਸ ਵਿਚ ਇਹ ਦੋਵੇਂ ਗੁਣ ਸਨ। ਬਹੁਤ ਸਾਰੇ ਗੁਰੂ ਕੇਵਲ ਵਿਦਵਾਨ ਹੁੰਦੇ ਹਨ ਪਰੰਤੂ ਰੂਹਾਨੀ ਸੇਧ ਨਹੀਂ ਦੇ ਸਕਿਆ ਕਰਦੇ। ਬਹੁਤ ਸਾਰੇ ਰੂਹਾਨੀ ਮੰਜ਼ਲਾਂ ਵਿਚ ਬਹੁਤ ਉਚੇ ਹੁੰਦੇ ਹਨ ਪਰੰਤੂ ਸ਼ੰਕਾ ਨਵਿਰਤ ਨਹੀਂ ਕਰ ਸਕਿਆ ਕਰਦੇ। ਵਿਦਵਾਨ ਤੇ ਰੂਹਾਨੀਅਤ ਦਾ ਪੂਰਾ ਗੁਰੂ ਕੋਈ ਵਿਰਲਾ ਵਿਰਲਾ ਹੁੰਦਾ ਹੈ ਜਿਸ ਵਿਚ ਇਹ ਦੋਵੇਂ ਗੁਣ ਹੋਣ ਅਤੇ ਨਾਲ ਅਮਲ ਵਿਚ ਵੀ ਪੂਰਾ ਹੋਵੇ। ਸੋ ਉਸ ਦਾ ਗੁਰੂ ਵੀ ਐਸਾ ਹੀ ਸੀ। ਜਦੋਂ ਅਜਾਮਲ ਜੁਆਨ ਹੋ ਗਿਆ ਅਤੇ ਇਸ ਅਵਸਥਾ ਨੂੰ ਜਵਾਨੀ ਮਸਤਾਨੀ ਆਖਦੇ ਹਨ ਅਤੇ ਇਸ ਉਮਰ ਵਿਚ ਦੀਵਾਨਗੀ ਬਹੁਤ ਹੁੰਦੀ ਹੈ ਅਤੇ ਵੱਡਿਆਂ ਵੱਡਿਆਂ ਨੂੰ ਹਿਲਾ ਕੇ ਰੱਖ ਦਿੰਦੀ ਹੈ। ਬੱਚਾ ਪਹਿਲਾਂ ਪਹਿਲ ਬਹੁਤ ਚੰਗਾ ਹੁੰਦਾ ਹੈ ਇਸ ਦਾ ਮਨ ਲਗਦਾ ਹੈ ਤੇ ਜਿਉਂ ਜਿਉਂ ਜੁਆਨ ਹੁੰਦਾ ਹੈ ਤਿਉਂ ਤਿਉਂ ਇਸ ਦੀ ਸੁਸਾਇਟੀ ਮਾੜੀ ਹੁੰਦੀ ਜਾਂਦੀ ਹੈ ਤੇ ਮਾੜੀ ਸੋਸਾਇਟੀ ਹੋਣ ਦੇ ਨਾਲ ਪ੍ਰਮੇਸ਼ਰ ਤੋਂ ਬੇਮੁਖ ਹੋ ਜਾਇਆ ਕਰਦਾ ਹੈ। ਜਦੋਂ ਬੇਮੁਖ ਹੋ ਜਾਂਦਾ ਹੈ ਤਾਂ ਮਨਮਰਜ਼ੀ ਕਰਦਾ ਹੈ ਅਤੇ ਫੇਰ ਨਾ ਆਪਣੇ ਮਾਂ ਬਾਪ ਦੇ ਆਖੇ ਲਗਦਾ ਹੈ ਤੇ ਨਾ ਹੀ ਗੁਰੂ ਪੀਰ ਨੂੰ ਮੰਨਦਾ ਹੈ। ਮਨ ਦੀ ਮਰਜ਼ੀ ਕਰਕੇ ਆਪਣੇ ਤਜਰਬੇ ਸ਼ੁਰੂ ਕਰ ਦਿੰਦਾ ਹੈ ਤੇ ਅਖੀਰ ਦੁਖੀ ਹੁੰਦਾ ਹੈ। ਇਸ ਦੇ ਗੁਰੂ ਜਾਣਦੇ ਸੀ ਕਿ ਇਹ ਭਾਵੇਂ ਪੜ੍ਹਿਆ ਹੋਇਆ ਹੈ ਪਰੰਤੂ ਇਹ ਕੜ੍ਹਿਆ ਹੋਇਆ ਨਹੀਂ ਕਿਉਂਕਿ ਇਸ ਨੇ ਵਿਦਿਆ ਨੂੰ ਆਪਣੇ ਅੰਦਰ ਕਮਾਇਆ ਨਹੀਂ ਹੈ, ਇਸ ਦਾ ਨਿਧਿਆਸਨ ਨਹੀਂ ਕੀਤਾ। ਵਿਦਿਆ ਦੋ ਤਰ੍ਹਾਂ ਦੀ ਹੁੰਦੀ ਹੈ, ਇਕ ਤਾਂ ਲੋਕਾਂ ਨੂੰ ਸੁਣਾਉਣ ਵਾਸਤੇ ਹੁੰਦੀ ਹੈ ਜੋ ਕੇਵਲ ਬੁੱਧੀਮੰਡਲ ਤਕ ਹੀ ਸੀਮਤ ਹੁੰਦੀ ਹੈ। ਇਕ ਵਿਦਿਆ ਉਹ ਹੁੰਦੀ ਹੈ ਜਿਸ ਦੀ **practice** (ਅਮਲ) ਕੀਤੀ ਜਾਂਦੀ ਹੈ, ਨਿਧਿਆਸਨ ਕੀਤਾ ਜਾਂਦਾ ਹੈ, ਉਸ ਨੂੰ ਕਮਾ ਕੇ ਅੰਦਰ ਹਜ਼ਮ ਕੀਤਾ ਜਾਂਦਾ ਹੈ। ਗੁਰੂ ਨੂੰ ਪਤਾ ਸੀ ਕਿ ਇਸ ਨੇ ਵਿਦਿਆ ਪੜ੍ਹ ਤਾਂ ਲਈ ਹੈ ਪਰ ਅੰਦਰ ਨਹੀਂ ਕਮਾਈ ਅਤੇ ਜੀਵਨ ਵਿਚ ਘਟਾਈ ਨਹੀਂ ਹੈ ਇਸ ਕਰਕੇ ਇਹਦੇ ਗਿਰਨ ਦਾ ਖਤਰਾ ਹੈ। ਗੁਰੂ ਕਹਿਣ ਲੱਗੇ, "ਬੇਟਾ ਅਜਾਮਲ! ਤੂੰ ਜੁਆਨ ਹੋ ਗਿਆ, ਤੂੰ ਵੱਡਾ ਵਿਦਵਾਨ ਹੈਂ ਅਤੇ ਦੂਸਰੀ ਤੇਰੇ ਤੇ ਸੁੰਦਰਤਾ ਬਹੁਤ ਹੈ ਤੇ ਤੀਜਾ ਤੂੰ ਬ੍ਰਾਹਮਣ ਦਾ ਲੜਕਾ ਹੈਂ ਇਹ ਤਿੰਨ ਚੀਜ਼ਾਂ ਤੇਰੇ ਵਿਚ ਹਨ ਤੇ ਇਹ ਤਿੰਨੇ ਹੀ ਮੱਦ ਹਨ ਜਿਵੇਂ ਕਿ -

*ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥*
*ਏਨੀ ਠਗੀ ਜਗੁ ਠਗਿਆ ਕਿਨੈ ਨ ਰਖੀ ਲਜ॥* *ਅੰਗ - 1288*

ਤੇਰੇ ਅੰਦਰ ਵਿਦਿਆ ਦਾ ਮਦ ਹੈ, ਤੇਰੇ ਪਿਤਾ ਰਾਜ ਪੰਡਤ ਹੋਣ ਕਰਕੇ ਰਾਜਸੀ ਸ਼ਕਤੀ ਵੀ ਹੈ। ਤੀਸਰਾ ਤੇਰੀ ਬ੍ਰਾਹਮਣ ਜਾਤ ਹੈ ਇਹਦਾ ਵੀ ਅਭਿਮਾਨ ਹੈ। ਚੌਥਾ ਤੂੰ ਪੈਸੇ ਟਕੇ ਵਾਲਾ ਵੀ ਹੈਂ ਤੇ ਇਹ ਵੀ ਅਭਿਮਾਨ ਹੈ, ਪੰਜਵਾਂ ਤੂੰ ਸੁੰਦਰ ਬਹੁਤ ਹੈਂ ਤੇ ਜੁਆਨ ਵੀ ਹੈਂ ਇਹ ਸਾਰੇ ਅਭਿਮਾਨ ਇਕੱਠੇ ਹੋਣ ਕਰਕੇ ਖਤਰਾ ਹੈ ਤੇ ਜਿਥੇ ਖਤਰਾ ਹੋਵੇ ਉਥੇ ਸਿਆਣੇ ਬੰਦੇ ਲਾਲ ਅਖਰਾਂ ਵਿਚ **(warning)** ਸਾਵਧਾਨ ਲਿਖ ਕੇ ਲਾ ਦਿੰਦੇ ਹਨ। ਸਮੁੰਦਰ ਦੇ ਵਿਚ ਜਹਾਜ਼ ਫਸਣ ਦਾ ਖਤਰਾ ਹੁੰਦਾ ਹੈ, ਉਥੇ ਢੋਲ ਬੰਨ੍ਹ ਕੇ ਲਾਏ ਹੁੰਦੇ ਹਨ ਅਤੇ ਚਾਨਣ ਮੁਨਾਰੇ ਹੁੰਦੇ ਹਨ ਕਿ ਇਧਰ ਹੇਠਾਂ ਚਟਾਨਾਂ (**rocks**) ਹਨ ਜਹਾਜ਼ ਟੁੱਟ ਜਾਵੇਗਾ, ਇਧਰ ਕੋਈ ਨਾ ਜਾਵੇ, ਇਧਰ ਖਤਰਾ ਹੈ।

ਸੋ ਗੁਰੂ ਨੇ ਦੇਖ ਲਿਆ ਕਿ ਹੁਣ ਇਹ ਜਵਾਨੀ ਦੇ ਮੱਧ ਵਿਚ ਹੈ ਤੇ ਜਵਾਨੀ ਭਰ ਰਹੀ ਹੈ ਤੇ ਹੁਣ ਇਹ ਮਨ ਦੀ ਮੱਤ ਕਰੇਗਾ। ਜੇਕਰ ਗੁਰੂ ਦੀ ਮੱਤ ਵਿਚ ਰਹਿ ਜਾਵੇ ਤਾਂ ਬਚ ਜਾਵੇਗਾ ਨਹੀਂ ਤਾਂ ਮਨ ਦੀ ਮਤ ਕਰਕੇ ਹਾਰ ਜਾਵੇਗਾ। ਕਹਿਣ ਲੱਗੇ, "ਬੇਟਾ! ਅਸੀਂ ਬਚਨ ਕਰਦੇ ਹਾਂ, ਤੂੰ ਧਿਆਨ ਦੇ ਕੇ ਸੁਣ ਕਿ ਤੂੰ ਹੁਣ ਜੁਆਨ ਹੋ ਗਿਆ ਹੈਂ ਤੇਰਾ ਮਕਾਨ ਸ਼ਹਿਰ ਦੇ ਬਾਹਰ ਵਾਰ ਹੈ ਤੇ ਤੂੰ ਬਾਹਰਲੀ ਸੜਕ ਜੋ ਹੈਂ **ring road** ਉਸ ਵਲ ਦੀ ਚਲਿਆ ਜਾਇਆ ਕਰ ਤੇ ਸ਼ਹਿਰ ਦੇ ਵਿਚੀਂ ਹੋ ਕੇ ਨਾ ਜਾਈਂ ਕਿਉਂਕਿ ਸ਼ਹਿਰ ਦੇ ਅੰਦਰ ਬਹੁਤ ਬਲਾਵਾਂ ਹਨ, ਤੇਰੇ ਅੰਦਰ ਕਈ ਕਿਸਮ ਦੀਆਂ ਵਾਸ਼ਨਾਵਾਂ ਜਾਗਣਗੀਆਂ, ਇਸ ਕਰਕੇ ਖਾਸ ਕਰਕੇ ਉਸ ਬਜ਼ਾਰ ਵਿਚੋਂ ਦੀ ਨਾ ਜਾਵੀਂ, ਜਿਸਨੂੰ ਅਧਰਮ ਦਾ ਬਜ਼ਾਰ ਕਹਿੰਦੇ ਹਨ। ਸਾਧਸੰਗਤ ਜੀ! ਵਾਸ਼ਨਾ ਬਹੁਤ ਪ੍ਰਬਲ ਹੁੰਦੀ ਹੈ ਅਤੇ ਇਹ ਮਨੁੱਖ ਦੇ ਮਨ ਨੂੰ ਘੇਰ ਲੈਂਦੀ ਹੈ। ਚਾਰ ਕਿਸਮ ਦੀਆਂ ਵਾਸ਼ਨਾਵਾਂ ਹੁੰਦੀਆਂ ਹਨ ਪਹਿਲੀ ਦੇਹ ਵਾਸ਼ਨਾ ਹੁੰਦੀ ਹੈ। ਦੇਹ ਨੂੰ ਜੋ ਚੰਗੇ ਭੋਗ ਲਗਦੇ ਹਨ ਉਹ ਖਾਣੇ ਵਰਤਣੇ, ਦੇਹ ਨੂੰ ਸ਼ਿੰਗਾਰਨਾ, ਖੁਸ਼ਬੂਆਂ, ਸੁਗੰਧੀਆਂ ਲਾਉਣੀਆਂ, ਬਹੁਤ ਕਿਸਮ ਦੀ ਸ਼ਕਲ ਬਦਲਾਉਣੀ, ਜਿਹੋ ਜਿਹਾ ਪ੍ਰਮੇਸ਼ਰ ਨੇ ਪੈਦਾ ਕੀਤਾ ਹੈ ਉਸ ਤੋਂ ਹੋਰ ਤਰ੍ਹਾਂ ਦਾ ਬਣਨ ਦਾ ਯਤਨ ਕਰਨਾ ਤਾਂ ਕਿ ਸੋਹਣਾ ਸੁਨੱਖਾ ਲੱਗਾਂ। ਦੂਸਰਿਆਂ ਨੂੰ ਚੰਗਾ ਲੱਗਾਂ। ਉਸ ਦੇ ਨਾਲ ਖਾਣ ਪੀਣ, ਦੇਖਣ, ਸੁਣਨ ਆਦਿ ਇਹ ਸਾਰੀਆਂ ਵਾਸ਼ਨਾਵਾਂ ਪ੍ਰਬਲ ਹੋ ਜਾਣਗੀਆਂ। ਇਸੇ ਲਈ ਬਾਬਾ ਫਰੀਦ ਜੀ ਨੇ ਕਿਹਾ ਹੈ ਕਿ ਜਿੰਨੇ ਵੀ ਸੰਸਾਰ ਦੇ ਭੋਗ ਹਨ ਇਨ੍ਹਾਂ ਵਿਚ ਨਹੀਂ ਪੈਣਾ ਚਾਹੀਦਾ ਕਿਉਂਕਿ ਇਹ ਤੇਰੇ ਰਸਤੇ ਵਿਚ ਰੁਕਾਵਟ ਪਾਉਣ ਲਈ ਜ਼ਹਿਰ (**poison**) ਦਾ ਕੰਮ ਕਰਨਗੀਆਂ। ਇਹ ਦੇਖਣ ਨੂੰ ਚੰਗੀਆਂ ਲਗਦੀਆਂ ਹਨ, ਖਾਣ ਨੂੰ ਮਿੱਠੀਆਂ ਲਗਦੀਆਂ ਹਨ ਪਰ ਤੈਨੂੰ ਪਤਾ ਵੀ ਹੈ ਕਿ ਇਹ ਤੇਰਾ ਰੂਹਾਨੀ ਜੀਵਨ ਖਤਮ ਕਰ ਦੇਣਗੀਆਂ, ਸਮਾਂ ਬਰਬਾਦ ਕਰ ਦੇਣਗੀਆਂ ਤੇ ਤੈਨੂੰ ਨਰਕਾਂ ਦਾ ਅਧਿਕਾਰੀ ਬਣਾ ਦੇਣਗੀਆਂ ਅਤੇ ਇਸ ਤਰ੍ਹਾਂ ਦੇ ਨਾਲ ਫੁਰਮਾਉਂਦੇ ਹਨ -

*ਧਾਰਨਾ - ਇਹ ਤਾਂ ਵਿਹੁ ਦੀਆਂ ਭਰੀਆਂ ਹੋਈਆਂ ਗੰਦਲਾਂ,*
*ਖੰਡ 'ਚ ਲਬੇੜ ਰੱਖੀਆਂ।*
*ਮੇਰੇ ਪਿਆਰੇ, ਖੰਡ 'ਚ ਲਬੇੜ ਰੱਖੀਆਂ - 2, 2.*
*ਇਹ ਤਾਂ ਵਿਹੁ ਦੀਆਂ ਭਰੀਆਂ ਹੋਈਆਂ....।*

*ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ॥*
*ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ॥* *ਅੰਗ - 1379*

ਇਹ ਵਾਸ਼ਨਾਵਾਂ ਤਾਂ ਵਿਹੁ ਦੀਆਂ ਗੰਦਲਾਂ ਵਾਂਗ ਹਨ ਜਿਵੇਂ ਵਿਹੁ ਦੇ ਕੈਪਸੂਲਾਂ ਉਤੇ ਬਾਹਰ ਖੰਡ ਲਗਾਈ ਹੋਵੇ ਕਿਉਂਕਿ ਅੰਦਰ ਇਸ ਦੇ ਜ਼ਹਿਰ ਹੈ। ਭੋਗ ਭੋਗਣ ਵਾਸਤੇ ਤਾਂ ਬੜਾ ਚੰਗਾ ਲਗਦੈ ਅਤੇ ਉਸ ਦਾ ਨਤੀਜਾ ਬਹੁਤ ਮਾੜਾ ਹੋਇਆ ਕਰਦਾ ਹੈ। ਜਿਵੇਂ ਆਦਮੀ ਜਦੋਂ ਸ਼ਰਾਬ ਪੀਂਦਾ ਹੈ ਕਹਿੰਦਾ ਹੈ ਬਹੁਤ ਅਨੰਦ ਆਉਂਦਾ ਹੈ ਤੇ ਖੁਮਾਰੀ ਆਉਂਦੀ ਹੈ ਇਸ ਦਾ ਨਤੀਜਾ ਕਿੰਨਾ ਭੈੜਾ ਹੁੰਦਾ ਹੈ ਕਿ ਇਸ ਦੇ ਸੈਲਾਂ ਵਿਚ ਸ਼ਰਾਬ ਚਲੀ ਜਾਂਦੀ ਹੈ, ਸਾਰੇ ਸਰੀਰ ਦੇ ਸੈਲ ਕਮਜ਼ੋਰ ਹੋ ਜਾਂਦੇ ਹਨ। ਯਾਦਾਸ਼ਤ ਕਮਜ਼ੋਰ ਪੈ ਜਾਂਦੀ ਹੈ। ਕੰਮ ਕਰਨ ਨੂੰ ਜੀਅ ਨਹੀਂ ਕਰਦਾ ਤੇ ਕੈਂਸਰ ਦੀ ਬੀਮਾਰੀ ਲੱਗ ਜਾਂਦੀ ਹੈ। ਪੈਸੇ ਦੀ ਬਰਬਾਦੀ ਤੇ ਘਰ ਵਿਚ ਨਾਚਾਕੀ ਹੋ ਜਾਂਦੀ ਹੈ ਅਤੇ ਸ਼ਰਾਬ ਘਰ ਦੇ ਸਾਰੇ ਸਿਸਟਮ ਨੂੰ ਵਿਗਾੜ ਦਿੰਦੀ ਹੈ। ਜਰਦਾ ਖਾਣ ਵਾਲਾ ਆਪਣੇ ਅੰਦਰ ਕੈਂਸਰ ਦੇ ਬੀਜ ਸੁੱਟ ਰਿਹਾ ਹੈ। ਇਸ ਦਾ ਨਤੀਜਾ ਕੀ ਹੈ ਕਿ ਸਰੀਰ ਖਰਾਬ ਹੋ ਜਾਏਗਾ, ਚਿਹਰਾ ਪੀਲਾ ਭੂਕ ਹੋ ਜਾਏਗਾ ਤੇ ਉਸ ਦੀ ਰੌਣਕ ਜਾਂਦੀ ਰਹੇਗੀ ਤੇ ਕੰਮ ਕਰਨ ਦੀ ਤਾਕਤ ਨਹੀਂ ਰਹੇਗੀ ਪਰ ਫੇਰ ਭੁੱਲ ਜਾਂਦਾ ਹੈ ਤੇ ਫੇਰ ਉਸ ਨੂੰ ਖਾਈ ਜਾ ਰਿਹਾ ਹੈ। ਇਸੇ ਤਰ੍ਹਾਂ ਸਾਰੀ ਦੁਨੀਆਂ ਦੇ ਜਿੰਨੇ ਭੋਗ ਤੇ ਵਾਸ਼ਨਾਵਾਂ ਹਨ ਇਸ ਜੀਵ ਨੂੰ ਥੱਲੇ ਸੁੱਟਣ ਵਾਲੀਆਂ ਹਨ ਦੂਜੀ ਵਾਸ਼ਨਾ ਲੋਕ ਵਾਸ਼ਨਾ ਹੈ। ਮੈਂ ਲੋਕਾਂ ਵਿਚ ਚੰਗਾ ਲੱਗਾ, ਮੈਨੂੰ ਲੋਕ ਵਧੀਆਂ ਕਹਿਣ ਤੇ ਮੈਂ ਵਿਆਹ ਤੇ ਐਨਾ ਖਰਚ ਕਰਾਂ ਕਿ ਲੋਕ ਦੰਗ ਰਹਿ ਜਾਣ ਤੇ ਬਾਅਦ 'ਚ ਪਤਾ ਲਗਦਾ ਹੈ ਜਦੋਂ ਕਰਜ਼ੇ ਦੇਣੇ ਪੈਣੇ ਹਨ, ਉਸ ਵੇਲੇ ਔਖਾ ਹੋਣਾ ਪੈਂਦਾ ਹੈ। ਦੁਕਾਨਦਾਰ ਬਾਰ-ਬਾਰ ਆ ਕੇ ਪੈਸੇ ਮੰਗਦਾ ਹੈ ਤੇ ਬਦਨਾਮੀ ਹੁੰਦੀ ਹੈ, ਉਸ ਵੇਲੇ ਤਾਂ ਵਾਹ ਵਾਹ ਲੈ ਲਈ ਪਰ ਬਾਅਦ ਵਿਚ ਕਿੰਨੀ ਤੰਗੀ

ਦਾ ਸਾਮ੍ਹਣਾ ਕਰਨਾ ਪਿਆ। ਇਹ ਪਹਿਲਾਂ ਹੀ ਸੋਚਣਾ ਚਾਹੀਦਾ ਹੈ। ਤੀਸਰੀ ਸਾਸ਼ਤਰ ਵਾਸ਼ਨਾ ਹੁੰਦੀ ਹੈ। ਇਹ ਦਿਨ ਰਾਤ ਪੜ੍ਹਦਾ ਰਹਿੰਦਾ ਹੈ ਗ੍ਰੰਥਾਂ ਵਿਚੋਂ ਉਦਾਹਰਨਾਂ ਯਾਦ ਕਰਦਾ ਹੈ ਕਿ ਮੈਂ ਪੜ੍ਹ ਪੜ੍ਹ ਕੇ ਇਥੋਂ ਲੋਕਾਂ ਨੂੰ ਸੁਣਾਵਾਂ ਤੇ ਮੈਨੂੰ ਲੋਕ ਚੰਗਾ ਕਹਿਣਗੇ ਤੇ ਮੇਰੀ ਉਪਮਾ ਹੋਵੇਗੀ। ਜੇ ਕੋਈ ਨਿੰਦਿਆ ਕਰ ਦੇਵੇ ਤਾਂ ਫੇਰ ਦੁਖ ਲਗਦਾ ਹੈ। ਉਪਮਾ ਦਾ ਕੋਈ ਫਾਇਦਾ ਹੀ ਨਹੀਂ ਹੁੰਦਾ। ਇਹ ਸਿਰਫ ਗੱਲਾਂ ਹੀ ਹਨ, ਇਹ ਕਿਹੜਾ ਰੋਟੀ ਹੈ ਕਿ ਕਿਸੇ ਨੇ ਰੱਜ ਜਾਣੈ। ਮਹਾਰਾਜ ਦਾ ਫੁਰਮਾਨ ਹੈ ਕਿ ਨਿੰਦਿਆ ਤੋਂ ਡਰਨਾ ਨਹੀਂ ਤੇ ਉਪਮਾ ਕਰਵਾਉਣ ਦੀ ਵੀ ਲੋੜ ਨਹੀਂ ਕਿਉਂਕਿ ਜਿਹੜਾ ਪ੍ਰੇਮੀ ਉਪਮਾ ਦਾ ਖਾਹਸ਼ਮੰਦ ਹੋਵੇਗਾ, ਉਹ ਨਿੰਦਿਆ ਤੋਂ ਵੀ ਬਹੁਤ ਦੁਖੀ ਹੋਵੇਗਾ। ਨਿੰਦਿਆ ਅੰਦਰ ਵੜ ਜਾਵੇਗੀ ਤੇ ਉਸ ਦਾ ਦੁਸ਼ਮਨ ਬਣ ਜਾਵੇਗਾ ਕਿ ਇਹ ਮੇਰੀ ਨਿੰਦਿਆ ਕਰਦਾ ਹੈ ਕਿਸੇ ਤਰੀਕੇ ਨਾਲ ਉਸ ਨੂੰ ਮਿਲ ਕੇ ਆਪਣੀ ਸਥਿਤੀ ਸਪਸ਼ਟ ਕਰੇਗਾ। ਬੇਪ੍ਰਵਾਹ ਨੂੰ ਕੀ ਹੈ? ਜਿਸ ਨੂੰ ਇਸ ਦੀ ਲਾਗ ਨਹੀਂ, ਉਸ ਨੂੰ ਜਿਹੜਾ ਕੁਝ ਕਹਿਣਾ ਹੈ ਕਹਿੰਦੇ ਰਹੋ ਕਿਉਂਕਿ ਸਾਰੇ ਆਪਣੇ ਆਪ ਹੀ ਜੱਜ ਬਣੇ ਹੁੰਦੇ ਹਨ। ਉਸ ਦੀ ਆਪਣੀ ਕੋਈ ਇਛਿਆ ਨਹੀਂ ਹੁੰਦੀ ਹੈ। ਸੋ ਸਾਸ਼ਤਰ ਵਾਸ਼ਨਾ ਵਿਚ ਆਪਣਾ ਟਾਈਮ ਬਰਬਾਦ ਕਰਕੇ ਅੱਖਾਂ ਦੀ ਜੋਤੀ ਨੂੰ ਖਰਾਬ ਕਰਕੇ ਚਾਹੁੰਦਾ ਹੈ ਕਿ ਮੈਂ ਉਹ ਸਭ ਕੁਝ ਨੋਟ ਕਰ ਲਵਾਂ ਤੇ ਉਹ ਕੰਮ ਕਰਾਂ ਜਿਹੜੇ ਮੈਨੂੰ ਲੋਕ ਕਹਿਣ, ਸੇਵਾ ਵੀ ਬਨਾਉਟੀ, ਦਾਨ ਵੀ ਬਨਾਉਟੀ, ਸਭ ਲੋਕ ਮੈਨੂੰ ਵੱਡਾ ਵਿਦਵਾਨ ਮੰਨਣ ਇਹ ਸ਼ਾਸਤਰ ਵਾਸ਼ਨਾ ਹੋਇਆ ਕਰਦੀ ਹੈ।

ਚੌਥੀ ਅਨੁਸ਼ਠਾਨ ਵਾਸ਼ਨਾ ਹੁੰਦੀ ਹੈ ਤੇ ਇਸ ਦੀ ਬੀਮਾਰੀ ਸਾਧੂ ਸੰਤਾਂ ਨੂੰ ਹੁੰਦੀ ਹੈ। ਉਹ ਇਹ ਹੈ ਕਿ ਸੇਵਕ ਆਉਣੇ ਸ਼ੁਰੂ ਹੋ ਜਾਂਦੇ ਹਨ। ਲੋਕ ਆ ਕੇ ਤਕਲੀਫਾਂ ਦਸਦੇ ਹਨ ਕਿ ਬਾਬਾ ਜੀ ਨੂੰ ਮੈਨੂੰ ਆਹ ਤਕਲੀਫ ਹੈ, ਮੇਰਾ ਮੁੰਡਾ ਨੌਕਰ ਹੋ ਜਾਵੇ ਇਤਿਆਦਿ, ਕਿਹੜਾ ਇਕ ਮੰਗ ਹੈ। ਸਾਰਾ ਸੰਸਾਰ ਮੰਗਾਂ ਦਾ ਭਰਿਆ ਹੋਇਆ ਹੈ। ਸੰਤ ਇਨ੍ਹਾਂ ਨੂੰ ਮੱਖੀਆਂ ਕਹਿੰਦੇ ਹਨ ਕਿਉਂਕਿ ਜਦ ਤਕ ਕੋਈ ਰੂਹਾਨੀ ਗੱਲ ਕਰਨ ਵਾਲਾ ਨਾ ਆਵੇ ਤਾਂ ਬਾਕੀ ਸੰਸਾਰਕ ਮੰਗਾਂ ਵਾਲੇ ਤਾਂ ਮੱਖੀਆਂ ਦੀ ਨਿਆਈਂ ਹੋਇਆ ਕਰਦੇ ਹਨ। ਸੰਤਾਂ ਨੇ ਕਿਸੇ ਤੋਂ ਕੁਝ ਨਹੀਂ ਲੈਣਾ ਹੁੰਦਾ ਸਗੋਂ ਸਭ ਨੂੰ ਦਿੰਦੇ ਹਨ ਉਹ ਤਾਂ ਸਿਰਫ ਖਿਆਲ ਹੁੰਦਾ ਹੈ ਕਿ ਅਸੀਂ ਵੀ ਕੁਝ ਦਿੰਦੇ ਹਾਂ। ਸੋ ਸਾਧੂ ਸੰਤ ਇਨ੍ਹਾਂ ਦੀਆਂ ਵਾਸ਼ਨਾ ਪੂਰੀਆਂ ਕਰਨ ਵਾਸਤੇ ਸ਼ਬਦਾਂ ਦੇ ਮੰਤਰਾਂ ਦੇ ਚਿਲੇ ਕੱਟਦੇ ਹਨ। ਛੇ ਛੇ ਮਹੀਨੇ ਸਰੀਰ ਨੂੰ ਤਕਲੀਫ ਦੇ ਕੇ ਚਿੱਲੇ ਕੱਟਦੇ ਹਨ ਤੇ ਜੋ ਕੁਝ ਕਹਿੰਦੇ ਨੇ ਸਭ ਹੋਈ ਜਾਂਦਾ ਹੈ। ਕਿਸੇ ਨੂੰ ਪੁੱਤਰ ਬਖਸ਼ ਦਿਤਾ, ਕਿਸੇ ਨੂੰ ਮੱਝ ਬਖਸ਼ ਦਿਤੀ, ਕਿਸੇ ਨੂੰ ਜ਼ਮੀਨ ਦਾ ਬਚਨ ਕਰ ਦਿਤਾ। ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਇਸ ਦਾ ਸਾਰਾ ਤਪ ਨਸ਼ਟ ਹੋ ਜਾਂਦਾ ਹੈ ਤੇ ਇਸ ਤਰ੍ਹਾਂ ਨਾਲ ਇਸ ਦੀ ਹਾਲਤ ਹੁੰਦੀ ਹੈ ਕਿ ਜਿਵੇਂ ਭਾਰ ਢੋਣ ਵਾਲਾ ਗਧਾ ਹੋਇਆ ਕਰਦਾ ਹੈ। ਸੋ ਇਹ ਚਾਰੇ ਵਾਸ਼ਨਾਵਾਂ ਮਾੜੀਆਂ ਵਾਸ਼ਨਾਵਾਂ ਹੁੰਦੀਆਂ ਹਨ। ਇਹ ਵਾਸ਼ਨਾ ਪਹਿਲਾਂ ਚੰਗੀ ਲਗਦੀ ਹੈ ਪਰੰਤੂ ਬਾਅਦ ਵਿਚ ਇਸ ਦਾ ਨਤੀਜਾ ਮਾੜਾ ਹੁੰਦਾ ਹੈ।

ਸੋ ਮਹਾਂਪੁਰਸ਼ ਅਜਾਮਲ ਨੂੰ ਕਹਿਣ ਲੱਗੇ ਕਿ ਬੇਟਾ! ਤੂੰ ਜੁਆਨ ਹੋ ਗਿਆ, ਹੁਣ ਤੇਰੇ ਮਨ ਦੇ ਅੰਦਰ ਅਨੇਕਾਂ ਵਾਸ਼ਨਾਵਾਂ ਨੇ ਜਨਮ ਲੈਣਾ ਹੈ ਤੇ ਸਭ ਤੋਂ ਬੁਰੀ ਤੇ ਵੱਡੀ ਵਾਸ਼ਨਾ ਕਾਮ ਵਾਸ਼ਨਾ ਹੈ ਤੇ ਤੈਨੂੰ ਅਸੀਂ ਮਨਾਂ ਕਰਦੇ ਹਾਂ ਕਿ ਇਸ ਬਜ਼ਾਰ ਵਿਚੋਂ ਦੀ ਨਾ ਜਾਵੀਂ। ਅਜਾਮਲ ਕਹਿਣ ਲੱਗਾ, “ਮਹਾਰਾਜ! ਮੈਂ ਐਨਾ ਪੜ੍ਹਿਆ ਲਿਖਿਆ, ਵੇਦਾਂ ਦਾ ਗਿਆਤਾਂ ਹਾਂ, ਮੈਨੂੰ ਪਤਾ ਹੈ ਕਿ ਪਰ ਘਰ ਜਾਣ ਦੇ ਨਾਲ ਕੀ ਨਤੀਜਾ ਹੋਇਆ ਕਰਦਾ ਹੈ ਤੇ ਮੈਂ ਭੁੱਲ ਕਿਸ ਤਰ੍ਹਾਂ ਜਾਵਾਂਗਾ।” ਗੁਰੂ ਕਹਿਣ ਲੱਗੇ ਕਿ ਆਦਮੀ ਦੀ ਮਨੋਵਿਗਿਆਨਕ ਸਥਿਤੀ ਐਸੀ ਹੈ ਕਿ ਇਹ ਪ੍ਰਮੇਸ਼ਰ ਦੀ ਮਾਇਆ ਦੇ ਅੱਗੇ ਠਹਿਰ ਨਹੀਂ ਸਕਦਾ, ਇਹ ਤਾਂ ਕੀ ਹੈ, ਵੱਡੇ-ਵੱਡੇ ਨਹੀਂ ਠਹਿਰ ਸਕੇ।

ਜੈਮਨੀ ਰਿਸ਼ੀ ਜਿਸ ਨੇ ਨਿਆਇ ਸਾਸ਼ਤਰ ਲਿਖਿਆ ਹੈ ਇਕ ਵਾਰੀ ਵੇਦ ਵਿਆਸ ਜੀ ਨੂੰ ਪੜ੍ਹ ਕੇ ਸੁਣਾਉਣ ਲਗ ਪਿਆ, ਕਹਿਣ ਲੱਗਾ ਕਿ ਦੇਖਿਓ ਮਹਾਰਾਜ! ਇਹ ਠੀਕ ਹੈ? ਪੜ੍ਹਦੇ ਪੜ੍ਹਦੇ ਇਕ ਲਾਈਨ ਆਈ ਕਿ ਜੋ ਗਿਆਨਵਾਨ ਪੁਰਸ਼ ਹੈ ਉਸ ਤੇ ਮਾਇਆ ਦਾ ਕੋਈ ਅਸਰ ਨਹੀਂ ਹੁੰਦਾ। ਉਹ ਕਹਿਣ ਲੱਗੇ, “ਬੇਟਾ! ਜੈਮਨੀ ਇਸ ਨੂੰ ਕੱਟ ਦਿਓ।” ਜੈਮਨੀ ਨੇ ਕਿਹਾ ਕਿ ਮਹਾਰਾਜ! ਮਾਇਆ ਗਿਆਨਵਾਨ ਉਪਰ ਵੀ ਅਸਰ ਕਰ ਦਿੰਦੀ ਹੈ? ਵਿਆਸ ਜੀ ਕਹਿਣ ਲੱਗੇ, “ਜੇਕਰ ਗੁਰੂ ਦੀ ਕ੍ਰਿਪਾ ਨਾ ਰਹੇ ਤਾਂ ਗਿਆਨਵਾਨ ਨੂੰ ਮਾਇਆ ਸੁੱਟ ਲੈਂਦੀ ਹੈ ਕਿਉਂਕਿ ਇਹ ਬਹੁਤ ਜ਼ੋਰਾਵਰ ਹੈ।” ਜੈਮਨੀ ਕਹਿਣ ਲੱਗੇ ਕਿ ਮੇਰਾ ਤਾਂ ਖਿਆਲ ਹੈ ਕਿ ਗਿਆਨਵਾਨ ਤੇ ਮਾਇਆ ਅਸਰ ਨਹੀਂ ਕਰ ਸਕਦੀ। ਵਿਆਸ ਜੀ ਨੇ ਕਿਹਾ, “ਤੈਨੂੰ ਜੁਗਤੀ ਨਾਲ ਸਮਝਾਂਵਾਂਗੇ।” ਥੋੜ੍ਹੇ ਦਿਨਾਂ ਬਾਅਦ ਯੋਗ ਮਾਇਆ ਨਾਲ ਖੇਲ੍ਹ ਰਚ ਦਿਤਾ। ਸੰਤਾਂ ਵਿਚ, ਮਹਾਂਪੁਰਸ਼ਾਂ ਵਿਚ ਸ਼ਕਤੀ ਹੋਇਆ ਕਰਦੀ ਹੈ, ਯੋਗ ਮਾਇਆ ਨਾਲ ਜੋ ਖੇਲ੍ਹ ਰਚਣਾ ਚਾਹੁੰਣ ਰਚ ਲਿਆ ਕਰਦੇ ਹਨ। ਹੁਣ ਤਾਂ ਸੰਤ ਹੀ ਘੱਟ ਗਏ, ਕਾਲ ਪੈਂਦਾ ਜਾਂਦਾ ਹੈ, ਭੇਖ ਤਾਂ ਬਹੁਤ ਹੈ ਲੇਕਿਨ ਸੰਤ ਨਹੀਂ ਹੈ। ਬਿਲਕੁਲ ਹੀ ਘਟ ਗਿਆ ਹੈ, ਕਿਤੇ ਟਾਵਾਂ ਟਾਵਾਂ ਹੈ।

***ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ***
***ਕੋਈ ਹਰਿਆ ਬੂਟੁ ਰਹਿਓ ਰੀ॥*** ***ਅੰਗ - 384***

ਕੋਈ ਟਾਵਾਂ ਹਰਾ ਬੂਟਾ ਹੈ ਨਹੀਂ ਤਾਂ ਮਾਇਆ ਅਗਨ ਨੇ ਸਭ ਬੂਟੇ ਸੜ ਗਏ ਹਨ। ਕਈ ਦਿਨਾਂ ਤੋਂ ਬਾਅਦ

ਸ਼ਾਮ ਦੇ ਟਾਈਮ ਜੈਮਨੀ ਕੀ ਦੇਖਦਾ ਹੈ, ਸੁਣ ਰਿਹਾ ਹੈ ਕਿ ਜੰਗਲ ਦੇ ਅੰਦਰੋਂ ਕਿਸੇ ਦੇ ਰੋਣ ਦੀ ਹਿਰਦੇ ਬੇਧਕ ਆਵਾਜ਼ ਆ ਰਹੀ ਹੈ। ਪਹਿਲਾਂ ਸੁਣਦਾ ਰਿਹਾ ਤੇ ਸੋਚਿਆ ਕਿ ਇਹ ਜਗਤ ਤਾਂ ਮਿਥਿਆ ਹੈ ਇਹ ਜਗਤ ਮੇਰਾ ਭਰਮ ਹੈ, ਜਗਤ ਨਹੀਂ ਹੈ। ਇਸ ਤਰ੍ਹਾਂ ਦੀਆਂ ਵਿਚਾਰਾਂ ਨਾਲ ਮਨ ਨੂੰ ਢਾਰਸ ਦਿੰਦਾ ਰਿਹਾ ਲੇਕਿਨ ਜਦੋਂ ਆਵਾਜ਼ ਅੰਦਰ ਡੂੰਘੀ ਗਈ ਤਾਂ ਅੰਦਰੋਂ ਦਰਦ ਨੇ ਹਲੋਰਾ ਮਾਰਿਆ, ਕਹਿਣ ਲੱਗਿਆ ਫੇਰ ਵੀ ਕੋਈ ਮਨੁੱਖ ਜਾਤ ਹੈ, ਕਿਸੇ ਅਬਲਾ ਇਸਤ੍ਰੀ ਦੀ ਆਵਾਜ਼ ਹੈ, ਕੋਈ ਮਦਦ ਕਰਨੀ ਚਾਹੀਦੀ ਹੈ। ਹੌਲੀ ਹੌਲੀ ਉਥੇ ਪਹੁੰਚ ਕੇ ਦੂਰ ਖੜ੍ਹਾ ਹੋ ਗਿਆ ਤੇ ਉਸ ਇਸਤ੍ਰੀ ਤੋਂ ਪੁਛਣ ਲੱਗਿਆ ਕਿ ਆਪ ਕਿਉਂ ਰੋਂਦੇ ਹੋ? ਕਹਿਣ ਲੱਗੀ, "ਹੇ ਭਲੇ ਪੁਰਸ਼! ਮੈਂ ਰੋਵਾਂ ਨਾ ਤਾਂ ਕੀ ਕਰਾਂ, ਮੇਰੇ ਪਤੀ ਨੂੰ ਭੀਲਾਂ ਨੇ ਮਾਰ ਦਿਤਾ ਹੈ ਤੇ ਮੈਂ ਬੜੀ ਮੁਸ਼ਕਲ ਦੇ ਨਾਲ ਬਚੀ ਹਾਂ, ਹੁਣ ਮੈਨੂੰ ਕੋਈ ਰਾਹ ਨਹੀਂ ਲੱਭਦਾ, ਮੈਂ ਕੀ ਕਰਾਂ, ਕਿਧਰ ਨੂੰ ਜਾਵਾਂ।" ਸੋਚ ਸੋਚ ਕੇ ਕਹਿਣ ਲੱਗਿਆ ਕਿ ਹੇ ਲੜਕੀ! ਮੈਂ ਤੇਰੀ ਮਦਦ ਤਾਂ ਕਰ ਸਕਦਾ ਹਾਂ, ਆਹ ਨੇੜੇ ਹੀ ਮੇਰਾ ਆਸ਼ਰਮ ਹੈ, ਪਰ ਮੈਂ ਪ੍ਰਣ ਕੀਤਾ ਹੋਇਆ ਸੀ ਕਿ ਕਿਸੇ ਇਸਤ੍ਰੀ ਨੂੰ ਅੰਦਰ ਨਹੀਂ ਵੜਨ ਦੇਣਾ, ਪਰ ਤੂੰ ਦੁਖੀ ਹੈਂ ਤੂੰ ਚਲ ਮੇਰੇ ਨਾਲ, ਤੇਰੀ ਰੱਖਿਆ ਕਰਨਾ ਮੇਰਾ ਧਰਮ ਹੈ। ਉਸ ਨੂੰ ਆਪਣੇ ਨਾਲ ਆਸ਼ਰਮ ਵਿਚ ਲੈ ਆਇਆ ਤੇ ਕਹਿਣ ਲੱਗਾ, "ਆਹ ਮੇਰਾ ਕਮਰਾ ਹੈ ਇਹਦੇ ਵਿਚ ਤੂੰ ਵਿਸ਼ਰਾਮ ਕਰ ਤੇ ਰਾਤ ਕੱਟ ਲੈ ਤੇ ਮੈਂ ਬਾਹਰ ਛੱਪਰ ਵਿਚ ਹੀ ਰਾਤ ਕੱਟ ਲਵਾਂਗਾ। ਰਾਤ ਨੂੰ ਭਾਵੇਂ ਕੋਈ ਵੀ ਦਰਵਾਜ਼ਾ ਖੋਲ੍ਹਣ ਲਈ ਆਵਾਜ਼ ਦੇਵੇ, ਤੂੰ ਦਰਵਾਜ਼ਾ ਨਾ ਖੋਲੀਂ ਕਿਉਂਕਿ ਜਿਹੜੇ ਜੰਗਲ ਦੇ ਲੋਕ ਨੇ ਬਹੁਤ ਕਿਸਮ ਦੀਆਂ ਅਵਾਜ਼ਾਂ ਦੇ ਦਿੰਦੇ ਹਨ, ਇਹ ਜਾਨਵਰਾਂ ਤੇ ਬੰਦਿਆਂ ਦੀਆਂ ਅਵਾਜ਼ਾਂ ਕੱਢ ਲੈਂਦੇ ਹਨ ਤੇ ਜੇ ਮੈਂ ਵੀ ਆਵਾਜ਼ ਦੇਵਾਂ ਤਾਂ ਮੈਨੂੰ ਵੀ ਦਰਵਾਜ਼ਾ ਨਹੀਂ ਖੋਲ੍ਹਣਾ।" ਉਸ ਨੇ ਨਾਲ ਦੇ ਛੱਪਰ ਵਿਚ ਆਸਣ ਲਾ ਲਿਆ ਤੇ ਉਹ ਲੜਕੀ ਉਸ ਦੇ ਆਸ਼ਰਮ ਵਿਚ ਆਰਾਮ ਲਈ ਪੈ ਗਈ ਤੇ ਫੇਰ ਸਮਝਾ ਦਿਤਾ ਕਿ ਮੇਰੀ ਹਦਾਇਤ ਨੂੰ ਚੰਗੀ ਤਰ੍ਹਾਂ ਯਾਦ ਰੱਖੀਂ ਕਿ ਭਾਵੇਂ ਮੈਂ ਵੀ ਆਵਾਜ਼ ਦੇਵਾਂ ਦਰਵਾਜ਼ਾ ਨਾ ਖੋਲ੍ਹੀਂ। ਥੋੜ੍ਹੀ ਦੇਰ ਬਾਅਦ ਉਸ ਲੜਕੀ ਨੇ ਵੇਦਾਂ ਦੀਆਂ ਰਿਚਾਂ ਤੇ ਵੇਦਾਂ ਦੇ ਸ਼ਲੋਕ ਗਾਉਣੇ ਸ਼ੁਰੂ ਕਰ ਦਿਤੇ, ਉਸ ਦੀ ਆਵਾਜ਼ ਦੇ ਅੰਦਰ ਐਨੀ ਮਿਠਾਸ ਤੇ ਖਿੱਚ ਸੀ ਕਿ ਇਹ ਉਠ ਕੇ ਬੈਠ ਗਿਆ। ਥੋੜ੍ਹਾ ਨੇੜੇ ਆ ਕੇ ਸੁਣਨ ਲਗ ਪਿਆ ਤੇ ਦਰਵਾਜ਼ੇ ਕੋਲ ਆ ਕੇ ਕਹਿਣ ਲੱਗਾ ਕਿ ਦਰਵਾਜ਼ਾ ਖੋਲੋ। ਬਾਹਰੋਂ ਆਵਾਜ਼ ਦੇ ਕੇ ਕਹਿਣ ਲੱਗਾ ਕਿ ਮੈਂ ਜੈਮਨੀ ਹਾਂ, ਦਰਵਾਜ਼ਾ ਖੋਲੋ। ਉਸ ਨੇ ਅੰਦਰੋਂ ਹੀ ਕਿਹਾ ਕਿ ਤੁਸੀਂ ਆਪ ਹੀ ਮੈਨੂੰ ਕਿਹਾ ਹੈ ਕਿ ਭਾਵੇਂ ਤੁਸੀਂ ਆਪ ਵੀ ਹੋਵੋਂ ਤਾਂ ਵੀ ਦਰਵਾਜ਼ਾਂ ਨਹੀਂ ਖੋਲ੍ਹਣਾ। ਦਰਵਾਜ਼ਾ ਤੋੜਨ ਵਾਸਤੇ ਬੜਾ ਜ਼ੋਰ ਲਾਇਆ, ਦਰਵਾਜ਼ਾ ਮਜ਼ਬੂਤ ਸੀ ਨਾ ਟੁਟਿਆ ਤੇ ਇਹ ਛੱਤ ਤੇ ਚੜ੍ਹ ਗਿਆ ਤੇ ਛੱਤ ਨੂੰ ਗੰਦਾਲੇ ਨਾਲ ਪੁੱਟ ਕੇ ਮਘੋਰਾ ਕਰ ਲਿਆ ਤੇ ਜਦੋਂ ਹੇਠਾਂ ਉਤਰਨ ਲੱਗਾ ਤੇ ਮਘੋਰਾ ਛੋਟਾ ਹੋਣ ਕਰਕੇ ਛਾਤੀ ਤੀਕਰ ਉਤਰ ਗਿਆ ਤੇ ਛਾਤੀ ਕੋਲ ਜਾ ਕੇ ਤੰਗ ਸੀ ਤਾਂ ਜੈਮਨੀ ਉਥੇ ਹੀ ਫਸ ਗਿਆ ਤੇ ਸਾਰੀ ਰਾਤ ਲਟਕਦਾ ਰਿਹਾ। ਸਵੇਰੇ ਵਿਆਸ ਜੀ ਨੇ ਆਵਾਜ਼ ਦਿਤੀ ਤੇ ਯੋਗਿਕ ਮਾਇਆ ਨੂੰ ਸਮੇਟ ਕੇ ਸਾਰਾ ਦ੍ਰਿਸ਼ ਅਲੋਪ ਕਰ ਦਿਤਾ ਤੇ ਪੁਛਿਆ ਬੇਟਾ! ਕੀ ਗੱਲ ਹੈ? ਤੂੰ ਇਸ ਤਰ੍ਹਾਂ ਛੱਤ ਵਿਚ ਕਿਉਂ ਲਟਕ ਰਿਹਾ ਹੈਂ? ਜੈਮਨੀ ਹੈਰਾਨ ਹੋ ਗਿਆ ਕਿ ਇਥੇ ਤਾਂ ਲੜਕੀ ਸੀ ਕਿਧਰ ਚਲੀ ਗਈ। ਵਿਆਸ ਜੀ ਕਹਿਣ ਲੱਗੇ, "ਬੇਟਾ! ਤੂੰ ਰਾਤ ਵੀ ਮੈਨੂੰ ਆਰਾਮ ਨਹੀਂ ਕਰਨ ਦਿਤਾ।" ਇਸ ਨੇ ਕਿਹਾ, "ਗੁਰਦੇਵ! ਉਹ ਤੁਸੀਂ ਸੀ।" ਕਹਿਣ ਲੱਗੇ, "ਹਾਂ ਮੈਂ ਹੀ ਸੀ।" ਜੈਮਨੀ ਨੇ ਕਿਹਾ ਕਿ ਮਹਾਰਾਜ! ਮੈਂ ਬਹੁਤ ਸ਼ਰਮਿੰਦਾ ਹਾਂ। ਵਿਆਸ ਜੀ ਕਹਿਣ ਲੱਗੇ, "ਬੇਟਾ! ਵਾਹਿਗੁਰੂ ਦੀ ਮਾਇਆ ਬਹੁਤ ਪ੍ਰਬਲ ਹੈ ਇਸ ਦੇ ਸਾਮ੍ਹਣੇ ਕੋਈ ਵਿਰਲਾ ਮਜ਼ਬੂਤ ਪੁਰਸ਼ ਖੜ੍ਹ ਜਾਵੇ ਤਾਂ ਟਿਕ ਸਕਦਾ ਹੈ, ਨਹੀਂ ਤਾਂ ਬਾਕੀ ਸੰਸਾਰ ਮਾਇਆ ਦੇ ਹਮਲੇ ਸਮੇਂ ਆਪਣੇ ਅਸੂਲਾਂ ਤੇ ਨਹੀਂ ਠਹਿਰ ਸਕਦਾ। ਸੋ ਇਸ ਕਰਕੇ ਪੁਸਤਕ ਵਿਚੋਂ ਇਹ ਲਾਈਨ ਕੱਟ ਦਿਓ ਤੇ ਹੁਣ ਛੱਤ ਤੋਂ ਮੈਂ ਤੈਨੂੰ ਉਤਾਰ ਲੈਂਦਾ ਹਾਂ।

ਸੋ ਅਜਾਮਲ ਨੂੰ ਮਹਾਤਮਾ ਕਹਿਣ ਲੱਗੇ, ਬੇਸ਼ੱਕ ਤੂੰ ਪੜ੍ਹਿਆਂ ਹੋਇਆਂ ਹੈ ਪਰ ਫੇਰ ਵੀ ਇਹ ਪ੍ਰਬਲ ਮਾਇਆ ਤੇਰੇ ਤੇ ਪੈ ਜਾਵੇਗੀ। ਇਸੇ ਕਰਕੇ ਅਧਰਮ ਦੇ ਬਜ਼ਾਰ ਵਿਚੋਂ ਦੀ ਨਾ ਲੰਘਿਆ ਕਰ। ਗੁਰੂ ਦਾ ਹੁਕਮ ਸੁਣ ਕੇ ਸੋਚਣ ਲੱਗ ਪਿਆ ਕਿ "ਮੇਰੇ ਤੇ ਇਸ ਦਾ ਕੀ ਅਸਰ ਹੋਣਾ ਹੈ ਤੇ ਮੈਨੂੰ ਸਾਰਾ ਗਿਆਨ ਹੈ। ਮੈਨੂੰ ਪਤਾ ਹੈ ਇਹ ਸਾਰਾ ਜਗ ਚੇਤਨ ਹੈ ਤੇ ਵਾਹਿਗੁਰੂ ਤੋਂ ਬਗੈਰ ਇਥੇ ਹੋਰ ਕੋਈ ਨਹੀਂ ਹੈ ਫੇਰ ਮੇਰੇ ਤੇ ਕੀ ਅਸਰ ਹੋਣਾ ਹੈ। ਮੈਂ ਸਰੀਰ ਤਾਂ ਹੈ ਨਹੀਂ, ਮੈਂ ਤਾਂ ਆਤਮਾ ਹਾਂ ਤੇ ਆਤਮਾ ਪ੍ਰਮਾਤਮਾ ਇਕੋ ਹੁੰਦੇ ਹਨ ਤੇ ਇਥੇ ਤਾਂ ਦੂਜਾ ਹੈ ਹੀ ਨਹੀਂ ਤੇ ਫੇਰ ਅਸਰ ਕਿਹਦੇ ਤੇ ਪਵੇਗਾ।" ਇਸ ਨੂੰ ਭ੍ਰਿਸ਼ਟ ਗਿਆਨ ਕਹਿੰਦੇ ਹਨ ਕਿ ਜਿਹੜਾ ਉਸ ਸਥਿਤੀ ਤੇ ਪਹੁੰਚਿਆ ਨਾ ਹੋਵੇ ਤੇ ਗੱਲਾਂ ਉਚੀਆਂ ਕਰਨ ਲਗ ਜਾਂਦਾ ਹੈ। ਇਸ ਦਾ ਨਾਮ ਯੋਗ ਭਰਿਸ਼ਟ ਹੁੰਦਾ ਹੈ ਅਤੇ ਇਸ ਦਾ ਕੋਈ ਵੀ ਇਲਾਜ ਨਹੀਂ ਹੋਇਆ ਕਰਦਾ ਕਿਉਂਕਿ ਉਹ ਰਾਹ ਤੋਂ ਭਟਕ ਕੇ ਭ੍ਰਿਸ਼ਟ ਹੋ ਚੁਕਿਆ ਹੈ। ਕੇਵਲ ਗੱਲਾਂ ਦਾ ਗਿਆਨੀ ਬਣ ਗਿਆ ਤੇ 'ਅਹੰ ਬ੍ਰਹਮ ਅਸਮੀ' ਮੈਂ ਹੀ ਬ੍ਰਹਮ ਹਾਂ ਤੇ ਸਾਰੇ ਬ੍ਰਹਮ ਹੈ। ਜਿੰਨੀ ਦੇਰ ਤਕ ਉਸ ਅਵਸਥਾ ਤੀਕਰ ਨਹੀਂ ਪਹੁੰਚਦਾ ਤੇ ਪੂਰੀ ਤਰ੍ਹਾਂ ਆਪ ਦਾ ਤੇ ਹਉਮੈ ਦਾ ਅਭਾਵ ਨਾ ਹੋ ਜਾਵੇ, ਉਨੀਂ ਦੇਰ ਜੀਵ ਬਿਰਤੀ ਵਿਚ ਬੈਠਾ ਹੋਇਆ ਬ੍ਰਹਮ ਦੀਆਂ ਗੱਲਾਂ ਕਰਦਾ ਹੈ। ਇਸ ਤਰ੍ਹਾਂ ਕਰਨ ਨਾਲ ਕੋਈ ਗੱਲ ਨਹੀਂ ਬਣਿਆ ਕਰਦੀ ਸਗੋਂ ਪੂਜਾ ਪਾਠ ਵੀ ਛੱਡ ਜਾਂਦਾ ਹੈ, ਪਾਪ ਵਿਚ ਪ੍ਰਵਿਰਤ ਹੋ ਜਾਇਆ ਕਰਦਾ ਹੈ ਤੇ ਵਿਸ਼ੇ ਵਿਕਾਰਾਂ ਵਿਚ ਪ੍ਰਵਿਰਤ ਹੋ ਜਾਂਦਾ ਹੈ। ਬਹੁਤ ਸਾਰੇ ਵੇਦਾਂਤੀ ਵੇਦ ਪੜ੍ਹਨ ਤੋਂ ਬਾਅਦ ਪਾਪ ਵਿਚ ਪ੍ਰਵਿਰਤ ਹੋ ਜਾਇਆ ਕਰਦੇ ਹਨ ਤੇ ਸਮਝਦੇ ਹਨ ਕਿ ਨਾ ਕੋਈ ਪਾਪ ਹੈ ਤੇ ਨਾ ਹੀ ਕੋਈ ਪੁੰਨ ਹੈ। ਇਹੋ ਹਾਲ ਅਜਾਮਲ ਦਾ ਹੋ ਗਿਆ।

ਹੌਲੀ ਹੌਲੀ ਮਨ ਦੀ ਵਿਦਿਆ ਚਲੀ ਗਈ, ਇਸ ਤੇ ਅਸਰ ਪੈ ਗਿਆ ਤੇ ਇਕ ਵੇਸ਼ਵਾ ਦੇ ਜਾ ਕੇ ਰਹਿਣਾ ਸ਼ੁਰੂ ਕਰ ਦਿਤਾ। ਇਸ ਦੇ ਪਿਤਾ ਨੇ ਰੋਕਿਆ ਤੇ ਰਾਜੇ ਨੇ ਵੀ ਰੋਕਿਆ ਪਰ ਇਹ ਕਿਸੇ ਦਾ ਰੋਕਿਆ ਨਹੀਂ ਰੁਕਿਆ ਤੇ ਅਖੀਰ ਇਸ ਨੂੰ ਸ਼ਹਿਰ ਵਿਚੋਂ ਬਾਹਰ ਕੱਢ ਦਿਤਾ। ਇਸ ਬਾਰੇ ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ –

*ਪਤਿਤ ਅਜਾਮਲੁ ਪਾਪ ਕਰਿ ਜਾਇ ਕਲਾਵਤਣੀ ਦੇ ਰਹਿਆ॥*
*ਗੁਰੁ ਤੇ ਬੇਮੁਖ ਹੋਇਕੈ ਪਾਪ ਕਮਾਵੈ ਦੁਰਮਤਿ ਦਹਿਆ॥*

***ਭਾਈ ਗੁਰਦਾਸ ਜੀ, ਵਾਰ 10/20***

ਜਦੋਂ ਕੋਈ ਗੁਰੂ ਜਾਂ ਮਹਾਂਪੁਰਸ਼ਾਂ ਤੋਂ ਬੇਮੁਖ ਹੋ ਜਾਂਦਾ ਹੈ ਉਸ ਦੇ ਪੁੰਨ ਖੀਨ ਹੋ ਜਾਂਦੇ ਹਨ। ਬ੍ਰਹਮਗਿਆਨੀ ਮਹਾਂਪੁਰਸ਼ ਤੇ ਤਰਕ ਕਰਨ ਨਾਲ ਛੇ ਕਲਾ ਬੈਰਾਗ ਦੀਆਂ ਨਸ਼ਟ ਹੋ ਜਾਂਦੀਆਂ ਹਨ ਤੇ ਬੈਰਾਗ ਦੀ ਇਕ ਕਲਾ ਛੇ ਜਨਮ ਦੇ ਦੁਖਾਂ ਦੇ ਨਾਲ ਪ੍ਰਾਪਤ ਹੋਇਆ ਕਰਦੀ ਹੈ। ਇਸ ਤਰ੍ਹਾਂ ਅਜਾਮਲ ਨੇ ਆਪਣੇ ਗੁਰੂ ਤੇ ਤਰਕ ਕੀਤੀ ਕਿ ਗੁਰੂ ਐਵੇਂ ਮਿਥਿਆ ਕਹਿ ਰਹੇ ਹਨ ਪਰ ਜਦੋਂ ਮਾਇਆ ਨੇ ਸੁੱਟ ਲਿਆ ਉਸ ਵੇਲੇ ਮਨ ਦੇ ਪਿਛੇ ਲਗ ਗਿਆ ਤੇ ਬੇਮੁਖ ਹੋ ਗਿਆ –

*ਗੁਰੁ ਤੇ ਬੇਮੁਖ ਹੋਇਕੈ*
*ਪਾਪ ਕਮਾਵੈ ਦੁਰਮਤਿ ਦਹਿਆ।।* ***ਭਾਈ ਗੁਰਦਾਸ ਜੀ, ਵਾਰ 10/20***

ਸੰਸਾਰ ਦੇ ਅੰਦਰ ਜੇ ਕੋਈ ਸਭ ਤੋਂ ਵੱਡਾ ਪਾਪ ਹੈ ਤਾਂ ਉਹ ਗੁਰੂ ਤੋਂ ਬੇਮੁਖ ਹੋਣਾ ਹੋਇਆ ਕਰਦਾ ਹੈ। ਇਸ ਦੇ ਬਰਾਬਰ ਕੋਈ ਵੀ ਦੁਨੀਆਂ ਦਾ ਪਾਪ ਨਹੀਂ ਹੁੰਦਾ। ਛੇ ਵੱਡੀਆਂ ਹੱਤਿਆਵਾਂ ਵਿਚੋਂ ਗੁਰੂ ਤੋਂ ਬੇਮੁਖ ਹੋਣਾ ਸਭ ਤੋਂ ਵੱਡੀ ਹੱਤਿਆ ਹੋਇਆ ਕਰਦੀ ਹੈ। ਗੁਰੂ ਨਾਨਕ ਪਾਤਸ਼ਾਹ ਜੀ ਜਦੋਂ ਮੱਕੇ ਕਾਬੇ ਸਰੀਫ ਦੇ ਅੰਦਰ ਰੁਕਨਦੀਨ ਨੂੰ ਮਿਲੇ ਤਾਂ ਉਥੇ ਉਸ ਨੇ ਪੁਛਿਆ ਸੀ ਕਿ ਨਾਨਕ ਜੀ ਇਹ ਤਾਂ ਕ੍ਰਿਪਾ ਕਰਕੇ ਦੱਸੋ ਕਿ ਜਿਹੜੇ ਨਰਕ ਸੁਰਗ ਹਨ, ਇਹ ਸੱਚਮੁਚ ਹੁੰਦੇ ਹਨ ਜਾਂ ਕੇਵਲ ਡਰਾਉਣ ਵਾਸਤੇ ਹੁੰਦੇ ਹਨ। ਮਹਾਰਾਜ ਜੀ ਕਹਿਣ ਲੱਗੇ ਇਹ ਤਾਂ ਸੱਚਮੁਚ ਹੀ ਹਨ–

*ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥*
*ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥*
*ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥*
*ਅਜਰਾਈਲੁ ਫਰੇਸਤਾ ਹੋਸੀ ਆਇ ਤਈ॥*
*ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥*
*ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥* ***ਅੰਗ – 953***

ਰੁਕਨਦੀਨ ਪੁਛਣ ਲੱਗੇ ਕਿ ਨਾਨਕ ਜੀ ਕ੍ਰਿਪਾ ਕਰਕੇ ਇਹ ਦੱਸੋ ਕਿ ਉਥੇ ਕੀ ਵਰਤਾਰਾ ਹੈ? ਮਹਾਰਾਜ ਕਹਿੰਦੇ, "ਭਾਣਾ ਉਥੇ ਇਹ ਵਰਤਦਾ ਹੈ ਕਿ –

*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥* ***ਅੰਗ – 1425***

ਇਥੇ ਜਿਹੜਾ ਬੰਦਾ ਪਾਪ ਕਰਦਾ ਹੈ ਉਥੇ ਬੜੀਆਂ ਸਖਤ ਸਜਾਵਾਂ ਮਿਲਦੀਆਂ ਹਨ –

*ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥*
*ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥*
*ਸੰਨੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ॥*
*ਕਰਮੀ ਆਪੋ ਆਪਣੀ ਆਪੇ ਪਛੁਤਾਣੀ॥*
*ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥* ***ਅੰਗ – 315***

ਮਹਾਰਾਜ ਕਹਿਣ ਲੱਗੇ, "ਪੀਰ ਜੀ! ਉਥੇ ਸਜਾਵਾਂ ਮਿਲਦੀਆਂ ਹਨ। ਆਦਮੀ ਦਾ ਕੀਤਾ ਹੋਇਆ ਕਰਮ ਮਾਫ ਨਹੀਂ ਹੋਇਆ ਕਰਦਾ। ਜਿਹੋ ਜਿਹੇ ਇਥੇ ਕਰਮ ਕਰਦਾ ਹੈ ਉਥੇ ਜਾ ਕੇ ਵੈਸੇ ਹੀ ਭੁਗਤਣਾ ਪੈਂਦਾ ਹੈ।" "ਮਹਾਰਾਜ! ਪਾਪਾਂ ਦੀ ਵੀ ਕੋਈ ਡਿਗਰੀ ਹੋਇਆ ਕਰਦੀ ਹੈ?" ਕਹਿਣ ਲੱਗੇ ਹਾਂ, "ਪੀਰ ਜੀ! ਪਾਪ ਘੱਟ ਸਜ਼ਾ ਵਾਲੇ ਵੀ ਹੁੰਦੇ ਹਨ ਜਿਵੇਂ ਜੇ ਕਿਸੇ ਨੇ ਕਤਲ ਕੀਤਾ ਹੋਵੇ ਤਾਂ ਕਾਨੂੰਨ ਉਸ ਨੂੰ ਵੱਡੀ ਤੋਂ ਵੱਡੀ ਸਜ਼ਾ ਦਿੰਦਾ ਹੈ, ਜੇ ਚੋਰੀ ਕੀਤੀ ਹੋਵੇ ਤਾਂ ਨੌ ਮਹੀਨੇ ਦੀ ਸਜ਼ਾ ਹੈ, ਜੇ ਟਰੈਫਿਕ ਦੀ ਉਲੰਘਣਾ ਕੀਤੀ ਹੋਵੇ ਤਾਂ ਦਸ ਪੰਦਰਾਂ ਦਿਨ ਦੀ ਸਜ਼ਾ ਹੈ ਜਾਂ ਜੁਰਮਾਨੇ ਦੀ ਸਜ਼ਾ ਹੈ।" ਜੇਕਰ ਇਸੇ ਤਰ੍ਹਾਂ ਛੋਟੇ ਵੱਡੇ 96 ਕਰੋੜ ਪਾਪ ਇਕੱਠੇ ਕਰ ਲਏ ਜਾਣ ਤਾਂ ਉਸ ਦੀ ਤੁਲਨਾ ਇਕ ਹੱਤਿਆ ਦੇ ਬਰਾਬਰ ਹੋਇਆ ਕਰਦੀ ਹੈ। ਵੱਡੀਆਂ ਵੱਡੀਆਂ ਛੇ ਹੱਤਿਆ ਹਨ। ਪਹਿਲੀ ਹੈ ਗਊ ਨੂੰ ਮਾਰ ਦੇਣਾ, ਗਰੀਬ

ਬੰਦੇ ਨੂੰ ਜਿਹੜਾ ਕਿਸੇ ਨੂੰ ਕੁਛ ਨਾ ਕਹੇ ਉਸ ਨੂੰ ਮਾਰ ਦੇਣਾ। ਦੂਸਰੀ ਹੱਤਿਆ ਨੇਮੀ, ਪ੍ਰੇਮੀ, ਪੜ੍ਹੇ ਲਿਖੇ ਬੰਦੇ ਨੂੰ, ਵੇਦ ਦਾ ਗਿਆਤਾ, ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਵਾਲਾ, ਕਥਾ ਕਰਨ ਵਾਲਾ ਉਸ ਨੂੰ ਮਾਰ ਦੇਣਾ। ਤੀਸਰੀ ਹੱਤਿਆ ਹੈ ਕਿ ਕਿਸੇ ਤੋਂ ਪੈਸਾ ਲੈ ਕੇ ਕਰਜ਼ਾ ਲੈ ਕੇ ਮੁਕਰ ਜਾਣਾ। ਚੌਥੀ ਹੈ ਵਿਸ਼ਵਾਸ਼ਘਾਤ ਕਰਨਾ। ਪੰਜਵੀਂ ਹੈ ਆਪਣੀ ਲੜਕੀ ਨੂੰ, ਕੰਨਿਆ ਨੂੰ ਮਾਰ ਦੇਣਾ ਜਾਂ ਤਲਵਾਰ ਨਾਲ, ਹਥਿਆਰ ਨਾਲ ਘਾਤ ਕਰ ਦੇਣਾ। ਛੇਵੀਂ ਹੱਤਿਆ ਅਕ੍ਰਿਤਘਣਤਾ ਦੀ ਹੁੰਦੀ ਹੈ। ਇਹ ਛੇ ਹਤਿਆਵਾਂ ਹਨ ਤੇ ਇਕ ਹੱਤਿਆ 96 ਕਰੋੜ ਪਾਪ ਦੇ ਬਰਾਬਰ ਹੁੰਦੀ ਹੈ। ਰੁਕਨਦੀਨ ਕਹਿਣ ਲੱਗਾ, "ਮਹਾਰਾਜ! ਇਨ੍ਹਾਂ ਤੋਂ ਕੋਈ ਵੱਡੀ ਹੱਤਿਆ ਵੀ ਹੁੰਦੀ ਹੈ? ਮਹਾਰਾਜ ਕਹਿਣ ਲੱਗੇ, ਹਾਂ ਜੇ ਕੋਈ ਆਪਣੀ ਮਾਂ ਨੂੰ ਮਾਰ ਦੇਵੇ, ਆਪਣੇ ਪਿਓ ਨੂੰ ਮਾਰ ਦੇਵੇ ਤਾਂ ਉਸ ਨੂੰ ਹਜ਼ਾਰ ਹੱਤਿਆ ਦਾ ਪਾਪ ਲਗਦਾ ਹੈ। ਬਾਕੀ ਛੇ ਹੱਤਿਆਂ ਦਾ ਪਾਪ ਤਾਂ ਲਹਿ ਜਾਂਦਾ ਹੈ ਪਰ ਮਾਤਾ ਪਿਤਾ ਨੂੰ ਮਾਰਨ ਵਾਲੀ ਹੱਤਿਆ ਨਹੀਂ ਲਹਿੰਦੀ ਜਦ ਤਕ ਦ੍ਰਿਸ਼ਟਮਾਨ ਸੰਸਾਰ ਕਾਇਮ ਹੈ ਉਦੋਂ ਤਕ ਉਹ ਨਰਕਾਂ ਦੇ ਵਿਚ ਸੜਦਾ ਰਹਿੰਦਾ ਹੈ। ਕਹਿਣ ਲੱਗੇ, "ਮਹਾਰਾਜ! ਇਸ ਤੋਂ ਵੱਡੀ ਵੀ ਕੋਈ ਹੱਤਿਆ ਹੈ ਤਾਂ ਮਹਾਰਾਜ ਨੇ ਫੁਰਮਾਨ ਕੀਤਾ ਕਿ ਹਾਂ ਸਭ ਤੋਂ ਵੱਡੀ ਹੱਤਿਆ ਹੈ ਗੁਰੂ ਤੋਂ ਬੇਮੁਖ ਹੋ ਜਾਣਾ, ਉਸ ਨੂੰ ਮਹਾਂ-ਮਹਾਂ ਹਤਿਆਰਾ ਕਹਿੰਦੇ ਹਨ ਜਿਸ ਬਾਰੇ ਭਾਈ ਗੁਰਦਾਸ ਜੀ ਦਾ ਫੁਰਮਾਨ ਹੈ -

***ਬਾਮ੍ਹਣ ਗਾਂਈ ਵੰਸ ਘਾਤ ਅਪਰਾਧ ਕਰਾਰੇ।***
***ਮਦੁ ਪੀ ਜੂਏ ਖੇਲਦੇ ਜੋਹਨਿ ਪਰਨਾਰੇ।***
***ਮੁਹਨਿ ਪਰਾਈ ਲਛਮੀ ਠਗ ਚੋਰ ਚਗਾਰੇ।***
***ਵਿਸਾਸ ਧ੍ਰੋਹੀ ਅਕਿਰਤਘਣਿ ਪਾਪੀ ਹਤਿਆਰੇ।***
***ਲਖ ਕਰੋੜੀ ਜੋੜੀਅਨਿ ਅਣਗਿਣਤ ਅਪਾਰੇ।***
***ਇਕਤੁ ਲੂਇ ਨ ਪੁਜਨੀ ਬੇਮੁਖ ਗੁਰਦੁਆਰੇ॥ ਭਾਈ ਗੁਰਦਾਸ ਜੀ, ਵਾਰ 34/16***

ਜਿਹੜਾ ਗੁਰੂ ਤੋਂ ਬੇਮੁਖ ਹੋ ਗਿਆ ਹੋਵੇ, ਉਸ ਦੇ ਰੋਮ ਦੇ ਬਰਾਬਰ ਵੀ ਸਾਰੇ ਪਾਪਾਂ ਦਾ ਫਲ ਨਹੀਂ ਹੁੰਦਾ। ਇਕ ਖਰਬ ਪਾਪੀ ਹਤਿਆਰਾ ਬੇਮੁਖ ਦੇ ਲੂੰਅ ਭਾਵ ਰੋਮ ਦੇ ਬਰਾਬਰ ਨਹੀਂ ਹੁੰਦਾ। ਆਪ ਅੰਦਾਜ਼ਾ ਲਾਓ ਕਿ ਸਰੀਰ ਅੰਦਰ ਸਾਢੇ ਤਿੰਨ ਕਰੋੜ ਰੋਮ ਹੁੰਦੇ ਹਨ ਤੇ ਕਿੰਨੇ ਪਾਪ ਹੋ ਗਏ ਤੇ ਇਹ ਕਦੀ ਨਹੀਂ ਬਖਸ਼ਿਆ ਜਾਂਦਾ। ਸੋ ਗੁਰੂ ਤੋਂ ਬੇਮੁਖ ਹੋਣਾ ਬਹੁਤ ਵੱਡਾ ਪਾਪ ਹੁੰਦਾ ਹੈ। ਸੋ ਅਜਾਮਲ ਗੁਰੂ ਤੋਂ ਬੇਮੁਖ ਹੋ ਕੇ ਖੋਟੀ ਮਤ ਨਾਲ ਪਾਪ ਕਮਾ ਰਿਹਾ ਹੈ -

***ਗੁਰੁ ਤੇ ਬੇਮੁਖ ਹੋਇਕੈ ਪਾਪ ਕਮਾਵੈ ਦੁਰਮਤਿ ਦਹਿਆ।***
***ਬਿਰਥਾ ਜਨਮੁ ਗਵਾਇਅਨੁ ਭਵਜਲ ਅੰਦਰਿ ਫਿਰਦਾ ਵਹਿਆ।***

***ਭਾਈ ਗੁਰਦਾਸ ਜੀ, ਵਾਰ 10/20***

ਸਾਧਸੰਗਤ ਜੀ! ਜਨਮ ਬਿਰਥਾ ਤਾਂ ਅਸੀਂ ਗਵਾ ਰਹੇ ਹਾਂ ਕਿਉਂਕਿ ਜਨਮ ਸਫਲ ਤਾਂ ਹੁੰਦਾ ਹੈ ਕਿ ਜਿਸ ਦੇ ਹਰ ਸੁਆਸ ਵਿਚੋਂ ਵਾਹਿਗੁਰੂ ਵਾਹਿਗੁਰੂ, ਰਾਮ-ਰਾਮ, ਅੱਲਾਹ-ਅੱਲਾਹ ਦਾ ਉਚਾਰਨ ਹੁੰਦਾ ਹੈ ਉਸ ਦਾ ਆਉਣਾ ਸੰਸਾਰ ਤੇ ਸਫਲ ਹੋਇਆ ਕਰਦਾ ਹੈ -

***ਆਇਆ ਸਫਲ ਤਾਹੂ ਕੋ ਗਨੀਐ॥***
***ਜਾਸੁ ਰਸਨ ਹਰਿਹਰਿ ਜਸੁ ਭਨੀਐ॥ ਅੰਗ - 252***

ਜਿਨ੍ਹਾਂ ਨੇ ਸੰਸਾਰ ਦੇ ਅੰਦਰ ਆ ਕੇ ਨਾਮ ਨਹੀਂ ਜਪਿਆ ਉਨ੍ਹਾਂ ਨੇ ਜਨਮ ਬਿਰਥਾ ਗਵਾ ਲਿਆ ਹੈ -

***ਧਾਰਨਾ - ਪਿਆਰੇ ਜੀ! ਜਗਤ ਉਤੇ ਆਏ ਕਾਸ ਨੂੰ,***
***ਜਿਹੜੇ ਨਾਮ ਨਾ ਹਰੀ ਦਾ ਜਪਦੇ।***
***ਜਿਹੜੇ ਨਾਮ ਨਾ ਹਰੀ ਦਾ ਜਪਦੇ - 2, 2.***
***ਪਿਆਰੇ ਜੀ! ਜਗਤ ਉਤੇ ਆਏ ਕਾਸ ਨੂੰ,..।***

***ਜਿਨੀ ਐਸਾ ਹਰਿ ਨਾਮੁ ਨ ਚੇਤਿਓ***
***ਸੇ ਕਾਹੇ ਜਗਿ ਆਏ ਰਾਮ ਰਾਜੇ॥***
***ਇਹੁ ਮਾਣਸ ਜਨਮੁ ਦੁਲੰਭੁ ਹੈ***
***ਨਾਮ ਬਿਨਾ ਬਿਰਥਾ ਸਭੁ ਜਾਏ॥***
***ਹੁਣ ਵਤੈ ਹਰਿ ਨਾਮੁ ਨ ਬੀਜਿਓ***
***ਅਗੈ ਭੁਖਾ ਕਿਆ ਖਾਏ॥***
***ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ॥ ਅੰਗ - 450***

ਮਹਾਰਾਜ ਫੁਰਮਾਨ ਕਰਦੇ ਹਨ ਕਿ ਭਾਈ! ਪੁਛੋਂ ਉਨ੍ਹਾਂ ਨੂੰ ਜਾ ਕੇ ਕਿ ਤੁਸੀਂ ਸੰਸਾਰ ਤੇ ਕੀ ਕਰਨ ਆਏ ਸੀ?

ਆਏ ਸੀ ਨਾਮ ਜਪਣ ਵਾਸਤੇ ਪਰ ਉਹ ਕੰਮ ਤੁਸੀਂ ਕੀਤਾ ਨਹੀਂ।

*ਸਤਿਗੁਰੁ ਜਿਨਾ ਨ ਸੇਵਿਓ ਸਬਦਿ ਨ ਲਗੋ ਪਿਆਰੁ॥*
*ਸਹਜੇ ਨਾਮੁ ਨ ਧਿਆਇਆ ਕਿਤੁ ਆਇਆ ਸੰਸਾਰਿ॥* *ਅੰਗ - 512*

ਪ੍ਰੇਮੀਆਂ! ਤੂੰ ਕੋਠੀਆਂ ਬਣਾਉਣ ਵਾਸਤੇ ਤਾਂ ਨਹੀਂ ਆਇਆ, ਨਾ ਹੀ ਇੰਡਸਟਰੀਆਂ ਚਲਾਉਣ ਵਾਸਤੇ ਆਇਆ ਹੈਂ, ਨਾ ਹੀ ਫਾਰਮ ਬਣਾਉਣ ਵਾਸਤੇ ਆਇਆ ਹੈਂ ਤੇ ਨਾ ਹੀ ਟਰਾਂਸਪੋਰਟਾਂ ਬਣਾਉਣ ਵਾਸਤੇ ਆਇਆ ਹੈਂ, ਇਨ੍ਹਾਂ ਵਿਚੋਂ ਕੁਝ ਵੀ ਤੇਰੇ ਨਾਲ ਨਹੀਂ ਜਾਣਾ ਕੇਵਲ ਨਾਮ ਨੇ ਹੀ ਨਾਲ ਜਾਣਾ ਹੈ। ਸੰਸਾਰ ਤੇ ਆਉਣਾ ਸਫਲ ਤਦ ਹੀ ਹੋਵੇਗਾ ਜੇਕਰ ਤੂੰ ਪ੍ਰਮੇਸ਼ਰ ਦਾ ਨਾਮ ਜਪੇਂਗਾ -

*ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ॥*
*ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ॥* *ਅੰਗ - 64*

ਸੋ ਜਨਮ ਬਿਰਥਾ ਸਾਡਾ ਵੀ ਜਾ ਰਿਹਾ ਹੈ, ਉਸ ਨੇ ਤਾਂ ਗਵਾਇਆ ਹੀ ਹੈ।

*ਬਿਰਥਾ ਜਨਮੁ ਗਵਾਇਅਨੁ ਭਵਜਲ ਅੰਦਰਿ ਫਿਰਦਾ ਵਹਿਆ।*

*ਭਾਈ ਗੁਰਦਾਸ ਜੀ, ਵਾਰ 10/20*

ਨਤੀਜਾ ਕੀ ਹੋਇਆ -

*ਛਿਅ ਪੁਤ ਜਾਏ ਵੇਸੁਆ ਪਾਪਾਂ ਦੇ ਫਲ ਇਛੇ ਲਹਿਆ।*

*ਭਾਈ ਗੁਰਦਾਸ ਜੀ, ਵਾਰ 10/20*

ਘਰ ਵਿਚ ਗਰੀਬੀ ਹੈ ਕੋਈ ਕੰਮ ਨਹੀਂ ਕਰਦਾ ਕਿਉਂਕਿ ਉਹ ਕਥਾ ਕਰਿਆ ਕਰਦਾ ਸੀ, ਕਥਾ ਕੋਈ ਕਰਵਾਉਂਦਾ ਨਹੀਂ, ਉਸ ਨੂੰ ਤਾਂ ਸ਼ਹਿਰ ਤੋਂ ਬਾਹਰ ਕੱਢਿਆ ਹੋਇਆ ਹੈ। ਹੁਣ ਕੰਮ ਕੀ ਕਰਦਾ ਹੈ, ਇਕ ਜਾਲ ਬਣਾ ਲਿਆ, ਬਾਹਰ ਜੰਗਲ ਵਿਚ ਚਲਿਆ ਜਾਂਦੈ, ਹੇਠਾਂ ਚੌਲ ਪਾ ਦਿੰਦਾ ਹੈ ਪੰਛੀਆਂ ਵਾਸਤੇ, ਉਪਰ ਜਾਲ ਸੁੱਟ ਦਿੰਦਾ ਹੈ ਤਾਂ ਪੰਛੀ ਫਸ ਜਾਂਦੇ ਹਨ ਤੇ ਰਾਤ ਨੂੰ ਪੰਛੀਆਂ ਦੀ ਬਗਲੀ (ਪੰਡ) ਮਾਰ ਕੇ ਲੈ ਆਉਂਦੈ। ਬਜ਼ਾਰ ਵਿਚ ਜਾਨਵਰਾਂ ਨੂੰ ਵੇਚ ਆਉਂਦਾ ਹੈ ਤੇ ਕੁਝ ਜਿਹੜੇ ਜਾਨਵਰ ਬਚ ਗਏ ਆਪ ਆ ਕੇ ਖਾ ਲੈਂਦਾ ਹੈ ਤੇ ਟੱਬਰ ਨੂੰ ਖਲਾਉਂਦਾ ਹੈ। ਉਸ ਦਾ ਸਾਰਾ ਜੀਵਨ ਪਾਪ ਦਾ ਹੋ ਗਿਆ। ਪ੍ਰਮੇਸ਼ਰ ਦਾ ਨਾਮ ਭੁੱਲ ਕੇ ਘਰ ਵਿਚ ਲੜਾਈ ਝਗੜਾ ਸ਼ੁਰੂ ਹੋ ਗਿਆ ਤੇ ਹਰ ਵਕਤ ਕਲੇਸ਼ ਰਹਿੰਦਾ ਹੈ। ਕਈ ਵਾਰੀ ਘਰਵਾਲੀ ਇਸ ਨੂੰ ਕਹਿੰਦੀ ਹੈ ਕਿ ਮੈਂ ਮਰ ਜਾਨੈ ਅਤੇ ਇਹ ਉਲਟਾ ਉਸ ਨੂੰ ਕਹਿੰਦੈ ਕਿ ਮੈਂ ਮਰ ਜਾਨੈ। ਉਹ ਇਸ ਨੂੰ ਤਾਹਨੇ ਦਿੰਦੀ ਹੈ ਕਿ ਤੂੰ ਮੇਰਾ ਜੀਵਨ ਬਰਬਾਦ ਕਰ ਦਿਤਾ ਤੇ ਇਹ ਘਰਵਾਲੀ ਨੂੰ ਕਹਿੰਦਾ ਹੈ ਕਿ ਤੂੰ ਮੇਰਾ ਬਿਲਕੁਲ ਹੀ ਭੱਠਾ ਬਹਾਅ ਦਿਤਾ ਕਿ ਮੈਂ ਐਡਾ ਵੱਡਾ ਪੰਡਤ, ਤੇਰੇ ਵਾਸਤੇ ਗੁਰੂ ਤੋਂ ਬੇਮੁਖ ਹੋਇਆ। ਜੇ ਮੈਨੂੰ ਪਤਾ ਹੁੰਦਾ ਕਿ ਇਸ ਦਾ ਅੰਤ ਐਨਾ ਭੈੜਾ ਹੈ ਤਾਂ ਮੈਂ ਆਪਣਾ ਜਨਮ ਕਿਉਂ ਬਰਬਾਦ ਕਰਦਾ।

ਇਕ ਵਾਰੀ ਇਸ ਦੇ ਮਨ ਵਿਚ ਐਸਾ ਆਇਆ ਕਿ ਮੈਂ ਇਸ ਜੀਵਨ ਦਾ ਅੰਤ ਕਰ ਦੇਵਾਂ ਕਿਉਂਕਿ ਮਨਮੁਖ ਤੇ ਬੇਮੁਖ ਦੇ ਕੋਲ ਹੋਰ ਕੋਈ ਹੱਲ ਨਹੀਂ ਹੋਇਆ ਕਰਦਾ। ਆਪਣੇ ਜੀਵਨ ਦਾ ਅੰਤ ਕਰਨਾ ਸਭ ਤੋਂ ਸੌਖਾ ਹੱਲ ਪ੍ਰਤੀਤ ਦਿੰਦਾ ਹੈ ਕਿਉਂਕਿ ਆਤਮਘਾਤੀ ਨੂੰ ਕਸਾਈ ਕਹਿ ਕੇ ਸੰਬੋਧਨ ਕੀਤਾ ਹੈ। ਆਤਮਘਾਤ ਇਕ ਐਸਾ ਪਾਪ ਹੈ ਕਿ ਇਹ ਪਾਪ ਕਰਨ ਵਾਲੇ ਨੂੰ ਮੁੜ ਮਾਨਸ ਜਨਮ ਨਹੀਂ ਮਿਲਦਾ ਅਤੇ ਪ੍ਰੇਤ ਭੂਤ ਬਣ ਕੇ, ਜਿੰਨਾ ਚਿਰ ਇਹ ਸੰਸਾਰ ਵਿਚ ਰਹਿੰਦਾ ਹੈ ਵੱਡੀ ਉਮਰ ਦਾ ਹੋ ਕੇ ਅਵਗਤ ਭਟਕਦਾ ਰਹਿੰਦਾ ਹੈ ਅਤੇ ਉਸ ਤੋਂ ਬਾਅਦ ਚੌਰਾਸੀ ਵਿਚ ਗੇੜੇ ਖਾਂਦਾ ਰਹਿੰਦਾ ਹੈ। ਮਨਮੁਖ ਮੌਤ ਨੂੰ ਦੁਖ ਦਾ ਇਲਾਜ ਸਮਝਦਾ ਹੈ ਪਰ ਉਸ ਨੂੰ ਪਤਾ ਨਹੀਂ ਹੁੰਦਾ ਕਿ ਦੁਖ ਤਾਂ ਮੇਰੇ ਨਾਲ ਹੀ ਜਾਵੇਗਾ। ਇਕ ਵਾਰੀ ਇਕ ਪੜ੍ਹੀ ਲਿਖੀ ਬੀਬੀ, ਜੋ ਪ੍ਰੋਫੈਸਰ ਲੱਗੀ ਹੋਈ ਸੀ। ਕਿਸੇ ਕਾਰਨ ਕਰਕੇ ਘਰ ਵਿਚ ਝਗੜਾ, ਵਾਦ ਵਿਵਾਦ ਹੋ ਗਿਆ ਤੇ ਉਸ ਨੇ ਦ੍ਰਿੜ੍ਹ ਇਰਾਦਾ ਕਰ ਲਿਆ ਕਿ ਦਰਿਆ ਵਿਚ ਛਾਲ ਮਾਰ ਕੇ ਮਰ ਜਾਨੈ। ਜਦੋਂ ਬਿਆਸ ਦੇ ਕੰਢੇ, ਦਰਿਆ ਵਲ ਛਾਲ ਮਾਰਨ ਨੂੰ ਨੱਸੀ ਤਾਂ ਉਸ ਨੇ ਦੇਖਿਆ ਕਿ ਅੱਗੇ ਬਰੇਤੀ ਉਤੇ ਇਕ ਮਹਾਂਪੁਰਸ਼ ਬਾਬਾ ਸਾਵਣ ਸਿੰਘ ਜੀ ਬੈਠੇ ਹਨ, ਉਸ ਦੇ ਮਨ ਵਿਚ ਆਇਆ ਕਿ ਮੈਂ ਮਰ ਤਾਂ ਜਾਣਾ ਹੀ ਹੈ ਚੰਗਾ ਹੋ ਗਿਆ ਕਿ ਸੰਤਾਂ ਦੇ ਦਰਸ਼ਨ ਹੋ ਗਏ ਤੇ ਮੈਂ ਜਾਂਦੀ ਜਾਂਦੀ ਇਨ੍ਹਾਂ ਨੂੰ ਨਮਸ਼ਕਾਰ ਕਰਦੀ ਜਾਵਾਂ। ਜਦੋਂ ਨਮਸਕਾਰ ਕੀਤੀ ਤਾਂ ਅੱਖਾਂ ਵਿਚੋਂ ਹੰਝੂ ਜਾ ਰਹੇ ਹਨ ਤਾਂ ਮਹਾਂਪੁਰਸ਼ਾਂ ਨੇ ਪੁਛਿਆ ਬੇਟਾ! ਤੇਰੇ ਹੰਝੂ ਦਸ ਰਹੇ ਹਨ ਕਿ ਤੂੰ ਬਹੁਤ ਦੁਖੀ ਹੈਂ, ਦਸ ਕੀ ਗੱਲ ਐ? ਕਹਿਣ ਲੱਗੀ, "ਬਾਬਾ ਜੀ! ਮੇਰੇ ਜੀਉਣ ਦਾ ਸਮਾਂ ਖਤਮ ਹੋ ਗਿਆ, ਹੁਣ ਤਾਂ ਮੈਨੂੰ ਮੌਤ ਹੀ ਚੰਗੀ ਲਗਦੀ ਹੈ।" ਬਾਬਾ ਜੀ ਨੂੰ ਸਾਰੀ ਗੱਲ ਦੱਸੀ ਕਿ ਮੈਂ ਇਸ ਗੱਲ ਕਰਕੇ ਦੁਖੀ ਹਾਂ ਤਾਂ ਬਾਬਾ ਜੀ ਕਹਿਣ ਲੱਗੇ ਦੁਖ ਦਾ ਇਲਾਜ ਕੀ ਹੈ? ਮੈਂ ਬਿਆਸਾ ਵਿਚ ਛਾਲ ਮਾਰ ਕੇ ਜੀਵਨ ਦਾ ਅੰਤ ਕਰ ਲੈਣਾ ਹੈ। ਮੇਰੇ ਪਾਸ ਇਸ ਦਾ ਹੋਰ ਕੋਈ ਇਲਾਜ ਨਹੀਂ ਹੈ। ਕਹਿਣ ਲੱਗੇ, "ਬੀਬਾ! ਤੇਰੀ ਉਮਰ ਕਿੰਨੀ ਹੈ, ਕਹਿਣ ਲੱਗੀ 45 ਸਾਲ ਹੈ।" ਕਹਿਣ ਲੱਗੇ, "ਠੀਕ ਹੈ, ਬੀਬਾ ਅਸੀਂ ਤੈਨੂੰ ਮਰਨ ਤੋਂ ਨਹੀਂ ਹਟਾਉਂਦੇ ਤੇਰੀ ਮਰਜ਼ੀ ਪਰ ਜਿਹੜਾ ਕਰਮ ਬਕਾਇਆ ਰਹਿੰਦਾ ਹੈ ਉਹ ਫੇਰ ਦੁਬਾਰਾ

ਜਨਮ ਲੈ ਕੇ ਭੁਗਤਣਾ ਪਵੇਗਾ। ਕਰਮਾਂ ਨੂੰ ਭੋਗੇ ਬਿਨਾਂ ਤੇਰਾ ਖਹਿੜਾ ਨਹੀਂ ਛੁਟਣਾ ਇਹ ਤਾਂ ਤੈਨੂੰ ਭੋਗਣਾ ਹੀ ਪਵੇਗਾ।"

***ਭੋਗੇ ਬਿਨ ਭਾਗੇ ਨਾਹੀ ਕਰਮ ਗਤੀ ਬਲਵਾਨ॥***

ਇਹ ਤੈਨੂੰ ਅਵਸ਼ਯ ਹੀ ਭੋਗਣਾ ਪਵੇਗਾ। ਹੁਣ 45 ਸਾਲ ਦੀ ਤੇਰੀ ਉਮਰ ਹੋ ਚੁੱਕੀ ਹੈ ਤੇ ਬਾਕੀ ਦੇ 15 ਜਾਂ 20 ਸਾਲ ਹੋਣਗੇ, ਇਹ ਵੀ ਹੋ ਸਕਦਾ ਹੈ ਤੇਰਾ ਪਤੀ ਛੇਤੀ ਚਲਿਆ ਜਾਵੇ ਤੇਰਾ ਛੁਟਕਾਰਾ ਹੋ ਜਾਵੇ। ਤੂੰ ਖੁਦ ਹੀ ਸੋਚ ਲੈ, ਦੋਹਾਂ ਵਿਚੋਂ ਤੈਨੂੰ ਕਿਹੜਾ ਠੀਕ ਲਗਦਾ ਹੈ। ਬੈਠ ਕੇ ਸੋਚਣ ਲੱਗ ਗਈ ਤੇ ਗੱਲ ਸਮਝ ਵਿਚ ਆ ਗਈ, ਕਹਿਣ ਲੱਗੀ ਬਾਬਾ ਜੀ! ਹੁਣ ਤਾਂ ਮੈਂ 45 ਸਾਲ ਕੱਟ ਲਏ ਫੇਰ ਪਤਾ ਨਹੀਂ ਕਿੰਨੀ ਉਮਰ ਭੋਗਣ ਲਈ ਕਰਮ ਦਾ ਭੁਗਤਾਨ ਕਰਨ ਲਈ ਫੇਰ ਆਉਣਾ ਪਵੇਗਾ।

ਇਸੇ ਤਰ੍ਹਾਂ ਹੀ ਅਜਾਮਲ ਨੇ ਆਪਣੇ ਜੀਵਨ ਦਾ ਅੰਤ ਕਰਨ ਲਈ ਇਰਾਦਾ ਕਰ ਲਿਆ। ਜਾਂਦਿਆਂ ਜਾਂਦਿਆਂ ਵੇਖਦਾ ਹੈ ਕਿ ਕਾਫੀ ਧੂੜ ਉਡ ਰਹੀ ਹੈ ਤੇ ਕਾਫੀ ਇਕੱਠ ਹੈ ਕੋਈ ਮਹਾਤਮਾ ਆ ਰਿਹਾ ਹੈ। ਖੜ੍ਹ ਗਿਆ, ਮਨ ਵਿਚ ਖਿਆਲ ਆਇਆ ਕਿ ਮੱਥਾ ਟੇਕ ਦੇਈਏ ਕਿ ਕੁਛ ਤਾਂ ਪੁੰਨ ਫਲ ਮਿਲੇਗਾ। ਜਦੋਂ ਮਹਾਤਮਾ ਨੇੜੇ ਆਏ ਤਾਂ ਇਸ ਨੇ ਪਛਾਣ ਲਿਆ ਕਿ ਇਹ ਤਾਂ ਮੇਰੇ ਹੀ ਗੁਰੂਦੇਵ ਆ ਰਹੇ ਹਨ। ਉਨ੍ਹਾਂ ਦੇ ਸਾਮ੍ਹਣੇ ਧੂੜ ਵਿਚ ਲੰਮਾ ਪੈ ਗਿਆ ਅਤੇ ਚਰਨ ਫੜ ਲਏ। ਮਹਾਂਪੁਰਸ਼ਾਂ ਪਾਸੋਂ ਪਛਾਣਿਆ ਨਾ ਗਿਆ ਕਿਉਂਕਿ ਸ਼ਕਲੋਂ ਬੇਸ਼ਕਲ ਹੋ ਗਿਆ ਸੀ, ਕਿਥੇ ਤਾਂ ਬੜਾ ਹੀ ਸੁੰਦਰ ਜੁਆਨ ਹੁੰਦਾ ਸੀ, ਕਿਥੇ ਹੁਣ ਚਿਹਰਾ ਪਿਚਕ ਕੇ ਜਾਬ੍ਹਾਂ ਵਿਚ ਵੜ ਗਈਆਂ ਹਨ। ਕਪੜੇ ਪਾਟੇ ਹੋਏ ਹਨ, ਵਾਲ ਖਿਲਰੇ ਹੋਏ ਹਨ, ਕਰੂਪ ਬਣਿਆ ਪਿਆ ਹੈ। ਮਹਾਂਪੁਰਸ਼ ਥੋੜ੍ਹਾ ਸੋਟੀ ਦੇ ਸਹਾਰੇ ਝੁਕੇ ਤੇ ਕਹਿਣ ਲੱਗੇ, "ਬੇਟਾ! ਕੀ ਗੱਲ ਤੂੰ ਐਨਾ ਕਿਉਂ ਰੋ ਰਿਹਾ ਹੈਂ, ਉਠ ਸਾਵਧਾਨ ਹੋ। ਤੂੰ ਕੌਣ ਹੈਂ?" ਖੜ੍ਹਾ ਹੋ ਗਿਆ, ਰੋਈ ਜਾ ਰਿਹਾ ਹੈ, ਕੋਈ ਗੱਲ ਨਹੀਂ ਹੋ ਰਹੀ। ਇਕ ਤਾਂ ਅੰਦਰੋਂ ਦੁਖੀ ਹੈ ਦੂਜਾ ਧਿਆਨ ਆ ਗਿਆ ਕਿ ਮੈਂ ਇਨ੍ਹਾਂ ਨੂੰ ਪਿੱਠ ਦੇ ਕੇ ਆ ਗਿਆ ਸੀ ਤੇ ਹੁਣ ਇਨ੍ਹਾਂ ਨੇ ਕਿਸ ਮੌਕੇ ਤੇ ਮੈਨੂੰ ਦਰਸ਼ਨ ਦਿਤੇ ਹਨ ਜਦ ਕਿ ਮੈਂ ਮਰਨ ਵਾਸਤੇ ਜਾ ਰਿਹਾ ਹਾਂ। ਝੱਟ ਖਿਆਲਾਂ ਦੀ ਰੀਲ ਪਿਛੇ ਨੂੰ ਘੁੰਮ ਗਈ, ਸੋਚਣ ਲਗ ਪਿਆ ਕਿ ਮੈਂ ਕਿੰਨਾ ਗੁਨਹਗਾਰ ਹਾਂ ਕਿ ਐਸੇ ਪਿਆਰ ਕਰਨ ਵਾਲੇ ਮਹਾਂਪੁਰਸ਼ਾਂ ਨੂੰ ਪਿੱਠ ਦੇ ਦਿਤੀ। ਕਹਿਣ ਲੱਗੇ, ਬੇਟਾ! ਤੂੰ ਕੌਣ ਹੈਂ? ਮਹਾਰਾਜ! ਮੈਂ ਆਪ ਨੂੰ ਕੀ ਦੱਸਾਂ, ਮੈਂ ਕੌਣ ਹਾਂ, ਮੈਂ ਇਕ ਮਹਾਂ ਪਾਪੀ ਹਾਂ, ਤੂੰ ਦਿਆਲੂ ਹੈਂ।

***ਧਾਰਨਾ – ਤੇਰੇ ਵਰਗਾ ਨਾ ਦਇਆਲ ਮੇਰੇ ਮਾਲਕਾ,***
***ਮੇਰੇ ਵਰਗਾ ਪਾਪੀ ਕੋਈ ਨਾ।***
***ਮੇਰੇ ਪਿਆਰੇ, ਮੇਰੇ ਵਰਗਾ ਪਾਪੀ ਕੋਈ ਨਾ।***
***ਤੇਰੇ ਵਰਗਾ ਨਾ ਦਇਆਲ ਮੇਰੇ ਮਾਲਕਾ,...।***
***ਹਉ ਅਪਰਾਧੀ ਗੁਨਹਗਾਰੁ ਹਉ ਬੇਮੁਖ ਮੰਦਾ।***
***ਚੋਰੁ ਯਾਰੁ ਜੂਆਰਿ ਹਉ ਪਰ ਘਰਿ ਜੋਹੰਦਾ।***
***ਨਿੰਦਕੁ ਦੁਸਟੁ ਹਰਾਮਖੋਰੁ ਠਗੁ ਦੇਸ ਠਗੰਦਾ।***
***ਕਾਮ ਕ੍ਰੋਧੁ ਮਦੁ ਲੋਭੁ ਮੋਹੁ ਅਹੰਕਾਰ ਕਰੰਦਾ।***
***ਬਿਸਾਸਘਾਤੀ ਅਕਿਰਤਘਨ ਮੈ ਕੋ ਨ ਰਖੰਦਾ।***
***ਸਿਮਰਿ ਮੁਰੀਦਾ ਢਾਢੀਆ ਸਤਿਗੁਰੁ ਬਖਸੰਦਾ।***

***ਭਾਈ ਗੁਰਦਾਸ ਜੀ, ਵਾਰ 36/21***

ਕਹਿਣ ਲੱਗਿਆ, ਮਹਾਰਾਜ! ਮੈਂ ਕੀ ਆਪ ਨੂੰ ਦੱਸਾਂ ਮੈਨੂੰ ਦਸਦੇ ਨੂੰ ਲਾਜ ਆ ਰਹੀ ਹੈ ਕਿ ਮੈਂ ਕੌਣ ਹਾਂ? ਸਾਰਾ ਸੰਸਾਰ ਮੈਨੂੰ ਪਾਪੀ ਕਹਿੰਦਾ ਹੈ – ***"ਅਜਾਮਲ ਪਾਪੀ ਜਗ ਜਾਨੈ.......॥"***

ਮਹਾਰਾਜ! ਕਦੇ ਮੈਂ ਅਜਾਮਲ ਪੰਡਤ ਹੁੰਦਾ ਸੀ, ਲੇਕਿਨ ਅੱਜ ਮੈਂ ਅਜਾਮਲ ਪਾਪੀ ਹਾਂ। ਕਹਿਣ ਲੱਗੇ, ਬੇਟਾ! ਇਹ ਕੀ ਹਾਲ ਹੋ ਗਿਆ ਤੇਰਾ, ਤੈਨੂੰ ਕੀ ਹੋ ਗਿਆ? ਕਹਿਣ ਲੱਗਾ, "ਮਹਾਰਾਜ! ਆਪ ਨੂੰ ਕੀ ਦੱਸਾਂ। ਮੇਰੀ ਆਤਮਾ ਦੇ ਅੰਦਰੋਂ ਪਾਪ ਉਠ ਖੜ੍ਹੇ ਹੋਏ ਤੇ ਜਾਗ ਪਏ ਤੇ ਮੈਂ ਪਾਪਾਂ ਵਿਚ ਪ੍ਰਵਿਰਤ ਹੋ ਗਿਆ ਤਾਂ ਮੇਰੀ ਇਹ ਹਾਲਤ ਹੋਈ ਹੈ। ਸਾਧਸੰਗਤ ਜੀ! ਜੇ ਕੋਈ ਬੰਦਾ ਸਤਿਗੁਰੂ ਦੇ ਕੋਲ ਆ ਕੇ ਰੋ ਪਵੇ ਅਤੇ ਆਪਣੇ ਪਾਪਾਂ ਦਾ ਪ੍ਰਗਟਾਵਾ ਕਰ ਦੇਵੇ ਕਿ ਪਾਤਸ਼ਾਹ! ਮੈਂ ਆਹ ਪਾਪ ਕੀਤੇ ਹਨ, ਆਤਮਾ ਦੇ ਵਿਚੋਂ ਆਵਾਜ਼ ਆ ਜਾਵੇ, ਬਖਸ਼ਣ ਵਾਲੇ ਨੂੰ ਦੇਰ ਨਹੀਂ ਲੱਗਿਆ ਕਰਦੀ ਕਿਉਂਕਿ ਪ੍ਰਮੇਸ਼ਰ ਦੇ ਘਰ ਕੋਈ ਘਾਟਾ ਨਹੀਂ। ਸਤਿਗੁਰੁ ਬਖਸ਼ੰਦਾ! ਸਤਿਗੁਰੂ ਦਾ ਬਿਰਦ ਹੀ ਬਖਸ਼ਣਾ ਹੁੰਦਾ ਹੈ –

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥ ਅੰਗ – 544***

ਲੇਕਿਨ ਅਸੀਂ ਸ਼ਰਣ ਵਿਚ ਨਹੀਂ ਆਉਂਦੇ ਸਗੋਂ ਪਾਪ ਛੁਪਾ ਜਾਂਦੇ ਹਾਂ, ਆਪਣੇ ਆਪ ਨੂੰ ਜ਼ਾਹਰ ਕਰਦੇ ਹਾਂ ਕਿ ਅਸੀਂ ਬਹੁਤ ਚੰਗੇ ਹਾਂ ਅਤੇ ਅਸੀਂ ਬਿਲਕੁਲ ਮਾੜੇ ਨਹੀਂ ਹਾਂ। ਜੇ ਸਤਿਗੁਰੂ ਪਾਸ ਆ ਕੇ ਸਾਫ ਸਾਫ ਆਪਣੇ ਪਾਪਾਂ ਨੂੰ ਕਬੂਲ ਕਰ ਲਿਆ ਜਾਵੇ ਤਾਂ ਬਖਸ਼ਣ ਨੂੰ ਦੇਰ ਨਹੀਂ ਲੱਗਿਆ ਕਰਦੀ ਕਿਉਂਕਿ ਬਖਸ਼ਣਾ ਉਸ ਦਾ ਬਿਰਦ ਹੈ। ਕਹਿਣ ਲੱਗਿਆ, "ਮਹਾਰਾਜ! ਮੈਨੂੰ ਪਾਪੀ ਤੇ ਪਤਿਤ ਅਜਾਮਲ ਕਹਿੰਦੇ ਹਨ।" ਕਹਿਣ ਲੱਗੇ, "ਕੀ ਚਾਹੁੰਦੈਂ?" ਮਹਾਰਾਜ! ਮੈਂ ਪਾਪੀ ਹਾਂ ਤੇ ਸਾਰਾ ਸੰਸਾਰ ਮੈਨੂੰ ਪਾਪੀ ਕਹਿੰਦਾ ਹੈ। ਮਹਾਤਮਾ ਕਹਿਣ ਲੱਗੇ, "ਬੇਟਾ! ਘਬਰਾ ਨਾ, ਅਜੇ ਤੇਰੇ ਪੁੰਨ ਕਰਮ ਜਲੇ ਨਹੀਂ ਹਨ, ਜੇਕਰ ਤੇਰੇ ਪੁੰਨ ਕਰਮ ਜਲ ਜਾਂਦੇ ਤਾਂ ਤੂੰ ਸਾਡੇ ਕੋਲ ਨਹੀਂ ਸੀ ਆ ਸਕਦਾ। ਕਿਸੇ ਦੇ ਪੁੰਨ ਕਰਮ ਨਾ ਹੋਣ ਤਾਂ ਕੋਲ ਬੈਠਾ ਵੀ ਖਾਲੀ ਰਹਿ ਜਾਇਆ ਕਰਦਾ ਹੈ ਸੰਤ ਦਰਸ਼ਨ ਨਹੀਂ ਹੋਇਆ ਕਰਦੇ, ਸੰਤ ਦਰਸ਼ਨ ਤਾਂ ਪੁੰਨ ਕਰਮਾਂ ਨਾਲ ਹੀ ਹੁੰਦੇ ਹਨ।

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥***

***ਅੰਗ - 204***

ਜੇਕਰ ਚੰਗਾ ਕਰਮ ਜਾਗ ਪਵੇ ਤਾਂ ਬੰਦੇ ਨੂੰ ਸਤਿਸੰਗ ਵਿਚ ਖਿਚ ਕੇ ਲੈ ਆਉਂਦਾ ਹੈ। ਬਹੁਤ ਐਸੇ ਪ੍ਰੇਮੀ ਸਨ ਜੋ ਜਾਂਦੇ ਜਾਂਦੇ ਸਤਿਸੰਗ ਵਿਚ ਆ ਗਏ, ਫੇਰ ਕੀ ਹੋਇਆ? ਕਹਿੰਦੇ ਸਾਡੀ ਜੀਵ ਆਤਮਾ ਜਾਗ ਪਈ, ਅੰਦਰੋਂ ਧਿਰਕਾਰਾਂ ਪੈਣ ਲਗ ਪਈਆਂ ਕਿ ਮੈਂ ਸ਼ਰਾਬ ਪੀਂਦਾ ਹਾਂ, ਮੈਂ ਮਾੜੇ ਕੰਮ ਕਰਦਾ ਹਾਂ, ਮੈਂ ਤਮਾਕੂ ਪੀਂਦਾ ਹਾਂ, ਮੈਂ ਜਰਦਾ ਖਾਂਦਾ ਹਾਂ। ਇਸ ਕਰਕੇ ਮੈਂ ਅੰਮ੍ਰਿਤ ਛਕ ਲਿਆ ਤੇ ਗੁਰੂ ਦਾ ਬਣ ਗਿਆ ਕਿਉਂਕਿ ਅੰਦਰੋਂ ਆਵਾਜ਼ ਆ ਗਈ, ਆਪਣਾ ਆਪ ਸਚਮੁੱਚ ਹੀ ਗੁਰੂ ਦੇ ਸਾਮ੍ਹਣੇ ਖੋਲ੍ਹ ਦਿਤਾ ਕਿ ਮਹਾਰਾਜ! ਮੈਂ ਤਾਂ ਇਹੋ ਜਿਹਾ ਪਾਪੀ ਹਾਂ। ਅਜਾਮਲ ਕਹਿਣ ਲੱਗਿਆ, "ਮਹਾਰਾਜ! ਹੁਣ ਮੈਂ ਕੀ ਅਰਜ਼ ਕਰਾਂ, ਮੇਰੇ ਕਿਹੜੇ ਕਰਮ ਜਾਗੇ ਹਨ, ਤੁਸੀਂ ਪੂਰਨ ਪੁਰਖ ਹੋ ਤੇ ਸਮਰੱਥ ਪੁਰਸ਼ ਹੋ, ਤੁਸੀਂ ਆਪਣੇ ਬਿਰਦ ਦੀ ਲਾਜ ਰੱਖੋ, ਮੇਰੇ ਪਾਪ ਤਾਂ ਗਿਣਤੀ ਮਿਣਤੀ ਤੋਂ ਬਾਹਰ ਹਨ -

***ਧਾਰਨਾ - ਹਮਰੀ ਗਣਤ ਨ ਗਣੀਆ ਕਾਈ,***
***ਆਪਣਾ ਬਿਰਦ ਪਛਾਣ।***
***ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥***
***ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ॥*** ***ਅੰਗ - 619***

ਮਹਾਂਪੁਰਸ਼ ਕਹਿਣ ਲੱਗੇ ਕਿ ਅਜਾਮਲ! ਹੁਣ ਕਿਥੇ ਜਾ ਰਿਹਾ ਹੈਂ? ਕਹਿਣ ਲੱਗਾ, "ਮਹਾਰਾਜ! ਮੈਂ ਆਪਣੇ ਜੀਵਨ ਦਾ ਅੰਤ ਕਰਨ ਜਾ ਰਿਹਾ ਹਾਂ, ਮਰਨ ਜਾ ਰਿਹਾ ਹਾਂ ਤੇ ਮੇਰੇ ਧੰਨ ਭਾਗ ਹਨ ਕਿ ਆਖਰੀ ਸਮੇਂ ਮੈਨੂੰ ਆਪ ਦੇ ਦਰਸ਼ਨ ਹੋ ਗਏ।" ਮਹਾਂਪੁਰਸ਼ ਕਹਿਣ ਲੱਗੇ, "ਸੰਤਾਂ ਕੋਲ ਆ ਕੇ ਕੋਈ ਮਰਦਾ ਨਹੀਂ ਹੁੰਦਾ ਸਗੋਂ ਜੀਵਨ ਦਾਨ ਲੈਂਦਾ ਹੈ। ਦੁਨੀਆਂ ਵਿਚ ਮੌਤ ਹੋਇਆ ਕਰਦੀ ਹੈ ਪਰ ਸੰਤਾਂ ਕੋਲ ਜੀਵਨ ਬਖਸ਼ਿਆ ਜਾਂਦਾ ਹੈ। ਕਿਹੜੀ ਗੱਲ ਤੋਂ ਤੂੰ ਮਰਨ ਦਾ ਨਿਸ਼ਚਾ ਕੀਤਾ ਹੈ?" ਕਹਿਣ ਲੱਗਿਆ, "ਮਹਾਰਾਜ! ਮੈਂ ਬਹੁਤ ਪਾਪ ਕਰ ਲਏ, ਪਤਾ ਨਹੀਂ ਮੈਨੂੰ ਕਿਹੜੇ ਨਰਕਾਂ ਵਿਚ ਥਾਂ ਮਿਲੇ ਤੇ ਕਿਹੜੀ ਘਾਣੀ ਵਿਚ ਮੈਂ ਪੀੜਿਆ ਜਾਵਾਂਗਾ ਅਤੇ ਮੈਂ ਗੁਰੂ ਤੋਂ ਬੇਮੁਖ ਹੋ ਗਿਆ।" ਮਹਾਤਮਾ ਕਹਿਣ ਲੱਗੇ, "ਅਸੀਂ ਤਾਂ ਤੇਰੇ ਵਲ ਹਾਂ, ਤੇਰੇ ਬੇਮੁਖ ਹੋਣ ਨਾਲ ਕੀ ਫਰਕ ਪੈਂਦਾ ਹੈ, ਗੁਰੂ ਤਾਂ ਸਿੱਖ ਨੂੰ ਸਦਾ ਹੀ ਉਡੀਕਦਾ ਹੈ, ਸਦਾ ਹੀ ਦਰਵਾਜ਼ਾ ਖੁਲ੍ਹਾ ਰਖਦਾ ਹੈ। ਸਾਡੇ ਗੁਰਸਿੱਖੀ 'ਚ ਕਹਿੰਦੇ ਨੇ ਕਿ ਗੁਰੂ ਦਸ਼ਮੇਸ਼ ਪਿਤਾ ਜੀ 60 ਸਾਲ ਤਕ ਸਿੱਖ ਨੂੰ ਉਡੀਕਦੇ ਰਹਿੰਦੇ ਹਨ ਕਿ ਭੁੱਲਿਆ ਹੋਇਆ ਸਿੱਖ ਹੁਣ ਵੀ ਆਉਂਦੈ, ਹੁਣ ਵੀ ਆਉਂਦੈ। ਸਾਧ ਸੰਗਤ ਜੀ! ਇਹ ਗੱਲ ਨਹੀਂ ਕਿ 60 ਸਾਲ ਤਕ ਆ ਜਾਵੇ, ਗੁਰੂ ਮਹਾਰਾਜ ਤਾਂ ਆਖਰੀ ਸੁਆਸ ਤਕ ਉਡੀਕਦੇ ਹਨ ਕਿ ਸ਼ਾਇਦ ਆ ਜਾਵੇ।

ਅਨੰਦਪੁਰ ਸਾਹਿਬ ਯੁੱਧ ਖੇਤਰ ਵਿਚ ਬਹੁਤ ਘਮਸਾਨ ਦਾ ਯੁੱਧ ਹੋ ਰਿਹਾ ਹੈ ਤੇ ਦਸ ਲੱਖ ਫੌਜ ਨੇ ਘੇਰਾ ਪਾਇਆ ਹੋਇਆ ਹੈ। ਔਰੰਗਜ਼ੇਬ ਅਤੇ ਪਹਾੜੀ ਰਾਜਿਆਂ ਨੇ ਗੁਰੂ ਦਸ਼ਮੇਸ਼ ਪਿਤਾ ਪਾਸ ਬੇਨਤੀ ਪੱਤਰ ਭੇਜਿਆ ਕਿ ਆਪ ਅਨੰਦਪੁਰ (ਸਾਹਿਬ) ਦਾ ਕਿਲਾ ਛੱਡ ਦੇਵੋ ਜਿਥੇ ਜੀਅ ਕਰਦਾ ਹੈ ਫਿਰੋ ਤੁਰੋ। ਅਸੀਂ ਭੀ ਤੁਹਾਡੀ ਪੂਜਾ ਕਰਾਂਗੇ। ਗਊ ਥਾਲ ਵਿਚ ਰੱਖ ਕੇ ਨਾਲ ਗੀਤਾ ਦੀ ਪੋਥੀ ਰੱਖ ਕੇ ਪਹਾੜੀਆਂ ਨੇ ਸੁਗੰਧ ਖਾਧੀ। ਔਰੰਗਜ਼ੇਬ ਨੇ ਆਪਣੀ ਪਤ੍ਰਕਾ ਕੁਰਾਨ ਸ਼ਰੀਫ ਦੀ ਪਵਿੱਤਰ ਪੁਸਤਕ ਨਾਲ ਜੋੜ ਕੇ ਕਸਮ ਖਾਧੀ। ਗਊ, ਗੀਤਾ ਅਤੇ ਕੁਰਾਨ ਸ਼ਰੀਫ ਦੀ ਜਾਮਨੀ ਦੇ ਦਿਤੀ। ਗੁਰੂ ਮਹਾਰਾਜ ਜੀ ਇਸ ਛਲ ਨੂੰ ਪੂਰੀ ਤਰ੍ਹਾਂ ਜਾਣਦੇ ਸਨ, ਉਸ ਸਮੇਂ ਸਿੰਘ ਜਿਥੇ ਹਮਲਾਵਰਾਂ ਨਾਲ ਯੁੱਧ ਕਰ ਰਹੇ ਸਨ ਉਥੇ ਭੁੱਖ ਨਾਲ ਭੀ ਭਿਅੰਕਰ ਯੁੱਧ ਕਰ ਰਹੇ ਸਨ। ਦਰੱਖਤਾਂ ਦੇ ਪੱਤੇ ਉਬਾਲ-ਉਬਾਲ ਕੇ ਖਾ ਲਏ, ਛਿੱਲਾਂ ਲਾਹ ਕੇ ਪੀਸ ਕੇ ਆਟੇ ਵਿਚ ਪਾ ਕੇ ਛਕ ਗਏ, ਅਤਿ ਦੀ ਤੰਗੀ ਸੀ। ਕੁਝ ਸਿੰਘਾਂ ਨੇ ਗੁਰੂ ਮਹਾਰਾਜ ਜੀ ਵਿਚ ਸਿਦਕ ਤੋਂ ਹੀਣੇ ਹੋ ਕੇ ਸਲਾਹ ਦਿਤੀ ਕਿ ਹੁਣ ਕਿਲਾ ਛੱਡ ਦੇਵੋ। ਮਹਾਰਾਜ ਜੀ ਨੇ ਸਮਝਾਇਆ ਕਿ ਇਹ ਇਕ ਛਲ ਹੈ ਪਰ ਜਦੋਂ ਉਹ ਆਪਣਾ ਫੈਸਲਾ ਗੁਰੂ ਸਾਹਿਬ ਨੂੰ ਸੁਣਾਉਣ ਲੱਗੇ ਕਿ ਅਸੀਂ ਤਾਂ ਚਲੇ ਜਾਣਾ ਹੈ ਤਾਂ ਉਨ੍ਹਾਂ ਬੇਦਾਵਾ ਲਿਖ ਕੇ ਦਿਤਾ

ਕਿ ਅਸੀਂ ਤੇਰੇ ਸਿੱਖ ਨਹੀਂ, ਤੂੰ ਅਸਾਡਾ ਗੁਰੂ ਨਹੀਂ। ਉਹ ਸਾਰੇ ਪਿੱਠ ਦੇ ਕੇ ਚਲੇ ਗਏ।

ਗੁਰੂ ਮਹਾਰਾਜ ਜੀ ਮਰਿਆਦਾ ਪਰਸ਼ੋਤਮ ਧਰਮ ਦੀਆਂ ਕਦਰਾਂ ਕੀਮਤਾਂ ਨੂੰ ਸੰਸਾਰ ਵਿਚ ਸਥਾਪਤ ਕਰਨ ਆਏ ਸਨ। ਆਪ ਨੇ ਗੀਤਾ ਅਤੇ ਕੁਰਾਨ ਸ਼ਰੀਫ ਦੀ ਜਾਮਨੀ ਵੇਖੀ। ਭਾਵੇਂ ਆਪ ਜਾਣਦੇ ਸਨ ਕਿ ਇਹ ਇਕ ਛਲ ਹੈ ਪਰ ਧਰਮ ਗ੍ਰੰਥਾਂ ਦਾ ਸਤਿਕਾਰ ਕਾਇਮ ਰਖਣਾ ਭੀ ਆਪ ਦਾ ਫਰਜ਼ ਸੀ। ਆਪ ਨੇ ਕਿਹਾ ਕਿ ਜੇਕਰ ਅਸੀਂ ਇਨ੍ਹਾਂ ਦਾ ਆਦਰ ਨਹੀਂ ਕਰਾਂਗੇ ਤਾਂ ਕੌਣ ਕਰੇਗਾ? ਇਹ ਸਭ ਕੁਝ ਜਾਣਦੇ ਹੋਏ ਵੀ ਕਿ ਇਨ੍ਹਾਂ ਨੇ ਕਸਮਾਂ ਤੋੜਨੀਆਂ ਹਨ, ਗੁਰੂ ਮਹਾਰਾਜ ਜੀ ਨੇ ਕਿਲਾ ਛੱਡ ਦਿਤਾ। ਸਰਸੇ ਦੇ ਅੰਦਰ ਸਭ ਕੁਝ ਤਬਾਹ ਹੋ ਗਿਆ, ਕੇਵਲ ਚਾਲੀ ਸਿੰਘ ਬਚੇ ਸਨ। ਚਮਕੌਰ ਸਾਹਿਬ ਆ ਕੇ ਉਨ੍ਹਾਂ ਦਾ ਵੀ ਸਾਥ ਛੁੱਟ ਗਿਆ। ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਗਏ ਅਤੇ ਆਪ ਜੀ ਇਕੱਲੇ ਹੀ ਰਹਿ ਗਏ। ਅਖੀਰ ਆਪ ਖਿਦਰਾਣੇ ਦੀ ਢਾਬ ਪਾਸ ਉਹ ਪਹੁੰਚੇ, ਉਥੇ ਘਮਸਾਨ ਦਾ ਯੁੱਧ ਹੋਇਆ ਤੇ ਉਹ ਚਾਲੀ ਸਿੰਘ ਵੀ ਆ ਰਹੇ ਅਤੇ ਉਨ੍ਹਾਂ ਨੇ ਉਸ ਯੁੱਧ ਵਿਚ ਸ਼ਹੀਦੀਆਂ ਦਿਤੀਆਂ। ਮਹਾਰਾਜ ਯੁੱਧ ਖੇਤਰ ਵਿਚ ਆਪਣੇ ਸਿੰਘਾਂ ਦੇ ਮੁੱਖ ਆਪਣੇ ਰੁਮਾਲ ਨਾਲ ਸਾਫ ਕਰਦੇ ਹਨ ਤੇ ਕਿਸੇ ਨੂੰ ਪੰਜ ਹਜ਼ਾਰੀ, ਕਿਸੇ ਨੂੰ ਦਸ ਹਜ਼ਾਰੀ, ਕਿਸੇ ਨੂੰ ਪੰਜਾਹ ਹਜ਼ਾਰੀ ਦਾ ਵਰ ਦਿੰਦੇ ਜਾ ਰਹੇ ਹਨ ਅਤੇ ਨਾਲ ਦੀ ਨਾਲ ਦੇਖ ਰਹੇ ਹਨ ਕਿ ਕਿਸੇ ਵਿਚ ਜਾਨ ਹੈ, ਕੋਈ ਤਾਂ ਅੱਖਾਂ ਖੋਲ੍ਹ ਕੇ ਮੇਰਾ ਪਿਆਰਾ ਗੁਰਸਿੱਖ ਕੁਝ ਦੱਸੇ ਤਾਂ ਸਹੀ। ਅਖੀਰ ਭਾਈ ਮਹਾਂ ਸਿੰਘ ਪਾਸ ਜਦੋਂ ਮਹਾਰਾਜ ਪਹੁੰਚੇ, ਦੇਖਿਆ ਉਸ ਦੇ ਸੁਆਸ ਚਲ ਰਹੇ ਹਨ, ਮੂੰਹ ਵਿਚ ਜਲ ਪਾਇਆ, ਨੇਤਰਾਂ ਤੇ ਜਲ ਪਾਇਆ, ਮਹਾਰਾਜ ਨੇ ਨਿੱਘ ਦਿਤਾ, ਖੂਨ ਦੇ ਨਾਲ ਲੱਥ ਪੱਥ ਹੋਏ ਮਹਾਂ ਸਿੰਘ ਦਾ ਸੀਸ ਆਪਣੀ ਗੋਦੀ ਦੇ ਵਿਚ ਰੱਖ ਲਿਆ।

ਜਦੋਂ ਮਹਾਂ ਸਿੰਘ ਦੇ ਨੇਤਰ ਖੋਲ੍ਹੇ ਤਾਂ ਕੀ ਵੇਖਦਾ ਹੈ ਕਿ ਗੁਰੂ ਕਲਗੀਧਰ ਪਾਤਸ਼ਾਹ, ਮੇਰਾ ਸੀਸ ਆਪਣੀ ਗੋਦ ਵਿਚ ਰੱਖੀ ਬੈਠੇ ਹਨ, ਉਹ ਵੀ ਮੇਰੇ ਵਰਗੇ ਦੇ ਪਾਸ ਜਿਹੜਾ ਬੇਦਾਵਾ ਦੇਣ ਵਿਚ ਸਭ ਤੋਂ ਅੱਗੇ ਸੀ। ਐਡਾ ਦਿਆਲੂ ਪਾਤਸ਼ਾਹ! ਮੇਰਾ ਸਤਿਗੁਰੂ! ਜਿਸ ਨੇ ਮੇਰੇ ਔਗੁਣ ਨਹੀਂ ਵੀਚਾਰੇ ਉਸਦੇ ਅੱਖਾਂ ਵਿਚ ਪਛਤਾਵੇ ਦੇ ਹੰਝੂ ਵਹਿ ਰਹੇ ਹਨ। ਮਹਾਰਾਜ ਕਹਿਣ ਲੱਗੇ, "ਭਾਈ! ਮਹਾਂ ਸਿੰਘ ਅਸੀਂ ਤੇਰੇ ਉਪਰ ਬਹੁਤ ਪ੍ਰਸੰਨ ਹਾਂ, ਮੰਗ ਜੋ ਮੰਗਣਾ ਹੈ। ਕਹਿਣ ਲੱਗਿਆ, "ਅਸੀਂ ਤਾਂ ਗੁਨਾਹਗਾਰ ਹਾਂ, ਤੁਸੀਂ ਸਾਡੇ ਗੁਨਾਹਗਾਰਾਂ ਤੇ ਵੀ ਪ੍ਰਸੰਨ ਹੋ ਗਏ ਹੋ, ਧੰਨ ਹੋ ਪਾਤਸ਼ਾਹ!" "ਆਪ ਨੇ ਫੁਰਮਾਇਆ, "ਮਹਾਂਸਿੰਘਾ! ਦੁਨੀਆਂ ਨੂੰ ਪਤਾ ਨਹੀਂ, ਦੁਨੀਆਂ ਪਿਆਰ ਦੇ ਮਾਮਲੇ ਵਿਚ ਭੁੱਲੀ ਹੋਈ ਹੈ, ਕੋਈ ਕਹਿੰਦਾ ਹੈ ਮੇਰੀ ਮਾਂ ਮੈਨੂੰ ਜ਼ਿਆਦਾ ਪਿਆਰ ਕਰਦੀ ਹੈ, ਕੋਈ ਕਹਿੰਦਾ ਹੈ ਮੇਰਾ ਪਿਓ ਕਰਦੈ, ਕੋਈ ਕਹਿੰਦੈ ਮੇਰੀ ਪਤਨੀ ਕਰਦੀ ਹੈ, ਕੋਈ ਪਤਨੀ ਕਹਿੰਦੀ ਹੈ ਕਿ ਮੇਰਾ ਪਤੀ ਮੈਨੂੰ ਪਿਆਰ ਕਰਦੈ ਪਰ ਸੰਸਾਰ ਨੂੰ ਪਤਾ ਨਹੀਂ ਹੈ ਕਿ ਦੁਨੀਆਂ ਵਿਚ ਅਸਲੀ ਪਿਆਰ ਤਾਂ ਸੰਤ ਤੇ ਗੁਰੂ ਕਰਿਆ ਕਰਦੇ ਹਨ ਅਤੇ ਗੁਰੂ ਦਾ ਪਿਆਰ ਸਭ ਪਿਆਰਾਂ ਤੋਂ ਵੱਡਾ ਤੇ ਸ੍ਰੇਸ਼ਟ ਹੋਇਆ ਕਰਦਾ ਹੈ। ਗੁਰੂ ਬਖਸ਼ ਦਿੰਦੈ, ਫੇਰ ਬਖਸ਼ ਦਿੰਦੈ, ਗੁੱਸੇ ਨਹੀਂ ਹੋਇਆ ਕਰਦਾ।" ਕਹਿਣ ਲੱਗੇ, "ਮਹਾਂਸਿੰਘ! ਤੈਨੂੰ ਪਤਾ ਨਹੀਂ ਕਿ ਮੈਂ ਆਪਣੇ ਸਿੰਘਾਂ ਨੂੰ ਕਿੰਨਾ ਪਿਆਰ ਕਰਦਾ ਹਾਂ।" ਮਹਾਂਸਿੰਘ ਕਹਿਣ ਲੱਗਿਆ, "ਪਾਤਸ਼ਾਹ! ਤਾਂ ਕ੍ਰਿਪਾ ਕਰੋ ਉਹ ਬੇਦਾਵਾ ਪਾੜ ਦਿਓ ਜਿਹੜਾ ਅਸੀਂ ਆਪ ਨੂੰ ਦੇ ਕੇ ਆਏ ਸੀ।" ਕਹਿਣ ਲੱਗੇ, "ਮਹਾਂ ਸਿੰਘ! ਅਨੰਦਪੁਰ ਸਾਹਿਬ ਵਿਚ ਸਭ ਕੁਝ ਰਹਿ ਗਿਆ, ਕੋਈ ਚੀਜ਼ ਨਹੀਂ ਲਿਆਂਦੀ, ਕੋਈ ਪੁਸਤਕ ਨਹੀਂ ਲਿਆਂਦੀ, ਬੱਚਿਆਂ ਨੂੰ ਨਾਲ ਨਹੀਂ ਲਿਆਂਦਾ, ਪਰ ਮੈਨੂੰ ਉਡੀਕ ਸੀ ਕਿ ਕਿਤੇ ਮੇਰੇ ਸਿੰਘ ਭੁੱਲੇ ਹੋਏ ਆ ਕੇ ਮੈਨੂੰ ਇਹ ਨਾ ਕਹਿ ਦੇਣ ਪਾਤਸ਼ਾਹ, ਬਖਸ਼ ਦਿਓ, ਇਸ ਲਈ ਆਹ ਦੇਖ ਕਮਰਕਸੇ ਦੇ ਅੰਦਰ ਆਹ ਤੁਹਾਡਾ ਕਾਗਜ਼ ਮੈਂ ਸਾਂਭ ਕੇ ਲਿਆਂਦਾ ਹੈ। ਆਹ ਦੇਖ! ਇਹੋ ਉਹ ਕਾਗਜ਼ ਹੈ ਨਾ, ਜਿਸਤੇ ਤੁਹਾਡੇ ਦਸਤਖਤ ਤੇ ਅਗੂੰਠੇ ਲੱਗੇ ਹੋਏ ਹਨ?" ਕਹਿਣ ਲੱਗਾ, "ਪਾਤਸ਼ਾਹ! ਇਹੀ ਹੈ। ਮਹਾਰਾਜ ਜੀ ਦੇ ਨੇਤਰਾਂ ਵਿਚੋਂ ਪਿਆਰ ਦਾ ਜਲ ਵਹਿ ਰਿਹਾ ਹੈ ਤੇ ਗਰਮ ਗਰਮ ਟੇਪੇ ਮਹਾਂ ਸਿੰਘ ਦੇ ਚਿਹਰੇ ਤੇ ਪੈ ਰਹੇ ਹਨ।" ਕਹਿਣ ਲੱਗੇ, "ਮਹਾਂ ਸਿੰਘਾ! ਤੂੰ ਟੁੱਟੀ ਗੰਢ ਲਈ ਹੈ, ਤੂੰ ਆਪ ਹੀ ਨਹੀਂ ਬਖਸ਼ਿਆ ਗਿਆ ਸਗੋਂ ਤੂੰ ਅੱਗੇ ਤੋਂ ਮੇਰੇ ਗੁਰਸਿੱਖਾਂ ਨੂੰ ਜੁਗਤੀ ਦਸ ਦਿਤੀ ਹੈ ਕਿ ਜੇਕਰ ਟੁੱਟ ਜਾਓ ਤਾਂ ਫੇਰ ਪੰਜ ਪਿਆਰਿਆਂ ਦੇ ਪੇਸ਼ ਹੋ ਕੇ ਭੁੱਲ ਬਖਸ਼ਾ ਲਵੋ ਤੇ ਆਪਣਾ ਗੁਨਾਹ ਤੇ ਗਲਤੀ ਕਬੂਲ ਕਰਕੇ ਮਾਫੀ ਮੰਗ ਲਵੋ ਕਿ ਮੈਥੋਂ ਭੁੱਲ ਹੋ ਗਈ ਅਤੇ ਬਖਸ਼ਿਆ ਜਾਵੇਂਗਾ। ਆਹ ਅਕਾਲ ਤਖਤ ਤੇ ਬਖਸ਼ ਲਏ ਜਾਂਦੇ ਹਨ, ਸਜ਼ਾ ਲਗਾ ਦਿੰਦੇ ਨੇ ਕਿ ਜਪੁਜੀ ਸਾਹਿਬ ਦੇ ਪਾਠ ਕਰੀਂ, ਸੇਵਾ ਕਰੀਂ, ਬਖਸ਼ੀ ਜਾ ਰਹੇ ਹਨ।

ਮਹਾਤਮਾ ਕਹਿਣ ਲੱਗੇ, "ਅਜਾਮਲ! ਕੋਈ ਗੱਲ ਨਹੀਂ, ਬੇਟਾ! ਤੇਰੇ ਪਾਪ ਮੇਰੇ ਚੇਤੇ ਨਹੀਂ, ਤੇਰਾ ਪਿਆਰ ਮੇਰੇ ਯਾਦ ਹੈ ਇਹ ਕੰਮ ਤੂੰ ਹੁਣ ਬੰਦ ਕਰ ਦੇ। ਹੁਣ ਭਜਨ ਕਰ ਲਵੇਂਗਾ? ਕਹਿਣ ਲੱਗਾ, "ਨਹੀਂ ਮਹਾਰਾਜ! ਮੇਰੀ ਬਿਰਤੀ ਤਮੋ ਗੁਣ ਨਾਲ ਭਰ ਗਈ ਹੈ ਅਤੇ ਪਾਪ ਵਿਚ ਪਰਵਿਰਤ ਹੋਣ ਕਰਕੇ ਹੁਣ ਭਜਨ ਨਹੀਂ ਹੋਣਾ। ਕਹਿਣ ਲੱਗੇ, "ਹੁਣ ਤੈਨੂੰ ਇਕ ਜੁਗਤ ਦਸਦੇ ਹਾਂ ਕਿ ਹੁਣ ਤੇਰੇ ਇਕ ਸਤਵਾਂ ਪੁੱਤਰ ਹੋਵੇਗਾ ਉਸ ਨੂੰ ਸਾਡੇ ਪਾਸ ਲੈ ਕੇ ਆਵੀਂ।"

***ਛਿਅ ਪੁਤ ਜਾਏ ਵੇਸੁਆ ਪਾਪਾਂ ਦੇ ਫਲ ਇਛੇ ਲਹਿਆ।***
***ਪੁਤੁ ਉਪੰਨਾਂ ਸਤਵਾਂ ਨਾਉ ਧਰਣ ਨੋ ਚਿਤਿ ਉਮਹਿਆ।***

***ਭਾਈ ਗੁਰਦਾਸ ਜੀ, ਵਾਰ 10/20***

ਪੁੱਤਰ ਹੋ ਗਿਆ, ਮਨ ਵਿਚ ਸੋਚਿਆ ਹੁਣ ਇਸ ਨੂੰ ਮਹਾਂਪੁਰਸ਼ਾਂ ਪਾਸ ਲੈ ਜਾਵਾਂ ਅਤੇ ਉਹ ਕੋਈ ਸ਼ੁਭ ਨਾਉਂ ਰੱਖ ਦੇਣਗੇ। ਨੇੜਤਾ ਹੋ ਗਈ, ਮੇਰੇ ਪਾਪ ਉਨ੍ਹਾਂ ਨੇ ਗੌਲੇ ਨਹੀਂ ਹਨ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਸਾਡੇ ਪਾਸ ਲੈ ਕੇ ਆਵੀਂ। ਘਰਵਾਲੀ ਨੂੰ ਵੀ ਮਨਾ ਲਿਆ, ਬੱਚੇ ਨੂੰ ਗੋਦੀ ਵਿਚ ਲਿਆ ਤੇ ਪਹੁੰਚ ਗਿਆ ਤੇ ਬੱਚੇ ਨੂੰ ਮਹਾਂਪੁਰਸ਼ਾਂ ਦੇ ਚਰਨਾਂ ਤੇ ਰੱਖ ਦਿਤਾ। ਮਹਾਤਮਾ ਕਹਿਣ ਲੱਗੇ, "ਕੌਣ ਹੈ?" ਕਹਿੰਦਾ, "ਮੈਂ ਮਹਾਰਾਜ! ਅਜਾਮਲ ਪਾਪੀ।" ਮਹਾਂਪੁਰਸ਼ ਕਹਿਣ ਲੱਗੇ ਕਿ ਭਾਈ! ਤੂੰ ਅਜੇ ਵੀ ਆਪਣੇ ਆਪ ਨੂੰ ਪਾਪੀ ਕਹੀ ਜਾ ਰਿਹਾ ਹੈਂ। ਜਦ ਤੂੰ ਗੁਰੂ ਦੁਆਰ ਤੇ ਆ ਹੀ ਗਿਆ ਤਾਂ ਇਸ ਪਾਪ ਨੂੰ ਭੁਲਾ ਦੇ ਕਿਉਂਕਿ ਪਾਪੀ ਇਸ ਦਰਬਾਰ ਵਿਚ ਨਹੀਂ ਆਇਆ ਕਰਦੇ। ਇਥੇ ਕੇਵਲ ਉਹ ਆਉਂਦੇ ਹਨ ਜਿਨ੍ਹਾਂ ਦੇ ਪੁੰਨ ਵਧੇ ਹੋਏ ਹੋਣ।" ਪੁਛਿਆ, ਕਿਵੇਂ ਆਇਐਂ ਭਾਈ?" ਕਹਿਣ ਲੱਗਾ, "ਮਹਾਰਾਜ! ਪਾਪ ਦਾ ਸਤਵਾਂ ਫਲ ਲੈ ਕੇ ਆਇਆ ਹਾਂ।" ਕਹਿਣ ਲੱਗੇ, "ਅਸੀਂ ਇਸ ਦਾ ਜਿਹੜਾ ਨਾਉਂ ਰੱਖਾਂਗੇ ਇਸ ਨਾਉਂ ਨੂੰ ਬਾਰ-ਬਾਰ ਲਈ ਜਾਇਆ ਕਰੀਂ ਤੇ ਇਸ ਨੂੰ ਪਿਆਰ ਕਰੀਂ ਅਤੇ ਹੁਣ ਅਸੀਂ ਇਸ ਦਾ ਨਾਉਂ ਨਰਾਇਣ ਰਖਦੇ ਹਾਂ।

***ਧਾਰਨਾ - ਰਖਤਾ ਨਾਉ ਨਾਰਾਇਣ, ਗੁਰਮੁਖ ਪਿਆਰ ਨੇ।***

***ਗੁਰੂ ਦੁਆਰੈ ਜਾਇਕੈ ਗੁਰਮੁਖਿ ਨਾਉ ਨਰਾਇਣੁ ਕਹਿਆ।***

***ਭਾਈ ਗੁਰਦਾਸ ਜੀ, ਵਾਰ 10/20***

ਅਸੀਂ ਇਸ ਦਾ ਨਾਉਂ ਨਾਰਾਇਣ ਰੱਖ ਦਿਤਾ, ਹੁਣ ਤੂੰ ਨਰਾਇਣ ਨਰਾਇਣ ਕਹਿ ਕੇ ਪਿਆਰ ਨਾਲ ਇਸ ਨੂੰ ਬੁਲਾਇਆ ਕਰੀਂ। ਕਹਿਣ ਲੱਗਾ, "ਠੀਕ ਹੈ ਮਹਾਰਾਜ! ਬਚਨ ਮੰਨ ਲਿਆ।"

***ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ॥ ਅੰਗ - 747***

ਬਚਨ 'ਚ ਭੇਦ ਹੋਇਆ ਕਰਦਾ ਹੈ, ਸੋ ਦਿਨ ਰਾਤ ਨਾਰਾਇਣ ਨਾਰਾਇਣ ਕਰਦਾ ਰਹਿੰਦਾ ਹੈ। ਬੱਚਾ ਵੱਡਾ ਹੁੰਦਾ ਚਲਿਆ ਗਿਆ, ਸਾਰੇ ਹੈਰਾਨ ਹੁੰਦੇ ਨੇ ਕਿ ਛੋਟੇ ਮੁੰਡੇ ਦਾ ਹੀ ਨਾਉਂ ਲਈ ਜਾਂਦੈ, ਨਰਾਇਣ ਨਰਾਇਣ। ਨਾਮ ਦੇ ਵਿਚ ਇਹ ਖਾਸੀਅਤ ਹੁੰਦੀ ਹੈ ਕਿ ਪਹਿਲਾਂ ਤਾਂ ਇਹ ਜਪਣਾ ਔਖਾ ਹੁੰਦਾ ਹੈ, ਜਦੋਂ ਦ੍ਰਿੜ੍ਹ ਹੋ ਜਾਵੇ ਤੇ ਜੇ ਫੇਰ ਉਹ ਨਾ ਜਪੇ ਤਾਂ ਐਸ ਤਰ੍ਹਾਂ ਲੱਗਿਆ ਕਰਦਾ ਹੈ ਕਿ ਮੈਨੂੰ ਕੁਝ ਘਾਟਾ ਪੈ ਗਿਆ। ਸੋ ਹਰ ਵਕਤ ਆਪਣੇ ਆਪ ਸੁਤੇ ਸਿੱਧ ਨਾਮ ਜਪ ਹੁੰਦਾ ਹੈ ਅਤੇ ਇਸ ਨੂੰ ਲਿਵ ਕਹਿੰਦੇ ਹਨ। ਸੋ ਉਸ ਬੱਚੇ ਦੇ ਨਾਮ ਨਾਲ ਉਸ ਦੀ ਲਿਵ ਲਗ ਗਈ। ਹਰ ਵਕਤ ਨਰਾਇਣ ਨਰਾਇਣ ਕਰਦਾ ਰਹਿੰਦਾ ਹੈ। ਅਖੀਰ ਸਾਧਸੰਗਤ ਜੀ! ਉਹ ਸਮਾਂ ਆ ਗਿਆ ਜੋ ਆਪਾਂ ਸਾਰਿਆਂ ਉਤੇ ਆਉਣਾ ਹੈ, ਉਸ ਨੂੰ ਮੌਤ ਦਾ ਫਲ ਕਹਿੰਦੇ ਹਨ ਅਤੇ ਉਹ ਸਭ ਨੂੰ ਖਾਣਾ ਪੈਂਦਾ ਹੈ। ਕੋਈ ਸੰਸਾਰ ਤੇ ਐਸਾ ਨਹੀਂ ਆਇਆ ਜਿਸ ਨੂੰ ਮੌਤ ਦਾ ਫਲ ਨਾ ਚਖਣਾ ਪੈਂਦਾ ਹੋਵੇ। ਕਿਸੇ ਨੂੰ ਇਹ ਕੌੜਾ ਲਗਣੈ, ਕਿਸੇ ਨੂੰ ਖੱਟਾ ਲਗਣੈ ਤੇ ਕਿਸੇ ਨੂੰ ਇਹ ਮਿੱਠਾ ਲਗਣੈ ਜਿਨ੍ਹਾਂ ਨੇ ਬੰਦਗੀ ਕੀਤੀ ਹੈ, ਨਾਮ ਜਪਿਐ ਉਨ੍ਹਾਂ ਨੂੰ ਮੌਤ ਦਾ ਡਰ ਨਹੀਂ ਹੁੰਦਾ। ਉਹ ਤਾਂ ਪਿਆਰ ਨਾਲ ਇਸ ਦਿਨ ਦੀ ਉਡੀਕ ਕਰਦੇ ਹਨ -

***ਕਬੀਰ ਜਿਸੁ ਮਰਨੇ ਤੇ ਜਗ ਡਰੈ ਮੇਰੈ ਮਨਿ ਆਨੰਦੁ॥***
***ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥ ਅੰਗ - 1365***

ਜਿਨ੍ਹਾਂ ਨੇ ਜਨਮ ਬਰਬਾਦ ਕਰ ਦਿਤਾ ਉਨ੍ਹਾਂ ਨੂੰ ਕੌੜਾ ਲਗਦਾ ਹੈ। ਉਹ ਰੋਣਗੇ ਅਤੇ ਔਖੇ ਹੋਣਗੇ। ਉਸ ਵੇਲੇ ਕੀ ਹੋਇਆ, ਜਮਦੂਤ ਆ ਗਏ, ਸਾਮ੍ਹਣੇ ਆ ਕੇ ਖੜ੍ਹੇ ਹੋ ਗਏ ਆ ਕੇ ਫੜ ਲਿਆ ਅਤੇ ਉਨ੍ਹਾਂ ਨੂੰ ਦੇਖ ਕੇ ਡਰ ਗਿਆ।

***ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ।***

***ਭਾਈ ਗੁਰਦਾਸ ਜੀ, ਵਾਰ 10/20***

ਡਰ ਕੇ ਪੁੱਤਰ ਨਰਾਇਣ! ਕਹਿ ਕੇ ਹਾਕ ਮਾਰ ਦਿਤੀ ਪਰੰਤੂ ਇਹ ਕਹਿੰਦੇ ਕਹਿੰਦੇ ਉਸ ਦਾ ਮਨ ਅਸਲੀ ਨਰਾਇਣ ਪ੍ਰਮੇਸ਼ਰ ਵਲ ਚਲਾ ਗਿਆ ਅਤੇ ਆਖਰੀ ਅੱਧੇ ਸਾਹ ਵਿਚ ਕਹਿ ਦਿਤਾ, 'ਹੇ ਨਰਾਇਣ'। ਐਨਾ ਕਹਿੰਦੀ ਸਾਰ ਉਸ ਦੇ ਪ੍ਰਾਣ ਛੁਟ ਗਏ। ਨਤੀਜਾ ਕੀ ਹੋਇਆ ਕਿ ਪ੍ਰਮੇਸ਼ਰ ਨੂੰ ਆਪਣੇ ਨਾਮ ਦੀ ਲਾਜ ਆ ਗਈ ਕਿ ਉਸ ਮਨੁੱਖ ਨੇ ਮੇਰਾ ਨਾਮ ਲਿਆ ਹੈ। ਇਹ ਤਾਂ ਮਨੁੱਖ ਹੈ, ਮੇਰਾ ਨਾਮ ਤਾਂ ਜੇ ਕਿਸੇ ਜਾਨਵਰ, ਪਸ਼ੂ, ਪੰਛੀ ਨੇ ਵੀ ਲਿਆ ਹੈ ਤਾਂ ਮੈਂ ਉਸ ਦੀ ਵੀ ਰਾਖੀ ਕੀਤੀ ਹੈ।

***ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥***
***ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਛੂਟਾ॥ ਅੰਗ - 632***

ਹਾਥੀ ਤੰਦੂਏ ਨੇ ਫੜ ਲਿਆ ਤੇ ਡੁਬਣ ਲੱਗੇ ਨੇ ਰਾਮ ਕਹਿ ਦਿਤਾ ਤੇ ਉਸ ਵੇਲੇ ਪ੍ਰਮੇਸ਼ਰ ਨੇ ਆ ਕੇ ਰੱਖਿਆ ਕੀਤੀ। ਇਸੇ ਤਰ੍ਹਾਂ ਅਜਾਮਲ ਦੀ ਸਹਾਇਤਾ ਕੀਤੀ। ਉਸ ਵੇਲੇ ਦੇਵਗਨ, ਹਰਿ ਜਨ ਬਿਬਾਨ ਲੈ ਕੇ ਆ ਗਏ ਤੇ

ਵਿਚ ਪੈ ਗਏ ਕਿ ਇਹ ਰਾਜੇ ਦੇ ਸਵਾਲ ਦਾ ਜਵਾਬ ਜ਼ਰੂਰ ਦੇਵੇਗਾ।

ਅਸ਼ਟਾਵਕਰ ਕਹਿਣ ਲੱਗਿਆ, "ਰਾਜਨ! ਸਵਾਲ ਕਰੋ ਤਾਂ ਕਿ ਭਰੀ ਸਭਾ ਵਿਚ ਮੈਂ ਆਪ ਦੇ ਸ਼ੰਕੇ ਦੀ ਨਵਿਰਤੀ ਕਰਾਂ।" ਕਹਿਣ ਲੱਗਿਆ, "ਮਹਾਂਪੁਰਸ਼ੋ! ਸਵਾਲ ਇਹ ਹੈ ਕਿ ਇਹ ਸੱਚਾ ਹੈ ਕਿ ਉਹ ਸੱਚਾ ਹੈ?" ਕਹਿਣ ਲੱਗਿਆ ਜਿਵੇਂ ਤੂੰ ਸਵਾਲ ਕੀਤਾ ਹੈ, ਮੈਂ ਤੇਰੇ ਵਾਂਗ ਜਵਾਬ ਦੇ ਰਿਹਾ ਹਾਂ ਕਿ ਇਹ ਵੀ ਝੂਠਾ ਹੈ ਤੇ ਉਹ ਵੀ ਝੂਠਾ ਹੈ। ਜੇਕਰ ਖੋਲ੍ਹ ਕੇ ਪੁਛਣਾ ਚਾਹੁੰਦਾ ਹੈਂ ਤਾਂ ਮੈਂ ਖੋਲ੍ਹ ਕੇ ਦੱਸ ਦਿਆਂ। ਸਾਰੀ ਸਭਾ 'ਚੋਂ ਆਵਾਜ਼ ਆਈ ਕਿ ਮਹਾਰਾਜ! ਖੋਲ੍ਹ ਕੇ ਦੱਸੋ ਤਾਂ ਕਿ ਸਾਨੂੰ ਵੀ ਪਤਾ ਲੱਗ ਜਾਵੇ। ਅਸ਼ਟਾਵਕਰ ਕਹਿਣ ਲੱਗਾ ਕਿ ਹੇ ਸਭਾ ਜਨੋ! ਇਸ ਰਾਜੇ ਨੂੰ ਕੋਈ ਭਿਆਨਕ ਸੁਪਨਾ ਆਇਆ ਹੈ ਅਤੇ ਉਸ ਸੁਪਨੇ ਵਿਚ ਇਸ ਨੇ ਆਪਣੀ ਬਹੁਤ ਦੁਰਗਤੀ ਦੇਖੀ ਹੈ ਅਤੇ ਸ਼ਰਮ ਦਾ ਮਾਰਿਆ ਤੁਹਾਨੂੰ ਦੱਸਣ ਤੋਂ ਅਸਮਰਥ ਸੀ। ਜੇਕਰ ਇਹ ਦੱਸ ਦਿੰਦਾ ਤਾਂ ਇਹ ਗੱਲ ਨਾ ਹੁੰਦੀ ਤੇ ਇਹ ਤਕਲੀਫ ਨਾ ਪਾਉਂਦਾ। ਇਸ ਨੂੰ ਉਸ ਸੁਪਨੇ ਦਾ ਐਨਾ ਅਧਿਆਸ ਹੋ ਗਿਆ ਤੇ ਪੱਕ ਗਿਆ ਜਿਵੇਂ ਕਿ ਸਾਨੂੰ ਪੱਕ ਗਿਆ ਕਿਉਂਕਿ ਅਸੀਂ ਮੰਨਣ ਨੂੰ ਤਿਆਰ ਨਹੀਂ ਕਿ ਅਸੀ ਆਤਮਾ ਹਾਂ; ਅਸੀਂ ਆਪਣੇ ਆਪ ਨੂੰ ਸਰੀਰ ਸਮਝਦੇ ਹਾਂ ਅਤੇ ਸਾਡਾ ਅਧਿਆਸ ਵੀ ਇਵੇਂ ਹੀ ਪੱਕਿਆ ਹੋਇਆ ਹੈ। ਸਾਰੀ ਜ਼ਿੰਦਗੀ ਭਜਨ ਕਰੀ ਜਾਵੋ, ਸਾਰੀ ਜ਼ਿੰਦਗੀ ਦਾਨ ਕਰੀ ਜਾਵੋ, ਸਾਰੀ ਜ਼ਿੰਦਗੀ ਪਾਠ ਕਰਦੇ ਰਹੋ, ਇਹ ਨਿਸ਼ਚਾ ਪੱਕਾ ਨਹੀਂ ਹੁੰਦਾ ਕਿ ਮੈਂ ਆਤਮਾ ਹਾਂ ਅਤੇ ਇਸ ਦੇ ਉਲਟ ਇਹ ਨਿਸ਼ਚਾ ਬਣਿਆ ਰਹਿੰਦਾ ਹੈ ਕਿ ਮੈਂ ਸਰੀਰ ਹਾਂ। ਸਰੀਰ ਦੇ ਵਿਚ ਹੀ ਫਸਿਆ ਰਹਿੰਦਾ ਹੈ ਤੇ ਇਸ ਨੂੰ ਬੇਅੰਤ ਚਿਰ ਤੋਂ ਅਧਿਆਸ ਹੋ ਗਿਆ ਤੇ ਇਹ ਅਧਿਆਸ ਪੱਕਾ ਹੋਣ ਕਰਕੇ ਸਾਨੂੰ ਪਤਾ ਨਹੀਂ ਲਗਦਾ ਕਿ ਅਸੀਂ ਕੌਣ ਹਾਂ। ਅਸੀਂ ਜਿਹੜਾ ਕੁਝ ਹੈਗੇ, ਉਹੀ ਆਪਣੇ ਆਪ ਨੂੰ ਸਮਝਦੇ ਹਾਂ। ਜਿਹੜਾ ਥੋੜ੍ਹਾ ਜਿਹਾ ਸਮਝਦਾਰ ਹੋਵੇਗਾ, ਉਹ ਸਮਝੇਗਾ ਕਿ ਮੈਂ ਸੂਖਸ਼ਮ ਸਰੀਰ ਹਾਂ; ਜਿਹੜਾ ਥੋੜ੍ਹਾ ਹੋਰ ਅਕਲ ਵਾਲਾ ਹੋਵੇਗਾ, ਉਹ ਕਹੇਗਾ ਕਿ ਮੈਂ ਕਾਰਨ ਸਰੀਰ ਹਾਂ ਲੇਕਿਨ ਪਤਾ ਨਹੀਂ ਲਗਦਾ ਕਿਉਂਕਿ ਮਾਇਆ ਦਾ ਅਸਰ ਪੈ ਗਿਆ। ਅਸ਼ਟਾਵਕਰ ਕਹਿਣ ਲੱਗੇ, "ਮਹਾਂਪੁਰਸ਼ੋ! ਇਸ ਨੂੰ ਅਧਿਆਸ ਹੋ ਗਿਆ ਸੀ, ਮਾਇਆ ਪਈ ਸੀ ਤੇ ਹੁਣ ਲਹਿ ਗਈ ਹੈ।" ਰਾਜੇ ਜਨਕ ਨੂੰ ਪੁਛਿਆ ਕਿ ਹੁਣ ਸ਼ਾਂਤੀ ਆਈ? ਕਹਿਣ ਲੱਗਿਆ, "ਹਾਂ ਮਹਾਰਾਜ।" ਕਹਿਣ ਲੱਗੇ, "ਇਹ ਸੰਸਾਰ ਵੀ ਝੂਠਾ ਤੇ ਜਿਹੜਾ ਤੈਨੂੰ ਸੁਪਨਾ ਆਇਆ, ਉਹ ਵੀ ਝੂਠਾ ਹੈ ਅਤੇ ਸਖੋਪਤ ਜਿਹੜੀ ਨੀਂਦ ਆਉਂਦੀ ਹੈ ਉਹ ਵੀ ਝੂਠ ਹੈ। ਇਹ ਤਿੰਨੇ ਅਵਸਥਾ ਝੂਠੀਆਂ ਹਨ। ਕੇਵਲ ਤੁਰੀਆ ਅਵਸਥਾ ਸੱਚੀ ਹੁੰਦੀ ਹੈ।

ਰਾਜੇ ਜਨਕ ਨੇ ਚਰਨਾਂ ਤੇ ਨਮਸਕਾਰ ਕੀਤੀ, ਕਹਿਣ ਲੱਗਿਆ ਕਿ ਮਹਾਰਾਜ! ਮੈਨੂੰ ਹੁਣ ਗਿਆਨ ਵੀ ਕਰਵਾ ਦਿਓ। ਕਹਿਣ ਲੱਗੇ, "ਗਿਆਨ ਲੈਣ ਲਈ ਕੁਝ ਅਰਪਣ ਕਰਨਾ ਪਵੇਗਾ।"

"ਕੀ ਅਰਪਣ ਕਰਾਂ ਮਹਾਰਾਜ?"

ਕਹਿਣ ਲੱਗੇ, ਰਾਜਨ! ਭਾਵੇਂ ਤਨ ਦੇ ਦੇ, ਜਾਂ ਧਨ ਦੇ ਦੇ ਜਾਂ ਜਿਹੜਾ ਇਸ ਦੇ ਅੰਦਰ ਕੂੜ ਕਬਾੜ ਹੈ ਜਿਸ ਨੂੰ ਮਨ ਕਹਿੰਦੇ ਹਨ, ਉਹ ਦੇ ਦੇ।" ਰਾਜਾ ਰਾਣੀ ਨੂੰ ਪੁਛਣ ਚਲਾ ਗਿਆ ਤਾਂ ਉਸ ਨੇ ਕਿਹਾ ਕਿ ਨਾ ਤੁਸੀਂ ਤਨ ਦਿਓ ਤੇ ਨਾ ਤੁਸੀਂ ਧਨ ਦਿਓ ਕਿਉਂਕਿ ਜੇ ਤਨ ਦੇ ਦਿਤਾ ਤਾਂ ਰਾਜੇ ਹਰੀ ਚੰਦ ਵਾਂਗ ਹੋਵੇਗੀ, ਜੇ ਧਨ ਦੇ ਦਿਤਾ ਤਾਂ ਗਰੀਬ ਹੋ ਜਾਵਾਂਗੇ; ਇਸ ਨੂੰ ਇਸ ਸਰੀਰ ਵਿਚ ਜਿਹੜਾ ਮਨ ਹੈ ਉਹ ਦੇ ਦਿਓ। ਰਾਜਾ ਵਾਪਸ ਆ ਕੇ ਕਹਿਣ ਲੱਗਾ ਕਿ ਮਹਾਰਾਜ! ਇਸ ਸਰੀਰ ਵਿਚ ਜੋ ਕੁਝ ਹੈ ਉਹ ਤੁਸੀਂ ਲੈ ਲਵੋ। ਕਹਿਣ ਲੱਗੇ, "ਰਾਜਨ! ਤੈਨੂੰ ਪਤਾ ਵੀ ਹੈ ਤੇਰੇ ਸਰੀਰ ਵਿਚ ਕੀ ਕੁਝ ਹੈ?" ਕਹਿਣ ਲੱਗਿਆ, "ਮਹਾਰਾਜ ਤੁਸੀਂ ਕਿਰਪਾ ਕਰਕੇ ਆਪ ਦੱਸ ਦਿਓ।" ਕਹਿਣ ਲੱਗੇ, "ਸੁਣ ਰਾਜਨ! ਇਸ ਵਿਚ ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਪੰਜ ਪ੍ਰਾਣ ਹਨ। ਮਨ ਬੁੱਧ ਚਿਤ ਹੈ ਤੇ ਫੇਰ ਅਹੰਭਾਵ ਹੈ ਜੋ ਕਹਿੰਦਾ ਹੈ ਕਿ ਮੈਂ ਰਾਜਾ ਜਨਕ ਹਾਂ। ਇਹ ਸਾਰਾ ਅਰਪਨ ਕਰ ਸਕਦੈਂ?" ਕਹਿੰਦਾ, "ਮਹਾਰਾਜ! ਲੈ ਲਵੋ।" ਕਹਿੰਦੇ, "ਚੰਗਾ, ਚੂਲੀ ਛੱਡ ਦੇ ਕਿ ਅਰਪਨ ਕਰ ਦਿਤੇ।" ਘੋੜੇ ਤੇ ਚੜ੍ਹਨ ਦੀ ਸ਼ਰਤ ਰੱਖੀ ਹੋਈ ਸੀ ਕਿ ਘੋੜੇ ਦੀ ਰਕਾਬ ਤੇ ਪੈਰ ਰੱਖਣ ਤੋਂ ਚੜ੍ਹਨ ਤੱਕ ਦੇ ਸਮੇਂ ਵਿਚ ਗਿਆਨ ਹੋਣਾ ਚਾਹੀਦਾ ਹੈ। ਰਾਜਾ ਜਨਕ ਘੋੜੇ ਤੇ ਚੜ੍ਹਨ ਲੱਗਿਆ ਤਾਂ ਅਸ਼ਟਾਵਕਰ ਕਹਿਣ ਲੱਗਿਆ, "ਰਾਜਨ! ਘੋੜੇ ਤੇ ਕਿਉਂ ਚੜ੍ਹ ਰਿਹਾ ਹੈਂ? ਆਪਣਾ ਮਨ ਤੂੰ ਮੈਨੂੰ ਦਿਤਾ ਹੋਇਆ ਹੈ, ਇਹ ਮਨ ਤਾਂ ਮੇਰਾ ਹੋ ਗਿਆ, ਫੁਰਨਾ ਤੂੰ ਕਿਵੇਂ ਕਰ ਲਿਆ?" ਜੇ ਮਨ ਫੁਰਨਾ ਕਰੇ ਤਾਂ ਹੀ ਸਰੀਰ ਹਰਕਤ ਵਿਚ ਆਉਂਦਾ ਹੈ। ਰਾਜਾ ਜਨਕ ਉਥੇ ਹੀ ਖੜ੍ਹਾ ਰਿਹਾ। ਗੱਲ ਸਮਝ 'ਚ ਆ ਗਈ। ਐਨੇ ਨੂੰ ਇਕ ਪੰਡਤ ਆ ਗਿਆ, ਉਸ ਨੇ ਆ ਕੇ ਰਾਜੇ ਜਨਕ ਨੂੰ ਬਹੁਤ ਬੇਨਤੀਆਂ ਕੀਤੀਆਂ ਕਿ ਮਹਾਰਾਜ! ਸਾਡੇ ਡਾਕਾ ਪੈ ਗਿਆ, ਡਾਕੂ ਲੁੱਟ ਰਹੇ ਹਨ, ਸਾਨੂੰ ਮਾਰ ਰਹੇ ਹਨ। ਪੰਦਰਾਂ ਮਿੰਟ ਇਹ ਪੁਕਾਰਾਂ ਕਰਦਾ ਰਿਹਾ, ਰਾਜਾ ਜਨਕ ਟੱਸ ਤੋਂ ਮੱਸ ਨਾ ਹੋਇਆ। ਫੇਰ ਇਸ ਪੰਡਤ ਨੇ ਰਾਜੇ ਜਨਕ ਨੂੰ ਬਹੁਤ ਬੁਰਾ ਭਲਾ ਕਿਹਾ ਤੇ ਧਿਰਕਾਰਾਂ ਪਾਈਆਂ, ਫੇਰ ਵੀ ਇਹ ਨਾ ਬੋਲਿਆ। ਅਸ਼ਟਾਵਕਰ ਨੇ ਭਾਂਪ ਲਿਆ ਕਿ ਇਸ ਦੀ ਆਤਮ ਸਥਿਤੀ ਪਰਪੱਕ ਹੋ ਗਈ ਹੈ ਕਿਉਂਕਿ ਇਹ ਪੂਰਾ ਜਗਿਆਸੂ ਸੀ। ਅਧਿਕਾਰੀ ਪੁਰਸ਼ ਨੂੰ ਗਿਆਨ ਹੋਣ ਵਾਸਤੇ ਇਕ ਸਕਿੰਟ ਵੀ ਨਹੀਂ ਲਗਿਆ ਕਰਦਾ। ਜੇਕਰ ਅਧਿਕਾਰੀ ਨਾ ਹੋਵੇ ਤਾਂ

ਚੁਪ ਕਰ ਰਹਿਣਾ ਚਾਹੀਦਾ ਹੈ ਜਿਵੇਂ ਫੁਰਮਾਨ ਹੈ ਕਿ -

*ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ਹ॥*
*ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥* *ਅੰਗ - 1365*

ਜੇਕਰ ਮੁੱਲ ਦੇਣ ਵਾਲਾ ਹੀ ਨਹੀਂ ਤਾਂ ਗੱਲ ਕਿਵੇਂ ਕੀਤੀ ਜਾਵੇ? ਇਸ ਤਰ੍ਹਾਂ ਕਰਕੇ ਰਾਜੇ ਜਨਕ ਨੂੰ ਗਿਆਨ ਪ੍ਰਾਪਤ ਹੋ ਗਿਆ, ਅਵਸਥਾ ਪ੍ਰਾਪਤ ਹੋ ਗਈ ਤੇ ਇਕ ਰਸ ਬਿਰਤੀ ਹੋ ਗਈ। ਦੁਖ ਤੇ ਸੁਖ ਸਾਰੇ ਸਮਾਨ ਹੋ ਗਏ ਤੇ ਮਨ ਡੋਲਣ ਤੋਂ ਹਟ ਗਿਆ, ਸਹਿਜ ਅਵਸਥਾ ਵਿਚ ਆ ਗਿਆ ਤੇ ਸਹਿਜ ਸਮਾਧੀ ਲੱਗ ਗਈ। ਅਸ਼ਟਾਵਕਰ ਨੇ ਹਿਲਾਇਆ ਤੇ ਕਿਹਾ ਕਿ ਰਾਜਾ ਜਨਕ! ਆਹ ਤੇਰੀਆਂ ਚੀਜ਼ਾਂ ਤੈਨੂੰ ਮੈਂ ਵਾਪਸ ਦਿੰਦਾ ਹਾਂ। ਤੂੰ ਹੁਣ ਤਖਤ ਤੇ ਬੈਠ, ਰਾਜ ਕਾਜ ਕਰ ਤੇ ਇਨ੍ਹਾਂ ਤੋਂ ਕੰਮ ਲੈ। ਹੱਥਾਂ ਤੋਂ ਸ਼ੁਭ ਕੰਮ ਲਵੋ; ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਪੰਜੇ ਪ੍ਰਾਣ, ਮਨ ਚਿਤ ਬੁਧ ਤੇ ਅਹੰਭਾਵ, ਇਹ ਤੇਰੀਆਂ 19 ਚੀਜ਼ਾਂ ਮੈਂ ਵਾਪਸ ਕਰ ਰਿਹਾ ਹਾਂ। ਇਨ੍ਹਾਂ ਨੂੰ ਮੇਰੀਆਂ ਸਮਝ ਕੇ ਇਨ੍ਹਾਂ ਤੋਂ ਕੰਮ ਲਵੀਂ। ਸੋ ਰਾਜਾ ਜਨਕ ਨੂੰ ਇਹ ਅਵਸਥਾ ਪ੍ਰਾਪਤ ਹੋ ਗਈ ਜਿਸ ਦਾ ਜ਼ਿਕਰ ਗੁਰੂ ਨੌਵੇਂ ਪਾਤਸ਼ਾਹ ਮਹਾਰਾਜ ਕਰਦੇ ਹਨ -

*ਜੋ ਨਰ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ॥* *ਅੰਗ - 633*

ਜਿਹੜਾ ਐਸੀ ਅਵਸਥਾ ਵਾਲਾ ਪੁਰਸ਼ ਹੋਵੇ ਉਸ ਦੇ ਅੰਦਰ ਪ੍ਰਮੇਸ਼ਰ ਦਾ ਪ੍ਰਕਾਸ਼ ਹੋ ਜਾਂਦਾ ਹੈ-

*ਧਾਰਨਾ - ਤੇ ਘਟ ਬ੍ਰਹਮ ਨਿਵਾਸਾ ਜੀ,*
*ਕਾਮ ਕ੍ਰੋਧ ਜੇ ਪਰਸਹਿ ਨਾਹੀ -2, 2.*
*ਕਾਮ ਕਕ੍ਰੋਧ ਜੇ ਪਰਸਹਿ ਨਾਹੀ - 2, 2.*
*ਤੇ ਘਟ ਬ੍ਰਹਮ ਨਿਵਾਸਾ ਜੀ, ...........-2*

ਬੀਤਰਾਗ ਪੁਰਸ਼ ਜਿਸ ਨੂੰ ਜੀਵਨ ਮੁਕਤ ਆਖਦੇ ਹਨ, ਸੋਨੇ ਨੂੰ ਮਿੱਟੀ ਦੇ ਬਰਾਬਰ ਮੰਨਦਾ ਹੋਵੇ, ਦੁਖ ਤੇ ਸੁਖ ਨੂੰ ਸਮ (ਬਰਾਬਰ) ਸਮਝਦਾ ਹੋਵੇ।

*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥* *ਅੰਗ - 633*

ਨਾ ਹੀ ਮਾਣ ਦੀ ਤੇ ਨਾ ਹੀ ਅਪਮਾਨ ਦੀ ਪਰਵਾਹ ਕਰਦਾ ਹੋਵੇ, ਖੁਸ਼ੀ ਤੇ ਗਮੀ ਦੋਹਾਂ ਨੂੰ ਭਾਈ ਭਗੀਰਥ ਵਾਂਗੂੰ ਉਸਤਤ ਤੇ ਨਿੰਦਾ ਨੂੰ ਤਿਆਗ ਕੇ ਬਰਾਬਰ ਸਮਝਦਾ ਹੋਵੇ। ਨਾ ਸੁਖ ਨਾਲ ਕੋਈ ਸਨੇਹ ਹੈ ਅਤੇ ਨਾ ਦੁਖ ਨਾਲ ਕੋਈ ਵੈਰ ਭਾਵ -

*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥*
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥* *ਅੰਗ - 633*

ਸਾਧ ਸੰਗਤ ਜੀ! ਐਸਾ ਪੁਰਸ਼ ਪ੍ਰਮੇਸ਼ਰ ਬਣ ਜਾਂਦਾ ਹੈ। ਜਿਸ ਦੀ ਇਹ ਅਵਸਥਾ ਹੋ ਜਾਵੇ, ਉਹ ਉਸ ਦਾ ਹੀ ਰੂਪ ਬਣ ਜਾਂਦਾ ਹੈ। ਸੋ ਐਸੀ ਅਵਸਥਾ ਰਾਜੇ ਜਨਕ ਨੂੰ ਪ੍ਰਾਪਤ ਹੋ ਗਈ ਸੀ। ਮਹਾਰਾਜ ਤਾਂ ਐਸਾ ਫੁਰਮਾਨ ਕਰਦੇ ਹਨ ਕਿ ਐਸੀ ਅਵਸਥਾ ਵਾਲੇ ਵਿਚ ਤੇ ਪ੍ਰਮੇਸ਼ਰ ਵਿਚ ਕੋਈ ਭੇਦ ਨਹੀਂ ਹੁੰਦਾ ਤੇ ਦੋਵੇਂ ਇਕੋ ਹੁੰਦੇ ਹਨ ਤੇ ਉਥੇ ਕੇਵਲ ਪ੍ਰਮੇਸ਼ਰ ਦਾ ਨਿਵਾਸ ਹੋ ਜਾਂਦਾ ਹੈ।

*ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ॥*
*ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ॥* *ਅੰਗ - 1427*

ਉਹ ਪ੍ਰਮੇਸ਼ਰ ਦਾ ਰੂਪ ਹੀ ਹੋ ਜਾਂਦਾ ਹੈ, ਉਥੇ ਦੂਜਾ ਨਹੀਂ ਹੋਇਆ ਕਰਦਾ। ਜਦੋਂ ਹਉਮੈ ਖਤਮ ਹੋ ਜਾਂਦੀ ਹੈ, ਉਸ ਨੂੰ ਜੀਵਨ ਮੁਕਤ ਕਹਿੰਦੇ ਹਨ -

*ਪ੍ਰਭ ਕੀ ਆਗਿਆ ਆਤਮ ਹਿਤਾਵੈ॥*
*ਜੀਵਨ ਮੁਕਤਿ ਸੋਊ ਕਹਾਵੈ॥*
*ਤੈਸਾ ਹਰਖੁ ਤੈਸਾ ਉਸੁ ਸੋਗੁ॥*

*ਸਦਾ ਅਨੰਦੁ ਤਹ ਨਹੀ ਬਿਓਗੁ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥*
*ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥*
*ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ॥*
*ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥* **ਅੰਗ - 275**

ਸੋ ਐਸਾ ਪੁਰਖ ਜੀਵਨ ਮੁਕਤ ਹੁੰਦਾ ਹੈ, ਉਸ ਵਿਚ ਤੇ ਪ੍ਰਮੇਸ਼ਰ ਵਿਚ ਬਿਲਕੁਲ ਭੇਦ ਨਹੀਂ ਹੁੰਦਾ ਕਿਉਂਕਿ ਵਾਹਿਗੁਰੂ ਦਾ ਰੂਪ ਹੀ ਬਣ ਜਾਂਦਾ ਹੈ।

*ਦਾਸ ਅਨਿੰਨ ਮੇਰੋ ਨਿਜ ਰੂਪ॥* **ਅੰਗ - 1252**

ਸੋ ਰਾਜਾ ਜਨਕ ਜਿਸ ਦਾ ਆਪਾਂ ਜ਼ਿਕਰ ਕਰ ਰਹੇ ਸੀ ਉਸ ਬਾਰੇ ਇੰਨੀ ਲੰਮੀ ਚੌੜੀ ਵਿਆਖਿਆ ਇਸ ਲਈ ਕੀਤੀ ਗਈ ਹੈ ਕਿ ਸਾਨੂੰ ਪਤਾ ਲਗ ਜਾਵੇ; ਇਹ ਨਾ ਹੋਵੇ ਕਿ ਜਿਹੜਾ ਪੈਸਾ ਟਕਾ ਛੱਡ ਕੇ ਪਾਸੇ ਹੋ ਜਾਵੇ, ਉਸ ਨੂੰ ਕਹੇ ਕਿ ਉਹ ਉਦਾਸੀ ਹੋ ਗਿਆ। ਉਹ ਮਾਇਆ ਵਿਚ ਉਦਾਸੀ ਕਿਵੇਂ ਸੀ ਕਿ -

*ਗੁਰਮੁਖਿ ਮਾਇਆ ਵਿਚਿ ਉਦਾਸੀ॥* **ਭਾਈ ਗੁਰਦਾਸ ਜੀ, ਵਾਰ 10/5**

ਇਸ ਤਰ੍ਹਾਂ ਨਹੀਂ ਹੋਇਆ ਕਰਦਾ ਕਿਉਂਕਿ ਮਾਇਆ ਤਾਂ ਅੰਦਰ ਪਈ ਹੈ; ਜੋ ਕੁਝ ਦਿਸਦਾ ਹੈ ਸਭ ਮਾਇਆ ਹੀ ਹੈ। ਮਾਇਆ ਦੀ ਨਿਸ਼ਾਨੀ ਕੀ ਹੁੰਦੀ ਹੈ?

*ਏਹ ਮਾਇਆ ਜਿਤੁ ਹਰਿ ਵਿਸਰੈ*
*ਮੋਹੁ ਉਪਜੈ ਭਾਉ ਦੂਜਾ ਲਾਇਆ॥* **ਅੰਗ - 921**

ਮਾਇਆ ਦੇ ਨਾਲ ਪ੍ਰਮੇਸ਼ਰ ਭੁਲ ਜਾਂਦਾ ਹੈ। ਪ੍ਰਮੇਸ਼ਰ ਭੁਲਣ ਕਰਕੇ ਦਰਸ਼ਨ ਕਦੀ ਹੋ ਹੀ ਨਹੀਂ ਸਕਦਾ ਭਾਵੇਂ ਕਿੰਨਾਂ ਹੀ ਜ਼ੋਰ ਲਗਾ ਲਵੇ। ਕੋਈ ਕਹਿੰਦਾ ਹੈ ਕਿ ਮੇਰੀ ਬਿਰਤੀ ਨਹੀਂ ਟਿਕਦੀ, ਮੇਰੀ ਸਮਾਧੀ ਨਹੀਂ ਲੱਗਦੀ, ਮੈਨੂੰ ਗਿਆਨ ਨਹੀਂ ਹੁੰਦਾ, ਮੇਰੇ ਅੰਦਰ ਪ੍ਰਕਾਸ਼ ਨਹੀਂ ਹੁੰਦਾ; ਸਾਰੇ ਉਲਟੇ ਰਾਹਾਂ ਉਤੇ ਪਏ ਹੋਏ ਹਨ। ਜਿੰਨਾਂ ਚਿਰ ਬ੍ਰਹਮ ਨੇਸ਼ਟੀ, ਬ੍ਰਹਮ ਸਰੋਤ੍ਰੀ, ਬ੍ਰਹਮ ਬਕਤਾ ਮਹਾਂਪੁਰਸ਼ ਪੂਰਾ ਨਹੀਂ ਮਿਲਦਾ, ਉਨੀਂ ਦੇਰ ਤੱਕ ਮਾਇਆ ਦੇ ਛੌੜ ਕੱਟੇ ਨਹੀਂ ਜਾ ਸਕਦੇ ਅਤੇ ਆਪਣੇ ਸਰੂਪ ਦਾ ਗਿਆਨ ਨਹੀਂ ਹੋ ਸਕਦਾ।

ਅਸ਼ਟਾਵਕਰ ਨੇ ਚੰਗੀ ਤਰ੍ਹਾਂ ਇਸ ਨੂੰ ਸਮਝਾ ਦਿਤਾ, ਕਹਿਣ ਲੱਗੇ, "ਰਾਜਨ! ਦੇਖ ਤੂੰ ਆਪਣੀ ਦੇਹ ਦਾ ਧਿਆਨ ਕਰ ਤੇ ਫੇਰ ਇਸ ਦੇ ਪੰਜ ਗਿਆਨ ਇੰਦਰੇ ਤੇ ਪੰਜ ਕਰਮ ਇੰਦਰੇ, ਤੇ ਪੰਜਾਂ ਪ੍ਰਾਣਾਂ ਦਾ ਧਿਆਨ ਕਰ; ਮਨ, ਬੁਧ, ਚਿਤ ਤੇ ਅਹੰਭਾਵ ਇਨ੍ਹਾਂ ਸਾਰਿਆਂ ਤੋਂ ਤੂੰ ਪਰੇ ਹੈਂ। ਇਨ੍ਹਾਂ ਵਿਚੋਂ ਤੂੰ ਆਪਣੇ ਆਪ ਨੂੰ ਕੋਈ ਵੀ ਚੀਜ਼ ਨਾ ਮੰਨ। ਤੂੰ ਪਰਮ ਅਨੰਦ ਹੈਂ, ਤੂੰ ਸਵੈ ਪ੍ਰਕਾਸ਼ ਹੈ, ਤੈਨੂੰ ਕੋਈ ਗਿਆਨ ਦੇਣ ਵਾਲਾ ਨਹੀਂ, ਤੂੰ ਆਪੇ ਹੀ ਗਿਆਨਵਾਨ ਹੈਂ, ਤੂੰ ਸੈਭੰ ਹੈਂ, ਤੇਰੀ ਕੋਈ ਜਾਤ ਨਹੀਂ, ਕੋਈ ਬਰਨ ਨਹੀਂ ਤੇ ਤੇਰੀ ਕੋਈ ਕੌਮ ਨਹੀਂ ਹੈ। ਤੂੰ ਪੁੰਨ ਪਾਪ ਤੋਂ ਉਪਰ ਹੈਂ, ਸਵਰਗ ਨਰਕ ਤੋਂ ਉਪਰ ਹੈਂ, ਆਵਾਗਮਨ, ਜੰਮਣ ਮਰਣ ਤੋਂ ਉਪਰ ਹੈਂ; ਤੂੰ ਆਪਣਾ ਮੂਲ ਪਛਾਣ। ਰਾਜਨ! ਜੀਵ ਆਤਮਾ ਇਸੇ ਤਰ੍ਹਾਂ ਹੈ ਜਿਵੇਂ ਸਮੁੰਦਰ ਵਿਚੋਂ ਲਹਿਰਾਂ ਉਠਦੀਆਂ ਹਨ, ਬੁਲਬੁਲੇ ਉਠਦੇ ਹਨ, ਝੱਗ ਉਠਦੀ ਹੈ ਪਰੰਤੂ ਇਹ ਸਾਰਾ ਪਾਣੀ ਹੈ।

*ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥* **ਅੰਗ - 485**
*ਜਲ ਤੇ ਊਠਹਿ ਅਨਿਕ ਤਰੰਗਾ॥* **ਅੰਗ - 736**

ਜਿਵੇਂ ਜਲ ਤੋਂ ਤਰੰਗਾਂ ਉਠਦੀਆਂ ਹਨ, ਇਸ ਤਰ੍ਹਾਂ ਦੇ ਨਾਲ ਸਾਰੇ ਬ੍ਰਹਿਮੰਡ ਤਰੰਗਾਂ ਵਾਂਗ ਹਨ, ਤੂੰ ਇਨ੍ਹਾਂ ਤੋਂ ਨਿਆਰਾ ਹੈਂ, ਤੂੰ ਪ੍ਰਮੇਸ਼ਰ ਦਾ ਹੀ ਸਰੂਪ ਹੈਂ, ਤੂੰ ਆਪਣੇ ਆਪ ਦੀ ਪਛਾਣ ਕਰ। ਐਸਾ ਗਿਆਨ ਦੇ ਕੇ ਕਹਿਣ ਲੱਗੇ, "ਰਾਜਨ ਦੇਖ, ਸੂਤ ਕਿੰਨਾ ਹੁੰਦਾ ਹੈ, ਮਾਲਾਂ ਦੀਆਂ ਕਿੰਨੀਆਂ ਗੰਢਾਂ ਹਨ; ਭਾਵੇਂ ਲੱਖ ਗੰਢ ਦੇ ਦਿਓ, ਗੰਢਾਂ ਅਨੇਕ ਹੋਣਗੀਆਂ ਪਰ ਸੂਤ ਤਾਂ ਇਕੋ ਹੀ ਹੈ। ਸਾਰਿਆਂ ਦਾ ਸੂਤਰ ਏਕੋ ਬ੍ਰਹਮ ਹੈ, ਉਸੇ ਤੋਂ ਸਾਰਾ ਪ੍ਰਗਟਾਵਾ ਹੋਇਆ ਹੋਇਆ ਹੈ। ਤੂੰ ਮਾਣ ਧਾਰ ਕੇ, ਮੈਂ ਬਣ ਕੇ ਦੁਖ ਸੁਖ ਪ੍ਰਾਪਤ ਕਰ ਰਿਹਾ ਹੈਂ ਤੇ ਅਗਿਆਨ ਵਿਚ ਹੋ ਕੇ, ਕਰੋੜਾਂ ਜਨਮਾਂ ਤੋਂ ਮਰਦਾ ਜੰਮਦਾ ਆ ਰਿਹਾ ਹੈਂ। ਉਸ ਸਤਿ ਸਰੂਪ ਨੂੰ, ਜਿਹੜਾ ਮਾਇਆ ਤੋਂ ਪਰਲੇ ਪਾਸੇ ਹੈ, ਸਾਰੇ ਦ੍ਰਿਸ਼ਟਮਾਨ ਨੂੰ ਦੇਖਣ ਵਾਲਾ ਹੈ, ਉਸ ਦਾ ਧਿਆਨ ਧਾਰ ਕੇ ਤੂੰ ਆਪਣਾ ਜੀਵਨ ਬਤੀਤ ਕਰ। ਸੋ ਇਸ ਤਰ੍ਹਾਂ ਦਾ ਜੀਵਨ ਬਤੀਤ ਕਰਨ ਵਾਲੇ ਨੂੰ ਮਾਇਆ ਵਿਚ ਉਦਾਸੀ ਕਹਿੰਦੇ ਹਨ। ਉਸਦੀ ਮਾਨਤਾ ਸਾਰੀ ਦੁਨੀਆਂ ਕਰਦੀ ਹੈ -

***ਜਾ ਕਾ ਕਹਿਆ ਦਰਗਹ ਚਲੈ॥***
***ਸੋ ਕਿਸ ਕਉ ਨਦਰਿ ਲੈ ਆਵੈ ਤਲੈ॥*** ***ਅੰਗ - 186***

ਉਸ ਦਾ ਹੁਕਮ ਦਰਗਾਹ ਵਿਚ ਵੀ ਚਲਦਾ ਹੈ ਕਿਉਂਕਿ ਪ੍ਰਮੇਸ਼ਰ ਤੇ ਉਸ ਦੇ ਵਿਚ ਕੋਈ ਫਰਕ ਨਹੀਂ ਹੋਇਆ ਕਰਦਾ, ਇਕੋ ਹੀ ਰੂਪ ਹੁੰਦੇ ਹਨ, ਨਾ ਹੀ ਉਸ ਦੀ ਦ੍ਰਿਸ਼ਟੀ ਵਿਚ ਕੋਈ ਫਰਕ ਹੁੰਦਾ ਹੈ।

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥*** ***ਅੰਗ - 407***

ਸੋ ਇਸ ਤਰ੍ਹਾਂ ਰਾਜ ਕਰਦੇ ਨੂੰ, ਇਕ ਵਾਰ ਰਾਜਾ ਜਨਕ ਨੂੰ ਦੇਵ ਸਭਾ ਵਿਚ ਬੁਲਾ ਲਿਆ ਗਿਆ। ਜਾਂਦੇ ਜਾਂਦੇ ਸੰਜੀਵਨੀ ਪੁਰੀ ਵੱਲ ਨੂੰ ਚਲੇ ਗਏ ਜਿਥੇ ਧਰਮਰਾਜ ਦੀ ਪੁਰੀ ਹੈ। ਧਰਮਰਾਜ ਨੇ ਜਦੋਂ ਦਰਸ਼ਨ ਕਰੇ ਕਿ ਰਾਜਾ ਜਨਕ ਜੀ ਜੋ ਕਿ ਇਸ ਵੇਲੇ ਪੂਰਨ ਬ੍ਰਹਮ ਗਿਆਨੀ ਹਨ, ਪਧਾਰੇ ਹਨ, ਉਠ ਕੇ ਖੜ੍ਹਾ ਹੋ ਗਿਆ ਤੇ ਨਮਸ਼ਕਾਰਾਂ ਕਰਨ ਲੱਗ ਪਿਆ, ਕਹਿਣ ਲੱਗਾ, ਧੰਨ ਹੋ ਮਹਾਰਾਜ! ਮੇਰੇ ਤਾਂ ਸੁੱਤੇ ਭਾਗ ਜਾਗ ਪਏ।

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥***

***ਅੰਗ - 204***

ਸੰਤਾਂ ਦੇ ਦਰਸ਼ਨ ਕੋਈ ਮਾਮੂਲੀ ਚੀਜ਼ ਨਹੀਂ ਹੁੰਦੀ, ਕੋਈ ਪੂਰਬਲੇ ਕਰਮ ਜਾਗਣ ਤਾਂ ਕਿਤੇ ਸੰਤ ਦਾ ਮੇਲ ਹੁੰਦਾ ਹੈ। ਸੰਤ ਹੁੰਦਾ ਤਾਂ ਮਨੁੱਖਾਂ ਵਰਗਾ ਹੀ ਹੈ ਪਰੰਤੂ ਉਹਦੇ ਵਿਚ ਦੂਜੇ ਆਮ ਮਨੁੱਖਾਂ ਨਾਲੋਂ ਫਰਕ ਹੋਇਆ ਕਰਦਾ ਹੈ **Attitude of mind** (ਮਨੋਬਿਰਤੀ) ਵਿਚ ਫਰਕ ਹੁੰਦਾ ਹੈ। ਸੋ ਦਰਸ਼ਨ ਹੋ ਗਏ ਤੇ ਪਿਆਰ ਵਿਚ ਆ ਕੇ ਇਸ ਤਰ੍ਹਾਂ ਦੇ ਭਾਵ ਪ੍ਰਗਟ ਕਰ ਰਿਹਾ ਹੈ -

***ਧਾਰਨਾ - ਮੇਰਾ ਕਰ 'ਤਾ ਭਵਨ ਪੁਨੀਤ***
***ਹਰੀ ਦਿਆਂ ਸੰਤਾਂ ਨੇ -2, 4.***

ਕਹਿਣ ਲੱਗਿਆ, ਧੰਨ ਭਾਗ! ਮਹਾਂਪੁਰਸ਼, ਬ੍ਰਹਮਗਿਆਨੀ ਪ੍ਰਮੇਸ਼ਰ ਦਾ ਸਰੂਪ ਰਾਜਾ ਜਨਕ ਜੀ ਤੁਸੀਂ ਪਧਾਰੇ। ਕਹਿਣ ਲੱਗੇ ਕਿ ਨਰਕ ਨਿਵਾਸੀਆਂ ਦੀ ਆਵਾਜ਼ ਆ ਗਈ ਜਿਹੜੇ ਮਨੁੱਖ ਪ੍ਰਮੇਸ਼ਰ ਨੂੰ ਭੁੱਲ ਕੇ ਸੰਸਾਰ ਵਿਚ ਪਾਪ ਕਰਦੇ ਹਨ ਤੇ ਦਰਗਾਹ ਵਿਚ ਜਾ ਕੇ ਸਜ਼ਾ ਭੋਗਦੇ ਹਨ -

***ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥***
***ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥*** ***ਅੰਗ - 1425***

ਉਨ੍ਹਾਂ ਦੀ ਚੀਕ ਪੁਕਾਰ ਦੀ ਆਵਾਜ਼ ਸਹਿਨ ਨਾ ਹੋਈ। ਧਰਮਰਾਜ ਨੇ ਸੇਵਾ ਪੁਛੀ। ਰਾਜਾ ਜਨਕ ਕਹਿਣ ਲੱਗੇ ਕਿ ਜੇ ਸੇਵਾ ਕਰਨੀ ਹੈ ਤਾਂ ਇਨ੍ਹਾਂ ਨੂੰ ਛੱਡ ਦੇ -

***ਧਾਰਨਾ - ਕਰਦੇ ਬੰਦ ਖਲਾਸੀ ਏਨ੍ਹਾਂ ਜੀਵਾਂ ਦੀ।***

***ਧਰਮਰਾਇ ਨੋ ਆਖਿਓਨੁ ਸਭਨਾਂ ਦੀ ਕਰਿ ਬੰਦ ਖਲਾਸੀ॥***

***ਭਾਈ ਗੁਰਦਾਸ ਜੀ, ਵਾਰ 10/5***

ਰਾਜਾ ਜਨਕ ਜੀ ਕਹਿਣ ਲੱਗੇ, "ਧਰਮਰਾਜ! ਸਾਥੋਂ ਸੰਸਾਰ ਦਾ ਦੁਖ ਨਹੀਂ ਦੇਖਿਆ ਜਾਂਦਾ। ਸੰਸਾਰ ਵਿਚ ਵੀ ਦੁਖ ਹੈ ਤੇ ਉਸ ਦੁਖ ਨੂੰ ਭੁਗਤਣ ਵਾਸਤੇ ਇਥੇ ਅਰਬਾਂ ਸਾਲਾਂ ਤੋਂ ਰੂਹਾਂ ਸੜ ਰਹੀਆਂ ਹਨ, ਜੇ ਸੇਵਾ ਕਰਨੀ ਹੈ ਤਾਂ ਇਨ੍ਹਾਂ ਨੂੰ ਛੱਡ ਦਿਓ।" ਧਰਮਰਾਜ ਇਹ ਸੁਣ ਕੇ ਹੈਰਾਨ ਹੋ ਗਿਆ ਕਿ ਜੇਕਰ ਬ੍ਰਹਮਗਿਆਨੀ ਮਹਾਂਪੁਰਸ਼ ਨੂੰ ਮੈਂ ਨਾਂਹ ਕਰਦਾ ਹਾਂ ਤਾਂ ਅਵੱਗਿਆ ਹੋਵੇਗੀ, ਜੇ ਛੱਡਦਾ ਹਾਂ ਤਾਂ ਹੁਕਮ ਅਦੂਲੀ ਹੋਵੇਗੀ ਤੇ ਆਪਣੀ ਡਿਊਟੀ ਤੋਂ ਕੁਤਾਹੀ ਹੋਵੇਗੀ। ਬਹੁਤ ਅਧੀਨਗੀ ਨਾਲ ਬੇਨਤੀ ਕੀਤੀ।

***ਕਰੇ ਬੇਨਤੀ ਧਰਮਰਾਇ ਹਉ ਸੇਵਕ ਠਾਕੁਰੁ ਅਬਿਨਾਸੀ॥***

***ਭਾਈ ਗੁਰਦਾਸ ਜੀ, ਵਾਰ 10/5***

ਮੈਨੂੰ ਤਾਂ ਠਾਕੁਰ ਨੇ ਜੀਵਾਂ ਦੇ ਪੁੰਨ ਪਾਪ ਦਾ ਫਲ ਦੇਣ ਵਾਸਤੇ ਇਥੇ ਲਾਇਆ ਹੋਇਆ ਹੈ ਤੇ ਮੈਨੂੰ ਪ੍ਰਮੇਸ਼ਰ ਨੇ ਆਪਣੀ ਮਰਜ਼ੀ ਕਰਨ ਦੀ ਆਗਿਆ ਨਹੀਂ ਦਿਤੀ। ਮੇਰੇ ਹੱਥ ਨਿਆਂ ਦੀ ਤੱਕੜੀ ਹੈ ਤੇ ਉਸ ਮੁਤਾਬਕ ਮੈਂ ਤੋਲ ਰਿਹਾ ਹਾਂ; ਜੇ ਤੁਸੀਂ ਛਡਵਾਉਣੇ ਹਨ ਤਾਂ ਪਾਰਬ੍ਰਹਮ ਜੀ ਨੂੰ ਕਹੋ ਜਾਂ ਇਨ੍ਹਾਂ ਪਾਪੀਆਂ ਦੇ ਪਾਪਾਂ ਬਦਲੇ ਪੁੰਨ ਦਿਓ। ਜਿੰਨੇ ਪੁੰਨ ਦਿਓਂਗੇ, ਉਤਨੇ ਮੈਂ ਛੱਡ ਦਿਆਗਾਂ, ਇਹ ਮੇਰੇ ਅਖਤਿਆਰ ਵਿਚ ਹੈ। ਕਹਿਣ ਲੱਗੇ, ਚੰਗਾ ਇਨ੍ਹਾਂ ਦੇ ਸਾਰੇ

ਪਾਪ ਇਕੱਠੇ ਕਰ ਲਵੋ। ਇਕ ਪਲੜੇ ਵਿਚ ਸਾਰੇ ਪਾਪ ਪਾ ਦਿਤੇ। ਰਾਜਾ ਜਨਕ ਜੀ ਕਹਿਣ ਲੱਗੇ ਇਕ ਪਲੜੇ ਵਿਚ ਅਸੀਂ ਬੈਠਦੇ ਹਾਂ। ਰਾਜਾ ਜਨਕ ਜੀ ਨੇ ਬਿਰਤੀ ਇਕਾਗਰ ਕਰ ਲਈ।

ਸਾਧਸੰਗਤ ਜੀ! ਜਿਨ੍ਹਾਂ ਨੂੰ ਭਜਨ ਕਰਨ ਦਾ ਸ਼ੌਕ ਹੈ ਉਹ ਧਿਆਨ ਦਿਓ, ਫੇਰ ਮੈਨੂੰ ਪੁਛਦੇ ਰਹਿੰਦੇ ਨੇ ਕਿ ਕਿਵੇਂ ਭਜਨ ਕਰਨਾ ਚਾਹੀਦਾ ਹੈ। ਉਸ ਨੇ ਬਿਰਤੀ ਪਹਿਲਾਂ ਦੇਹ ਵਿਚੋਂ ਖਿੱਚ ਲਈ, ਫੇਰ ਪੰਜਾਂ ਕਰਮ ਇੰਦਰਿਆਂ 'ਚੋਂ ਖਿਚ ਲਈ, ਫੇਰ ਪੰਜਾਂ ਗਿਆਨ ਇੰਦਰਿਆਂ 'ਚੋਂ ਖਿਚ ਲਈ, ਪੰਜਾਂ ਪ੍ਰਾਣਾਂ 'ਚੋਂ ਬਿਰਤੀ ਖਿਚ ਲਈ, ਅੰਨਮਈ ਕੋਸ਼ 'ਚੋਂ, ਪ੍ਰਾਨਮਈ ਕੋਸ਼ ਵਿਚ ਆ ਗਿਆ, ਫੇਰ ਮਨੋਮਈ ਕੋਸ਼ ਵਿਚੋਂ ਦੀ ਹੁੰਦਾ ਹੋਇਆ ਬੁੱਧੀ ਮੰਡਲ ਵੀ ਲੰਘ ਗਿਆ ਜਿਸ ਨੂੰ ਵਿਗਿਆਨਮਈ ਕੋਸ਼ ਕਹਿੰਦੇ ਹਨ। ਉਥੋਂ ਦੀ ਲੰਘ ਕੇ ਅਨੰਦਮਈ ਕੋਸ਼ (ਚਿਤ) ਵਿਚ ਚਲਾ ਗਿਆ, ਅੱਗੇ ਅਹੰਭਾਵ ਵਿਚ ਚਲਾ ਗਿਆ ਅਤੇ ਉਥੇ ਪਰੀਪੂਰਨ ਵਾਹਿਗੁਰੂ ਜਿਹੜਾ ਹਰ ਥਾਂ ਤੇ ਪਰੀਪੂਰਣ ਹੈ ਜਿਥੇ-

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥*** ***ਅੰਗ - 846***

ਹਰ ਪਾਸੇ ਵਾਹਿਗੁਰੂ ਹੀ ਵਾਹਿਗੁਰੂ ਹੈ, ਉਹਦੇ ਵਿਚ ਲੀਨ ਹੋ ਗਿਆ, ਲੀਨ ਹੋ ਕੇ ਨਿਰਵਿਕਲਪ ਸਮਾਧੀ ਵਿਚ ਚਲਾ ਗਿਆ ਤੇ ਉਸ ਨੂੰ ਕਹਿ ਦਿਤਾ ਕਿ ਜਿਸ ਵਕਤ ਪਾਪਾਂ ਦੇ ਬਦਲੇ ਪੁੰਨ ਪੂਰੇ ਹੋ ਜਾਣ, ਉਸ ਵੇਲੇ ਸਾਨੂੰ ਦੱਸ ਦੇਣਾ। ਇਸ ਕਿਰਿਆ ਲਈ ਬਿਰਤੀ ਨੂੰ ਇਕਾਗਰ ਕਰਕੇ, ਬ੍ਰਹਮ ਵਿਚ ਲੀਨ ਹੋਣ ਵਾਸਤੇ ਉਹ ਸਾਢੇ ਬਾਰਾਂ ਮਿੰਟ ਬੈਠੇ। ਬ੍ਰਹਮ ਵਿਚ ਲੀਨ ਹੋਣ ਵਾਲੀ ਕ੍ਰਿਆ ਨੂੰ, ਅਵਸਥਾ ਨੂੰ ਨਾਮ ਕਹਿੰਦੇ ਹਨ, ਉਹ ਜਿਹੜਾ ਨਾਮ ਤੇ ਗਿਆਨ ਸੀ ਉਸ ਨੂੰ ਇਸ ਕ੍ਰਿਆ ਰਾਹੀਂ ਗਹਿਣੇ ਕਰ ਦਿਤਾ -

***ਗਹਿਣੇ ਧਰਿਅਨੁ ਏਕ ਨਾਉ ਪਾਪਾ ਨਾਲਿ ਕਰੈ ਨਿਰਜਾਸੀ॥***
***ਪਾਸੰਗਿ ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ॥***

***ਭਾਈ ਗੁਰਦਾਸ ਜੀ, ਵਾਰ 10/5***

ਸਾਰੇ ਨਰਕਾਂ ਦੇ ਪਾਪ ਉਸ ਨਾਮ ਦੇ ਤੁਲ ਪਾਸਕੂ ਬਣ ਗਏ, ਨਾਮ ਦੀ ਐਨੀ ਕੀਮਤ ਸੀ, **value** ਸੀ ਕਿ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥*** ***ਅੰਗ - 81***

ਧਰਮਰਾਜ ਆਇਆ, ਕਹਿਣ ਲੱਗਿਆ, "ਮਹਾਰਾਜ! ਬਸ ਕਰੋ, ਐਥੇ ਤਾਂ ਫੇਰ ਕਿਸੇ ਨੇ ਆਉਣਾ ਹੀ ਨਹੀਂ, ਜੇਕਰ ਤੁਸੀਂ ਐਨਾ ਪੁੰਨ ਦੇ ਦਿਤਾ, ਇਹ ਪੁਰੀ ਸੁੰਨੀ ਪੈ ਜਾਵੇਗੀ; ਆਪ ਕ੍ਰਿਪਾ ਕਰਕੇ ਬਸ ਕਰੋ, ਸਾਰੇ ਨਰਕ ਖਾਲੀ ਹੋ ਗਏ ਹਨ। ਸਿਰਫ ਸਾਢੇ ਬਾਰ੍ਹਾਂ ਮਿੰਟ, ਇਸ ਨੂੰ ਇਕ ਧਾਰਨਾ ਕਹਿੰਦੇ ਹਨ, ਰਾਜੇ ਜਨਕ ਜੀ ਨੇ ਕੇਵਲ ਇਕ ਧਾਰਨਾ ਮਾਤਰ ਵਾਹਿਗੁਰੂ 'ਚ ਸਮਾਧੀ ਲਾਈ ਸੀ।

ਇਥੇ ਸਾਨੂੰ ਭੁਲੇਖਾ ਪੈ ਜਾਂਦਾ ਹੈ ਕਿ ਉਨ੍ਹਾਂ ਨੇ ਸਾਢੇ ਬਾਰ੍ਹਾਂ ਮਿੰਟ ਵਾਹਿਗੁਰੂ, ਵਾਹਿਗੁਰੂ ਕੀਤਾ ਹੋਣਾ ਹੈ। ਇਕ ਵਾਹਿਗੁਰੂ ਵਾਹਿਗੁਰੂ ਕਰਨਾ ਹੁੰਦਾ ਹੈ, ਇਕ ਵਾਹਿਗੁਰੂ ਵਿਚ ਲੀਨ ਹੋ ਜਾਣਾ ਹੁੰਦਾ ਹੈ। ਲੀਨਤਾ ਦੇ ਵਿਚ ਕੋਈ ਚੀਜ਼ ਨਹੀਂ ਬਚਦੀ, ਕੇਵਲ ਵਾਹਿਗੁਰੂ ਆਪੇ ਹੀ ਆਪ ਹੁੰਦਾ ਹੈ, ਸੋ ਉਸ ਨੂੰ ਸਹਿਜ ਸਮਾਧ ਕਹਿੰਦੇ ਹਨ।

***ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ॥*** ***ਅੰਗ - 106***

ਦੂਸਰੇ ਬੰਦੇ ਨੂੰ ਇਸ ਦਾ ਪਤਾ ਨਹੀਂ ਲੱਗ ਸਕਦਾ ਕਿਉਂਕਿ ਇਸ ਦੀ ਨਾ ਹੀ ਵਿਆਖਿਆ ਹੈ ਤੇ ਨਾ ਹੀ ਇਸ ਬਾਰੇ ਦੱਸਿਆ ਜਾ ਸਕਦਾ ਹੈ। ਤੁਸੀਂ ਆਪ ਇਸ ਅਵਸਥਾ ਦੀ ਸਮਾਧੀ ਲਾਵੋ ਤਾਂ ਆਪੇ ਹੀ ਪਤਾ ਲਗ ਜਾਂਦਾ ਹੈ ਜਿਵੇਂ-

***ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥*** ***ਅੰਗ - 334***

***ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥***
***ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥*** ***ਅੰਗ - 1370***

ਦੇਖ ਲੈ, ਪ੍ਰੇਮੀਆਂ! ਤੈਨੂੰ ਸਮਾਧੀ ਦੁਆਰਾ ਆਪ ਹੀ ਪਤਾ ਲਗ ਜਾਵੇਗਾ, ਇਸ ਨੂੰ ਦੱਸਣ ਵਾਸਤੇ ਸ਼ਬਦ ਨਹੀਂ ਹਨ। ਸੋ ਰਾਜੇ ਜਨਕ ਨੇ ਉਥੇ ਬਿਰਤੀ ਇਕਾਗਰ ਕਰਕੇ ਸਿਰਫ ਅੱਧੀ ਘੜੀ ਨਾਮ ਦਾ ਫਲ ਦੇ ਦਿਤਾ ਜਿਸ ਦੇ ਨਾਲ ਪਾਪ, ਪਾਸਕੂ ਬਣ ਗਏ ਤੇ ਸਾਰੇ ਜੀਵ ਜੰਤ ਛੁਟ ਗਏ। ਐਸ ਤਰ੍ਹਾਂ ਪੜ੍ਹ ਲਵੋ -

***ਧਾਰਨਾ - ਕਰ 'ਤੇ ਕੁੰਡ ਨਰਕਾਂ ਦੇ ਖਾਲੀ,***
***ਅੱਧੀ ਘੜੀ ਨਾਮ ਜਪ ਕੇ -2, 2.***

***ਗਹਿਣੇ ਧਰਿਅਨੁ ਏਕ ਨਾਉ ਪਾਪਾ ਨਾਲਿ ਕਰੈ ਨਿਰਜਾਸੀ॥***
***ਪਾਸੰਗਿ ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ॥***
***ਨਰਕਹੁੰ ਛੁਟੇ ਜੀਅ ਜੰਤ ਕਟੀ ਗਲਹੁੰ ਸਿਲਕ ਜਮ ਫਾਸੀ॥***
***ਮੁਕਤਿ ਜੁਗਤਿ ਨਾਵੈ ਦੀ ਦਾਸੀ॥*** ***ਭਾਈ ਗੁਰਦਾਸ ਜੀ, ਵਾਰ 10/5***

ਐਸਾ ਪ੍ਰਮੇਸ਼ਰ ਦਾ ਨਾਮ ਹੈ। ਮਹਾਰਾਜ ਕਹਿਣ ਲੱਗੇ ਸਾਲਸਰਾਇ! ਅਰਬਾਂ ਰੁਪਏ ਦਾ ਲਾਲ ਇਸ ਦੇ ਅੱਗੇ ਕੀ ਮਹੱਤਤਾ ਰੱਖਦਾ ਹੈ। ਇਹ ਲਾਲ ਬੜਾ ਕੀਮਤੀ ਹੈ, ਖਰਬਾਂ ਰੁਪਏ ਦਾ ਹੈ। ਦੁਨੀਆਂ ਮਾਇਆ ਪਿਛੇ ਭੱਜੀ ਫਿਰਦੀ ਹੈ, ਪਰ ਉਹ ਪ੍ਰਮੇਸ਼ਰ ਦਾ ਨਾਮ ਜਿਹੜਾ ਸਾਰਿਆਂ ਵਿਚ ਰਮਿਆ ਹੋਇਆ ਹੈ –

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥*** ***ਅੰਗ – 293***

ਪਰ ਸਾਰਿਆਂ ਨੂੰ ਇਸ ਬਾਰੇ ਪਤਾ ਨਹੀਂ ਹੈ, ਕੇਵਲ ਟਾਵੇਂ ਟਾਵੇਂ ਬੰਦਿਆਂ ਨੂੰ ਪਤਾ ਹੁੰਦੈ ਜਿਵੇਂ ਤੈਨੂੰ ਇਸ ਕੀਮਤੀ ਲਾਲ ਦਾ ਪਤਾ ਸੀ, ਪਰ ਸਬਜ਼ੀ ਫਰੋਸ਼, ਹਲਵਾਈ ਤੇ ਬਜਾਜ ਨਹੀਂ ਸੀ ਜਾਣਦਾ ਅਤੇ ਛੋਟੇ ਜੌਹਰੀ ਨਹੀਂ ਸਨ ਜਾਣਦੇ। ਇਸੇ ਤਰ੍ਹਾਂ ਸਾਲਸਰਾਇ! ਨਾਮ ਦੀ ਮਹਿਮਾ ਕੇਵਲ ਪ੍ਰਮੇਸ਼ਰ ਦੇ ਪਿਆਰੇ ਜਾਣਦੇ ਹਨ, ਹੋਰ ਕੋਈ ਨਹੀਂ ਜਾਣ ਸਕਦਾ।

***ਧਾਰਨਾ – ਮਹਿਮਾ ਹਰਿ ਨਾਮ ਦੀ***
***ਸੰਤਾਂ ਦੇ ਹਿਰਦੇ ਵਸਦੀ –2, 2.***
***ਸੰਤਾਂ ਦੇ ਹਿਰਦੇ ਵਸਦੀ –2, 2.***
***ਮਹਿਮਾ ਹਰਿ ਨਾਮ ਦੀ.......–2.***

***ਨਾਮ ਕੀ ਮਹਿਮਾ ਸੰਤ ਰਿਦ ਵਸੈ॥*** ***ਅੰਗ – 265***

ਜਿਸ ਦੇ ਹਿਰਦੇ ਵਿਚ ਵਸ ਗਈ, ਚਾਰੇ ਕੁੰਟਾਂ ਵਿਚ ਉਸ ਦੀ ਮਹਿਮਾ ਵਧ ਗਈ।

***ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥***
***ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥***
***ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥***
***ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥*** ***ਅੰਗ – 487***

ਇਕ ਗਰੀਬ ਆਦਮੀ ਦੇ ਮਨ ਵਿਚ ਜਿਸ ਵਕਤ ਪ੍ਰਮੇਸ਼ਰ ਦਾ ਨਾਮ ਵਸਿਆ, ਪ੍ਰਮੇਸ਼ਰ ਦਾ ਨਾਮ ਅੰਦਰ ਜਦੋਂ ਪ੍ਰਗਟ ਹੋਇਆ; ਇਹ ਭੁਲੇਖੇ ਵਿਚ ਨਾ ਰਹਿਓ ਕਿ ਮੇਰੇ ਅੰਦਰ ਪ੍ਰਮੇਸ਼ਰ ਦਾ ਨਾਮ ਨਹੀਂ ਹੈ; ਪਰਗਟ ਤਾਂ ਸਭ ਦੇ ਅੰਦਰ ਹੈ ਪਰ ਇਥੇ ਫਰਕ ਹੈ –

***ਮਾਇਆਧਾਰੀ ਅਤਿ ਅੰਨਾ ਬੋਲਾ॥***
***ਸਬਦੁ ਨ ਸੁਣਈ ਬਹੁ ਰੋਲ ਘਚੋਲਾ॥*** ***ਅੰਗ – 313***

ਇਹ ਮਾਇਆ ਅਵਿਦਿਆ **(ignorance)** ਅਤੇ ਭਰਮ **(illusion)** , ਵਿਚ ਹੋਣ ਕਰਕੇ ਇਹ ਕੇਵਲ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ ਦੇਹ ਹੀ ਸਮਝਦਾ ਰਹਿੰਦਾ ਹੈ, ਇਸ ਤੋਂ ਅੱਗੇ ਨਹੀਂ ਤੁਰਦਾ। ਭਾਵੇਂ ਜ਼ੋਰ ਲਗਾ ਲਵੋ, ਸਾਰੀ ਜ਼ਿੰਦਗੀ ਨਾਮ ਜਪੀ ਜਾਵੋ, ਸਾਰੀ ਜ਼ਿੰਦਗੀ ਸੇਵਾ ਕਰਦੇ ਰਹੋ, ਸਾਰੀ ਜ਼ਿੰਦਗੀ ਪਾਠ ਕਰਦੇ ਰਹੋ, ਸਾਰੀ ਜ਼ਿੰਦਗੀ ਲੈਕਚਰ ਦਿੰਦੇ ਰਹੋ, ਭਾਵੇਂ ਕਥਾ ਕਰਦੇ ਰਹੋ ਪਰ ਦੇਹ ਅਧਿਆਸ ਨਹੀਂ ਟੁਟਦਾ, ਵਾਸ਼ਨਾਵਾਂ ਦੇ ਰੌਲੇ ਘਚੌਲੇ ਨੇ ਇਸ ਨੂੰ ਘੇਰਿਆ ਹੋਇਆ ਹੈ ਤੇ ਇਨ੍ਹਾਂ ਵਾਸ਼ਨਾਵਾਂ ਦੀ ਕਾਲੀ ਘਟਾ ਇਸ ਦੇ ਉਪਰ ਛਾਈ ਹੋਈ ਹੈ। ਜਿੰਨਾਂ ਚਿਰ ਵਾਸ਼ਨਾਵਾਂ ਦੀ ਕਾਲੀ ਘਟਾ ਨਹੀਂ ਲਹਿੰਦੀ, ਉਨਾਂ ਚਿਰ ਅੰਦਰ ਪ੍ਰਕਾਸ਼ ਨਹੀਂ ਹੋ ਸਕਦਾ। ਨਾਮ ਤਾਂ ਅੰਦਰ ਹੈ ਪਰ ਇਹ ਜੀਵ ਹੱਦ ਤੋਂ ਜ਼ਿਆਦਾ ਅੰਨ੍ਹਾ ਅਤੇ ਹੱਦ ਤੋਂ ਜ਼ਿਆਦਾ ਬੋਲਾ ਹੋਣ ਕਰਕੇ ਇਸ ਨੂੰ ਅੰਦਰ ਦੀ ਅਵਾਜ਼ ਨਹੀਂ ਸੁਣਦੀ। ਅੰਦਰ ਆਵਾਜ਼ ਆ ਰਹੀ ਹੈ "***ਦਿਲਾਂ ਕਾ ਮਾਲਕ ਕਰੇ ਹਾਕ***" ਰੱਬ ਤਾਂ ਪ੍ਰੇਮੀਆਂ ਹਾਕਾਂ ਮਾਰ ਰਿਹਾ ਹੈ। ਪਰ ਕਹਿੰਦੇ ਅਸੀਂ ਤਾਂ ਕਦੇ ਸੁਣੀ ਨਹੀਂ ਇਹ ਆਵਾਜ਼। ਭਾਈ ਤੂੰ ਤਾਂ ਬਾਹਰ ਮਾਇਆ ਦੀਆਂ ਹਾਕਾਂ ਸੁਣਦੈਂ, ਅੰਦਰਲੀ ਹਾਕ ਵੀ ਕਦੀ ਸੁਣ ਲਿਆ ਕਰ। ਵਾਹਿਗੁਰੂ ਹਾਕਾਂ ਵੀ ਮਾਰਦੈ ਤੇ ਨਾਲ ਰਸ ਵੀ ਭੇਜਦੈ ਅਤੇ ਨਾਲੇ ਰੋਸ਼ਨੀ ਭੇਜਦੈ, ਅੰਦਰ ਪ੍ਰਕਾਸ਼ ਭੇਜਦੈ ਕਿ ਤੂੰ ਇਧਰ ਨੂੰ ਤੁਰਦਾ ਆ ਜਾ।

*ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥*
*ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥*
*ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥*
*ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥*
*ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥* **ਅੰਗ - 954**

ਆਵਾਜ਼ਾਂ ਦੇ ਰਿਹਾ ਹੈਂ; ਕਦੇ ਅਵਾਜ਼ ਸੁਣ ਪ੍ਰੇਮੀਆਂ! ਆਵਾਜ਼ ਸੁਣਦੀ ਹੈ। ਆਪਣੇ ਲੜਕੇ ਦੀ ਤੋਤਲੀ ਜ਼ੁਬਾਨ ਨਾਲ ਕਹੀ ਹੋਈ ਆਵਾਜ਼ ਤੇ ਵੀ ਹੱਸੀ ਜਾਵੇਗਾ ਕਿ ਸਾਨੂੰ ਬੁਲਾ ਰਿਹੈ। ਜਿਸ ਨੇ ਤੈਨੂੰ ਭੇਜਿਆ ਹੈ - ਸੰਸਾਰ ਅੰਦਰ, ਉਹ ਉਦੋਂ ਤੋਂ ਹੀ ਤੈਨੂੰ ਦਿਨ ਰਾਤ ਅੰਦਰ ਆਵਾਜ਼ ਦੇ ਰਿਹਾ ਹੈ।

*ਜਿਨਿ ਤੁਮ ਭੇਜੇ ਤਿਨਹਿ ਬੁਲਾਏ॥* **ਅੰਗ - 678**

ਬੁਲਾਉਂਦਾ ਹੈ, ਹਾਕਾਂ ਮਾਰ ਰਿਹਾ ਹੈ। ਇਕ ਸਰੀਰ 'ਚੋਂ ਕੱਢ ਲੈਂਦਾ ਹੈ, ਦੂਜੇ 'ਚ ਭੇਜ ਦਿੰਦਾ ਹੈ ਕਿ ਹੁਣ ਸੁਣ ਲੈ। ਪਰ ਅਫਸੋਸ! ਇਹ ਕੋਈ ਆਵਾਜ਼ ਹੀ ਨਹੀਂ ਸੁਣਦਾ, ਨਾਮ ਦੀ ਮਹਿਮਾ ਨੂੰ ਮਨ ਵਿਚ ਨਹੀਂ ਵਸਾਉਂਦਾ। ਦੁਨੀਆਂ ਦੀ ਮਹਿਮਾ ਮਨ ਵਿਚ ਵਸਾ ਲਈ, ਦੁਨੀਆਂ ਨੂੰ ਹੀ ਮੰਨਦਾ ਹੈ, ਦੁਨੀਆਂ ਦੀਆਂ ਗੱਲਾਂ ਕਰਦਾ ਹੈ; ਅਖੀਰ ਕੀ ਹੁੰਦਾ ਹੈ, ਖੁਆਰ ਹੋ ਕੇ ਸੰਸਾਰ ਤੋਂ ਚਲਿਆ ਜਾਂਦਾ ਹੈ। ਨਾਮ ਦੀ ਮਹਿਮਾ ਨੂੰ ਤਾਂ ਕੋਈ ਵਿਰਲਾ ਵਿਰਲਾ ਜਾਣਦਾ ਹੈ -

***ਧਾਰਨਾ - ਕਰੋੜਾਂ ਵਿਚ ਕੋਈ ਹੈ,***
***ਰਾਮ ਦਾ ਪਿਆਰਾ ਜਗ ਤੇ -2, 2.***
***ਰਾਮ ਦਾ ਪਿਆਰਾ ਜਗ ਤੇ - 2, 2.***
***ਕਰੋੜਾਂ ਵਿਚ ਕੋਈ ਹੈ,............।***

*ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ॥*
*ਕੋਟਨ ਮੈ ਨਾਨਕ ਕੋਊ ਨਾਰਾਇਣੁ ਜਿਹ ਚੀਤਿ॥* **ਅੰਗ - 1427**

ਦਿਨ ਵੀ ਤੇ ਰਾਤ ਵੀ ਮਾਇਆ ਦੀਆਂ, ਦੇਖਣ ਵਾਲੀਆਂ ਚੀਜ਼ਾਂ ਵਿਚ ਲਗਿਆ ਰਹਿੰਦਾ ਹੈ - ਭਾਵੇਂ ਸਾਧੂ ਹੈ, ਭਾਵੇਂ ਸੰਤ ਹੈ, ਚਾਹੇ ਉਹ ਗ੍ਰਿਹਸਤੀ ਹੈ, ਭਾਵੇਂ ਉਹ ਕਾਰੋਬਾਰੀ ਬੰਦਾ ਹੈ ਪਰੰਤੂ ਜਿਸ ਨੂੰ ਸਹੀ ਪਛਾਣ ਹੈ ਉਹ ਵਿਰਲਾ ਹੀ ਹੈ।

*ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰੁ ਸਗਲੇ ਬਿਉਹਾਰੀ॥* **ਅੰਗ - 495**

ਮਹਾਰਾਜ ਕਹਿਣ ਲੱਗੇ, "ਸਾਲਸਰਾਇ! ਇਸ ਪੱਥਰ ਦੀ ਕੀ ਤਾਰੀਫ ਕਰਨ ਲਗਿਆ ਹੋਇਐਂ, ਇਹਦੇ 'ਚ ਨਾ ਜਿੰਦ ਹੈ, ਨਾ ਜਾਨ ਹੈ, ਸਿਰਫ ਅੱਖਾਂ ਨੂੰ ਦੇਖਣ ਨੂੰ ਹੀ ਸੋਹਣਾ ਲਗਦਾ ਹੈ। ਕਿਸੇ ਨੂੰ ਨਰਕ ਤੋਂ ਨਹੀਂ ਛੁਡਾ ਸਕਦਾ, ਕਿਸੇ ਦੀ ਬੀਮਾਰੀ ਨਹੀਂ ਇਹ ਹਟਾ ਸਕਦਾ, ਕਿਸੇ ਦੀ ਇਛਿਆ ਪੂਰੀ ਨਹੀਂ ਕਰ ਸਕਦਾ। ਇਸ ਦੇ ਮੁਕਾਬਲੇ ਤੇ ਪ੍ਰਮੇਸ਼ਰ ਦਾ ਨਾਮ ਕਿਤਨਾ ਕੀਮਤੀ ਹੈ ਜਿਸਨੇ ਛੋਟੇ ਛੋਟਿਆਂ ਨੂੰ ਐਡੀ ਵੱਡੀ ਪਦਵੀ ਦਿਵਾ ਦਿਤੀ। ਦੇਖ ਲਵੋ ਨਾਮਦੇਵ ਜੀ ਨੂੰ ਛੇ ਸੌ ਸਾਲ ਹੋ ਗਏ, ਅੱਜ ਵੀ ਦਿਲਾਂ ਤੇ ਰਾਜ ਕਰ ਰਹੇ ਨੇ।

*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨ ਭਿੰਨਾ॥* **ਅੰਗ - 707**

ਕਬੀਰ ਸਾਹਿਬ ਨੂੰ ਦੇਖ ਲਓ, ਕਿੰਨੇ ਸਾਲ ਬੀਤ ਗਏ, ਸਾਢੇ ਪੰਜ ਸੌ ਸਾਲ ਹੋ ਗਏ, ਅਜੇ ਤੱਕ ਵੀ ਦਿਲਾਂ ਤੇ ਰਾਜ ਕਰ ਰਹੇ ਨੇ ਤੇ ਉਨ੍ਹਾਂ ਨੇ ਆਪਣੇ ਹੁੰਦਿਆਂ ਸਾਢੇ ਸੱਤ ਕਰੋੜ ਬੰਦਿਆਂ ਦਾ ਉਧਾਰ ਕੀਤਾ ਸੀ। ਰਵਿਦਾਸ ਜੀ ਕਿੰਨੇ ਕੁ ਧਨੀ ਸਨ -

*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ।।* **ਅੰਗ - 487**

ਤੇ ਉਹ ਪ੍ਰਮੇਸ਼ਰ ਦੇ ਪਿਆਰੇ ਹੋ ਕੇ ਸੰਸਾਰ ਦਾ ਉਧਾਰ ਕਰਦੇ ਰਹੇ।

*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥* **ਅੰਗ - 488**

ਸੋ ਐਸੇ ਛੋਟੇ ਛੋਟੇ ਮਨੁੱਖ ਪ੍ਰਮੇਸ਼ਰ ਦਾ ਨਾਮ ਲੈ ਕੇ ਕਿੰਨੀ ਕਿੰਨੀ ਅਵਸਥਾ ਨੂੰ ਪ੍ਰਾਪਤ ਹੋ ਗਏ ਤੇ ਕੋਈ ਇਨ੍ਹਾਂ ਦੇ ਮੁਕਾਬਲੇ ਕਿਸੇ ਬਾਦਸ਼ਾਹ ਨੂੰ ਕਦੇ ਕੋਈ ਵੀ ਯਾਦ ਨਹੀਂ ਕਰਦਾ। ਲੇਕਿਨ ਇਨ੍ਹਾਂ ਦਾ ਪਿਆਰ ਆਉਂਦਾ ਹੈ ਤੇ ਇਹ ਹਿਰਦੇ ਵਿਚ ਵਸਦੇ ਹਨ। ਇਨ੍ਹਾਂ ਦੀ ਬਾਣੀ ਪੜ੍ਹਦੇ ਹਾਂ ਕਿਉਂਕਿ ਇਨ੍ਹਾਂ ਨੇ ਨਾਮ ਵਿਹਾਜ ਲਿਆ।

ਮਹਾਰਾਜ ਸਾਲਸਰਾਇ ਨੂੰ ਕਹਿਣ ਲੱਗੇ, "ਭਾਈ! ਤੂੰ ਪੱਥਰਾਂ ਵਾਲੀ ਬਿਰਤੀ ਦਾ ਤਿਆਗ ਕਰਕੇ ਆਤਮ ਵਿਸ਼ਾਇਣੀ ਬੁਧ ਕਰ ਲੈ ਤੇ ਇਸ ਆਤਮ ਵਿਸ਼ਾਇਣੀ ਬੁੱਧੀ ਰਾਹੀਂ ਤੈਨੂੰ ਸੱਚੇ ਨਾਮ ਦਾ ਪਤਾ ਲੱਗ ਸਕੇਗਾ।"

ਨਾਮ ਦੀ ਕਿੰਨੀ ਤਾਕਤ ਹੁੰਦੀ ਹੈ, ਇਸ ਬਾਰੇ ਇਕ ਛੋਟੀ ਜਿਹੀ ਸਾਖੀ ਰਾਹੀਂ ਪਤਾ ਲਗ ਜਾਏਗਾ ਕਿ ਭਾਈ ਘਨਈਆ ਜੀ ਨੇ ਜਦੋਂ ਮੈਦਾਨੇ ਜੰਗ ਵਿਚ ਦੁਸ਼ਮਣਾਂ ਨੂੰ ਪਾਣੀ ਪਿਲਾਇਆ ਤਾਂ ਉਸ ਦੀ ਸ਼ਕਾਇਤ ਹੋਈ ਤੇ ਮਹਾਰਾਜ ਦੇ ਪੇਸ਼ੀ ਹੋਈ ਤਾਂ ਉਸ ਨੇ ਦੱਸਿਆ ਕਿ ਮਹਾਰਾਜ! ਮੈਨੂੰ ਤੇਰੇ ਬਿਨਾਂ ਹੋਰ ਕੋਈ ਦਿਸਦਾ ਹੀ ਨਹੀਂ, ਸਾਰਿਆਂ ਵਿਚ ਤੂੰ ਹੀ ਤੂੰ ਨਜ਼ਰ ਆ ਰਿਹਾ ਹੈਂ। ਪੇਸ਼ੀ ਇਸ ਕਰਕੇ ਹੋਈ ਸੀ ਕਿ ਉਸ ਵੇਲੇ ਜਿਹੜਾ ਮੁਗਲਖਾਨ ਜਰਨੈਲ ਸੀ ਉਸ ਨੂੰ ਇਹ ਪਾਣੀ ਪਿਲਾ ਰਿਹਾ ਸੀ। ਉਸ ਨੇ ਇਹ ਬੀੜਾ ਚੁਕਿਆ ਸੀ ਕਿ ਮੈਂ ਅੱਜ ਗੁਰੂ ਗੋਬਿੰਦ ਸਿੰਘ ਨੂੰ ਫੜ ਕੇ ਲਿਆਵਾਂਗਾ। ਉਸ ਵੇਲੇ ਮਹਾਰਾਜ ਜੀ ਪਾਸ ਥੋੜ੍ਹੇ ਹੀ ਸਿੰਘ ਰਹਿ ਗਏ ਸੀ, ਪੰਜ ਸੌ ਜਾਂ ਸੱਤ ਸੌ ਹੋਵੇਗਾ ਤੇ ਉਹ ਵੀ ਭੁਖੇ ਤਿਹਾਏ ਸਨ ਕਿਉਂਕਿ ਅਨੰਦਪੁਰ ਸਾਹਿਬ ਨੂੰ ਛੇ ਮਹੀਨੇ ਤੋਂ ਘੇਰਾ ਪਿਆ ਹੋਇਆ ਸੀ। ਇਹ ਉਨ੍ਹਾਂ ਨੂੰ ਪਾਣੀ ਪਿਲਾਉਂਦਾ ਫਿਰ ਰਿਹਾ ਸੀ ਤੇ ਜਦੋਂ ਮੁਗਲਖਾਨ ਨੂੰ ਪਾਣੀ ਪਿਲਾਇਆ ਤਾਂ ਉਸ ਦੀਆਂ ਮਰਦੇ ਮਰਦੇ ਦੀਆਂ ਅੱਖਾਂ ਖੁਲ੍ਹ ਗਈਆਂ। ਉਸ ਨੂੰ ਦੇਖ ਕੇ ਕਹਿਣ ਲੱਗਾ, ਤੂੰ ਕੌਣ ਹੈਂ? ਤੂੰ ਸਾਡੀ ਮੁਗਲ ਫੌਜ ਦਾ ਨਜ਼ਰ ਨਹੀਂ ਆਉਂਦਾ। ਕਹਿਣ ਲੱਗਿਆ ਕਿ ਮੈਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਅਦਨਾ ਜਿਹਾ ਸੇਵਕ ਹਾਂ। ਉਸ ਨੇ ਕਿਹਾ, "ਤੂੰ ਗੁਰੂ ਗੋਬਿੰਦ ਸਿੰਘ ਦਾ ਸੇਵਕ ਤੇ ਮੈਨੂੰ ਪਾਣੀ ਪਿਲਾਵੇਂ ਪਰ ਮੈਂ ਤਾਂ ਐਨਾ ਦੁਸ਼ਟ ਹਾਂ ਕਿ ਮੈਂ ਉਨ੍ਹਾਂ ਨੂੰ ਫੜਨ ਵਾਸਤੇ ਜਾ ਰਿਹਾ ਸੀ। ਤੂੰ ਮੈਨੂੰ ਬਚਾ ਰਿਹੈਂ? ਤੈਨੂੰ ਇਹ ਪਤਾ ਹੈ ਕਿ ਮੈਂ ਰਾਜੀ ਹੋ ਗਿਆ ਤਾਂ ਮੈਂ ਦੁਬਾਰਾ ਫੇਰ ਚੜ੍ਹਾਈ ਕਰਕੇ ਆਵਾਂਗਾ?" ਭਾਈ ਘਨਈਆ ਕਹਿਣ ਲੱਗੇ, "ਇਹ ਤੂੰ ਜਾਣ ਤੇਰਾ ਕੰਮ ਜਾਣੇ ਪਰ ਮੈਨੂੰ ਤਾਂ ਸਾਰੇ ਪ੍ਰਮੇਸ਼ਰ ਹੀ ਨਜ਼ਰ ਆਉਂਦਾ ਹੈ, ਦੂਜਾ ਨਹੀਂ ਨਜ਼ਰ ਆਉਂਦਾ।"

ਜਦੋਂ ਮਹਾਰਾਜ ਨੇ ਪੁਛਿਆ, "ਘਨਈਆ! ਅੱਜ ਤੂੰ ਤੁਰਕਾਂ ਨੂੰ ਪਾਣੀ ਪਿਲਾ ਰਿਹਾ ਸੀ?"

"ਨਹੀਂ ਮਹਾਰਾਜ!"

"ਫੇਰ ਖਾਲਸੇ ਨੂੰ ਪਾਣੀ ਪਿਲਾਉਂਦਾ ਸੀ?"

"ਨਾ ਮਹਾਰਾਜ!"

ਸਿੰਘ ਕਹਿੰਦੇ ਇਹ ਝੂਠ ਬੋਲ ਰਿਹਾ ਹੈ, ਇਹ ਤੁਰਕਾਂ ਨੂੰ ਪਾਣੀ ਪਿਲਾਉਂਦਾ ਸੀ, ਹੁਣ ਰਾਤ ਦੇ ਗਿਆਰ੍ਹਾਂ ਵਜੇ ਫੜ ਕੇ ਲਿਆਂਦਾ ਹੈ। ਮਹਾਰਾਜ ਕਹਿਣ ਲੱਗੇ, ਖਾਮੋਸ਼। ਫੇਰ ਭਾਈ ਘਨਈਆ ਤੂੰ ਕਿਸ ਨੂੰ ਪਾਣੀ ਪਿਲਾਉਂਦਾ ਰਿਹਾ ਹੈਂ? ਕਹਿਣ ਲੱਗਾ, "ਸੱਚੇ ਪਾਤਸ਼ਾਹ! ਮੈਂ ਤਾਂ ਗੁਰੂ ਗੋਬਿੰਦ ਸਿੰਘ ਨੂੰ ਪਾਣੀ ਪਿਲਾਇਆ ਹੈ, ਮੈਂ ਤਾਂ ਆਪ ਨੂੰ ਹੀ ਪਾਣੀ ਪਿਲਾਉਂਦਾ ਰਿਹਾ ਹਾਂ, ਕਿਉਂਕਿ ਤੁਸੀਂ ਘਟ ਘਟ ਦੇ ਵਿਚ ਵਿਆਪਕ ਹੋ।"

***ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥***
***ਸਿਮਰਿ ਸਿਮਰਿ ਤਿਸੁ ਸਦਾ ਸਮ੍ਾਲੇ॥*** ***ਅੰਗ - 394***

ਮਹਾਰਾਜ ਉਠ ਕੇ ਖੜ੍ਹੇ ਹੋ ਗਏ ਤੇ ਕਹਿਣ ਲੱਗੇ, ਭਾਈ ਘਨਈਆ! ਨਿਹਾਲ! ਨਿਹਾਲ! ਨਿਹਾਲ! ਤੂੰ ਗੁਰੂ ਨਾਨਕ ਦੀ ਸਿੱਖੀ ਨੂੰ ਸਹੀ ਤਰੀਕੇ ਨਾਲ ਸਮਝਿਆ ਹੈ। ਸਾਡਾ ਕਿਸੇ ਨਾਲ ਵੈਰ ਨਹੀਂ; ਜਿਹੜਾ ਸਤਿਗੁਰ ਪੁਰਖ ਹੁੰਦਾ ਹੈ, ਉਸ ਦੀ ਕਿਰਿਆ ਹੀ ਅਜੀਬ ਹੁੰਦੀ ਹੈ - ਇਸ ਤਰ੍ਹਾਂ ਕਹਿੰਦੇ ਹਨ -

***ਧਾਰਨਾ - ਨਿਰਵੈਰ ਨਿਰਾਲਾ ਜੀ,***
***ਸਤਿਗੁਰ ਪੁਰਖ ਅਗੰਮ ਹੈ -2, 2.***
***ਸਤਿਗੁਰ ਪੁਰਖ ਅਗੰਮ ਹੈ -2, 2.***
***ਨਿਰਵੈਰ ਨਿਰਾਲਾ ਜੀ, ............. -2.***

***ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ॥***
***ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ॥***
***ਜੇਹਾ ਬੀਜੈ ਸੋ ਲੁਣੈ ਫਲ ਕਰਮ ਸਮ੍ਾਲਾ॥***
***ਜਿਉਕਰਿ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ।***
***ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ।***
***ਸੇਵਕ ਦਰਗਹ ਸੁਰਖਰੂ ਵੇਮੁਖੁ ਮੁਹਕਾਲਾ॥*** ***ਭਾਈ ਗੁਰਦਾਸ ਜੀ, ਵਾਰ 34/1***

ਭਾਈ ਘਨਈਆ! ਸਾਡਾ ਕਿਸੇ ਨਾਲ ਵੈਰ ਨਹੀਂ ਹੈ। ਸ਼ੀਸ਼ੇ ਦੇ ਵਿਚ ਕੋਈ ਵਿੰਗਾ ਮੂੰਹ ਕਰਕੇ ਦੇਖਦਾ ਹੈ ਤਾਂ

ਵਿੰਗਾ ਨਜ਼ਰ ਆਉਂਦਾ ਹੈ, ਸਿੱਧਾ ਕਰਕੇ ਦੇਖਦਾ ਹੈ ਤਾਂ ਸਿੱਧਾ ਨਜ਼ਰ ਆਉਂਦਾ ਹੈ। ਸਤਿਗੁਰੂ ਤਾਂ ਭਾਵਨਾ ਦਾ ਫਲ ਦਿੰਦਾ ਹੈ। ਇਹ ਚੜ੍ਹ ਕੇ ਆਉਂਦੇ ਨੇ, ਸਾਡੀ ਕ੍ਰਿਪਾ ਹੈ ਇਨ੍ਹਾਂ ਨੂੰ ਜਿਹੋ ਜਿਹੀ ਭਾਵਨਾ ਹੈ ਵੈਸਾ ਹੀ ਫਲ ਮਿਲੇਗਾ। ਠੀਕ ਹੈ, ਤੂੰ ਆਹ ਫੜ ਮਲ੍ਹਮ ਤੇ ਆਹ ਫੜ ਪੱਟੀ, ਅੱਜ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਨੂੰ ਇਕੱਲਾ ਪਾਣੀ ਨਾ ਪਿਲਾਈਂ; ਜ਼ਖਮ ਧੋਵੀਂ, ਫੇਰ ਮਲ੍ਹਮ ਲਾ ਕੇ ਪੱਟੀ ਬੰਨ੍ਹਿਆ ਕਰੀਂ। ਇਸ ਕਰਕੇ ਅਸੀਂ ਤੇਰੇ ਤੇ ਬਹੁਤ ਪ੍ਰਸੰਨ ਹਾਂ। ਜਾਹ, ਤੇਰੇ ਅਤੇ ਮੇਰੇ ਵਿਚ ਹੁਣ ਕੋਈ ਫਰਕ ਨਹੀਂ ਰਿਹਾ।

***ਆਤਮ ਰਸ ਜਿਹ ਜਾਨਹੀ, ਸੋ ਹੈ ਖ਼ਾਲਸ ਦੇਵ॥***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ॥*** ***(ਸਰਬ ਲੋਹ ਗ੍ਰੰਥ 'ਚੋਂ)***

ਜਾਹ, ਸਿੱਖੀ ਦਾ ਪ੍ਰਚਾਰ ਕਰ। ਗੁਰੂ ਨਾਨਕ ਦਾ ਉਪਦੇਸ਼ ਸਾਰੀ ਦੁਨੀਆਂ ਵਿਚ ਵੰਡ, ਜਿਹੜਾ ਸਭਨਾਂ ਵਾਸਤੇ ਸਾਂਝਾ ਹੈ –

***ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥***
***ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥***

***ਅੰਗ – 747***

ਜਾਹ, ਸਾਰੇ ਸੰਸਾਰ ਨੂੰ ਜਾ ਕੇ ਗੁਰੂ ਨਾਨਕ ਦਾ ਉਪਦੇਸ਼ ਵੰਡ ਕਿਉਂਕਿ ਇਹ ਸਭ ਦਾ ਸਾਂਝਾ ਹੈ। ਹਿੰਦੂਆਂ ਨੂੰ ਦੇਹ, ਮੁਸਲਮਾਨਾਂ ਨੂੰ ਦੇਹ, ਈਸਾਈਆਂ ਨੂੰ ਦੇਹ, ਇਨ੍ਹਾਂ ਨੂੰ ਕਹਿ ਕਿ ਆਪਣਾ ਆਪ ਪਛਾਣੋ, ਤੁਸੀਂ ਸਭ ਪ੍ਰਮੇਸ਼ਰ ਦੀ ਅੰਸ਼ ਹੋ, ਪ੍ਰਮੇਸ਼ਰ ਤੋਂ ਬਗੈਰ ਦੂਜਾ ਕੋਈ ਨਹੀਂ ਹੈ। ਤੁਸੀਂ ਆਪਸ ਵਿਚ ਪਿਆਰ ਕਰੋ ਤੇ ਇਕ ਦੂਜੇ ਨਾਲ ਵੈਰ ਨਾ ਕਰੋ।

ਭਾਈ ਘਨਈਆ ਨਮਸ਼ਕਾਰ ਕਰਕੇ ਚਲਿਆ ਜਾਂਦਾ ਹੈ ਤੇ ਮੁਗਲਖਾਨ ਭਾਲਦਾ ਭਾਲਦਾ ਪਿਛੇ ਚਲਿਆ ਗਿਆ ਤੇ ਭਾਈ ਘਨਈਏ ਦੀ ਸਮਾਧੀ ਲੱਗੀ ਹੋਈ ਹੈ। ਇਹ ਦੋ ਘੰਟੇ ਖੜ੍ਹਾ ਰਿਹਾ ਤੇ ਉਹ ਦਰਿਆ ਦੇ ਕੰਢੇ ਬੈਠੇ ਬੰਦਗੀ ਕਰ ਰਹੇ ਹਨ। ਜਦੋਂ ਉਨ੍ਹਾਂ ਨੇ ਦੋ ਘੰਟੇ ਬਾਅਦ ਨੇਤਰ ਖੋਲ੍ਹੇ, ਇਸ ਨੇ ਇਕ ਪਾਰਸ, ਜੋ ਇਸ ਦੇ ਖਾਨਦਾਨ ਪਾਸ ਸੀ, ਉਹ ਵੱਟੀ ਭਾਈ ਘਨਈਏ ਦੇ ਚਰਨਾਂ ਵਿਚ ਰੱਖ ਕੇ ਕਿਹਾ ਕਿ ਮਹਾਰਾਜ! ਮੈਨੂੰ ਪਛਾਣਦੇ ਹੋ? ਮੈਂ ਉਹੀ ਹਾਂ ਜਿਸ ਦੀ ਤੁਸੀਂ ਜਾਨ ਬਚਾਈ ਸੀ। ਕਹਿਣ ਲੱਗੇ, "ਤੂੰ ਤਾਂ ਫੌਜਾਂ ਦਾ ਜਰਨੈਲ ਸੀ।" ਕਹਿਣ ਲੱਗਾ ਕਿ ਆਪ ਨੇ ਮੈਨੂੰ ਪਾਣੀ ਕੀ ਪਿਲਾਇਆ, ਉਹ ਤਾਂ ਕੋਈ ਆਬੇ ਹਿਆਤ (ਅੰਮ੍ਰਿਤ) ਸੀ ਜਿਸ ਨੇ ਮੇਰੇ ਵਿਚੋਂ ਸਭ ਬੁਰਿਆਈਆਂ ਕੱਢ ਦਿਤੀਆਂ। ਮੈਂ ਉਸੇ ਦਿਨ ਤੋਂ ਆਪ ਦਾ ਮੁਰੀਦ ਬਣ ਗਿਆ ਤੇ ਮੇਰੇ ਵੀ ਹਿਰਦੇ ਵਿਚ ਆ ਗਿਆ ਕਿ ਮੈਂ ਵੀ ਤੁਹਾਡੇ ਵਾਂਗ ਮਸ਼ਕ ਚੁਕ ਕੇ ਪਾਣੀ ਪਿਲਾਵਾਂ। ਹੁਣ ਮੇਰੇ ਹਿਰਦੇ ਵਿਚ ਜਰਨੈਲੀ ਨਹੀਂ ਰਹੀ, ਮੈਂ ਤਾਂ ਸਾਧ ਬਣ ਗਿਆ ਮਹਾਰਾਜ! ਮੇਰੇ ਨੇਤਰ ਖੁਲ੍ਹ ਗਏ ਤੇ ਸਭ ਤੋਂ ਕੀਮਤੀ ਚੀਜ਼ ਮੈਂ ਆਪ ਦੀ ਭੇਟਾ ਲੈ ਕੇ ਆਇਆ ਹਾਂ।

ਭਾਈ ਘਨਈਆ ਕਹਿਣ ਲਗੇ, "ਪ੍ਰੇਮੀਆਂ! ਇਹ ਪਾਰਸ ਦੀ ਵੱਟੀ ਸਾਡੇ ਕਿਸੇ ਕੰਮ ਨਹੀਂ ਹੈ, ਅਸੀਂ ਇਸ ਦਾ ਕੀ ਕਰਨਾ ਹੈ?"

ਕਹਿਣ ਲੱਗਾ, "ਮਹਾਰਾਜ! ਇਹ ਬੜੇ ਕੰਮ ਆਉਂਦੀ ਹੈ, ਆਪ ਤਿਆਗ ਨਾ ਕਰੋ, ਆਪ ਪਰਉਪਕਾਰ ਵਾਸਤੇ ਵਰਤੋ।"

"ਪ੍ਰੇਮੀਆਂ! ਸਾਨੂੰ ਪ੍ਰਵਿਰਤੀ ਵਿਚ ਪੈਣ ਦੀ ਲੋੜ ਨਹੀਂ, ਅਸੀਂ ਨਿਰਵਿਰਤੀ ਵਿਚ ਹੀ ਠੀਕ ਹਾਂ। ਅਸੀਂ ਮਿਹਨਤ ਕਰਕੇ, ਬਾਣ ਵੱਟ ਕੇ, ਮੁੰਜ ਕੁੱਟ ਕੇ ਪ੍ਰਸ਼ਾਦੇ ਛਕ ਲਵਾਂਗੇ ਕਿਉਂਕਿ ਇਸ ਵਿਚ ਬਰਕਤ ਹੁੰਦੀ ਹੈ।

***ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ ਪੰਨਾ – 1245***

ਇਹ ਸਾਡੇ ਵਾਸਤੇ ਨਹੀਂ ਹੈ ਇਹ ਸਾਨੂੰ ਵੀ ਭੁਲਾ ਦੇਵੇਗੀ ਤੇ ਸਾਡੇ ਸੇਵਕਾਂ ਨੂੰ ਵੀ ਭੁਲਾ ਦੇਵੇਗੀ। ਇਸ ਕਰਕੇ ਇਸ ਨੂੰ ਤੂੰ ਆਪਣੇ ਕੋਲ ਹੀ ਰੱਖ। ਤੁਸੀਂ ਦੁਨੀਆਂਦਾਰ ਬੰਦੇ ਪੈਸੇ ਟਕੇ ਨੂੰ ਪਿਆਰ ਕਰਦੇ ਹੋ ਪਰ ਅਸੀਂ ਤਾਂ ਕੇਵਲ ਪ੍ਰਮੇਸ਼ਰ ਦੇ ਨਾਮ ਨੂੰ ਪਿਆਰ ਕਰਦੇ ਹਾਂ। ਭਾਵੇਂ ਨਾਮ ਦੋ ਅਖਰ ਹੀ ਹਨ – 'ਰਾਮ, ਅੱਲਾ, ਵਾਹਿਗੁਰੂ' ਤੇ ਇਸ ਨਾਮ ਵਿਚ ਐਨੀ ਸ਼ਕਤੀ ਹੈ ਕਿ ਜਿਸ ਬਾਰੇ ਪਤਾ ਹੀ ਨਹੀਂ ਹੁੰਦਾ, ਇਸ ਕਰਕੇ ਸਾਨੂੰ ਤਾਂ ਇਹੀ ਪਿਆਰਾ ਹੈ। ਤੂੰ ਰੱਖ ਲੈ ਤੁਸੀਂ ਦੁਨੀਆਂਦਾਰ ਦੁੱਧ, ਪੁੱਤ ਦੇ ਭੁਖੇ ਹੋ, ਬੱਚਿਆਂ ਦੀ ਭੁੱਖ ਤੁਹਾਨੂੰ ਹੈ, ਜ਼ਮੀਨ ਦੀ ਭੁਖ ਤੁਹਾਨੂੰ ਹੈ, ਕਾਰੋਬਾਰ ਦੀ ਤੁਹਾਨੂੰ ਭੁੱਖ ਹੈ ਤੇ ਮੁਕਦਮੇ ਜਿੱਤਣ ਦੀ ਭੁੱਖ ਤੁਹਾਨੂੰ ਲਗੀ ਹੋਈ ਹੈ ਤੇ ਸਿਹਤ ਠੀਕ ਕਰਨ ਦੀ ਤੁਹਾਨੂੰ ਭੁੱਖ ਹੈ। ਮੁਗਲਖਾਨ! ਅਸੀਂ ਇਹ ਭੁੱਖਾਂ ਖਤਮ ਕਰ ਦਿਤੀਆਂ ਹੋਈਆਂ ਹਨ, ਸਾਨੂੰ ਹੁਣ ਹੋਰ ਕੋਈ ਭੁੱਖ ਨਹੀਂ ਰਹੀ; ਜੇ ਭੁੱਖ ਹੈ ਤਾਂ ਕੇਵਲ ਇਕ ਨਾਮ ਦੀ ਭੁੱਖ ਹੈ–

***ਸਾਚੇ ਨਾਮ ਕੀ ਲਾਗੈ ਭੂਖ॥ ਉਤੁ ਭੂਖੈ ਖਾਇ ਚਲੀਅਹਿ ਦੂਖ॥ ਅੰਗ – 9***

ਨਾਮ ਦੀ ਭੁੱਖ ਐਸੀ ਹੈ ਕਿ ਸਾਰੇ ਦੁਖਾਂ ਨੂੰ ਖਾ ਜਾਂਦੀ ਹੈ ਤੇ ਕੋਈ ਦੁਖ ਬਾਕੀ ਨਹੀਂ ਰਹਿੰਦਾ, ਕੋਈ ਵਾਸ਼ਨਾ ਨਹੀਂ ਰਹਿੰਦੀ, ਕੋਈ ਕਲਪਨਾ ਨਹੀਂ ਰਹਿੰਦੀ, ਸਾਰੀਆਂ ਕਲਪਨਾਵਾਂ ਖਤਮ ਹੋ ਕੇ ਪਰਮ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ। ਸੋ ਇਸ ਕਰਕੇ ਸਾਨੂੰ ਇਸ ਪਾਰਸ ਦੀ ਕੋਈ ਲੋੜ ਨਹੀਂ ਹੈ।" ਉਹ ਬਾਰ-ਬਾਰ ਬੇਨਤੀ ਕਰਦਾ ਹੈ ਕਿ ਮਹਾਰਾਜ! ਅੰਗੀਕਾਰ ਕਰੋ। ਕਹਿਣ ਲੱਗੇ, ਹੁਣ ਤੂੰ ਸਾਨੂੰ ਦੇ ਦਿਤਾ, ਫੇਰ ਸਾਡਾ ਹੋਇਆ ਨਾ? ਸਾਡੀ ਖੁਸ਼ੀ ਵਿਚ ਤੂੰ ਖੁਸ਼ ਹੈਂ? ਕਹਿੰਦਾ, "ਹਾਂ ਮਹਾਰਾਜ।" ਭਾਈ ਘਨਈਆ ਨੇ ਪਾਰਸ ਮੁਹਰਿਓਂ ਚੁਕ ਕੇ ਦਰਿਆ ਵਿਚ ਸੁਟ ਦਿਤਾ। ਉਹ ਹੈਰਾਨ ਹੋ ਗਿਆ, ਕਹਿੰਦਾ, "ਮਹਾਰਾਜ! ਇਹ ਤਾਂ ਲੱਭਣਾ ਹੀ ਨਹੀਂ, ਇਹ ਤਾਂ ਬਹੁਤ ਕੀਮਤੀ ਸੀ।" ਰੋਣ ਲੱਗ ਪਿਆ। "ਮੈਂ ਤਾਂ ਇਹ ਚਾਹੁੰਦਾ ਸੀ ਕਿ ਤੁਸੀਂ ਵਰਤਦੇ ਤੇ ਮੈਂ ਵੇਖਦਾ ਰਹਿੰਦਾ।" ਕਹਿਣ ਲੱਗੇ, "ਮੂਰਖਾ! ਤੇਰੀ ਹਉਮੈ ਬਣੀ ਰਹਿਣੀ ਸੀ, ਤੂੰ ਦਾਨ ਦੇ ਨਾਲ ਜੁੜਿਆ ਰਹਿਣਾ ਸੀ, ਹਰ ਵਕਤ ਤੇਰੇ ਮਨ ਵਿਚ ਰਹਿਣ ਕਰਕੇ ਫਲੀਭੂਤ ਨਹੀਂ ਸੀ ਹੋਣਾ। ਇਸ ਕਰਕੇ ਇਸ ਨੂੰ ਰਹਿਣ ਦੇ; ਜੇਕਰ ਤੈਨੂੰ ਲੋੜ ਹੈ ਤਾਂ ਦੱਸ।" ਕਹਿਣ ਲੱਗਿਆ, "ਮਹਾਰਾਜ! ਜੇ ਤੁਹਾਨੂੰ ਲੋੜ ਨਹੀਂ ਤਾਂ ਮੈਨੂੰ ਵਾਪਸ ਕਰ ਦਿਓ।" ਆਪ ਨੇ ਦਰਿਆ ਵੱਲ ਦ੍ਰਿਸ਼ਟੀ ਕਰੀ ਤੇ ਹੁਕਮ ਕੀਤਾ ਕਿ ਇਹਦਾ ਪਾਰਸ ਮੋੜ ਦੇ। ਦੇਖਦੇ ਦੇਖਦੇ ਦਰਿਆ ਦਾ ਪਾਣੀ ਦੋ ਧਾਰਾਂ ਵਿਚ ਵਗਣ ਲੱਗ ਪਿਆ। ਵਿਚਾਲੇ ਉਚਾ ਥਾਂ ਸੀ। ਕਹਿਣ ਲੱਗੇ, ਜਾਹ ਭਾਈ! ਹੁਣ ਪਾਣੀ ਥੋੜ੍ਹਾ ਹੈ, ਜਾ ਕੇ ਆਪਣਾ ਪਾਰਸ ਚੁਕ ਲਿਆ। ਜਦੋਂ ਉਥੇ ਪਾਰਸ ਚੁਕਣ ਵਾਸਤੇ ਪਹੁੰਚਿਆ ਤਾਂ ਹੈਰਾਨ ਹੋ ਗਿਆ ਕਿ ਉਥੇ ਸਾਰੇ ਪਾਰਸ ਹੀ ਪਾਰਸ ਪਏ ਹਨ। ਉਸਦੀ ਵੱਟੀ ਤਾਂ ਛੋਟੀ ਜਿਹੀ ਸੀ, ਇਥੇ ਤਾਂ ਵੱਡੇ ਵੱਡੇ ਪਏ ਸਨ। ਵਾਪਸ ਆ ਕੇ ਚਰਨਾਂ ਤੇ ਸੀਸ ਰੱਖ ਕੇ ਰੋਣ ਲਗ ਪਿਆ। ਕਹਿਣ ਲੱਗਿਆ, "ਮਹਾਂਪੁਰਸ਼ੋ! ਤੁਸੀਂ ਮੇਰੇ ਨੇਤਰ ਖੋਲ੍ਹ ਦਿਤੇ, ਮੈਂ ਤਾਂ ਇਨੀ ਛੋਟੀ ਚੀਜ਼ ਮੰਗਦਾ ਸੀ।" ਕਹਿੰਦੇ, "ਹੁਣ ਫੇਰ ਕੀ ਮੰਗਦੈਂ?" ਕਹਿਣ ਲਗਿਆ, "ਮੈਨੂੰ ਉਹ ਚੀਜ਼ ਦੇ ਦਿਓ ਜਿਸ ਨਾਲ ਜਿਧਰ ਨੂੰ ਦੇਖਾਂ ਪਾਰਸ ਬਣ ਜਾਵੇ। ਜਿਧਰ ਦੇਖਾਂ ਸੋਨਾ ਬਣ ਜਾਵੇ।" ਕਹਿਣ ਲੱਗੇ, "ਪ੍ਰੇਮੀਆ! ਉਹ ਤਾਂ ਪ੍ਰਮੇਸ਼ਰ ਦਾ ਨਾਮ ਹੈ। ਜਦੋਂ ਪ੍ਰਮੇਸ਼ਰ ਦਾ ਨਾਮ ਆ ਗਿਆ ਤਾਂ ਸਾਰੀਆਂ ਵਾਸ਼ਨਾਵਾਂ ਖਤਮ ਹੋ ਜਾਣਗੀਆਂ। ਇਕ ਵੀ ਵਾਸ਼ਨਾ ਨਹੀਂ ਰਹਿਣੀ।"

ਸੋ ਇਸ ਕਰਕੇ ਗੁਰੂ ਨਾਨਕ ਪਾਤਸ਼ਾਹ ਸਾਲਸਰਾਇ ਨੂੰ ਕਹਿਣ ਲੱਗੇ ਕਿ ਪੱਥਰਾਂ 'ਚੋਂ ਬਿਰਤੀ ਚੁਕ ਕੇ ਪ੍ਰਮੇਸ਼ਰ ਦੇ ਨਾਮ ਵਿਚ ਲੈ ਆ। ਤੂੰ ਪਛਾਣ ਵਾਲਾ ਬੰਦਾ ਹੈਂ ਪਰ ਤੇਰੇ ਨਾਲੋਂ ਜ਼ਿਆਦਾ ਪਛਾਣ ਤੇਰੇ ਨੌਕਰ ਅਧਰੱਕੇ ਨੂੰ ਹੈ। ਸਾਡੇ ਜਾਣ ਤੋਂ ਬਾਅਦ ਇਹ ਨਾਮ ਚਲਾਵੇਗਾ, ਉਸ ਤੋਂ ਬਾਅਦ ਤੂੰ ਸੰਸਾਰ ਨੂੰ ਦੱਸੀਂ ਕਿ ਨਾਮ ਕੀ ਚੀਜ਼ ਹੈ। ਮਾਇਆ ਵਿਚ ਨਾ ਭੁਲੀਂ, ਮਾਇਆ ਤੂੰ ਬਥੇਰੀ ਕਮਾ ਲਈ ਹੈ। ਸੋ ਐਸਾ ਨਾਮ ਅਮੋਲਕ ਹੈ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥*** ***ਅੰਗ - 81***

ਸੋ ਬਾਬਾ ਸਾਹਿਬ ਸਿੰਘ ਜੀ ਕਹਿਣ ਲੱਗੇ, "ਭਾਈ ਚੰਦਾ ਸਿੰਘ, ਤੈਨੂੰ ਨਾਮ ਤੇ ਕੁਝ ਵਿਸ਼ਵਾਸ ਆਇਆ ਕਿ ਨਹੀਂ?" ਕਹਿਣ ਲੱਗਿਆ, "ਮਹਾਰਾਜ! ਆਪ ਨੇ ਤਾਂ ਮੇਰੇ ਨੇਤਰ ਖੋਲ੍ਹ ਦਿਤੇ। ਮੈਨੂੰ ਤਾਂ ਪਤਾ ਹੀ ਨਹੀਂ ਸੀ ਕਿ ਪ੍ਰਮੇਸ਼ਰ ਦਾ ਨਾਮ ਇਸ ਤਰ੍ਹਾਂ ਦਾ ਹੁੰਦਾ ਹੈ।" ਬਾਬਾ ਜੀ ਕਹਿਣ ਲੱਗੇ, "ਭਾਈ ਚੰਦਾ ਸਿੰਘ! ਪਹਿਲੀ ਚੀਜ਼ ਹੁੰਦੀ ਹੈ - ਪ੍ਰਮੇਸ਼ਰ ਦੇ ਨਾਮ ਤੇ ਪ੍ਰਤੀਤ, ਦੂਸਰੀ ਹੁੰਦੀ ਹੈ - ਨਾਮ ਦੀ ਮਹਿਮਾ ਤੇ ਪ੍ਰਤੀਤ।"

ਸੋ ਇਸ ਤਰ੍ਹਾਂ ਨਾਮ ਦੀ ਮਹਿਮਾ ਬਾਰੇ ਆਪਾਂ ਵਿਚਾਰ ਕੀਤੀ ਹੈ। ਰਸਤਾ ਤਾਂ ਲੱਭਣੈ ਜੇਕਰ ਸਤਸੰਗ ਅੰਤਰੰਗ ਤੇ ਬੈਰੰਗ ਦੋਵੇਂ ਕਰੋਗੇ। ਬੈਰੰਗ ਸਤਸੰਗ ਤੁਸੀਂ ਹੁਣ ਕਰ ਰਹੇ ਹੋ। ਅੰਤਰੰਗ ਇਹ ਹੈ ਕਿ ਵਿਚਾਰ ਕਰਿਓ, ਟੇਪਾਂ ਭਰੀਆਂ ਹੋਈਆਂ ਹਨ। ਜਿਸ ਤਰ੍ਹਾਂ ਦੇ ਵਿਚਾਰ ਆਏ ਹਨ, ਇਨ੍ਹਾਂ ਨੂੰ ਅੰਤਰੰਗ ਕਰਕੇ ਸਾਧਨ ਕਰੋ। ਸਾਖੀ ਦਾ ਆਸਰਾ ਇਸ ਕਰਕੇ ਲਈਦਾ ਹੈ ਕਿਉਂਕਿ ਇਹ ਇਕ ਤਰ੍ਹਾਂ ਦਾ ਮਿੱਠਾ ਕੈਪਸੂਲ ਹੁੰਦਾ ਹੈ। ਉਹਦੇ ਨਾਲ ਹੌਲੀ ਹੌਲੀ ਗੱਲ ਸਮਝਾਈ ਜਾਂਦੀ ਹੈ ਤਾਂ ਕਿ ਸਿੱਧੇ ਸਾਦੇ ਮਨ ਵਿਚ ਵੀ ਗੱਲ ਬੈਠ ਜਾਵੇ।

ਅਨੰਦ ਸਾਹਿਬ

ਗੁਰ ਸਤੋਤਰ



# ਮਹਿਮਾ ਸਾਧੂ ਸੰਗ ਕੀ.........

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ!*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* *ਅੰਗ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* *ਅੰਗ - 289*

*ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ।॥*
*ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ॥* *ਅੰਗ - 1095*

*ਧਾਰਨਾ - ਮੋਹਿ ਨਾ ਵਿਸਾਰੋ ਜੀ,*
*ਮੈ ਜਨ ਤੇਰਾ, ਮੈ ਜਨ ਤੇਰਾ -2, 2.*
*ਮੋਹਿ ਨਾ ਵਿਸਾਰੋ, ਮੋਹਿ ਨਾ ਵਿਸਾਰੋ -2, 2.*
*ਮੋਹਿ ਨਾ ਵਿਸਾਰੋ ਜੀ, ਮੈ ਜਨ ਤੇਰਾ,.. -2.*

*ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ॥*
*ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ॥*
*ਰਾਮ ਗੁਸਈਆ ਜੀਅ ਕੇ ਜੀਵਨਾ॥*
*ਮੋਹਿ ਨ ਬਿਸਾਰਹੁ ਮੈ ਜਨੁ ਤੇਰਾ॥*
*ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ॥*
*ਚਰਣ ਨ ਛਾਡਉ ਸਰੀਰ ਕਲ ਜਾਈ॥*
*ਕਹੁ ਰਵਿਦਾਸ ਪਰਉ ਤੇਰੀ ਸਾਭਾ॥*
*ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ॥* *ਅੰਗ - 345*

*ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥* *ਅੰਗ - 708*
*ਧਾਰਨਾ - ਹੋਹੁ ਕ੍ਰਿਪਾਲ ਸੁਆਮੀ ਮੇਰੇ,*
*ਸੰਤਾਂ ਸੰਗ ਵਿਹਾਵੇ ਜੀ -2, 2.*
*ਸੰਤਾਂ ਸੰਗ ਵਿਹਾਵੇ ਜੀ -2, 2.*
*ਹੋਹੁ ਕ੍ਰਿਪਾਲ ਸੁਆਮੀ ਮੇਰੇ, ....... -2.*
*ਧਾਰਨਾ - ਸਾਰੇ ਕੂੜ ਦਾ ਹੋ ਗਿਆ ਵਰਤਾਰਾ,*
*ਸਚ ਵਾਲਾ ਕਾਲ ਪੈ ਗਿਆ -2, 2.*

*ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥* *ਅੰਗ - 468*

ਸਾਰੀ ਦੁਨੀਆਂ ਦੇ ਅੰਦਰ, ਸਾਰੇ ਬ੍ਰਹਿਮੰਡ ਦੇ ਅੰਦਰ ਸੱਚ ਦਾ ਕਾਲ ਪੈ ਗਿਆ। ਸੱਚ ਭਾਵੇਂ ਹਰ ਥਾਂ ਤੇ ਪਰੀਪੂਰਨ ਹੈ ਤੇ ਹਰ ਹਿਰਦੇ ਵਿਚ ਬੈਠਾ ਹੈ, ਕੋਈ ਵੀ ਐਸਾ ਬੰਦਾ ਨਹੀਂ ਜਿਹੜਾ ਝੂਠ ਬੋਲ ਸਕੇ; ਫੇਰ ਇਹ ਝੂਠ ਕਿਥੋਂ ਆ ਗਿਆ ਜਦਕਿ ਅੰਦਰ ਸੱਚ ਹੈ। ਝੂਠ ਨੂੰ ਪਰਖਣ ਵਾਲੀ ਇਕ ਮਸ਼ੀਨ (**lie detector**) ਕੱਢੀ ਹੈ, ਉਹ ਬੰਦੇ ਦੇ ਲਾ ਦਿੰਦੇ ਹਨ ਤੇ ਸਵਾਲ ਕਰੀ ਜਾਂਦੇ ਹਨ ਤੇ ਇਹ ਟਿਕ ਟਿਕ ਕਰੀ ਜਾਂਦੀ ਹੈ; ਮੂੰਹ ਤਾਂ ਕਹੀ ਜਾਂਦਾ ਹੈ ਕਿ ਮੈਂ ਆਹ ਕੰਮ ਨਹੀਂ ਕੀਤਾ ਪਰੰਤੂ 'ਲਾਈ ਡਿਟੈਕਟਰ' ਅੰਦਰ ਦੀ ਗੱਲ ਦੱਸੀ ਜਾਂਦਾ ਹੈ ਕਿਉਂਕਿ ਅੰਦਰ ਸੱਚ ਦਾ ਵਾਸਾ ਹੈ, ਵਾਹਿਗੁਰੂ ਦਾ ਵਾਸਾ ਹੈ। ਅੰਦਰੋਂ ਤਾਂ ਸੱਚ ਆਉਂਦਾ ਹੈ ਪਰੰਤੂ ਜਿਸ ਵਕਤ ਮਾਇਆ ਦੇ ਮੰਡਲ 'ਚ ਆਉਂਦਾ ਹੈ, ਦੁਨੀਆਂ ਦੇ ਮੰਡਲ 'ਚ ਆਉਂਦਾ ਹੈ, ਉਥੇ ਉਸ ਗੱਲ ਨਾਲ ਇਹਦੇ ਹਿਤ ਟਕਰਾਉਂਦੇ ਹਨ ਤੇ ਕਹਿੰਦਾ ਹੈ ਕਿ ਜੇਕਰ ਮੈਂ ਸੱਚ

ਬੋਲ ਪਿਆ, ਸੱਚੀ ਗੱਲ ਕਰ ਦਿਤੀ, ਸੱਚੀ ਕਮਾਈ ਕਰ ਦਿਤੀ, ਸੱਚ ਦਾ ਪਤਾ ਲਗ ਗਿਆ ਤੇ ਮੇਰਾ ਪਾਜ ਉਘੜ ਜਾਏਗਾ ਜੋ ਮੈਂ ਸੰਸਾਰ ਨੂੰ ਧੋਖਾ ਦੇ ਰਿਹਾ ਹਾਂ। ਘਿਓ ਵਿਚ ਚਰਬੀ ਪਾ ਕੇ ਖਿਲਾਉਂਦਾ ਹਾਂ, ਉਹ ਪਾਜ ਉਘੜ ਜਾਏਗਾ। ਹਰ ਥਾਂ ਤੇ ਝੂਠ ਦਾ ਪਸਾਰਾ ਹੋ ਗਿਆ ਹੈ। ਜਿਵੇਂ ਪਿਉਂਦ ਕਰ ਦਿਤੀ ਜਾਂਦੀ ਹੈ ਇਸ ਤਰ੍ਹਾਂ ਕਲਜੁਗ ਨੇ ਸੱਚ ਦੇ ਉਤੇ ਝੂਠ ਦੀ ਪਿਉਂਦ ਕਰ ਦਿਤੀ ਹੈ। ਅੰਦਰੋਂ ਸਭ ਜਾਣਦੇ ਹਨ ਕਿ ਮੈਂ ਗਲਤ ਕੰਮ ਕਰ ਰਿਹਾ ਹਾਂ। ਸੰਸਾਰ ਇਸ ਵੇਲੇ ਮਜ਼ਬੂਰ ਹੈ ਤੇ ਇਸ ਨੂੰ ਕੋਈ ਰਸਤਾ ਨਹੀਂ ਲੱਭ ਰਿਹਾ। ਸੋ ਐਸੇ ਹਨ੍ਹੇਰੇ ਦੇ ਅੰਦਰ, ਹਫੜਾ ਦਫੜੀ ਦੇ ਅੰਦਰ ਕੇਵਲ ਇਕ ਪ੍ਰਮੇਸ਼ਰ ਦੀ ਆਸ ਹੈ ਕਿਉਂਕਿ ਉਹ ਨਿਰੋਲ ਸੱਚ ਹੈ –

***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*** ***ਅੰਗ – 1***

ਜਿਥੇ ਸੱਚ ਦਾ ਵਾਸਾ ਹੈ ਕੇਵਲ ਉਥੇ ਸ਼ਾਂਤੀ ਆ ਸਕਦੀ ਹੈ, ਹੋਰ ਕਿਸੇ ਥਾਂ ਤੇ ਨਹੀਂ ਆ ਸਕਦੀ ਕਿਉਂਕਿ ਜਿੰਨਾਂ ਚਿਰ ਤੱਕ ਆਦਮੀ ਨੂੰ ਸੱਚ ਦੀ ਪਛਾਣ ਨਹੀਂ ਹੁੰਦੀ, ਜਿਸ ਨੂੰ ਦੂਸਰੇ ਅੱਖਰਾਂ ਵਿਚ ਨਾਮ ਵੀ ਆਖਦੇ ਹਨ ਅਤੇ ਇਸ ਨੂੰ ਆਤਮਾ ਵੀ ਆਖਦੇ ਹਨ, ਓਨੀਂ ਦੇਰ ਤੱਕ ਸੰਸਾਰ ਵਿਚ ਸੁਖ ਨਹੀਂ ਆ ਸਕਦਾ ਭਾਵੇਂ ਕਿੰਨੀ ਵੀ ਐਸ਼ਪ੍ਰਸਤੀ ਆ ਜਾਵੇ, ਕਿੰਨਾ ਹੀ ਪੈਸਾ ਆ ਜਾਵੇ –

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥***
***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥***
***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥***
***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥*** ***ਅੰਗ – 707***

ਸੋ ਨਾਮ ਦਾ ਪ੍ਰਕਾਸ਼ ਨਾਮ ਜਪਣ ਵਾਲਿਆਂ ਦੇ ਪਾਸ ਜਾ ਕੇ ਹੁੰਦਾ ਹੈ, ਉਨ੍ਹਾਂ ਦੀ ਸੋਭਤ ਵਿਚ ਬੈਠ ਕੇ ਹੁੰਦਾ ਹੈ।

***ਸਚੀ ਬੈਸਕ ਤਿਨਾ ਸੰਗਿ ਜਿਨ ਸੰਗਿ ਜਪੀਐ ਨਾਉ॥*** ***ਅੰਗ – 520***

ਸੱਚੀ ਸੁਸਾਇਟੀ ਉਨ੍ਹਾਂ ਦੇ ਨਾਲ ਹੋਇਆ ਕਰਦੀ ਹੈ ਜਿਸ ਦੇ ਨਾਲ ਮਿਲ ਕੇ ਰਾਮ-ਰਾਮ, ਅੱਲਾ-ਅੱਲਾ, ਵਾਹਿਗੁਰੂ-ਵਾਹਿਗੁਰੂ ਚਿਤ ਆਵੇ। ਦੂਜਿਆਂ ਦੇ ਨਾਲ ਮਿਲ ਕੇ ਕੀ ਹੁੰਦਾ ਹੈ? ਮਹਾਰਾਜ ਜੀ ਕਹਿੰਦੇ ਹਨ –

***ਤਿਨ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ॥*** ***ਅੰਗ – 520***

ਜਿਹੜੇ ਨਿਜ ਹਿਤ ਵਾਸਤੇ ਜੀਉਂਦੇ ਹਨ, ਜਿਹੜੇ ਆਪਣੇ ਲਈ ਜਿਉਂਦੇ ਹਨ, ਉਨ੍ਹਾਂ ਦੇ ਨੇੜੇ ਨਾ ਲੱਗੋ, ਤੁਹਾਨੂੰ ਦੁਖ ਪ੍ਰਾਪਤ ਹੋਵੇਗਾ। ਜਿਹੜੇ ਸੰਸਾਰ ਵਾਸਤੇ ਜਿਉਂਦੇ ਹਨ, ਸੱਚ ਨੂੰ ਪ੍ਰਗਟ ਕਰਨ ਵਾਸਤੇ ਜਿਉਂਦੇ ਹਨ, ਜਿਨ੍ਹਾਂ ਦੇ ਅੰਦਰ ਸੱਚ ਦਾ ਪ੍ਰਕਾਸ਼ ਹੋ ਚੁਕਿਆ ਹੈ, ਉਨ੍ਹਾਂ ਦਾ ਅਸਰ ਇਹ ਹੁੰਦਾ ਹੈ ਕਿ ਉਨ੍ਹਾਂ ਦੇ ਦਰਸ਼ਨ ਕਰਦੇ ਸਾਰ ਹੀ ਆਦਮੀ ਦੇ ਅੰਦਰ ਸੱਚ ਦਾ ਪ੍ਰਕਾਸ਼ ਹੋਣਾ ਸ਼ੁਰੂ ਹੋ ਜਾਂਦਾ ਹੈ।

***ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ॥*** ***ਅੰਗ – 520***

ਉਨ੍ਹਾਂ ਨੂੰ ਮਿੱਤਰ ਬਣਾ ਲਵੋ, ਉਨ੍ਹਾਂ ਦੀ ਸੰਗਤ ਕਰੋ, ਤਾਂ ਛੁਟਕਾਰਾ ਹੋ ਸਕਦਾ ਹੈ। ਨਹੀਂ ਤਾਂ ਇਸ ਜਲਦੇ ਬਲਦੇ ਸੰਸਾਰ ਦੇ ਅੰਦਰ ਉਦਾਸੀ ਇਸ ਹੱਦ ਤੱਕ ਵਧ ਜਾਏਗੀ ਕਿ 50 ਫੀਸਦੀ ਆਦਮੀ ਪਾਗਲਪੁਣੇ ਦੀ ਨੌਬਤ ਤੱਕ ਪਹੁੰਚ ਜਾਣਗੇ ਕਿਉਂਕਿ **frustration** (ਨਿਰਾਸਤਾ) ਵੱਧਦੀ ਜਾ ਰਹੀ ਹੈ, ਸੰਸਾਰ ਪਾਗਲ ਹੋ ਰਿਹਾ ਹੈ। ਐਸਾ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ – "ਬਿਨੁ ਸਬਦੈ ਸਭੁ ਜਗੁ ਬਉਰਾਨਾ" (ਪੰਨਾ-644) ਸਿਰਫ ਪਾਗਲ ਹੀ ਨਹੀਂ ਹੋਇਆ, ਬਉਰਾ ਕੁੱਤਾ ਹੋ ਗਿਆ ਹੈ, ਵੱਢ ਵੱਢ ਖਾਂਦਾ ਹੈ, ਜਿਧਰ ਦੇਖਦਾ ਹੈ, ਚੱਕ ਮਾਰੀ ਜਾ ਰਿਹਾ ਹੈ। ਕੋਈ ਤਾਂ ਸੁਖੀ ਹੋਵੇ? ਕਿਸਾਨ ਸੁਖੀ ਹੋਵੇ, ਵਪਾਰੀ ਸੁਖੀ ਹੋਵੇ, ਰਾਜ ਕਰਨ ਵਾਲਾ ਹੀ ਸੁਖੀ ਹੋਵੇ; ਰਾਜੇ ਵੀ ਰੋਂਦੇ ਹਨ ਤੇ ਪਰਜਾ ਵੀ ਰੋ ਰਹੀ ਹੈ। ਕੋਈ ਕਿਸੇ ਥਾਂ ਤੇ ਗਲਤੀ ਪੈ ਗਈ, ਗਲਤੀ ਨੂੰ ਕੱਢਣ ਦਾ ਯਤਨ ਨਹੀਂ ਕੀਤਾ ਜਾਂਦਾ। ਗਲਤੀ ਇਹ ਹੈ ਕਿ ਸੱਚ ਦੀ ਟੇਕ ਛੱਡ ਦਿਤੀ, ਸੱਚੇ ਬੰਦਿਆਂ ਦੀ ਟੇਕ ਛੱਡ ਦਿਤੀ, ਦੁਰਮਤ ਧਾਰਨ ਕਰ ਲਈ, ਖੋਟੀ ਮੱਤ ਕਬੂਲ ਕਰ ਲਈ। ਇਹ ਸਾਰਾ ਸੰਸਾਰ ਵਾਹਿਗੁਰੂ ਦਾ ਆਪਣਾ ਹੀ ਜ਼ਹੂਰ ਹੈ, ਪ੍ਰਕਾਸ਼ ਹੈ, ਵਾਹਿਗੁਰੂ ਹੀ ਸੰਸਾਰ ਦੇ ਅੰਦਰ ਸਮਾਇਆ ਹੋਇਆ ਹੈ। ਲੇਕਿਨ ਦੁਰਮਤ ਵਿਚ ਆ ਕੇ ਪ੍ਰਮੇਸ਼ਰ ਇਕ ਪਾਸੇ ਰਹਿ ਗਿਆ ਤੇ ਮਾਇਆ ਦਿਖਦੀ ਹੈ ਤੇ ਦਿਸਣ ਵਾਲੀ ਚੀਜ਼ ਨਾਲ ਪ੍ਰੀਤ ਪਾ ਲਈ ਹੈ। ਸੋ ਮਹਾਰਾਜ ਜੀ ਕਹਿੰਦੇ ਹਨ ਕਿ ਸੱਚੇ ਪੁਰਸ਼ਾਂ ਦੀ ਸੰਗਤ ਕਰੋ-

***ਸਚੀ ਬੈਸਕ ਤਿਨਾ ਸੰਗਿ ਜਿਨ ਸੰਗਿ ਜਪੀਐ ਨਾਉ॥*** ***ਅੰਗ – 520***

ਜਿਨ੍ਹਾਂ ਦੇ ਨਾਲ ਮਿਲ ਕੇ ਨਾਮ ਜਪਿਆ ਜਾਏ, ਉਨ੍ਹਾਂ ਦੀ ਸੰਗਤ ਸੱਚੀ ਹੋਇਆ ਕਰਦੀ ਹੈ।

***ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥*** ***ਅੰਗ - 520***

ਪਰ ਲੱਭਦੇ ਕਿਥੋਂ ਹਨ? ਕੋਈ ਕੋਈ ਲਭਦਾ ਹੈ, ਕਿਤੇ ਕਿਤੇ ਲੱਭਦਾ ਹੈ, ਸਭ ਚਮਕਣ ਵਾਲੀਆਂ ਚੀਜ਼ਾਂ ਸੋਨਾ ਨਹੀਂ ਹੋਇਆ ਕਰਦੀਆਂ। ਕਿਤੇ ਪਤਾ ਲੱਗੇਗਾ, ਨਿਸ਼ਾਨੀ ਲੱਭ ਜਾਏਗੀ ਕਿ ਹਾਂ, ਇਥੇ ਆ ਕੇ ਨਾਮ ਜਪ ਹੁੰਦਾ ਹੈ, ਇਥੇ ਆ ਕੇ ਹਿਰਦੇ ਵਿਚ ਸ਼ਾਂਤੀ ਆਉਂਦੀ ਹੈ -

***ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ॥*** ***ਅੰਗ - 520***

ਸੰਸਾਰ ਦੇ ਅੰਦਰ ਢੂੰਢਦੇ ਫਿਰਦੇ ਹਾਂ ਕਿ ਕਿਤੇ ਸੱਚ ਦੇ ਦਰਸ਼ਨ ਹੋ ਜਾਣ, ਕਿਤੇ ਸੱਚ ਦੇ ਅਲੰਬਦਾਰ ਦੇ ਦਰਸ਼ਨ ਹੋ ਜਾਣ, ਕਿਤੇ ਸੱਚ ਦੀ ਮੂਰਤ ਦੇ ਦਰਸ਼ਨ ਹੋ ਜਾਣ। ਸਭ ਸ਼ੱਕ ਹੀ ਸ਼ੱਕ ਦਿਸਦਾ ਹੈ, ਜਾਨਵਰਾਂ ਦੇ ਨਾਲ ਤਾਂ ਸ਼ੱਕ ਹੋ ਸਕਦਾ ਹੈ, ਚਿੜੀਆਂ ਨੂੰ, ਕਬੂਤਰਾਂ ਨੂੰ, ਤੋਤਿਆਂ ਨੂੰ, ਇਨ੍ਹਾਂ ਜਾਨਵਰਾਂ ਨੂੰ ਸਾਡੇ ਨਾਲ ਸ਼ੱਕ ਹੋ ਸਕਦਾ ਹੈ, ਮੁਰਗਿਆਂ ਨੂੰ ਹੋ ਸਕਦਾ ਹੈ, ਹਿਰਨਾਂ ਨੂੰ ਹੋ ਸਕਦਾ ਹੈ ਕਿਉਂਕਿ ਅਸੀਂ ਧੋਖਾ ਦੇ ਕੇ ਮਾਰ ਕੇ ਖਾ ਜਾਂਦੇ ਹਾਂ। ਪਰ ਅੱਜ ਤਾਂ ਮਨੁਖ ਨੂੰ ਮਨੁਖ ਉਤੇ ਹੀ ਸ਼ੱਕ ਹੋ ਗਿਆ ਹੈ। ਇਕ ਪਰਿਵਾਰ ਵਿਚ, ਪਰਵਾਰ ਦੇ ਮੈਂਬਰਾਂ ਨੂੰ ਸ਼ੱਕ ਹੈ, ਇਕ ਦੂਜੇ ਨੂੰ ਸ਼ੱਕ ਦੀ ਨਿਗਾਹ ਨਾਲ ਦੇਖਦੇ ਹਨ ਤੇ ਇਸ ਦਾ ਨਤੀਜਾ ਇਹ ਹੋਇਆ ਕਿ ਦੁਖ ਹੀ ਦੁਖ ਪ੍ਰਵਿਰਤ ਹੋ ਗਿਆ। ਜਿਥੇ ਸ਼ੱਕ ਨਾ ਹੋਵੇ ਉਥੇ ਮਿਤ੍ਰਤਾ ਹੋਇਆ ਕਰਦੀ ਹੈ। ਜਾਨਵਰਾਂ ਦੀ ਵੀ ਮਿਤ੍ਰਤਾ ਹੋਇਆ ਕਰਦੀ ਹੈ।

ਸੰਤ ਸ਼ਿਆਮ ਸਿੰਘ ਜੀ ਰਿਸ਼ੀਕੇਸ਼ ਜੰਗਲ ਵਿਚ ਹੀ ਕੁਟੀਆ ਪਾ ਕੇ ਰਿਹਾ ਕਰਦੇ ਸੀ। ਜਦੋਂ ਕਿਸੇ ਨੇ ਉਨ੍ਹਾਂ ਦੇ ਦਰਸ਼ਨ ਕਰਨ ਜਾਣਾ ਤਾਂ ਹੈਰਾਨ ਹੋ ਜਾਂਦੇ ਸੀ। ਜਿਸ ਵਕਤ ਉਹ ਬੈਠਦੇ ਸੀ ਸਾਰੇ ਬ੍ਰਹਿਮੰਡ ਦੇ ਅੰਦਰ ਐਨੇ ਲੀਨ ਹੋ ਜਾਂਦੇ ਸੀ ਕਿ ਉਨ੍ਹਾਂ ਦਾ ਪਿਆਰ ਸਾਰੇ ਜਾਨਵਰਾਂ, ਸ਼ੇਰਾਂ, ਚਿੜੀਆਂ, ਹਾਥੀਆਂ ਨੂੰ, ਛੋਟੇ ਛੋਟੇ ਉਡਣ ਵਾਲੇ ਪੰਛੀਆਂ ਨੂੰ, ਹਿਰਨਾਂ ਨੂੰ ਖਿਚ ਕੇ ਆਪਣੇ ਪਾਸ ਲੈ ਆਉਂਦਾ ਸੀ। ਜਿਨ੍ਹਾਂ ਨੇ ਦਰਸ਼ਨ ਕਰਨ ਜਾਣਾ, ਹੈਰਾਨ ਹੋ ਜਾਂਦੇ ਸੀ ਕਿ ਇਨ੍ਹਾਂ ਦੇ ਦੁਆਲੇ ਤਾਂ ਸ਼ੇਰ ਬੈਠੇ ਹਨ ਤੇ ਹਿਰਨ ਵੀ ਸ਼ੇਰਾਂ ਦੇ ਨਾਲ ਹੀ ਖੜ੍ਹਾ ਹੈ ਤੇ ਇਹ ਆਪਸ ਦੀ ਦੁਸ਼ਮਨੀ ਭੁਲ ਗਏ ਹਨ। ਫੇਰ ਦੇਖਿਆ ਕਿ ਸ਼ੇਰਾਂ ਦੇ ਦੂਜੇ ਪਾਸੇ ਹਾਥੀ ਵੀ ਬੈਠਾ ਹੈ ਜਿਹੜੇ ਇਕ ਦੂਜੇ ਨੂੰ ਦੇਖ ਨਹੀਂ ਸਕਦੇ। ਸੰਤ ਕਦੀ ਕਦਾਈਂ ਹੀ ਬਾਹਰ ਆਉਂਦੇ ਸੀ। ਲੋਕ ਡਰਦੇ ਦਰਸ਼ਨ ਕਰਨ ਨਹੀਂ ਸਨ ਜਾਂਦੇ ਕਿ ਉਨ੍ਹਾਂ ਦੇ ਦਰਵਾਜ਼ੇ ਅੱਗੇ ਤਾਂ ਸ਼ੇਰ ਆ ਕੇ ਬੈਠਦੇ ਹਨ। ਕਿਉਂਕਿ ਇਧਰੋਂ ਸ਼ਕ ਵਾਲੇ ਜਾਂਦੇ ਸੀ, ਪਰ ਉਨ੍ਹਾਂ ਨੇ ਜਾਨਵਰਾਂ ਦਾ ਸ਼ੱਕ ਕੱਢ ਦਿਤਾ ਹੋਇਆ ਸੀ - ਮਹਾਂਪੁਰਸ਼ਾਂ ਦੀ ਸੰਗਤ ਕਰਕੇ, ਸੰਤਾਂ ਦੀ ਸੰਗਤ ਕਰਕੇ। ਇਹ ਕੇਵਲ ਸ਼ੱਕ ਹੀ ਹੈ ਜਿਹੜਾ ਦੁਨੀਆਂ ਨੂੰ ਕਿਆਮਤ ਵੱਲ ਨੂੰ ਤੋਰੀ ਜਾ ਰਿਹਾ ਹੈ, ਪਰਲੋਂ ਵੱਲ ਨੂੰ ਤੋਰੀ ਜਾ ਰਿਹਾ ਹੈ। ਜੇਕਰ ਸੱਚ ਦੀ ਟੇਕ ਨਾ ਲਈ ਤਾਂ ਇਕ ਦਿਨ ਆਇਗਾ ਕਿ ਸੰਸਾਰ ਦੇ ਅੰਦਰ ਕੋਈ ਨਹੀਂ ਬਚੇਗਾ। ਸੋ ਇਸ ਕਰਕੇ -

***ਸਚੀ ਬੈਸਕ ਤਿਨਾ ਸੰਗਿ ਜਿਨ ਸੰਗਿ ਜਪੀਐ ਨਾਉ॥*** ***ਅੰਗ - 520***

ਉਨ੍ਹਾਂ ਦੀ ਸੰਗਤ ਕਰ ਲੈ ਜੇਕਰ ਬਚਣਾ ਹੈ। ਉਨ੍ਹਾਂ ਨੂੰ ਮਿੱਤਰ ਬਣਾ ਲੈ, ਇਸ ਤਰ੍ਹਾਂ ਫੁਰਮਾਉਂਦੇ ਹਨ -

***ਧਾਰਨਾ - ਜਿਨ੍ਹਾਂ ਦਿਸੰਦਿਆਂ ਦੁਰਮਤ ਵੰਞੇ,***
***ਮਿਤਰ ਅਸਾਡੜੇ ਸੇਈ -2, 2.***
***ਮਿਤਰ ਅਸਾਡੜੇ ਸੇਈ - 2, 2.***
***ਜਿਨ੍ਹਾਂ ਦਿਸੰਦਿਆਂ ਦੁਰਮਤ ਵੰਞੇ,.........2***

ਖੋਟੀ ਮਤ ਦਾ ਨਾਸ਼ ਹੋ ਕੇ ਜਿਥੇ ਪ੍ਰਮੇਸ਼ਰ, ਆਪਣਾ ਆਪ ਦਿਸਣ ਲੱਗ ਜਾਵੇ, ਉਹ ਸਾਡੇ ਮਿੱਤਰ ਹਨ, ਸਾਡੀ ਉਨ੍ਹਾਂ ਨੇ ਜਾਗ ਖੋਲ੍ਹ ਦਿਤੀ, ਅੱਖਾਂ ਖੋਲ੍ਹ ਦਿਤੀਆਂ, ਨੇਤਰ ਖੋਲ੍ਹ ਦਿਤੇ ਜੋ ਹਨ੍ਹੇਰੇ ਵਿਚ ਬੰਦ ਪਏ ਸਨ। ਹਨ੍ਹੇਰਾ ਦੂਰ ਕਰਕੇ, ਪ੍ਰਕਾਸ਼ ਕਰ ਦਿਤਾ। ਕੀ ਐਸੇ ਬੰਦਿਆਂ ਦੀ ਕੋਈ ਨਿਸ਼ਾਨੀ ਵੀ ਹੁੰਦੀ ਹੈ? ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਸੁਣ ਲਵੋ ਅਸੀਂ ਤੁਹਾਨੂੰ ਦੱਸ ਦਿੰਦੇ ਹਾਂ। ਨਾ ਤਾਂ ਤੁਸੀਂ ਕਿਸੇ ਭੇਖ ਨੂੰ ਦੇਖ ਕੇ ਭੁਲਿਓ, ਨਾ ਹੀ ਕਿਸੇ ਮਸ਼ਹੂਰੀ ਨੂੰ ਦੇਖ ਕੇ ਭੁਲਿਓ; ਪਰਖ ਕਰੋ ਕਿਉਂਕਿ ਪ੍ਰਮੇਸ਼ਰ ਨੇ ਆਦਮੀ ਦੇ ਅੰਦਰ ਬੁਧੀ ਦਿਤੀ ਹੈ। ਵੈਸੇ ਸ਼ਰਧਾ ਦੇ ਨਾਲ ਬੁੱਧੀ ਦਾ ਮੇਲ ਨਹੀਂ ਹੋਇਆ ਕਰਦਾ ਪਰ ਫੇਰ ਵੀ ਜਿਹੜਾ ਵਿਚਾਰਵਾਨ ਪੁਰਸ਼ ਹੈ ਉਹ ਕੁਝ ਵੇਖ ਕੇ ਹੀ ਕਰਦਾ ਹੈ। **Blind faith** (ਅੰਨ੍ਹੀ ਸ਼ਰਧਾ) ਜੋ ਹੈ ਪਰਖ ਕੇ ਤਾਂ ਹੋ ਜਾਂਦਾ ਹੈ ਤੇ ਪਰਖਣ ਦੀ ਮਹਾਰਾਜ ਜੀ ਨੇ ਜਾਚ ਦੱਸੀ ਹੈ। ਉਨ੍ਹਾਂ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ -

***ਆਠ ਪਹਰ ਨਿਕਟਿ ਕਰਿ ਜਾਨੈ॥*** ***ਅੰਗ - 392***

ਉਨ੍ਹਾਂ ਦੇ ਨਾਲ ਕਦੇ ਵੀ ਗੱਲ ਕਰ ਲਵੋ, ਉਹ ਹਮੇਸ਼ਾ ਹੀ ਵਾਹਿਗੁਰੂ ਦੀ ਹਜ਼ੂਰੀ ਵਿਚ ਰਹਿੰਦੇ ਹਨ ਤੇ ਵਾਹਿਗੁਰੂ ਦੀ ਹਜ਼ੂਰੀ ਛੱਡ ਕੇ ਮਾਇਆ ਵਿਚ ਨਹੀਂ ਆਉਂਦੇ। ਦੋਵੇਂ ਚੀਜ਼ਾਂ ਹਨ ਸੰਸਾਰ ਵਿਚ - ਇਕ ਤਾਂ ਮਾਇਆ ਨੂੰ ਚਾਹੁੰਦੇ ਹਨ, ਇਕ ਪ੍ਰਮੇਸ਼ਰ ਨੂੰ ਚਾਹੁੰਦੇ ਹਨ। ਇਸ ਬ੍ਰਹਿਮੰਡ ਵਿਚ ਪੰਜ ਚੀਜ਼ਾਂ ਹਨ - ਇਕ ਦਾ ਨਾਮ ਹੈ ਸਤਿ, ਦੂਜੀ ਦਾ

ਨਾਮ ਹੈ ਪ੍ਰਾਗਤੀ, ਤੀਸਰੀ ਦਾ ਨਾਮ ਹੈ ਅਸਤੀ, ਇਸ ਨੂੰ ਸਤਿ ਚਿਤ ਅਨੰਦ ਆਖਦੇ ਹਨ। ਇਸ ਨੂੰ ਪ੍ਰਿਅ ਵੀ ਆਖਦੇ ਹਨ। ਦੋ ਚੀਜ਼ਾਂ ਹੋਰ ਹਨ - ਇਕ ਨਾਮ ਹੈ ਇਕ ਰੂਪ ਹੈ। ਜੋ ਵੀ ਕੋਈ ਚੀਜ਼ ਨਜ਼ਰ ਆਉਂਦੀ ਹੈ ਉਸ ਦਾ ਕੋਈ ਨਾ ਕੋਈ ਨਾਮ ਹੈ, ਜੋ ਦੇਖੀ ਜਾਏਗੀ ਅਤੇ ਸੁਣੀ ਜਾਏਗੀ ਉਸ ਦਾ ਵੀ ਕੋਈ ਨਾਮ ਹੈ, ਜੋ ਮਹਿਸੂਸ ਕੀਤੀ ਜਾਵੇਗੀ, ਜੋ ਸੁੰਘੀ ਜਾਏਗੀ ਉਸ ਦਾ ਵੀ ਕੋਈ ਨਾਮ ਹੋਵੇਗਾ, ਜੋ ਚੱਖੀ **(taste)** ਕੀਤੀ ਜਾਵੇਗੀ ਉਸ ਦਾ ਵੀ ਕੋਈ ਨਾਮ ਹੋਵੇਗਾ। ਪੰਜ ਗਿਆਨ ਇੰਦਰਿਆਂ ਦੇ ਨਾਲ ਜਿਹੜੀ ਚੀਜ਼ ਦੇਖੀ ਜਾਵੇ, ਸੁੰਘੀ ਜਾਵੇ, ਸੁਣੀ ਜਾਵੇ, ਸਪਰਸ਼ ਕੀਤੀ ਜਾਵੇ, ਚਖੀ ਜਾਵੇ, ਸੋ ਇਕ ਤਾਂ ਇਸਦਾ ਰੂਪ ਹੈ, ਦੂਸਰਾ ਨਾਮ ਹੈ; ਜਿਵੇਂ ਨਾਮ ਕੁਰਸੀ ਹੈ, ਇਕ ਦਮ ਅਸੀਂ ਜਾਣ ਜਾਵਾਂਗੇ ਕਿ ਕੁਰਸੀ ਇਹੋ ਜਿਹੀ ਹੁੰਦੀ ਹੈ; ਜਿਵੇਂ ਕਿ ਇੱਟਾਂ ਦੀ ਬਣੀ ਹੋਈ ਕੋਠੀ ਹੈ। ਸੋ ਇਸ ਦਾ ਨਾਮ ਰੱਖ ਲਿਆ ਕਿ ਕੋਠੀ ਹੈ, ਹਰ ਚੀਜ਼ ਦਾ ਨਾਮ ਹੈ - ਇਕ ਨਾਮ ਹੈ ਇਕ ਰੂਪ ਹੈ, ਸਤਿ ਹੈ, ਚਿਤ ਹੈ, ਅਨੰਦ ਹੈ। ਸੋ ਇਸ ਬ੍ਰਹਿਮੰਡ ਦੇ ਅੰਦਰ ਪੰਜ ਚੀਜ਼ਾਂ ਚਲ ਰਹੀਆਂ ਹਨ। ਪੰਜਾਂ ਦੇ ਅੰਦਰ ਜੋ ਨਾਮ ਤੇ ਰੂਪ ਹੈ ਇਹ ਬਦਲਦਾ ਤੁਰਿਆ ਜਾਂਦਾ ਹੈ, ਇਹ ਸਤਿ ਨਹੀਂ ਰਹਿੰਦਾ, ਇਹ ਹਮੇਸ਼ਾ ਹੀ ਬਦਲ ਜਾਏਗਾ। ਕਿਸੇ ਚੀਜ਼ ਨਾਲ ਪਿਆਰ ਪਾ ਕੇ ਵੇਖ ਲਵੋ, ਉਹ ਬਦਲ ਜਾਏਗੀ। ਜਿਹੜੀ ਚੀਜ਼ ਬਦਲੇਗੀ ਉਹ ਸਥਿਰ ਨਹੀਂ ਹੋਇਆ ਕਰਦੀ, ਉਹਦੇ ਨਾਲ ਮੂਰਖ ਆਦਮੀ ਵਾਹ ਪਾ ਲੈਂਦੇ ਹਨ, ਪਰ ਸਿਆਣਾ ਬੰਦਾ ਨਹੀਂ ਪਾਉਂਦਾ। ਪੁੱਤਰ ਹੈ, ਕੁਝ ਦੇਰ ਪਹਿਲਾਂ ਹੈ ਨਹੀਂ ਸੀ। ਲੇਕਿਨ ਫੇਰ ਪ੍ਰਮੇਸ਼ਰ ਨੇ ਕਿਰਪਾ ਕੀਤੀ, ਪੁੱਤਰ ਰੂਪ ਦੇ ਵਿਚ ਪ੍ਰਗਟ ਹੋ ਗਿਆ, ਉਹ ਸਦਾ ਇਕ ਰਸ ਨਹੀਂ ਰਹਿੰਦਾ - ਨਾ ਤਾਂ ਪਿਉ ਰਹੇ, ਨਾ ਪੁੱਤਰ ਰਹੇ, ਉਹ ਬਦਲ ਜਾਣਗੇ। ਪਤਾ ਹੀ ਨਹੀਂ ਲਗਦਾ ਕਿ ਕਿਥੇ ਚਲੇ ਜਾਂਦੇ ਹਨ।

***ਫਰੀਦਾ ਕਿਥੈ ਤੈਡੇ ਮਾਪਿਆ ਜਿਨੀ ਤੂ ਜਣਿਓਹਿ॥***
***ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥*** ***ਅੰਗ - 1381***

ਕਿਥੇ ਚਲੇ ਗਏ ਬਜੁਰਗ? ਕੋਈ ਨਜ਼ਰ ਨਹੀਂ ਆਉਂਦਾ, ਕੋਈ ਨਾਮ ਨਿਸ਼ਾਨ ਨਹੀਂ ਰਹਿੰਦਾ, ਸਗੋਂ ਸਿਆਣੇ ਮੁਸ਼ਕਲ ਨਾਲ ਗਿਣਦੇ ਨੇ ਕਿ ਸਾਡੇ ਦਸ ਪੁਸ਼ਤਾਂ ਪਹਿਲਾਂ ਫਲਾਣਾ ਹੋਇਆ ਸੀ। ਲੇਕਿਨ ਉਹ ਦਸ ਪੁਸ਼ਤਾਂ ਵਾਲਾ ਤਾਂ ਬੜਾ ਫਿਕਰ ਕਰਦਾ ਸੀ ਕਿ ਮੇਰੀ ਆਉਣ ਵਾਲੀ ਔਲਾਦ ਕਿਤੇ ਗਰੀਬੀ ਵਿਚ ਨਾ ਰਹਿ ਜਾਵੇ ਲੇਕਿਨ ਉਹ ਰਿਹਾ ਨਹੀਂ ਕਰਦੀਆਂ ਕਿਉਂਕਿ ਕੋਈ ਵੀ ਚੀਜ਼ ਥਿਰ ਨਹੀਂ ਰਿਹਾ ਕਰਦੀ, ਬਦਲ ਜਾਂਦੀ ਹੈ। ਜਿਹੜੀ ਚੀਜ਼ ਬਦਲਦੀ ਹੈ ਉਹਦੇ ਨਾਲ ਮਿਤਰਤਾ ਦਾ ਕੋਈ ਫਾਇਦਾ ਨਹੀਂ ਹੋਇਆ ਕਰਦਾ, ਉਹ ਦੁਖ ਰੂਪ ਹੋਇਆ ਕਰਦੀ ਹੈ ਕਿਉਂਕਿ ਵਿਛੋੜਾ ਹੋ ਜਾਂਦਾ ਹੈ। ਸੰਜੋਗ ਤੇ ਵਿਯੋਗ ਦੋ ਚੀਜ਼ਾਂ ਚਲਦੀਆਂ ਹਨ। ਸੋ ਸਿਆਣਾ ਬੰਦਾ ਉਸ ਚੀਜ਼ ਨਾਲ ਪਿਆਰ ਨਹੀਂ ਕਰਦਾ ਜਿਸ ਨੇ ਬਦਲ ਜਾਣਾ ਹੈ। ਸੋ ਦੋ ਚੀਜ਼ਾਂ ਨਾਮ ਤੇ ਰੂਪ ਬਦਲੇਗਾ ਅਤੇ ਸਤਿ, ਚਿਤ, ਅਨੰਦ ਨਹੀਂ ਬਦਲੇਗਾ। ਉਸ ਨੂੰ ਕੋਈ ਵਾਹਿਗੁਰੂ ਕਹਿੰਦਾ ਹੈ, ਕੋਈ ਰਾਮ ਕਹਿੰਦਾ ਹੈ ਪਰ ਉਸ ਦਾ ਕੋਈ ਨਾਮ ਨਹੀਂ ਹੈ। ਜੇ ਕੋਈ ਕਹੇ ਕਿ ਵਾਹਿਗੁਰੂ ਨਾਮ ਹੈ, ਉਸ ਸੱਤ੍ਹਾ ਦਾ ਕੋਈ ਨਾਮ ਨਹੀਂ, ਕੇਵਲ 'ਹੈ' ਮਾਤਰ ਹੈ, ਹਸਤੀ ਮਾਤਰ ਜਿਸ ਨੂੰ ਸਤਿ ਆਖਦੇ ਹਨ। ਸੋ ਉਸ ਦੇ ਨਾਲ ਜਿਹੜੇ ਪਿਆਰ ਕਰਨ ਵਾਲੇ ਹਨ ਉਹ ਹਮੇਸ਼ਾ ਇਸ ਤੱਤ ਦੇ ਅੰਦਰ ਆਪਣੀ ਬਿਰਤੀ ਰੱਖਦੇ ਹਨ। ਉਨ੍ਹਾਂ ਨੂੰ ਕਹਿੰਦੇ ਹਨ ਕਿ -

***ਆਠ ਪਹਰ ਨਿਕਟਿ ਕਰਿ ਜਾਨੈ॥*** ***ਅੰਗ - 392***

ਹਰ ਵਕਤ ਪ੍ਰਭੂ ਨੂੰ ਨੇੜੇ ਕਰਕੇ ਦੇਖਦੇ ਹਨ ਤੇ -

***ਪ੍ਰਭ ਕਾ ਕੀਆ ਮੀਠਾ ਮਾਨੈ॥*** ***ਅੰਗ - 392***

ਕਿਉਂਕਿ ਨੇੜੇ ਰਹਿੰਦੇ ਹਨ ਤੇ ਉਹਨਾਂ ਨੂੰ ਪਤਾ ਹੈ ਕਿ ਇਥੇ ਜਿੰਨਾਂ ਕੁਝ ਹੋ ਰਿਹਾ ਹੈ ਉਹ ਪ੍ਰਮੇਸ਼ਰ ਦੀ ਮਰਜ਼ੀ ਨਾਲ ਹੀ ਹੋ ਰਿਹਾ ਹੈ, ਹੁਕਮ ਦੇ ਅਧੀਨ ਹੋ ਰਿਹਾ ਹੈ ਅਤੇ ਜੋ ਕੁਝ ਆਪਣੇ ਨਾਲ ਹੋ ਜਾਂਦਾ ਹੈ ਉਸ ਨੂੰ ਮਿਠਾ ਕਰਕੇ ਮੰਨਦੇ ਹਨ। ਗੁਰੂ ਘਰ ਦੇ ਅੰਦਰ ਐਸੀਆਂ ਬੇਅੰਤ ਮਿਸਾਲਾਂ ਹਨ।

ਇਕ ਵਾਰ ਗੁਰੂ ਮਹਾਰਾਜ, ਗੁਰੂ ਪੰਜਵੇਂ ਪਾਤਸ਼ਾਹ ਨੂੰ ਪੁਛਿਆ ਕਿ ਮਹਾਰਾਜ! ਕਿਸੇ ਐਸੇ ਗੁਰਮੁਖ ਦੇ ਆਪ ਦਰਸ਼ਨ ਕਰਾਓ ਜਿਨ੍ਹਾਂ ਦੀ ਮਹਿਮਾ ਆਪ ਨੇ ਲਿਖੀ ਹੈ, ਜਿਹੜਾ ਵਾਹਿਗੁਰੂ ਦੇ ਕੀਤੇ ਹੋਏ ਨੂੰ ਮਿੱਠਾ ਕਰਕੇ ਮੰਨ ਲੈਂਦਾ ਹੈ। ਅਣਹੋਣੀ ਘਟਨਾ (**worst tragedy**) ਹੋ ਜਾਵੇ, ਕੋਈ ਐਸਾ ਹੈ ਜਿਹੜਾ ਉਸ ਨੂੰ ਮਿੱਠਾ ਕਰਕੇ ਮੰਨ ਲਵੇ? ਕਹਿਣ ਲੱਗੇ ਪ੍ਰੇਮੀਆਂ! ਜੇ ਤੂੰ ਛੇਤੀਂ ਦੇਖਣਾ ਹੈ ਤਾਂ ਗੁਜਰਾਤ ਚਲਿਆ ਜਾਹ। ਇਸ ਸਿੱਖ ਦਾ ਨਾਮ ਗੁਰਮੁਖ ਸੀ। ਕਹਿੰਦੇ ਭਾਈ ਗੁਰਮੁਖ! ਜਲਦੀ ਚਲੇ ਜਾਵੋ, ਉਥੇ ਸਾਡੇ ਇਕ ਗੁਰਸਿਖ ਹਨ, ਜਿਨ੍ਹਾਂ ਦਾ ਨਾਮ ਭਾਈ ਭਿਖਾਰੀ ਹੈ, ਉਨ੍ਹਾਂ ਨੂੰ ਮਿਲ ਲੈਣਾ, ਇਸ ਪ੍ਰਸ਼ਨ ਦਾ ਜਵਾਬ ਤੁਹਾਨੂੰ ਮਿਲ ਜਾਵੇਗਾ। ਉਥੇ ਪਹੁੰਚਿਆ, ਘਰ ਦੇ ਅੰਦਰ ਪ੍ਰਵੇਸ਼ ਕੀਤਾ; ਕੀ ਦੇਖਿਆ ਕਿ ਭਾਈ ਭਿਖਾਰੀ ਜੀ ਬੈਠਕ ਦੇ ਅੰਦਰ ਬੈਠੇ ਇਕ ਤੱਪੜ ਗੰਢ ਰਹੇ ਹਨ, ਮੰਜੇ ਦੇ ਹੇਠ ਇਕ ਅਰਥੀ ਤੇ ਇਕ ਪੂਲ੍ਹਾ ਪਿਆ ਹੈ ਅਤੇ ਇਕ ਨਵਾਂ ਘੜਾ ਲਿਆ ਕੇ ਰੱਖਿਆ ਹੋਇਆ ਹੈ, ਮ੍ਰਿਤਕ ਦਾ ਸਾਰਾ ਸਮਾਨ ਪਿਆ ਹੈ। ਜਦੋਂ ਭਾਈ ਭਿਖਾਰੀ ਜੀ ਨੇ ਪੁਛਿਆ ਕਿ ਆਪ ਕਿਥੋਂ ਆਏ ਹੋ ਤਾਂ ਉਨ੍ਹਾਂ ਨੇ ਕਿਹਾ ਕਿ ਪੰਜਵੇਂ ਪਾਤਸ਼ਾਹ ਜੀ ਪਾਸੋਂ

ਆਇਆ ਹਾਂ ਤੇ ਉਨ੍ਹਾਂ ਨੇ ਮੈਨੂੰ ਤੁਹਾਡੇ ਪਾਸ ਭੇਜਿਆ ਹੈ। ਕਹਿਣ ਲੱਗੇ, ਧੰਨ ਭਾਗ। ਚਰਨਾਂ ਤੇ ਮਸਤਕ ਨਿਵਾਇਆ, ਕਹਿਣ ਲੱਗੇ, ਧੰਨ ਗੁਰਸਿਖਾ! ਤੂੰ ਮੇਰੇ ਪੰਜਵੇਂ ਪਾਤਸ਼ਾਹ ਦੇ ਦਰਸ਼ਨ ਕਰਕੇ ਆਇਐਂ, ਧੰਨ ਭਾਗ! ਤੇਰੇ ਦਰਸ਼ਨ ਮੈਂ ਕਰ ਲਏ, ਮੈਨੂੰ ਤੇਰੇ ਵਿਚੋਂ ਮੇਰੇ ਗੁਰੂ ਦੇ ਦਰਸ਼ਨ ਹੋ ਰਹੇ ਹਨ। ਇਸ ਤਰ੍ਹਾਂ ਦਾ ਗੁਰਸਿਖਾਂ ਦਾ ਆਪਸ ਵਿਚ ਪਿਆਰ ਹੋਇਆ ਕਰਦਾ ਹੈ, ਅਭਿਮਾਨ ਤੇ ਨਫਰਤ ਨਹੀਂ ਹੋਇਆ ਕਰਦੀ। ਜਿਥੇ ਨਫਰਤ ਹੋਵੇ ਉਥੇ ਸੱਚ ਨਹੀਂ ਹੋਇਆ ਕਰਦਾ। ਜਿਥੇ ਈਰਖਾ ਤੇ ਨਫਰਤ ਹੋਵੇ ਉਸ ਵਰਗਾ ਬੁਰਾਈ ਵਾਲਾ ਬੰਦਾ ਦੁਨੀਆਂ ਤੇ ਹੋਰ ਕੋਈ ਨਹੀਂ ਹੋਇਆ ਕਰਦਾ ਕਿਉਂਕਿ ਜਿਥੇ ਇਹ ਦੋਵੇਂ ਚੀਜ਼ਾਂ ਨਿਵਾਸ ਕਰਦੀਆਂ ਹਨ ਉਸਦੀ ਕੋਈ ਪੂਜਾ, ਕੋਈ ਪਾਠ, ਕੋਈ ਤੀਰਥ ਯਾਤਰਾ, ਕੋਈ ਦਾਨ ਫਲਿਆ ਨਹੀਂ ਕਰਦਾ। ਉਸ ਦੇ ਅੰਦਰ ਸਿਉਂਕ ਲੱਗੀ ਹੋਈ ਹੈ। ਜਿਵੇਂ ਦਰਖਤ ਬੀਜਦੇ ਹਾਂ ਤੇ ਉਸ ਟੋਏ ਦੇ ਅੰਦਰ ਸਿਉਂਕ ਬੈਠੀ ਹੋਵੇ ਤਾਂ ਉਸ ਦੀ ਜੜ੍ਹ ਕਿਸ ਤਰ੍ਹਾਂ ਲੱਗ ਸਕਦੀ ਹੈ?

***ਜਿਸੁ ਅੰਦਰਿ ਤਾਤਿ ਪਰਾਈ ਹੋਵੈ***
***ਤਿਸ ਦਾ ਕਦੇ ਨ ਹੋਵੀ ਭਲਾ॥*** ***ਅੰਗ - 308***

ਜਿਹੜਾ ਈਰਖਾ ਕਰਦਾ ਹੈ ਉਸ ਦਾ ਭਲਾ ਨਹੀਂ ਹੋ ਸਕਦਾ, ਭਾਵੇਂ ਉਹ ਕਿੰਨੇ ਹੀ ਪਾਠ ਕਰ ਲਵੇ, ਤੀਰਥ ਯਾਤਰਾ ਕਰ ਲਵੇ, ਦਾਨ ਕਰ ਲਵੇ, ਸੰਤਾਂ ਕੋਲ ਦਿਨ ਰਾਤ ਰਹਿੰਦਾ ਰਹੇ; ਜੇ ਈਰਖਾ ਨਹੀਂ ਕੱਢ ਸਕਿਆ ਤਾਂ ਸਿਉਂਕ ਨਹੀਂ ਨਿਕਲਦੀ, ਕਰਮਾਂ ਨੂੰ ਖਾ ਜਾਂਦੀ ਹੈ। ਅੰਤਸ਼ਕਰਣ ਦੇ ਵਿਚ ਦੋ ਚੀਜ਼ਾਂ ਰਹਿੰਦੀਆਂ ਹਨ - ਜਿਹੜੀ ਸਿਉਂਕ ਹੈ ਉਹਨੂੰ ਜੜ੍ਹ ਖਾ ਜਾਂਦੀ ਹੈ, ਜਿਹੜੇ ਪੱਤੇ ਟਾਹਣੀਆਂ ਹਨ ਉਨ੍ਹਾਂ ਨੂੰ ਕੀੜਾ (**caterpillar**) ਖਾ ਜਾਂਦਾ ਹੈ, ਸਾਰੇ ਪੱਤੇ ਖਾ ਜਾਂਦਾ ਹੈ ਕੋਈ ਟਾਹਣੀ ਨਹੀਂ ਵੱਧਣ ਦਿੰਦਾ। ਜਿਹੜਾ ਬਾਹਰਲਾ ਕੀੜਾ ਹੈ ਉਹ ਹੈ ਨਫਰਤ ਕਰਨੀ। ਥੋੜ੍ਹਾ ਜਿਹਾ ਵਾਹਿਗੁਰੂ ਨੇ ਕਿਸੇ ਨੂੰ ਪ੍ਰਤਾਪ ਬਖਸ਼ ਦਿਤਾ ਤਾਂ ਉਹਦੇ ਅੰਦਰ ਗਰੀਬ ਆਦਮੀ ਵਾਸਤੇ ਨਫਰਤ ਆ ਜਾਂਦੀ ਹੈ। ਜੇ ਕੋਈ ਬਰਾਬਰ ਦਾ ਹੋ ਗਿਆ, ਇਕੋ ਜਿਹੇ ਗੁਣ ਵਾਲੇ ਹੋਣ, ਕੀਰਤਨ ਕਰਨ ਵਾਲੇ ਦੋ ਹੋਣ ਤਾਂ ਈਰਖਾ ਹੋ ਜਾਏਗੀ ਤੇ ਇਸ ਤਰ੍ਹਾਂ ਦੋਵੇਂ ਭਟਕ ਜਾਂਦੇ ਹਨ ਕਿਉਂਕਿ ਉਨ੍ਹਾਂ ਨੇ ਗੱਲ ਨਹੀਂ ਸਮਝੀ, ਧਰਮ ਦੇ ਵਿਚ ਗੈਰ ਹਾਜ਼ਰ ਦਿਮਾਗ ਨਾਲ ਦਾਖਲ ਹੋਇਆ ਹੈ, ਸੁਚੇਤ ਮਨ ਨਾਲ ਨਹੀਂ ਦਾਖਲ ਹੋਇਆ। ਦੋ ਵਿਦਿਆਰਥੀ ਫਸਟ ਆਉਂਦੇ ਹੋਣ ਤਾਂ ਆਪਸ ਵਿਚ ਈਰਖਾ ਹੋ ਜਾਏਗੀ। ਦੋ ਬੰਦੇ ਇਕੋ ਵਿਹਾਰ ਦੇ ਹੋਣ - ਇੰਡਸਟਰੀ ਵਾਲੇ, ਤਾਂ ਈਰਖਾ ਹੋ ਜਾਏਗੀ; ਦੋ ਭਰਾਵਾਂ ਵਿਚੋਂ ਇਕ ਅਮੀਰ ਬਣ ਜਾਵੇ, ਈਰਖਾ ਹੋ ਜਾਵੇਗੀ, ਘਰ ਨੂੰ ਨਰਕ ਬਣਾ ਦੇਣਗੇ। ਇਸ ਤਰ੍ਹਾਂ ਗੁਰਸਿਖਾਂ ਵਿਚ ਈਰਖਾ ਨਹੀਂ ਹੋਇਆ ਕਰਦੀ ਸਗੋਂ ਪਿਆਰ ਹੋਇਆ ਕਰਦਾ ਹੈ। ਭਾਈ ਭਿਖਾਰੀ ਨੇ ਪਿਆਰ ਦੇ ਨਾਲ ਮਸਤਕ ਨਿਵਾਇਆ, ਬੜਾ ਸਤਿਕਾਰ ਕੀਤਾ। ਕਹਿਣ ਲੱਗੇ, "ਭਾਈ ਗੁਰਮੁਖ ਜੀ! ਤੁਸੀਂ ਕੀ ਆ ਗਏ, ਮੇਰੇ ਸਤਿਗੁਰੂ ਹੀ ਆ ਗਏ ਹਨ। ਆਓ ਤੁਹਾਨੂੰ ਕੁਝ ਛਕਾਈਏ।" ਅੱਗੇ ਕੀ ਦੇਖਦੇ ਹਨ ਕਿ ਮਠਿਆਈ ਬਣਾਉਣ ਵਾਲੇ ਲੱਗੇ ਹੋਏ ਹਨ, ਦਰਜੀ ਕੱਪੜੇ ਸਿਉਂ ਰਹੇ ਹਨ, ਹੋਰ ਅਨੇਕਾਂ ਕਾਰੋਬਾਰ ਹੋ ਰਹੇ ਹਨ। ਕਹਿਣ ਲੱਗੇ ਕਿ ਕੱਲ੍ਹ ਨੂੰ ਸਾਡੇ ਲੜਕੇ ਦੀ ਬਰਾਤ ਚੜ੍ਹੇਗੀ। ਦੋਵੇਂ ਪਾਸੇ ਦੇਖ ਲਏ ਕਿ ਉਧਰ ਮ੍ਰਿਤਕ ਦਾ ਸਮਾਨ ਪਿਆ ਹੈ ਤੇ ਇਧਰ ਵਿਆਹ ਦੀਆਂ ਤਿਆਰੀਆਂ ਹੋ ਰਹੀਆਂ ਹਨ। ਬੜੇ ਚਾਅ ਮਲ੍ਹਾਰ ਤੇ ਲਾਡ ਹਨ, ਸਾਰੇ ਸੰਬੰਧੀ ਰਿਸ਼ਤੇਦਾਰ ਇਕੱਠੇ ਹੋਏ ਹੋਏ ਹਨ। ਦੂਸਰੇ ਦਿਨ ਬਰਾਤ ਚੜ੍ਹੀ, ਵਿਆਹ ਕੇ ਘਰ ਆ ਗਏ ਤੇ ਆਉਂਦੇ ਸਾਰ ਹੀ ਲੜਕੇ ਦੇ ਢਿੱਡ 'ਚ ਸੂਲ ਉਠਿਆ ਤੇ ਚੜ੍ਹਾਈ ਕਰ ਗਿਆ ਤੇ ਘਰ ਦੇ ਅੰਦਰ ਉਸੇ ਵੇਲੇ ਹੀ ਸੋਗ ਹੋ ਗਿਆ। ਦਿਨ ਥੋੜ੍ਹਾ ਰਹਿੰਦਾ ਸੀ। ਉਸ ਵੇਲੇ ਭਾਈ ਭਿਖਾਰੀ ਨੇ ਜੋ ਕੁਝ ਮ੍ਰਿਤਕ ਦਾ ਸਾਮਾਨ ਤਿਆਰ ਕੀਤਾ ਹੋਇਆ ਸੀ, ਕੱਢ ਲਿਆਂਦਾ ਤੇ ਤੱਪੜ ਵਿਛਾ ਦਿਤਾ। ਲੜਕੇ ਦਾ ਇਸ਼ਨਾਨ ਕਰਵਾ ਦਿਤਾ ਤਾਂ ਕਿ ਜਲਦੀ ਤੋਂ ਜਲਦੀ ਸਸਕਾਰ ਕਰ ਦੇਈਏ। ਉਸ ਵੇਲੇ ਅਰਥੀ ਤੇ ਪਾ ਕੇ ਅਰਦਾਸ ਕੀਤੀ ਤੇ ਚੁਕ ਕੇ ਦਾਗ ਦੇਣ ਲਈ ਤੁਰ ਪਏ ਕਿਉਂਕਿ ਭਾਈਚਾਰਾ ਸਾਰਾ ਹੀ ਇਕੱਠਾ ਹੋਇਆ ਹੋਇਆ ਸੀ ਤੇ ਕਿਸੇ ਨੂੰ ਉਡੀਕਣਾ ਨਹੀਂ ਸੀ। ਸੋ ਸਸਕਾਰ ਕਰ ਦਿਤਾ। ਭਾਈ ਗੁਰਮੁਖ ਬੋਲਦਾ ਨਹੀਂ ਹੈ। ਜਦੋਂ ਘਰ ਵਾਪਸ ਆਏ ਤਾਂ ਅਰਦਾਸ ਕੀਤੀ, ਪ੍ਰਸ਼ਾਦ ਵਰਤਾਇਆ ਤੇ ਜਿਸ ਤਪੜ ਨੂੰ ਭਾਈ ਭਿਖਾਰੀ ਜੀ ਗੰਢ ਰਹੇ ਸੀ ਉਸ ਉਤੇ ਸਾਰੇ ਬੈਠ ਗਏ ਤੇ ਸਭ ਦੇ ਦਿਲ ਨੂੰ ਧਰਵਾਸਾ ਦਿਤਾ। ਜਦੋਂ ਇਕੱਲੇ ਹੋਏ, ਉਸ ਵੇਲੇ ਆਪਣਾ ਨਿਤਨੇਮ ਕੀਤਾ, ਤੇ ਨਿਤਨੇਮ ਕਰਨ ਤੋਂ ਬਾਅਦ ਰੋਜ਼ ਦੇ ਮੁਤਾਬਕ ਆਪਣੀ ਕਿਰਿਆ ਕੀਤੀ। ਜਦੋਂ ਸਵੇਰਾ ਹੋਇਆ, ਅੰਮ੍ਰਿਤ ਵੇਲੇ ਜਾਗੇ, ਤੇ ਸਮਾਧੀ ਲਾ ਕੇ ਬੈਠੇ, ਸਵੈ ਸਰੂਪ ਦਾ ਧਿਆਨ ਕੀਤਾ, ਸਿਮਰਨ ਕੀਤਾ ਤੇ ਫੇਰ ਬਾਣੀਆਂ ਦਾ ਪਾਠ ਕੀਤਾ। ਜਦੋਂ ਵਿਹਲੇ ਹੋ ਗਏ ਤਾਂ ਭਾਈ ਗੁਰਮੁਖ ਬਹੁਤ ਅਫਸੋਸ ਦੇ ਅੰਦਰ ਬੈਠਾ ਹੈ ਕਿ ਇਸ ਗੁਰਸਿਖ ਦਾ ਕੀ ਹਾਲ ਹੋਵੇਗਾ ਜਿਸ ਦੇ ਪੁੱਤਰ ਦੇ ਸ਼ਾਦੀ ਕਰਾ ਕੇ ਘਰ ਆਉਣ ਤੇ ਮਾਂ ਨੇ ਹਾਲੇ ਚਾਅ ਮਲ੍ਹਾਰ ਨਹੀਂ ਕੀਤੇ ਅਤੇ ਨਾ ਹੀ ਪਾਣੀ ਵਾਰਿਆ, ਨਾ ਹੀ ਤੇਲ ਚੋਇਆ, ਕੰਗਣਾਂ ਨਹੀਂ ਖੋਲ੍ਹਿਆ ਤੇ ਬੱਚਾ ਚੜ੍ਹਾਈ ਕਰ ਗਿਆ, ਬੱਚੇ ਦੀ ਲਾਸ਼ ਆ ਗਈ। ਐਸੇ ਸਦਮੇ ਨੂੰ ਕੌਣ ਸਹਿ ਸਕਦਾ ਹੈ? ਭਾਈ ਗੁਰਮੁਖ, ਭਾਈ ਭਿਖਾਰੀ ਜੀ ਨੂੰ ਕਹਿਣ ਲੱਗਿਆ ਕਿ ਮੈਨੂੰ ਬਹੁਤ ਅਫਸੋਸ ਹੈ, ਪਰ ਮੈਨੂੰ ਇਉਂ ਲਗਦਾ ਹੈ ਕਿ ਤੁਹਾਨੂੰ ਪਤਾ ਸੀ ਕਿ ਲੜਕਾ ਚੜ੍ਹਾਈ ਕਰ ਜਾਵੇਗਾ। ਕਹਿਣ ਲੱਗੇ, ਹਾਂ ਮੈਨੂੰ ਪਤਾ ਸੀ। ਭਾਈ ਗੁਰਮੁਖ ਕਹਿਣ ਲੱਗਿਆ ਕਿ ਤੁਸੀਂ ਪੰਜਵੇਂ ਪਾਤਸ਼ਾਹ ਜੀ ਤੋਂ ਇਸ ਦੀ ਉਮਰ ਕਿਉਂ ਨਾ ਮੰਗੀ ਜਦ ਕਿ ਗੁਰੂ ਸਭ ਕੁਝ ਦੇਣ ਨੂੰ ਸਮਰੱਥ ਹੈ, ਹੋਰ ਉਮਰ ਲਵਾ ਲੈਂਦੇ? ਕਹਿਣ ਲੱਗੇ, ਭਾਈ ਗੁਰਮੁਖ ਜੀ! ਜੇ ਉਮਰ ਮਿਲ ਜਾਂਦੀ, ਫੇਰ ਵੀ ਤਾਂ ਇਸ ਨੇ ਜਾਣਾ ਹੀ ਸੀ। ਜਿਹੜੀ ਚੀਜ਼ ਨੇ ਜਾਣਾ

ਹੈ, ਫੇਰ ਉਸ ਦੀ ਮੰਗ ਮੰਗਣ ਦਾ ਕੀ ਫਾਇਦਾ? ਜੇਕਰ ਗੁਰੂ ਮਹਾਰਾਜ ਤੋਂ ਮੰਗਣਾ ਹੀ ਹੈ ਤਾਂ ਫਿਰ ਨਾਮ ਦੀ ਮੰਗ ਕਰਨੀ ਚਾਹੀਦੀ ਹੈ-

***ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥***
***ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥*** ***ਅੰਗ - 958***

ਹੇ ਸਚੇ ਪਾਤਸ਼ਾਹ! ਮੈਂ ਸੁਣਦਾ ਆ ਰਿਹਾ ਹਾਂ, ਬਾਣੀ ਦੇ ਅੰਦਰ ਤੁਸੀਂ ਮੈਨੂੰ ਆਪਣਾ ਗਿਆਨ ਦੇ ਦਿਓ ਕਿ –

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥*** ***ਅੰਗ - 846***

ਇਹ ਸਾਰਾ ਆਤਮਾ ਦਾ ਪਸਾਰਾ ਹੈ ਪਰ ਮੈਨੂੰ ਐਸਾ ਦਿਸਦਾ ਨਹੀਂ ਹੈ। ਮੈਨੂੰ ਤਾਂ ਇਹ ਸੰਸਾਰ ਨਜ਼ਰ ਆ ਰਿਹਾ ਹੈ। ਆਪ ਜੀ ਕਹਿ ਰਹੇ ਹੋ ਕਿ ਇਹ ਬ੍ਰਹਮ ਹੈ, ਵਾਹਿਗੁਰੂ ਹੈ। ਪਾਤਸ਼ਾਹ! ਕਿਰਪਾ ਕਰੋ, ਮੈਨੂੰ ਦਿਖਾ ਦਿਓ ਕਿ ਇਹ ਸਾਰਾ ਵਾਹਿਗੁਰੂ ਹੀ ਹੈ। ਆਪ ਜੀ ਫੁਰਮਾਉਂਦੇ ਹੋ ਕਿ –

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥*** ***ਅੰਗ - 922***

ਮਹਾਰਾਜ! ਮੈਨੂੰ ਤਾਂ ਦੁਸ਼ਮਣ ਨਜ਼ਰ ਆਉਂਦੇ ਹਨ, ਮੈਨੂੰ ਮਾਰਨ ਵਾਲੇ ਵੈਰੀ ਨਜ਼ਰ ਆਉਂਦੇ ਹਨ, ਲੁੱਟਣ ਵਾਲੇ ਨਜ਼ਰ ਆਉਂਦੇ ਹਨ; ਤੁਸੀਂ ਕਹਿੰਦੇ ਹੋ ਕਿ ਵਾਹਿਗੁਰੂ ਹੈ। ਕਿਰਪਾ ਕਰੋ, ਜੇ ਮੈਨੂੰ ਕੁਝ ਦੇਣਾ ਹੈ ਤਾਂ ਮੈਨੂੰ ਉਹ ਅੱਖਾਂ ਦੇ ਦਿਓ, ਉਹ ਨੇਤਰ ਦੇ ਦਿਓ ਜਿਸ ਬਾਰੇ ਆਪ ਨੇ ਫੁਰਮਾਇਆ ਹੈ ਕਿ –

***ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥*** ***ਅੰਗ - 577***

ਜਿਸ ਦੇ ਨਾਲ ਵਾਹਿਗੁਰੂ ਦੇ ਦਰਸ਼ਨ ਹੋ ਜਾਣ। ਭਾਈ ਭਿਖਾਰੀ ਕਹਿਣ ਲੱਗੇ, "ਗੁਰਮੁਖਾ! ਇਹ ਚੀਜ਼ ਮੰਗੀਏ ਕਿ ਪੁੱਤਰ ਦੀ ਉਮਰ ਮੰਗੀਏ? ਉਸ ਨੇ ਤਾਂ ਫਿਰ ਵੀ ਚਲੇ ਹੀ ਜਾਣਾ ਸੀ। ਜਿਹੜੀ ਚੀਜ਼ ਨੇ ਜਾਣਾ ਹੀ ਹੈ, ਉਸ ਨੂੰ ਹੋਰ ਥੋੜ੍ਹੀ ਦੇਰ ਵਾਸਤੇ ਮੰਗ ਲੈਂਦੇ ਤਾਂ ਕੀ ਫਰਕ ਪੈਣਾ ਸੀ?" ਕਹਿਣ ਲੱਗੇ, "ਤੁਹਾਨੂੰ ਤਾਂ ਕੋਈ ਫਰਕ ਨਹੀਂ ਪਰ ਉਸ ਲੜਕੀ ਨੂੰ ਤਾਂ ਫਰਕ ਹੈ ਜਿਹੜੀ ਵਿਆਹ ਕੇ ਆਈ ਹੈ?" ਕਹਿਣ ਲੱਗੇ, "ਉਸ ਨੂੰ ਵੀ ਕੋਈ ਫਰਕ ਨਹੀਂ ਹੈ।" "ਆਪ ਨੂੰ ਕਿਵੇਂ ਪਤਾ ਲੱਗਿਆ ਕਿ ਉਸ ਨੂੰ ਕੋਈ ਫਰਕ ਨਹੀਂ?" ਕਹਿਣ ਲੱਗੇ, "ਜਿਵੇਂ ਸਾਨੂੰ ਪੁੱਤਰ ਦੇ ਜਾਣ ਦਾ ਪਤਾ ਸੀ, ਇਸੇ ਤਰ੍ਹਾਂ ਉਸਦਾ ਵੀ ਪਤਾ ਹੈ ਕਿ ਲੜਕੀ ਦੇ ਮਨ ਦੇ ਅੰਦਰ ਦੁਖ ਨਹੀਂ ਹੈ ਕਿਉਂਕਿ ਪ੍ਰਮੇਸ਼ਰ ਦੀ ਪਿਆਰੀ ਹੈ। ਤੁਸੀਂ ਆਪ ਉਸ ਨੂੰ ਜਾ ਕੇ ਪੁਛ ਲਵੋ।" ਲੜਕੀ ਦੇ ਪਾਸ ਭਾਈ ਗੁਰਮੁਖ ਚਲਾ ਜਾਂਦਾ ਹੈ ਤੇ ਕਹਿਣ ਲੱਗਿਆ, "ਬੇਟੀ! ਬਹੁਤ ਹੀ ਗਜ਼ਬ ਹੋਇਆ ਕਿ ਤੇਰਾ ਸਹਾਰਾ ਲੁਟਿਆ ਗਿਆ, ਬਹੁਤ ਹੀ ਅਫਸੋਸ ਹੈ; ਹੁਣ ਤੂੰ ਕਿਵੇਂ ਜ਼ਿੰਦਗੀ ਬਤੀਤ ਕਰੇਂਗੀ?" ਕਹਿਣ ਲੱਗੀ, "ਪਿਤਾ ਜੀ! ਇਸੇ ਤਰ੍ਹਾਂ ਹੀ ਹੋਣਾ ਸੀ। ਜਦੋਂ ਇਹ ਭਾਣਾ ਇਸੇ ਤਰ੍ਹਾਂ ਵਰਤਣਾ ਸੀ ਤਾਂ ਮੇਰੇ ਮਨ ਵਿਚ ਕੋਈ ਦੁਬਿਧਾ ਪੈਦਾ ਨਹੀਂ ਹੋਈ। ਮੈਂ ਪ੍ਰਮੇਸ਼ਰ ਦਾ ਕੀਤਾ ਹੋਇਆ ਮਿੱਠਾ ਮੰਨ ਲਿਆ।" ਕਹਿਣ ਲੱਗਾ, "ਬੇਟੀ, ਖੋਲ੍ਹ ਕੇ ਤਾਂ ਦੱਸ, ਕਿਵੇਂ?" ਕਹਿਣ ਲੱਗੀ, "ਖੋਲ੍ਹ ਕੇ ਕਿਵੇਂ ਦੱਸਾਂ, ਇਹ ਰਮਜਾਂ ਹੋਇਆ ਕਰਦੀਆਂ ਹਨ, ਇਹ ਅਗੰਮ ਦੇ ਭੇਤ ਹੋਇਆ ਕਰਦੇ ਨੇ। ਤੁਸੀਂ ਗੁਰੂ ਕੇ ਪਿਆਰੇ ਗੁਰਸਿਖ ਹੋ ਇਸ ਕਰਕੇ ਮੈਂ ਦੱਸ ਦਿੰਦੀ ਹਾਂ।" ਕਹਿਣ ਲੱਗੀ, ਮੈਂ ਪਿਛਲੇ ਜਨਮ ਵਿਚ ਇਕ ਰਾਜੇ ਦੀ ਲੜਕੀ ਸੀ, ਮੈਂ ਬਹੁਤ ਤਪੱਸਿਆ ਕੀਤੀ ਤੇ ਮੇਰੇ ਵਿਚ ਐਨਾ ਤੇਜ ਆ ਗਿਆ ਕਿ ਕਿਸੇ ਮਰਦ ਦੀ ਅੱਖ ਮੇਰੇ ਸਾਮ੍ਹਣੇ ਖੜ੍ਹੀ ਨਹੀਂ ਸੀ ਰਹਿੰਦੀ। ਮੇਰੇ ਮਾਤਾ ਪਿਤਾ ਨੇ ਮੇਰੀ ਸ਼ਾਦੀ ਕਰਨ ਦਾ ਇਰਾਦਾ ਕੀਤਾ, ਮੈਂ ਜਵਾਬ ਦਿੰਦੀ ਰਹੀ। ਅਖੀਰ ਮੈਂ ਇਹ ਗੱਲ ਕਹੀ ਕਿ ਜੇ ਤੁਸੀਂ ਮੇਰੀ ਸ਼ਾਦੀ ਕਰਨੀ ਹੈ ਤਾਂ ਐਸੇ ਮਰਦ ਨਾਲ ਮੇਰੀ ਸ਼ਾਦੀ ਕਰਿਓ ਜਿਸਦੇ ਸਾਮ੍ਹਣੇ ਮੇਰੀ ਅੱਖ ਝੁਕ ਜਾਵੇ, ਗਿਰ ਜਾਵੇ। ਸੁਅੰਬਰ ਰਚ ਲਿਆ ਗਿਆ, ਕੋਈ ਪਾਮਰ ਮੇਰੇ ਨੇਤਰਾਂ ਦੇ ਸਾਮ੍ਹਣੇ ਠਹਿਰ ਨਾ ਸਕਿਆ ਕਿਉਂਕਿ ਬੰਦਗੀ ਕਰਨ ਵਾਲਿਆਂ ਦੇ ਨੇਤਰਾਂ ਵਿਚ ਜਲਾਲ ਹੋਇਆ ਕਰਦਾ ਹੈ। ਉਸ ਦੇ ਸਾਮ੍ਹਣੇ ਅੱਖ ਨਾਲ ਅੱਖ ਮਿਲਾ ਕੇ ਕੋਈ ਦੇਖ ਨਹੀਂ ਸਕਿਆ ਕਰਦਾ। ਜਿਹਦੇ ਵੱਲ ਵੀ ਮੈਂ ਦ੍ਰਿਸ਼ਟੀ ਕਰਾਂ ਉਸ ਦੇ ਨੇਤਰ ਹੇਠਾਂ ਹੋ ਜਾਇਆ ਕਰਨ। ਅਸੀਂ ਤੀਰਥ ਯਾਤਰਾ ਕਰਦੇ ਕਰਦੇ, ਇਕ ਨੌਜੁਆਨ ਬ੍ਰਹਮਚਾਰੀ ਬਹੁਤ ਤਪੱਸਿਆ ਕਰ ਰਿਹਾ ਸੀ, ਜਦੋਂ ਉਥੇ ਅਸੀਂ ਪਹੁੰਚੇ ਤਾਂ ਮੈਂ ਉਸ ਦਾ ਤੇਜ ਨਾ ਸਹਾਰ ਸਕੀ, ਉਸ ਦੇ ਸਾਮ੍ਹਣੇ ਮੇਰੇ ਨੇਤਰ ਗਿਰ ਗਏ। ਮੈਂ ਆਪਣੇ ਪਿਤਾ ਜੀ ਨੂੰ ਕਿਹਾ ਕਿ ਮੇਰੀ ਸ਼ਾਦੀ ਇਸ ਬ੍ਰਹਮਚਾਰੀ ਨਾਲ ਕਰ ਦਿਓ। ਜਦੋਂ ਉਸ ਨੂੰ ਪੁਛਿਆ, ਉਸ ਨੇ ਕਿਹਾ ਕਿ ਮੈਂ ਬ੍ਰਹਮਚਾਰੀ ਹਾਂ ਤੇ ਮੈਂ ਸਾਰੀ ਜ਼ਿੰਦਗੀ ਬ੍ਰਹਮਚਾਰੀ ਰਹਿਣਾ ਹੈ ਤੇ ਮੈਂ ਸਾਰੇ ਅੰਗਾਂ ਦਾ

ਬ੍ਰਹਮਚਰੀਯ ਧਾਰਨ ਕੀਤਾ ਹੋਇਆ ਹੈ ਇਸ ਕਰਕੇ ਸ਼ਾਦੀ ਨਹੀਂ ਕਰਵਾਉਣੀ। ਮੈਂ ਆਪਣੇ ਮਾਤਾ ਪਿਤਾ ਨੂੰ ਕਿਹਾ ਕਿ ਤੁਸੀਂ ਜਾਓ, ਮੈਂ ਇਥੇ ਹੀ ਇਨ੍ਹਾਂ ਦੀ ਸੇਵਾ ਕਰਾਂਗੀ ਤੇ ਮੈਂ ਉਨ੍ਹਾਂ ਦੀ ਸੇਵਾ ਕਰਨ ਲੱਗ ਪਈ। ਮੈਂ ਵੀ ਤਪਸਿਆ ਕਰਨੀ ਸ਼ੁਰੂ ਕਰ ਦਿਤੀ। ਅਖੀਰ ਇਕ ਦਿਨ ਉਹ ਪ੍ਰਸੰਨ ਹੋ ਗਏ, ਕਹਿਣ ਲੱਗੇ, ਕੀ ਇਛਿਆ ਹੈ? ਮੈਂ ਕਿਹਾ ਕਿ ਮੈਂ ਤੁਹਾਡੇ ਨਾਲ ਸ਼ਾਦੀ ਕਰਵਾਉਣਾ ਚਾਹੁੰਦੀ ਹਾਂ। ਕਹਿਣ ਲੱਗਾ ਕਿ ਇਸ ਜਨਮ ਵਿਚ ਤਾਂ ਨਹੀਂ, ਅਗਲੇ ਜਨਮ ਵਿਚ ਹੋ ਜਾਏਗੀ ਪਰ ਸੰਯੋਗ ਨਹੀਂ ਹੋਵੇਗਾ। ਮੈਂ ਕਿਹਾ ਮੈਨੂੰ ਇੰਨੀ ਹੀ ਬੜੀ ਖੁਸ਼ੀ ਹੈ ਕਿ ਤੁਹਾਡੇ ਨਾਲ ਮੇਰੀ ਸ਼ਾਦੀ ਹੋ ਜਾਵੇਗੀ। ਅਸੀਂ ਦੋਹਾਂ ਨੇ ਸਰੀਰ ਛੱਡ ਦਿਤੇ ਤੇ ਇਹ ਇਥੇ ਭਾਈ ਭਿਖਾਰੀ ਜੀ ਦੇ ਲੜਕੇ ਬਣੇ ਤੇ ਮੈਂ ਉਥੇ ਆ ਕੇ ਪੈਦਾ ਹੋਈ ਤੇ ਲੜਕੀ ਬਣ ਗਈ ਤੇ ਮੈਨੂੰ ਪਤਾ ਸੀ ਕਿ ਜਦ ਮੇਰੀ ਸ਼ਾਦੀ ਹੋਣੀ ਹੈ ਤਾਂ ਇਹਨੇ ਘਰ ਤੱਕ ਨਹੀਂ ਪਹੁੰਚਣਾ; ਕੇਵਲ ਸ਼ਾਦੀ ਹੀ ਹੋਣੀ ਹੈ ਤੇ ਉਸ ਤੋਂ ਬਾਅਦ ਇਹਨਾਂ ਨੇ ਚੜ੍ਹਾਈ ਕਰ ਜਾਣਾ ਹੈ। ਇਸ ਕਰਕੇ ਮੈਨੂੰ ਬੜੀ ਖੁਸ਼ੀ ਹੈ ਕਿ ਮੈਂ ਇਕ ਵੱਡੇ ਮਹਾਂਪੁਰਸ਼ ਦੇ ਨਾਲ ਸ਼ਾਦੀ ਕੀਤੀ ਜਿਨ੍ਹਾਂ ਦਾ ਪਿਛਲਾ ਜਨਮ ਵੀ ਮੈਂ ਜਾਣਦੀ ਹਾਂ ਅਤੇ ਹੁਣ ਦਾ ਵੀ ਜਾਣਦੀ ਹਾਂ। ਉਨ੍ਹਾਂ ਦਾ ਨਾਸ਼ ਨਹੀਂ ਹੋਇਆ, ਕੇਵਲ ਚੋਲਾ ਬਦਲਿਆ ਹੈ, ਕੱਪੜਾ ਬਦਲਿਆ ਹੈ। ਇਸ ਕਰਕੇ ਮੇਰੇ ਅੰਦਰ ਚਿੰਤਾ ਨਹੀਂ ਹੈ। ਸੋ ਇਹ ਜੋ ਨਿਸ਼ਾਨੀ ਹੈ ਕਿ –

***ਆਠ ਪਹਰ ਨਿਕਟਿ ਕਰਿ ਜਾਨੈ॥***
***ਪ੍ਰਭ ਕਾ ਕੀਆ ਮੀਠਾ ਮਾਨੈ॥*** ***ਅੰਗ – 392***

ਐਸਾ ਜੋ ਮਿੱਠਾ ਮੰਨਣ ਵਾਲੇ ਪ੍ਰੇਮੀ ਹਨ ***'ਏਕੁ ਨਾਮੁ ਸੰਤਨ ਆਧਾਰੁ॥ (ਪੰਨਾ – 392)*** ਨਾਮ ਦੇ ਅਧਾਰ ਤੇ ਜੀਉਂਦੇ ਹਨ, ਕੇਵਲ ਨਾਮ ਦੀ ਟੇਕ ਰਖਦੇ ਹਨ, ਆਤਮ ਗਿਆਨ ਦੀ ਟੇਕ ਰੱਖਦੇ ਹਨ, ਉਨ੍ਹਾਂ ਦੀ ਵਰਤੋਂ ਕਿਹੋ ਜਿਹੀ ਹੁੰਦੀ ਹੈ ਕਿ –

***ਹੋਇ ਰਹੇ ਸਭ ਕੀ ਪਗ ਛਾਰੁ॥*** ***ਅੰਗ – 392***

ਸਾਰੀਆਂ ਸ਼ਕਤੀਆਂ ਦੇ ਮਾਲਕ ਹੁੰਦੇ ਹੋਏ ਵੀ ਚਰਨਾਂ ਦੀ ਧੂੜ ਬਣੇ ਰਹਿੰਦੇ ਹਨ।

ਇਕ ਭਾਈ ਬੁੱਧੂ ਸ਼ਾਹ ਜੀ ਸੰਤ ਹੋਏ ਹਨ। ਮੁਲਤਾਨ ਤੋਂ ਅੱਗੇ ਸ਼ਾਹਕੋਟ ਹੈ ਉਥੇ ਰਹਿੰਦੇ ਸਨ, ਉਥੇ ਰਸਤੇ 'ਚ ਉਨ੍ਹਾਂ ਨੇ ਤੰਦੂਰ ਲਾਇਆ ਹੋਇਆ ਸੀ। ਜੋ ਵੀ ਕੋਈ ਮੁਸਾਫਰ ਆਉਂਦਾ ਜਾਂਦਾ ਸੀ, ਤਾਜਾ ਪ੍ਰਸ਼ਾਦਾ ਲਾਹ ਕੇ ਛਕਾਉਂਦੇ ਸਨ। ਇਕ ਦਿਨ ਇਕ ਮੁਗਲ ਸਿਪਾਹੀ ਆ ਗਿਆ। ਉਸ ਨੇ ਆਵਾਜ਼ ਮਾਰੀ, ਓ ਬੁੱਧੂ! ਵਧੀਆ ਵਧੀਆ ਪ੍ਰਸ਼ਾਦੇ ਲਾਹ ਕੇ ਲਿਆ। ਇਕ ਪ੍ਰਸ਼ਾਦੇ ਨੂੰ ਜਰਾ ਕੁ ਸੇਕ ਲੱਗ ਗਿਆ। ਜਦੋਂ ਆਪ ਨੇ ਲਿਆ ਕੇ ਦਿਤਾ ਤਾਂ ਕਹਿਣ ਲੱਗਿਆ ਕਿ ਤੈਨੂੰ ਕਿਹਾ ਸੀ ਚੰਗੇ-ਚੰਗੇ ਲਿਆਈਂ, ਤੂੰ ਸੜਿਆ ਹੋਇਆ ਪ੍ਰਸ਼ਾਦਾ ਲੈ ਆਇਆ ਤੇ ਉਠ ਕੇ ਸੰਤ ਜੀ ਦੇ ਦੋ ਤਿੰਨ ਥੱਪੜ ਮਾਰੇ। ਮਹਾਤਮਾ ਚੁਪ ਕਰ ਰਹੇ, ਉਨ੍ਹਾਂ ਨੇ ਕਿਹੜਾ ਉਸ ਦਾ ਕੁਝ ਦੇਣਾ ਸੀ, ਉਹ ਤਾਂ ਸੇਵਾ ਕਰਦੇ ਸੀ। ਉਹ ਕਹਿਣ ਲੱਗੇ, ਖਾਨ ਸਾਹਿਬ! ਮੇਰਾ ਨਾਂ ਵੀ ਬੁੱਧੂ ਹੈ ਤੇ ਮੈਂ ਹਾਂ ਵੀ ਬੁੱਧੂ। ਐਧਰਲੇ ਪਾਸੇ ਵੀ ਦੋ ਚਾਰ ਲਾ ਦਿਓ, ਸ਼ਾਇਦ ਮੈਨੂੰ ਅਕਲ ਆ ਜਾਵੇ। ਚੁਪ ਕਰਕੇ ਖੜ੍ਹੇ ਹਨ, ਛਾਰ ਬਣੇ ਹੋਏ ਹਨ, ਮਨ ਦੇ ਅੰਦਰ ਅਭਿਮਾਨ ਨਹੀਂ ਹੈ ਕਿ ਮੈਂ ਸੰਤ ਹਾਂ ਤੇ ਮੈਨੂੰ ਦੁਨੀਆਂ ਮੰਨਦੀ ਹੈ। ਉਨ੍ਹਾਂ ਦੇ ਅੰਦਰ ਤਾਕਤ ਇੰਨੀ ਸੀ ਕਿ ਇਕ ਦ੍ਰਿਸ਼ਟੀ ਨਾਲ ਹੀ ਧਰਤੀ ਨੂੰ ਸੋਨਾ ਬਣਾ ਸਕਦੇ ਸੀ। ਬੜੀ ਲੰਮੀ ਸਾਖੀ ਹੈ। ਸੋ ਮੁਗਲ ਸਿਪਾਹੀ ਪ੍ਰਸ਼ਾਦਾ ਛਕ ਕੇ ਤੁਰ ਗਿਆ। ਥੋੜ੍ਹੀ ਦੂਰ ਗਿਆ, ਘੋੜੇ ਤੋਂ ਗਿਰ ਗਿਆ ਤੇ ਪੱਟ ਟੁੱਟ ਗਿਆ। ਸੰਤਾਂ ਨੇ ਦੂਰੋਂ ਹੀ ਦੇਖ ਲਿਆ। ਉਸ ਵੇਲੇ ਬੰਦਿਆਂ ਨੂੰ ਹਾਕ ਮਾਰੀ, ਆਪ ਹੀ ਉਸ ਨੂੰ ਆਪਣੀ ਪਿੱਠ ਤੇ ਚੁਕ ਕੇ ਲਿਆਏ, ਆਪ ਹੀ ਪੱਟੀਆਂ ਕਰਵਾਉਂਦੇ ਫਿਰਦੇ ਹਨ, ਪਲਸਤਰ ਲਵਾਉਂਦੇ ਫਿਰਦੇ ਹਨ ਤੇ ਉਸਦੀ ਬਹੁਤ ਸੇਵਾ ਕੀਤੀ। ਮੁਗਲ ਸਿਪਾਹੀ ਬਹੁਤ ਸ਼ਰਮਿੰਦਾ ਹੋਇਆ ਤੇ ਕਹਿਣ ਲੱਗਾ, "ਭਾਈ ਬੁੱਧੂ! ਮੈਂ ਤੈਨੂੰ ਮਾਰਿਆ ਸੀ ਇਸ ਲਈ ਖੁਦਾ ਨੇ ਮੈਨੂੰ ਸਜਾ ਦੇ ਦਿਤੀ।" ਕਹਿਣ ਲੱਗੇ, ਬਿਲਕੁਲ ਨਹੀਂ, ਮੈਂ ਤਾਂ ਤੇਰਾ ਭਲਾ ਮੰਗਦਾ ਸੀ। 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ॥' ਸਾਡੇ ਗੁਰੂ ਨੇ ਸਿਖਾਇਆ ਹੈ ਕਿ ਕਿਸੇ ਦਾ ਬੁਰਾ ਨਾ ਮੰਗੋ, ਸਭ ਦਾ ਭਲਾ ਮੰਗੋ। ਗੁਰਮੁਖਾ! ਸਾਡੇ ਸਤਿਗੁਰੂ ਨੇ ਤਾਂ ਵੈਰ ਕੱਢ ਦਿਤਾ ਸਾਡੇ ਵਿਚੋਂ –

***ਬਿਸਰਿ ਗਈ ਸਭ ਤਾਤਿ ਪਰਾਈ॥***
***ਜਬ ਤੇ ਸਾਧਸੰਗਤਿ ਮੋਹਿ ਪਾਈ॥***
***ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*** ***ਅੰਗ – 1299***

ਐਸੇ ਹੁੰਦੇ ਹਨ ਗੁਰੂ ਕੇ ਸੰਤ ਜੋ ਸਾਰਿਆਂ ਦੀ ਚਰਨ ਧੂੜ ਬਣੇ ਰਹਿੰਦੇ ਹਨ –

***ਹੋਇ ਰਹੇ ਸਭ ਕੀ ਪਗ ਛਾਰੁ॥*** ***ਅੰਗ – 392***

***ਵਰਤਣਿ ਜਾ ਕੈ ਕੇਵਲ ਨਾਮ॥***
***ਅਨਦ ਰੂਪ ਕੀਰਤਨੁ ਬਿਸ੍ਰਾਮ॥*** ***ਅੰਗ – 392***

ਨਾਮ ਦੀ ਵਰਤੋਂ ਹੁੰਦੀ ਹੈ, ਉਥੇ ਕੋਈ ਰਾਜਨੀਤੀ ਨਹੀਂ ਹੁੰਦੀ, ਉਥੇ ਕੋਈ ਦੁਨੀਆਂਦਾਰੀ ਦੀ ਬਾਤਚੀਤ ਨਹੀਂ ਹੋਇਆ ਕਰਦੀ, ਕੇਵਲ ਨਾਮ ਦੀ ਗੱਲ ਚਲਦੀ ਹੈ –

***ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ॥*** ***ਅੰਗ – 392***

ਮਾਰਨ ਵਾਲੇ ਤੇ ਸੇਵਾ ਕਰਨ ਵਾਲੇ ਦੋਵੇਂ ਬਰਾਬਰ ਹੁੰਦੇ ਹਨ। ਲੁੱਟਣ ਵਾਲੇ ਤੇ ਭੇਟਾ ਚਾੜ੍ਹਨ ਵਾਲੇ ਦੋਵੇਂ ਬਰਾਬਰ ਹਨ।

ਬਾਬਾ ਆਇਆ ਸਿੰਘ ਜੀ, ਸੰਤ ਮਹਾਰਾਜ ਰਾੜੇ ਸਾਹਿਬ ਵਾਲਿਆਂ ਤੋਂ ਪਹਿਲਾਂ ਜੋ ਬਾਬਾ ਅਤਰ ਸਿੰਘ ਜੀ ਰੇਰੂ ਸਾਹਿਬ ਵਾਲੇ ਸਨ, ਉਨ੍ਹਾਂ ਦੇ ਗੁਰ ਭਾਈ ਸਨ। ਉਹ ਹੋਤੀ ਮਰਦਾਨ ਰਿਹਾ ਕਰਦੇ ਸੀ। ਆਪ ਦੇ ਡੇਰੇ ਦੇ ਅੰਦਰ ਬਹੁਤ ਗਊਆਂ ਸਨ। ਇਕ ਵਾਰੀ ਉਪਰਲੇ ਪਾਸਿਓਂ ਬਲੋਚ ਆਏ ਤੇ ਸਾਰੀਆਂ ਗਊਆਂ ਖੋਲ੍ਹ ਕੇ ਲੈ ਗਏ। ਸਵੇਰੇ ਬਾਬਾ ਜੀ ਨੂੰ ਦੱਸਿਆ ਕਿ ਮਹਾਰਾਜ! ਚਾਹ ਪਾਣੀ, ਦੁਧ ਵਾਸਤੇ ਕੋਈ ਪਸ਼ੂ ਵੀ ਨਹੀਂ ਬਚਿਆ, ਸਾਰੇ ਹੀ ਲੈ ਗਏ। ਕਹਿਣ ਲੱਗੇ, ਭਾਈ ਪਿਛੇ ਜਿਹੜੇ ਇਨ੍ਹਾਂ ਦੇ ਲਵਾਰੇ ਸਨ – ਕੱਟਰੂ, ਬਛਰੂ? ਕਹਿਣ ਲੱਗੇ, ਉਹ ਤਾਂ ਖੜ੍ਹੇ ਹਨ। ਬਾਬਾ ਜੀ ਕਹਿਣ ਲੱਗੇ, ਕਾਹਲੀ ਨਾਲ ਤੁਰ ਕੇ ਇਹ ਸਾਰੇ ਉਨ੍ਹਾਂ ਦੇ ਨਾਲ ਛੱਡ ਆਓ, ਇਹ ਵਿਚਾਰੇ ਭੁਖੇ ਮਰ ਜਾਣਗੇ ਤੇ ਉਧਰ ਇਨ੍ਹਾਂ ਦੀਆਂ ਮਾਵਾਂ ਗਊਆਂ ਦੁਖੀ ਹੋਣਗੀਆਂ। ਬਲੋਚ ਗਊਆਂ ਨੂੰ ਲਈ ਜਾ ਰਹੇ ਹਨ, ਅੱਗੇ ਫੌਜ ਨੇ ਰੋਕ ਲਏ। ਪਛਾਣ ਲਿਆ ਕਿ ਇਹ ਤਾਂ ਹੋਤੀ ਦੇ ਡੇਰੇ ਦੀਆਂ ਗਊਆਂ ਹਨ। ਫੜ ਕੇ ਵਾਪਸ ਲੈ ਆਏ, ਡੇਰੇ ਪਹੁੰਚ ਗਏ, ਇੰਨੇ ਨੂੰ ਪੁਲਿਸ ਆ ਗਈ। ਪੁਛ ਗਿੱਛ ਸ਼ੁਰੂ ਹੋ ਗਈ ਕਿ ਬਾਬਾ ਜੀ, ਇਹ ਗਊਆਂ ਕਿਸ ਦੀਆਂ ਹਨ? ਕਹਿਣ ਲੱਗੇ ਅਸੀਂ ਤਾਂ ਕਦੇ ਰਿਕਾਰਡ ਨਹੀਂ ਰੱਖਿਆ ਕਿ ਗਊਆਂ ਕਿਸ ਦੀਆਂ ਹਨ। ਕਹਿਣ ਲੱਗੇ, ਇਥੇ ਕਿਵੇਂ ਆ ਗਈਆਂ? ਬਾਬਾ ਜੀ ਕਹਿਣ ਲੱਗੇ, ਇਥੇ ਪ੍ਰੇਮੀ ਬੰਨ੍ਹ ਜਾਇਆ ਕਰਦੇ ਹਨ, ਅਸੀਂ ਸੇਵਾ ਕਰਦੇ ਹਾਂ, ਸੰਗਤਾਂ ਦੁੱਧ ਪੀ ਲੈਂਦੀਆਂ ਹਨ। ਕਹਿਣ ਲੱਗੇ, ਇਹਨਾਂ ਨੂੰ ਤਾਂ ਚੋਰ ਖੋਲ੍ਹ ਕੇ ਲੈ ਗਏ ਸੀ। ਬਾਬਾ ਜੀ ਕਹਿੰਦੇ ਸਾਨੂੰ ਤਾਂ ਕੋਈ ਚੋਰ ਨਜ਼ਰ ਨਹੀਂ ਆਉਂਦਾ *'ਚੋਰ ਸਾਧ ਸਭ ਬ੍ਰਹਮ ਪਛਾਣੈ।'* ਚੋਰ ਵੀ ਵਾਹਿਗੁਰੂ ਤੇ ਦੇਣ ਵਾਲਾ ਵੀ ਵਾਹਿਗੁਰੂ; ਲੈ ਕੇ ਕਿਸਨੇ ਜਾਣੀਆਂ ਹਨ? ਕੋਈ ਲੋੜਵੰਦ ਹੋਣੇ ਹਨ ਵਿਚਾਰੇ, ਸੋ ਇਹਨਾਂ ਨੂੰ ਹੀ ਵਾਪਸ ਦੇ ਦਿਓ। ਪੁਲਿਸ ਚਲੀ ਗਈ। ਬਾਬਾ ਜੀ ਨੇ ਸਾਰੀਆਂ ਗਊਆਂ ਹੱਕ ਦਿੱਤੀਆਂ। ਜਦੋਂ ਸਰਹੱਦ ਤੇ ਪਹੁੰਚੀਆਂ, ਕਹਿੰਦੇ ਲਓ ਬਈ ਪ੍ਰੇਮੀਓ ਲੈ ਜਾਵੋ, ਬਛਰੂ ਵੀ ਲੈ ਜਾਵੋ, ਇਨ੍ਹਾਂ ਨੂੰ ਮਾਰਿਓ ਨਾ, ਖਾਇਓ ਨਾ, ਸਗੋਂ ਇਨ੍ਹਾਂ ਦੀ ਸੇਵਾ ਕਰਿਓ, ਤੁਹਾਨੂੰ ਦੁੱਧ ਦੇਣਗੀਆਂ। ਸਿੰਘ ਸੇਵਾਦਾਰ ਸਾਰੇ ਵਾਪਸ ਆ ਗਏ। ਬਲੋਚ ਮੁੜ ਕੇ ਫੇਰ ਆ ਗਏ। ਬਾਬਾ ਜੀ ਕਹਿੰਦੇ, ਕੀ ਗੱਲ ਤੁਸੀਂ ਲੈ ਕੇ ਕਿਉਂ ਨਹੀਂ ਜਾਂਦੇ? ਤੁਹਾਡੇ ਬਾਲ ਬੱਚੇ ਹਨ, ਤੁਹਾਨੂੰ ਜ਼ਰੂਰਤ ਹੈ, ਅਸੀਂ ਤਾਂ ਸੇਵਾ ਹੀ ਕਰਦੇ ਸੀ, ਹੁਣ ਤੁਸੀਂ ਇਨ੍ਹਾਂ ਦੀ ਸੇਵਾ ਕਰਿਓ। ਸਾਰੇ ਬਲੋਚ ਵਾਪਸ ਆ ਕੇ ਚਰਨਾਂ ਤੇ ਡਿਗ ਪਏ ਕਿ ਬਾਬਾ ਜੀ ਸਾਨੂੰ ਮਾਫ ਕਰ ਦਿਓ, ਅਸਾਥੋਂ ਭੁਲ ਹੋ ਗਈ ਸੀ। ਬਾਬਾ ਜੀ ਸੇਵਾਦਾਰਾਂ ਨੂੰ ਕਹਿਣ ਲੱਗੇ, ਇਨ੍ਹਾਂ ਸਾਰਿਆਂ ਨੂੰ ਵੀਹ-ਵੀਹ ਸੇਰ ਚੌਲ ਦਿਓ। ਤੇ ਕਿਹਾ, ਭਾਈ ਚੌਲ ਤਾਂ ਲੈ ਜਾਓਂਗੇ। ਕਹਿਣ ਲੱਗੇ ਹਾਂ ਮਹਾਰਾਜ। ਸੋ –

***ਮਿਤ੍ਰ ਸੱਤ੍ਰ ਜਾ ਕੈ ਏਕ ਸਮਾਨੈ॥*** ***ਅੰਗ – 392***

ਕੀ ਐਸੀ ਬਿਰਤੀ ਸੰਸਾਰ ਦੀ ਬਣ ਸਕਦੀ ਹੈ?

***ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥*** ***ਅੰਗ – 392***

ਕਰੋੜਾਂ ਕਰੋੜਾਂ ਪਾਪਾਂ ਦਾ ਨਾਸ਼ ਕਰਨ ਵਾਲੇ –

***ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥***
***ਸੂਰਬੀਰ ਬਚਨ ਕੇ ਬਲੀ॥*** ***ਅੰਗ – 392***

ਐਸੇ ਮਹਾਂਪੁਰਸ਼ ਬਚਨਾਂ ਦੇ ਬਲੀ ਹੁੰਦੇ ਹਨ। ਜਿਹੜਾ ਬਚਨ ਕਰ ਦਿਤਾ ਉਹ ਪੂਰਾ ਹੋ ਜਾਇਆ ਕਰਦਾ ਹੈ।

ਬਾਬਾ ਸਾਹਿਬ ਸਿੰਘ ਜੀ ਊਨੇ ਵਾਲੇ ਜੋ ਇਸ ਰਾੜੇ ਸਾਹਿਬ ਵਾਲੀ ਸੰਪਰਦਾਇ ਵਿਚੋਂ ਹੋਏ ਹਨ, ਉਨ੍ਹਾਂ ਦੇ ਪਾਸ ਇਕ ਰਾਜਾ ਗੁਰਦਿਤ ਸਿੰਘ ਆਇਆ ਤੇ ਕਹਿਣ ਲੱਗਾ, ਮਹਾਰਾਜ! ਬੜੀ ਦੇਰ ਤੋਂ ਭਟਕ ਰਹੇ ਹਾਂ, ਸਾਡੇ ਔਲਾਦ ਨਹੀਂ ਹੁੰਦੀ। ਬਾਬਾ ਜੀ ਦੇ ਪਾਸ ਇਕ ਕੁੱਤਾ ਬੈਠਦਾ ਹੁੰਦਾ ਸੀ, ਉਸ ਦਾ ਨਾਮ ਸ਼ਰਮਾ ਰੱਖਿਆ ਹੋਇਆ ਸੀ। ਇਧਰ ਨੂੰ ਮੂੰਹ ਕਰਕੇ ਕੁੱਤੇ ਵੱਲ ਨੂੰ ਦੇਖਿਆ ਤੇ ਕਹਿਣ ਲੱਗੇ, "ਸ਼ਰਮਾ ਜੀ! ਤੁਸੀਂ ਹੁਣ ਮਨੁੱਖ ਦੇਹੀ ਧਾਰਨ ਕਰ ਲਓ, ਗੁਰਮੁਖੋ! ਜਾਓ ਇਹਨਾਂ ਦੇ ਘਰ ਜਨਮ ਲੈ ਲਵੋ।' ਕਹਿਣ ਲੱਗੇ, ਮਾਤਾ! ਪ੍ਰਸ਼ਾਦ ਲਿਆਓ ਇਸ ਨੂੰ ਦੇ ਦੇਈਏ। ਪ੍ਰਸ਼ਾਦ ਖਾਂਦੇ ਸਾਰ ਹੀ ਕੁੱਤਾ ਉਥੇ ਹੀ ਸਰੀਰ ਛੱਡ ਗਿਆ ਤੇ ਉਧਰ ਦਸ ਮਹੀਨਿਆਂ ਬਾਅਦ ਬੱਚੇ ਨੇ ਜਨਮ ਲੈ ਲਿਆ। ਸੰਤ ਜੀ ਰਾਜੇ ਨੂੰ ਕਹਿਣ ਲੱਗੇ, ਦੇਖੋ ਇਹ ਸਾਡੇ ਦਰਸ਼ਨਾਂ ਬਗੈਰ ਨਹੀਂ ਰਹਿ ਸਕਦਾ, ਅਸੀਂ ਜਿਥੇ ਵੀ ਜਾਂਦੇ ਹਾਂ, ਨਾਲ ਹੀ ਜਾਂਦਾ ਹੈ। ਸੋ ਅਸੀਂ ਵੀ ਇਸ ਨੂੰ ਨਾਲ ਹੀ ਲੈ ਕੇ ਜਾਂਦੇ ਹਾਂ ਕਿ ਕਿਤੇ ਐਸਾ ਨਾ ਹੋਵੇ ਕਿ ਦਰਸ਼ਨਾਂ ਤੋਂ ਬਿਨਾਂ ਮਰ

ਹੀ ਜਾਵੇ। ਸੋ ਬੱਚੇ ਦੇ ਲਈ ਕੋਈ ਪ੍ਰਬੰਧ ਐਸਾ ਕਰਿਓ ਕਿ ਸਾਡੇ ਦਰਸ਼ਨ ਕਰਦਾ ਰਹੇ। ਬੱਚਾ ਤਿੰਨ ਸਾਲ ਦਾ ਹੋ ਗਿਆ ਅਤੇ ਉਨ੍ਹਾਂ ਨੇ ਉਥੇ ਊਨੇ ਸਾਹਿਬ ਹੀ ਰਹਿਣਾ ਸ਼ੁਰੂ ਕਰ ਦਿਤਾ। ਉਨ੍ਹਾਂ ਦੇ ਘਰੋਂ ਲੜਕੀ ਦੇ ਪਿਤਾ ਦਰਬਾਰ ਸਾਹਿਬ ਦੇ ਹੈਡ ਗ੍ਰੰਥੀ ਸੀ ਜੋ ਬੱਚੇ ਦੇ ਨਾਨਾ ਜੀ ਸਨ। ਕਹਿਣ ਲੱਗੇ, ਬੜੀ ਦੇਰ ਹੋ ਗਈ, ਲੜਕੀ ਨੂੰ ਸਾਡੇ ਪਾਸ ਭੇਜੋ। ਉਨ੍ਹਾਂ ਨੇ ਦੱਸਿਆ ਕਿ ਸੰਤਾਂ ਦਾ ਐਸਾ ਬਚਨ ਹੈ ਕਿ ਬੱਚੇ ਨੂੰ ਹਰ ਰੋਜ਼ ਦਰਸ਼ਨ ਕਰਵਾਉਣੇ ਹਨ। ਕਹਿਣ ਲੱਗਿਆ, ਸੰਤ ਤਾਂ ਐਵੇਂ ਮਸਤੀ ਵਿਚ ਬਚਨ ਕਰ ਦਿਆ ਕਰਦੇ ਹਨ; ਕਿਤੇ ਸਾਰੇ ਬਚਨ ਠੀਕ ਥੋੜ੍ਹੇ ਹੁੰਦੇ ਹਨ? ਉਨ੍ਹਾਂ ਨੇ ਦੱਸਿਆ ਕਿ ਕੁੱਤੇ ਨੂੰ ਸਾਡੇ ਘਰ ਲੜਕਾ ਬਣਾ ਕੇ ਭੇਜਿਆ ਹੈ। ਉਸਨੇ ਕਿਹਾ, ਐਵੇਂ ਤੁਹਾਨੂੰ ਵਹਿਮ ਹੈ। ਇਹਨਾਂ ਵਹਿਮਾਂ ਵਿਚ ਨਾ ਪਵੋ, ਕੋਈ ਗੱਲ ਨਹੀਂ ਹੈ। ਲੜਕੀ ਨੂੰ ਅੰਮ੍ਰਿਤਸਰ ਲੈ ਗਿਆ, ਲੜਕੇ ਨੇ ਦੁੱਧ ਚੁੰਘਣਾ ਛੱਡ ਦਿੱਤਾ ਅਤੇ ਥੋੜੇ ਦਿਨਾਂ ਵਿਚ ਹੀ ਚੜ੍ਹਾਈ ਕਰ ਗਿਆ। ਸੋ ਇਸ ਤਰ੍ਹਾਂ –

***ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥*** ***ਅੰਗ – 392***

ਐਸੇ ਮਹਾਂਪੁਰਸ਼ਾਂ ਦੀ ਸੰਗਤ ਦੇਵਤਾ ਲੋਕ ਵੀ ਮੰਗਦੇ ਹਨ। ਮਹਾਰਾਜ ਜੀ ਇਸ ਤਰਾਂ ਫੁਰਮਾਉਂਦੇ ਹਨ –

***ਧਾਰਨਾ – ਸ਼ਿਵ ਜੀ ਖੋਜਦੇ ਫਿਰਦੇ, ਬ੍ਰਹਮ ਗਿਆਨੀ ਨੂੰ – 2, 4***

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥*** ***ਅੰਗ – 273***

ਕਿਉਂਕਿ ਉਨ੍ਹਾਂ ਦਾ ਪ੍ਰਮਾਤਮਾ ਨਾਲੋਂ ਕੋਈ ਭੇਤ ਨਹੀਂ ਹੁੰਦਾ–

***ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ॥***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ।॥*** ***ਸਰਬ ਲੋਹ ਗ੍ਰੰਥ***

ਗੁਰੂ ਮਹਾਰਾਜ, ਗੁਰੂ ਦਸ਼ਮੇਸ਼ ਪਿਤਾ ਫੁਰਮਾਨ ਕਰਦੇ ਹਨ ਕਿ ਉਹ ਖਾਲਸਾ ਪਵਿੱਤਰ ਪੁਰਸ਼ ਹੁੰਦਾ ਹੈ, ਜਾਗਿਆ ਹੋਇਆ ਪੁਰਸ਼ ਹੁੰਦਾ ਹੈ।

***ਪੂਰਨ ਜੋਤ ਜਗੈ ਘਟ ਮੈ***
***ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ॥***

ਉਹ ਹਰ ਥਾਂ ਦੇ ਉਤੇ ਇਕੋ ਆਤਮਾ ਦਾ ਪਸਾਰਾ ਦੇਖਦਾ ਹੈ। ਉਹਦੇ ਨੇਤਰਾਂ ਵਿਚ ਧੁੰਦਲਾਪਨ ਨਹੀਂ ਹੁੰਦਾ, ਉਸਦੇ ਨੇਤਰ ਮੋਤੀਆਬਿੰਦ ਵਾਲੇ ਨਹੀਂ ਹੁੰਦੇ ਜਿਹੜੇ ਆਪਣਾ ਤੇ ਗੈਰ ਦੇਖਦੇ ਹੋਣ। ਖਾਲਸਾ ਉਸ ਨੂੰ ਆਖਦੇ ਹਨ ਜਿਸ ਦੇ ਅੰਦਰਲੇ ਨੇਤਰ ਖੁਲ੍ਹ ਗਏ ਹੋਣ ਤੇ ਉਸ ਨੂੰ ਹਰ ਥਾਂ ਤੇ ਪ੍ਰਮੇਸ਼ਰ ਦ੍ਰਿਸ਼ਟੀ ਆਉਂਦਾ ਹੋਵੇ ਤੇ ਗਿਆਨ ਦੇ ਵਿਚ ਪਰਪੱਕ ਹੋ ਗਿਆ ਹੋਵੇ। ਉਸ ਨੂੰ ਬ੍ਰਹਮ ਗਿਆਨੀ ਆਖਦੇ ਹਨ –

***ਮਨਿ ਸਾਚਾ ਮੁਖਿ ਸਾਚਾ ਸੋਇ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥*** ***ਅੰਗ – 272***

ਸ਼ਿਵ ਜੀ ਮਹਾਰਾਜ ਪਾਰਬਤੀ ਨਾਲ ਜਾ ਰਹੇ ਹਨ, ਇਕ ਥਾਂ ਆ ਕੇ ਰੁਕ ਗਏ ਤੇ ਨਮਸ਼ਕਾਰ ਕਰਨ ਲੱਗ ਗਏ। ਪਾਰਬਤੀ ਹੈਰਾਨ ਹੋ ਗਈ। ਕਹਿਣ ਲੱਗੀ, "ਮਹਾਰਾਜ! ਇਥੇ ਤਾਂ ਕੋਈ ਮੱਠ ਨਹੀਂ ਹੈ, ਨਾ ਹੀ ਕੋਈ ਸਾਧੂ ਸੰਤ ਹੈ, ਨਾ ਹੀ ਕੋਈ ਹੋਰ ਚੀਜ਼ ਹੈ; ਤੁਸੀਂ ਕਿਸ ਨੂੰ ਨਮਸ਼ਕਾਰ ਕਰ ਰਹੇ ਹੋ?" ਕਹਿਣ ਲੱਗੇ, "ਪਾਰਬਤੀ! ਆਹ ਜਿਹੜਾ ਥਾਂ ਹੈ, ਬੜੀ ਦੇਰ ਹੋਈ, ਇਕ ਪ੍ਰਮੇਸ਼ਰ ਦਾ ਪਿਆਰਾ ਇਥੇ ਬੈਠ ਕੇ ਪ੍ਰਮੇਸ਼ਰ ਦੇ ਪਿਆਰ ਵਿਚ ਆਪਣਾ ਜੀਵਨ ਬਤੀਤ ਕਰ ਰਿਹਾ ਸੀ। ਬੜੀ ਦੇਰ ਤੱਕ ਉਸ ਦੇ ਇਥੇ ਬੈਠਣ ਕਾਰਣ ਇਸ ਧਰਤੀ ਦਾ ਕਣ ਕਣ ਪਵਿੱਤਰ ਹੋ ਗਿਆ। ਅਜੇ ਵੀ ਇਸ ਵਿਚੋਂ ਪ੍ਰਮੇਸ਼ਰ ਦੇ ਪਿਆਰ ਦੀਆਂ ਸੁਗੰਧੀਆਂ ਆ ਰਹੀਆਂ ਹਨ, ਪ੍ਰਮੇਸ਼ਰ ਦੀਆਂ ਲਪਟਾਂ ਵੱਜ ਰਹੀਆਂ ਹਨ। ਸੋ ਮੈਂ ਇਥੇ ਇਸ ਕਰਕੇ ਨਮਸ਼ਕਾਰ ਕੀਤੀ ਹੈ ਕਿਉਂਕਿ ਵਾਹਿਗੁਰੂ ਦਾ ਰੂਪ, ਰੇਖ, ਰੰਗ, ਭੇਖ ਕੋਈ ਨਹੀਂ ਹੈ, ਨਾ ਚੱਕਰ ਚਿਹਨ ਤੇ ਜਾਤ ਪਾਤ ਹੈ, ਉਹ ਦ੍ਰਿਸ਼ਟੀ ਵਿਚ ਨਹੀਂ ਆ ਸਕਦਾ ਕਿਉਂਕਿ ਉਹ ਨੇਤਰਾਂ ਦਾ ਵਿਸ਼ਾ ਨਹੀਂ ਹੈ, ਨਾ ਮਨ ਦਾ ਵਿਸ਼ਾ ਹੈ, ਨਾ ਬੁੱਧੀ ਦਾ ਵਿਸ਼ਾ ਹੈ, ਨਾ ਚਿਤ ਦਾ ਵਿਸ਼ਾ ਹੈ ਅਤੇ ਨਾ ਹੀ ਅਹੰ ਦਾ ਵਿਸ਼ਾ ਹੈ; ਉਹ ਕੇਵਲ ਅਨੁਭਵ ਦਾ ਵਿਸ਼ਾ ਹੈ। ਵਾਹਿਗੁਰੂ ਨੂੰ ਕੇਵਲ ਅਨੁਭਵ ਦੇ ਨਾਲ ਮਹਿਸੂਸ ਕੀਤਾ ਜਾਂਦਾ ਹੈ। ਲੇਕਿਨ ਵਾਹਿਗੁਰੂ ਨੂੰ ਜੇ ਸਾਕਾਰ ਰੂਪ ਵਿਚ ਦੇਖਣਾ ਹੋਵੇ ਤਾਂ ਉਹ ਆਪਣੇ ਪਿਆਰਿਆਂ ਵਿਚ ਹੁੰਦਾ ਹੈ ਕਿਉਂਕਿ ਉਨ੍ਹਾਂ ਦੇ ਵਿਚ ਵਾਹਿਗੁਰੂ ਦਾ ਵਾਸਾ ਹੁੰਦਾ ਹੈ, ਉਥੇ ਮੈਂ ਨਹੀਂ ਹੋਇਆ ਕਰਦੀ। ਜਿਥੇ ਮੈਂ ਖਤਮ ਹੋ ਜਾਵੇ, ਉਥੇ ਤੂੰ ਰਹਿ ਜਾਂਦਾ ਹੈ ਕਿਉਂਕਿ ਦੋਹਾਂ ਦਾ ਵਾਸਾ ਇਕ ਥਾਂ ਤੇ ਹੀ ਹੈ –

***ਧਨ ਪਿਰ ਕਾ ਇਕ ਹੀ ਸੰਗਿ ਵਾਸਾ***

***ਵਿਚਿ ਹਉਮੈ ਭੀਤਿ ਕਰਾਰੀ॥*** ***ਅੰਗ - 1263***

ਜਦੋਂ ਹਉਮੈ ਖਤਮ ਹੋ ਜਾਵੇ ਤਾਂ ਉਸ ਸਰੀਰ ਦੇ ਵਿਚ ਵਾਹਿਗੁਰੂ ਰਹਿ ਜਾਂਦਾ ਹੈ, ਮੈ ਖਤਮ ਹੋ ਜਾਂਦੀ ਹੈ। ਸੋ ਉਨ੍ਹਾਂ ਸਰੀਰਾਂ ਦੇ ਜਿਥੇ ਵੀ ਚਰਨ ਪੈ ਜਾਣ, ਉਹ ਥਾਂ ਪਵਿੱਤਰ ਹੋ ਜਾਇਆ ਕਰਦਾ ਹੈ ਤੇ ਉਥੇ ਸਾਰੇ ਹੀ ਤੀਰਥ ਆ ਜਾਂਦੇ ਹਨ।

***ਜਨ ਕੀ ਟਹਲ ਸੰਭਾਖਨੁ ਜਨ ਸਿਉ ਊਠਨੁ ਬੈਠਨੁ ਜਨ ਕੈ ਸੰਗਾ॥***
***ਜਨ ਚਰ ਰਜ ਮੁਖਿ ਮਾਥੈ ਲਾਗੀ ਆਸਾ ਪੂਰਨ ਅਨੰਤ ਤਰੰਗਾ॥*** ***ਅੰਗ - 828***

ਉਨ੍ਹਾਂ ਦੇ ਚਰਨਾਂ ਦੀ ਧੂੜ ਜੇ ਮਸਤਕ ਨੂੰ ਲੱਗ ਜਾਵੇ ਤਾਂ ਸਾਰੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ।

***ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ***
***ਜਨ ਕੇ ਚਰਨ ਤੀਰਥਕੋਟਿ ਗੰਗਾ॥*** ***ਅੰਗ - 828***

ਇਕ ਗੰਗਾ ਨਹੀਂ, ਕਰੋੜਾਂ ਗੰਗਾਂ ਦਾ ਫਲ ਉਨ੍ਹਾਂ ਦੇ ਚਰਨਾਂ ਦੀ ਧੂੜੀ ਵਿਚ ਹੁੰਦਾ ਹੈ ਤੇ ਉਹਨਾਂ ਦੀ ਧੂੜੀ ਨੂੰ ਤੀਰਥ ਵੀ ਲੋਚਦੇ ਹਨ।

***ਧਾਰਨਾ - ਤੀਰਥ ਵੀ ਲੋਚਦੇ, ਸੰਤਾਂ ਦੀ ਧੂੜੀ ਤਾਂਈ -2, 2.***

***ਗੰਗਾ ਜਮਨਾ ਗੋਦਾਵਰੀ ਸਰਸੁਤੀ***
***ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥***
***ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ***
***ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥*** ***ਅੰਗ - 1263***

ਐਸੇ ਜੋ ਬ੍ਰਹਮਗਿਆਨੀ ਮਹਾਂਪੁਰਸ਼ ਹੋਇਆ ਕਰਦੇ ਹਨ, ਜਿਨ੍ਹਾਂ ਨੇ ਦਵੈਤ ਖਤਮ ਕਰ ਦਿਤੀ ਤੇ ਪੂਰਨ ਗਿਆਨਵਾਨ ਹੋ ਕੇ ਜਿਨ੍ਹਾਂ ਦਾ ਪ੍ਰਭੂ ਦੇ ਵਿਚ ਵਾਸਾ ਹੋ ਗਿਆ, ਉਹਨਾਂ ਦੀ ਧੂੜੀ ਨੂੰ ਸਭ ਲੋਚਦੇ ਹਨ।

***ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ ਕਲੰਗਾ॥ ਅੰਗ - 828***

ਦੋ ਤਰ੍ਹਾਂ ਦੀ ਧੂੜੀ ਹੋਇਆ ਕਰਦੀ ਹੈ - ਇਕ ਤਾਂ ਸਰੀਰ ਦੀ ਧੂੜੀ, ਚਰਨਾਂ ਦੀ ਧੂੜੀ ਹੁੰਦੀ ਹੈ, ਦੂਸਰੀ ਮੁਖ ਦੀ ਧੂੜੀ ਹੋਇਆ ਕਰਦੀ ਹੈ। ਜਿਨ੍ਹਾਂ ਨੇ ਉਨ੍ਹਾਂ ਦੇ ਬਚਨਾਂ ਰੂਪੀ ਧੂੜੀ ਵਿਚ ਇਸ਼ਨਾਨ ਕਰ ਲਿਆ, ਉਨ੍ਹਾਂ ਦੇ ਕਰੋੜਾਂ ਜਨਮਾਂ ਦੇ ਪਾਪਾਂ ਦਾ ਨਾਸ਼ ਹੋ ਜਾਇਆ ਕਰਦਾ ਹੈ। ਮਹਾਰਾਜ ਕਹਿੰਦੇ ਹਨ ਕਿ ਐਸੇ ਮਹਾਂਪੁਰਸ਼ਾਂ ਦਾ ਸੰਗ ਦੇਵਤੇ ਵੀ ਲੋਚਦੇ ਹਨ-

***ਤਾ ਕਾ ਸੰਗੁ ਬਾਛਹਿ ਸੁਰਦੇਵ॥*** ***ਅੰਗ - 392***

ਦੇਵਤਾ ਵੀ ਸੰਗਤ ਭਾਲਦੇ ਫਿਰਦੇ ਹਨ -

***ਅਮੋਘ ਦਰਸੁ ਸਫਲ ਜਾ ਕੀ ਸੇਵ॥*** ***ਅੰਗ - 392***

ਉਨ੍ਹਾਂ ਦਾ ਦਰਸ਼ਨ ਕਰਕੇ ਸਭ ਚੀਜ਼ਾਂ ਪ੍ਰਾਪਤ ਹੋ ਜਾਂਦੀਆਂ ਹਨ -

***ਕਰਿ ਜੋੜਿ ਨਾਨਕੁ ਕਰੇ ਅਰਦਾਸਿ॥*** ***ਅੰਗ - 392***

ਹੇ ਵਾਹਿਗੁਰੂ! ਮੈਂ ਦੋਵੇਂ ਹੱਥ ਜੋੜ ਕੇ ਅਰਦਾਸ ਕਰਦਾ ਹਾਂ ***'ਮੋਹਿ ਸੰਤਹ ਟਹਲ ਦੀਜੈ ਗੁਣਤਾਸਿ॥' (ਪੰਨਾ - 392)*** ਮੈਨੂੰ ਐਸੇ ਸੰਤਾਂ ਦੀ ਟਹਿਲ ਦੇ ਦਿਓ। ਐਸੀ ਸੰਸਾਰ ਦੇ ਅੰਦਰ ਜੇ ਕੋਈ ਰਸਤਾ ਦਿਖਾਉਣ ਵਾਲੀ ਹਸਤੀ ਹੈ ਤਾਂ ਉਹ ਪ੍ਰਮੇਸ਼ਰ ਦੇ ਪਿਆਰੇ ਹਨ ਜਿਨ੍ਹਾਂ ਨੇ ਦਵੈਤ ਦਾ ਨਾਸ਼ ਕਰ ਦਿਤਾ, ਜਿਨ੍ਹਾਂ ਨੇ ਵੈਰ ਵਿਰੋਧ ਛੱਡ ਦਿਤੇ, ਜਿਨ੍ਹਾਂ ਨੇ ਗੁਰੂ ਨਾਨਕ ਦੀ ਬਾਣੀ ਨੂੰ ਕਮਾ ਲਿਆ ਤੇ ਜਿਨ੍ਹਾਂ ਦਾ ਸੰਗ ਕਰਕੇ ਬਜਰ ਪਾਪ ਕਮਾਉਣ ਵਾਲੇ ਪਾਪੀ ਵੀ ਤਰ ਗਏ ਤੇ ਇਹੋ ਜਿਹੇ ਸਾਧੂਆਂ ਦੀ ਸੰਗਤ, ਮਹਿਮਾ ਆਪ ਨੂੰ ਦੱਸ ਰਹੇ ਹਾਂ।

***ਧਾਰਨਾ - ਸੁਣਿਓ ਮੇਰੇ ਮੀਤਾ,***
***ਮਹਿਮਾ ਸਾਧੂਆਂ ਦੇ ਸੰਗ ਦੀ -2, 2.***
***ਸਾਧੂਆਂ ਦੇ ਸੰਗ ਦੀ, ਮਹਿਮਾ - 2, 2.***
***ਸੁਣਿਓ ਮੇਰੇ ਮੀਤਾ, ਮਹਿਮਾ,..........।***

***ਪਿੰਗਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥*** ***ਅੰਗ - 809***

ਪਿੰਗਲਾ ਹੋਇਆ ਹੋਇਆ, ਲੱਤਾਂ ਵਿਚ ਬੱਲ ਨਹੀਂ ਹੈ, ਬੰਦਾ ਦੁਰਮਤਿ ਵਿਚ ਫਸਿਆ ਹੋਇਆ ਹੈ, ਐਸਾ ਬੰਦਾ

ਵੀ ਪਰਬਤ ਪਾਰ ਕਰ ਜਾਇਆ ਕਰਦਾ ਹੈ ਅਤੇ ਛੱਜੂ ਵਾਗੂੰ ਮਹਾਂ ਮੂਰਖ ਵੀ ਚਤਰ ਬਣ ਜਾਂਦਾ ਹੈ।

*ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥*
*ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥* **ਅੰਗ - 809**

ਐਸੇ ਸੰਤਾਂ ਦੀ ਸੰਗਤ ਦਾ ਜੋ ਫਲ ਹੋਇਆ ਕਰਦਾ ਹੈ, ਹੇ ਮੇਰੇ ਪਿਆਰੇ ਮਿਤਰੋ! ਤੁਸੀਂ ਧਿਆਨ ਨਾਲ ਸਰਵਣ ਕਰੋ। ਮਹਾਤਮਾ ਦੀ ਸੰਗਤ ਦਾ ਕੀ ਫਲ ਹੁੰਦਾ ਹੈ? ਜਿਸਨੇ ਬੰਦਗੀ ਕਰਕੇ ਆਪਣੇ ਅੰਦਰੋਂ ਦ੍ਵੈਤ ਖਤਮ ਕੀਤੀ ਹੁੰਦੀ ਹੈ, ਜਿਧਰ ਵੀ ਦੇਖਦਾ ਹੈ, ਵਾਹਿਗੁਰੂ ਹੀ ਦੇਖਦਾ ਹੈ ਅਤੇ ਉਹਦੀ ਕੀਤੀ ਹੋਈ ਸੰਗਤ ਵਿਨਾਸ਼ ਨਹੀਂ ਕਰਿਆ ਕਰਦੀ, ਸਗੋਂ ਨਾਲ ਨਿਭਿਆ ਕਰਦੀ ਹੈ। ਜਿਹੜੀ ਦੂਜੀ ਸੰਗਤ ਹੁੰਦੀ ਹੈ ਉਹ ਵਿਨਾਸ਼ ਕਰ ਦਿਆ ਕਰਦੀ ਹੈ, ਉਸ ਸੰਗਤ ਨਾਲ ਨਾਸ਼ ਹੋ ਜਾਇਆ ਕਰਦਾ ਹੈ।

*ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥*
*ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥* **ਅੰਗ - 1371**

*ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ॥*
*ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥* **ਅੰਗ - 1369**

ਜਿਸ ਦੀ ਸੰਗਤ ਵਿਨਾਸ਼ਕਾਰੀ ਹੋਵੇ ਉਹ ਤਾਂ ਭੁਲ ਕੇ ਵੀ ਨਾ ਕਰੋ ਕਿਉਂਕਿ ਫੇਰ ਔਖਾ ਹੋਣਾ ਪੈਂਦਾ ਹੈ -

*ਧਾਰਨਾ - ਲੇਖਾ ਪੈ ਜਾਊ ਦਰਗਾਹ ਵਿਚ ਦੇਣਾ,*
*ਸਾਕਤਾਂ ਦਾ ਸੰਗ ਨਾ ਕਰੀਂ -2, 2.*

*ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ॥*
*ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥* **ਅੰਗ - 1369**

ਦੋਹਾਂ ਪਾਸਿਆਂ ਦੀ ਸੰਗਤ ਹੈ, ਇਕ ਪਾਸੇ ਉਹ ਹੈ ਜਿਸ ਨੇ ਮਾਇਆ ਦੇ ਨਾਲ ਚਿਤ ਲਾਇਆ ਹੋਇਆ ਹੈ, ਪ੍ਰਮੇਸ਼ਰ ਨੂੰ ਭੁਲਿਆ ਹੋਇਆ ਹੈ, ਪ੍ਰਮੇਸ਼ਰ ਤੋਂ ਬਗੈਰ ਦੁਨੀਆਂ ਨੂੰ ਦੇਖਦਾ ਹੈ, ਨਾਮ ਤੇ ਰੂਪ ਨੂੰ ਦੇਖਦਾ ਹੈ। ਦੂਸਰੀ ਸੰਗਤ ਉਹ ਹੈ ਜਿਸਦੀ ਦ੍ਰਿਸ਼ਟੀ ਦੇ ਵਿਚੋਂ ਦਵੈਤ ਖਤਮ ਹੋ ਗਈ ਹੈ ਤੇ ਕੇਵਲ ਸਤਿ, ਚਿਤ, ਅਨੰਦ ਨੂੰ ਸੱਚ ਦੇਖਦਾ ਹੈ ਤੇ ਨਾਮ ਤੇ ਰੂਪ ਨੂੰ ਮਾਇਆ ਦਾ ਛਲਾਵਾ ਜਾਣ ਕੇ, ਉਸ ਦੀ ਤਹਿ ਦੇ ਵਿਚ ਜੋ ਰਮਿਆ ਹੋਇਆ ਪ੍ਰਮੇਸ਼ਰ ਹੈ, ਉਸ ਦੇ ਨਾਲ ਉਸ ਦੀ ਬਿਰਤੀ ਲੱਗਦੀ ਹੈ। ਉਨ੍ਹਾਂ ਦੀ ਸੰਗਤ ਦੀ ਮਹਿਮਾ ਮਹਾਰਾਜ ਦੱਸਦੇ ਹਨ -

*ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥* **ਅੰਗ - 809**

ਐ ਮੇਰੇ ਮਿੱਤਰੋ! ਸੁਣੋ ਧਿਆਨ ਦੇ ਨਾਲ ਕਿ ਸਾਧੂ ਦੀ ਸੰਗਤ ਦੀ ਮਹਿਮਾ ਕੀ ਹੁੰਦੀ ਹੈ; ਐਵੇਂ ਨਾ ਸੋਚੋ ਕਿ ਕੁਝ ਨਹੀਂ ਹੁੰਦਾ। ਜਿਹੜੀ ਚੀਜ਼ ਦਾ ਨਾਮ ਹੈ, ਉਹ ਹੁੰਦੀ ਵੀ ਹੈ। ਜੇ ਸਾਕਤ ਦਾ ਨਾਮ ਹੈ ਤਾਂ ਸਾਕਤ ਵੀ ਹੈਗੇ; ਨਾਸਤਕ ਵੀ ਹੈਗੇ, ਮਨਮੁਖ ਵੀ ਹੈਗੇ ਤੇ ਬੇਮੁਖ ਵੀ ਹੈਗੇ; ਜੇ ਗੁਰਮੁਖ ਦਾ ਨਾਮ ਹੈ ਤਾਂ ਗੁਰਮੁਖ ਵੀ ਹੈਗੇ। ਸੋ ਐਸੇ ਗੁਰਮੁਖ ਦੀ ਜੇ ਸੰਗਤ ਮਿਲ ਜਾਏ -

*ਮੈਲ ਖੋਈ ਕੋਟ ਅਘ ਹਰੇ..........॥* **ਅੰਗ - 809**

ਕਰੋੜਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ ਤੇ ਅੰਤਸ਼ਕਰਣ ਦੀ ਮੈਲ ਉਤਰ ਜਾਂਦੀ ਹੈ -

*ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥*
*ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥* **ਅੰਗ - 651**

ਅੰਤਸ਼ਕਰਣ ਐਸਾ ਮੈਲਾ ਹੈ ਕਿ ਕੋਹਲੂ ਦੀ ਲੀਰ ਵਾਂਗ, ਜਿਹੜੀ ਉੱਜਲ ਹੀ ਨਹੀਂ ਹੋ ਸਕਦੀ, ਜੇਕਰ ਐਸਾ ਅੰਤਸ਼ਕਰਣ ਗੰਦਾ ਹੈ, ਉਹ ਵੀ ਨਿਰਮਲ ਹੋ ਜਾਂਦਾ ਹੈ। ਜਦੋਂ ਨਿਰਮਲ ਹੋ ਜਾਂਦਾ ਹੈ ਤਾਂ ਫੇਰ ਕੀ ਹੁੰਦਾ ਹੈ -

*ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥*
*ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥* **ਅੰਗ - 1367**

ਮਨ ਦੀ ਮੈਲ ਉਤਰ ਜਾਂਦੀ ਹੈ, ਮਹਾਂਪੁਰਖ ਬਣ ਜਾਂਦਾ ਹੈ। ਕਹਿੰਦੇ, ਐਸੀ ਕੋਈ ਮਿਸਾਲ ਵੀ ਹੈ? ਮਹਾਰਾਜ ਕਹਿੰਦੇ ਹਾਂ, ਮਿਸਾਲਾਂ ਇਕ ਨਹੀਂ, ਕਈ ਹਨ। ਕਿੰਨੇ ਦਿਨਾਂ ਤੋਂ ਅਸੀਂ ਵਿਚਾਰ ਕਰ ਰਹੇ ਹਾਂ, ਗਨਕਾ ਦੀ ਬਾਤ ਕੀਤੀ ਸੀ, ਕਿੰਨਾ ਮੈਲਾ ਸੀ ਉਸ ਦਾ ਆਚਰਨ, ਕਿੰਨੀ ਮੈਲੀ ਸੀ, ਵੇਸ਼ਵਾ ਸੀ-

*ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ॥*

***ਭਾਈ ਗੁਰਦਾਸ ਜੀ, ਵਾਰ 10/21***

ਅਜਾਮਲ ਦੀ ਗੱਲ ਕੀਤੀ-

***ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥ ਅੰਗ - 632***

***ਪਤਿਤ ਅਜਾਮਲੁ ਪਾਪ ਕਰਿ ਜਾਇ ਕਲਾਵਤਣੀ ਦੇ ਰਹਿਆ॥***

***ਭਾਈ ਗੁਰਦਾਸ ਜੀ, ਵਾਰ 10/20***

ਉਸਨੂੰ ਸਾਰਾ ਜਗ ਜਾਣਦਾ ਸੀ, ਸਾਰਾ ਸੰਸਾਰ ਉਸ ਤੋਂ ਨਫਰਤ ਕਰਦਾ ਸੀ। ਉਹ ਐਸਾ ਪਾਪੀ ਸੀ, ਅੱਧੇ ਸੁਆਸ ਦੇ ਅੰਦਰ ਉਸਦਾ ਧਿਆਨ ਪ੍ਰਮੇਸ਼ਰ ਵੱਲ ਚਲਾ ਗਿਆ ਤੇ ਉਤਮ ਗਤੀ ਨੂੰ ਪ੍ਰਾਪਤ ਹੋ ਗਿਆ।

***ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥***

***ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥ ਅੰਗ - 902***

ਐਸੇ ਪ੍ਰਮੇਸ਼ਰ ਦੇ ਨਾਮ ਦੀ ਬਰਕਤ, ਸੰਤਾਂ ਦੀ ਸੰਗਤ 'ਚੋਂ ਪ੍ਰਾਪਤ ਹੋਇਆ ਕਰਦੀ ਹੈ ਕਿਉਂਕਿ ਉਥੇ ਨਾਮ ਦੀ ਹੀ ਗੱਲ ਚਲਦੀ ਹੈ -

***ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ॥ ਅੰਗ - 320***

ਉਥੇ ਬ੍ਰਹਮ ਗਿਆਨ ਰੂਪੀ ਅੰਮ੍ਰਿਤ ਦੀ ਦਾਤ ਵੰਡੀ ਜਾਂਦੀ ਹੈ, ਆਤਮ ਵਿਚਾਰ ਰੂਪੀ ਅੰਮ੍ਰਿਤ ਉਥੇ ਵੰਡਿਆ ਜਾਂਦਾ ਹੈ। ਅੰਮ੍ਰਿਤ ਉਸ ਨੂੰ ਕਹਿੰਦੇ ਹਨ ਜਿਸ ਚੀਜ਼ ਦੀ ਮ੍ਰਿਤੂ ਨਾ ਹੋਵੇ। ਐਸੇ ਪਦ ਦੀ ਪ੍ਰਾਪਤੀ ਹੋ ਜਾਵੇ ਕਿ ਦੁਬਾਰਾ ਨਾ ਮਰਨਾ ਪਵੇ, ਉਸ ਨੂੰ ਆਤਮ ਗਿਆਨ ਕਹਿੰਦੇ ਹਨ। ਉਥੇ ਸਾਰੇ ਦੁਖਾਂ ਤੋਂ ਬਰੀ ਹੋ ਕੇ ਸੁਖੀ ਹੋ ਜਾਂਦਾ ਹੈ।

***ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ॥ ਅੰਗ - 320***

ਜਮਾਂ ਦਾ ਰਾਹ ਦੂਰ ਰਹਿ ਗਿਆ, ਮੌਤ ਖਤਮ ਹੋ ਗਈ, ਕਾਲ ਦੇ ਮੰਡਲ ਤੋਂ ਉਪਰ ਲੰਘ ਗਿਆ।

***ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ॥ ਅੰਗ - 320***

ਜਿਸ ਨੂੰ ਇਹ ਬ੍ਰਹਮ ਗਿਆਨ ਦਾ, ਪ੍ਰੇਮ ਦਾ ਰਸ ਆ ਗਿਆ, ਉਹ ਜਰ ਸਕਦਾ ਹੈ, ਕੇਵਲ ਉਸ ਨੂੰ ਹੀ ਇਸ ਅਵਸਥਾ ਦਾ ਪਤਾ ਹੋਇਆ ਕਰਦਾ ਹੈ।

***ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥ ਅੰਗ - 320***

ਉਨ੍ਹਾਂ ਦੀ ਬਾਣੀ ਹਿਰਦੇ ਨੂੰ ਸ਼ਾਂਤੀ ਦਿੰਦੀ ਚਲੀ ਜਾਂਦੀ ਹੈ, ਅੰਮ੍ਰਿਤ ਦੇ ਝਰਨੇ ਚਲਦੇ ਹਨ।

***ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ॥ ਅੰਗ - 320***

ਐਸੀ ਮਿਸਾਲ ਬਾਰੇ ਗੁਰੂ ਮਹਾਰਾਜ ਜੀ ਨੇ ਬਾਣੀ ਵਿਚ ਦੋ ਥਾਂ ਜ਼ਿਕਰ ਕੀਤਾ ਹੈ। ਕਹਿੰਦੇ ਹਨ-

***ਰੇ ਚਿਤ ਚੇਤਿ ਚੇਤ ਅਚੇਤ॥***

***ਕਾਹੇ ਨ ਬਾਲਮੀਕਹਿ ਦੇਖ॥ ਅੰਗ - 1124***

ਬਾਲਮੀਕ ਨੂੰ ਤਾਂ ਦੇਖ ਲੈ, ਕਿਡਾ ਵੱਡਾ ਪਾਪੀ ਸੀ, ਉਸ ਦਾ ਵੀ ਉਧਾਰ ਹੋ ਗਿਆ।

***ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥ ਅੰਗ - 1124***

ਜਾਤ ਕਿਹੋ ਜਿਹੀ ਸੀ ਤੇ ਕਰਮ ਕਿਹੋ ਜਿਹੇ ਸਨ, ਕਿੱਡੀ ਵੱਡੀ ਪਦਵੀ ਨੂੰ ਪ੍ਰਾਪਤ ਹੋ ਗਿਆ, ਸਾਰੇ ਸ਼੍ਰੋਮਣੀ ਭਗਤਾਂ ਵਿਚੋਂ, ਅਨੁਭਵੀ ਮਹਾਂਪੁਰਸ਼ਾਂ ਵਿਚ ਗਿਣਿਆ ਗਿਆ ਜਿਸ ਦੇ ਬਾਰੇ ਭਾਈ ਗੁਰਦਾਸ ਜੀ ਇਸ ਤਰ੍ਹਾਂ ਹੋਰ ਖੋਲ ਕੇ ਫੁਰਮਾਉਂਦੇ ਹਨ -

***ਧਾਰਨਾ - ਵਾਟੇ ਮਾਣਸ ਮਾਰਦਾ, ਬਾਲਮੀਕ ਬਟਵਾਰਾ- 2, 2.***

ਵਾਟ ਕਹਿੰਦੇ ਹਨ ਰਸਤੇ ਨੂੰ; ਰਸਤੇ ਵਿਚ ਬੈਠ ਜਾਂਦਾ ਸੀ ਤੇ ਬੰਦੇ ਮਾਰ ਦਿੰਦਾ ਸੀ। ਜਦੋਂ ਜੁਆਨ ਹੋ ਗਿਆ, ਮਾਤਾ ਨੂੰ ਕਹਿਣ ਲੱਗਿਆ, ਮਾਤਾ ਮੈਂ ਹੁਣ ਜੁਆਨ ਹੋ ਗਿਆ, ਕੋਈ ਮਿਹਨਤ ਮਜ਼ਦੂਰੀ ਕਰਿਆ ਕਰਾਂ। ਕਹਿਣ ਲੱਗੀ, ਮਿਹਨਤ, ਮਜ਼ਦੂਰੀ ਕਾਹਦੇ ਲਈ ਕਰਨੀ ਹੈ? ਮੈਂ ਤੈਨੂੰ ਇਹੋ ਜਿਹਾ ਕੰਮ ਦੱਸਾਂਗੀ ਕਿ ਮਿਹਨਤ ਥੋੜ੍ਹੀ ਜਿਹੀ, ਨਫਾ ਬਹੁਤ ਜ਼ਿਆਦਾ ਹੈ। ਕਹਿਣ ਲੱਗਿਆ, "ਦੱਸੋ ਮਾਤਾ ਜੀ।" "ਇਸ ਤਰ੍ਹਾਂ ਕਰਿਆ ਕਰ, ਕੁਹਾੜਾ ਮਜ਼ਬੂਤ ਬਣਾ ਲੈ, ਚੁਰਸਤੇ ਤੇ ਬੈਠਾ ਰਿਹਾ ਕਰ, ਜਦੋਂ ਕੋਈ ਆਦਮੀ ਆਇਆ, ਦੇਖਿਆ ਕਿ ਪੈਸੇ ਵਾਲਾ ਹੈ, ਕੁਹਾੜਾ ਗਲ ਤੇ ਮਾਰਿਆ ਤੇ ਮਾਰ ਦਿਤਾ ਤੇ ਫੇਰ ਉਸ ਨੂੰ ਲੁਟ ਲਿਆ ਕਰ। ਨਦੀ ਕੋਲ ਦੀ ਚਲਦੀ ਹੈ, ਲੱਤ ਤੋਂ ਖਿਚ ਕੇ ਨਦੀ ਵਿਚ ਸੁੱਟ ਦਿਆ ਕਰ, ਤੇ ਇਸ ਤਰ੍ਹਾਂ ਮੁਰਦਾ ਵੀ ਗਾਇਬ ਹੋ ਜਾਇਆ ਕਰੇਗਾ।" ਮਾਂ ਮੱਤ ਦਿੰਦੀ ਹੈ, ਪੁਠੀ ਮੱਤ ਦਿੰਦੀ ਹੈ

ਕਿਉਂਕਿ ਮਾਂ ਨੂੰ ਪਤਾ ਨਹੀਂ ਹੈ ਕਿ –

*ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥*
*ਬਿਧਵਾ ਕਸ ਨ ਭਈ ਮਹਤਾਰੀ॥* *ਅੰਗ – 328*

ਜਿਸ ਮਾਤਾ ਦਾ ਪੁੱਤਰ ਨਾਮ ਨਹੀਂ ਜਪਦਾ ਤੇ ਸੰਸਾਰ ਨੂੰ ਦੁਖ ਦਿੰਦਾ ਹੈ, ਉਹ ਮਾਤਾ ਤਾਂ ਵਿਧਵਾ ਹੋ ਜਾਣੀ ਚਾਹੀਦੀ ਹੈ –

*ਜਿਹ ਨਰ ਰਾਮ ਭਗਤਿ ਨਹਿ ਸਾਧੀ॥*
*ਜਨਮਤ ਕਸ ਨ ਮੁਓ ਅਪਰਾਧੀ॥* *ਅੰਗ – 328*

ਜਿਸ ਨੇ ਰਾਮ ਦੀ ਭਗਤੀ ਨਹੀਂ ਸਾਧੀ, ਵਾਹਿਗੁਰੂ ਦਾ ਭਜਨ ਨਹੀਂ ਕੀਤਾ, ਉਹ ਤਾਂ ਜੰਮਦਾ ਹੀ ਮਰ ਜਾਂਦਾ ਤਾਂ ਚੰਗਾ ਸੀ, ਘੱਟੋ ਘੱਟ ਪਾਪ ਤਾਂ ਨਾ ਬੀਜਦਾ। ਮਾਂ ਨੇ ਐਸੀ ਪੁਠੀ ਮਤ ਦੇ ਦਿਤੀ। ਦੂਜੀਆਂ ਮਾਤਾਵਾਂ, ਜਿਵੇਂ ਧਰੂ ਦੀ ਮਾਤਾ, ਗੋਪੀ ਚੰਦ ਦੀ ਮਾਤਾ, ਫਰੀਦ ਦੀ ਮਾਤਾ, ਪ੍ਰਹਿਲਾਦ ਦੀ ਮਾਤਾ, ਜਿਹਨਾਂ ਨੇ ਆਪਣੇ ਪੁੱਤਰਾਂ ਨੂੰ ਉਪਦੇਸ਼ ਦੇ ਕੇ ਪ੍ਰਮੇਸ਼ਰ ਦੀ ਭਗਤੀ ਵੱਲ ਲਾਇਆ, ਉਹ ਮਾਤਾਵਾਂ ਧੰਨ ਹਨ ਜਿਨ੍ਹਾਂ ਦੇ ਪੁੱਤਰ ਪ੍ਰਮੇਸ਼ਰ ਦਾ ਨਾਮ ਜਪਦੇ ਹਨ –

*ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥* *ਅੰਗ – 488*

ਬਾਲਮੀਕ ਦੀ ਮਾਤਾ ਨੇ ਖੋਟੀ ਮੱਤ ਦੇ ਦਿਤੀ, ਪਹਿਲੇ ਦਿਨ ਹੀ ਜਾ ਕੇ ਬੰਦਾ ਮਾਰ ਦਿਤਾ ਤੇ ਉਸ ਦੇ ਕੋਲੋਂ ਦੋ ਪੈਸੇ ਨਿਕਲੇ। ਉਦਾਸ ਹੋ ਗਿਆ ਕਿ ਬੰਦਾ ਵੀ ਮਾਰਿਆ, ਪਾਪ ਵੀ ਕੀਤਾ ਤੇ ਪੈਸੇ ਜੇਬ 'ਚੋਂ ਦੋ ਹੀ ਨਿਕਲੇ। ਮਾਂ ਕੋਲ ਆ ਗਿਆ, ਕਹਿੰਦਾ, ਮਾਤਾ! ਤੂੰ ਮੈਨੂੰ ਬੜੇ ਪੁਠੇ ਕੰਮ ਲਾਇਆ ਹੈ। ਕਹਿਣ ਲੱਗੀ, ਤੂੰ ਤਾਂ ਇਸ ਤਰ੍ਹਾਂ ਡਰਨ ਲੱਗ ਪਿਆ ਜਿਸ ਤਰ੍ਹਾਂ ਬੁਜਦਿਲ ਡਰਿਆ ਕਰਦੇ ਹਨ। ਉਸ ਤੋਂ ਦੋ ਪੈਸੇ ਲਏ, ਮੱਛਲੀ ਬਜ਼ਾਰ ਗਈ ਤੇ ਛੋਟੀਆਂ ਮੱਛੀਆਂ ਖਰੀਦ ਲਿਆਈ ਤੇ ਮੱਛੀਆਂ ਦਾ ਭਾਂਡਾ ਭਰ ਲਿਆਈ। ਕਹਿਣ ਲੱਗੀ, ਦੇਖ, ਤੂੰ ਤਾਂ ਦੋ ਪੈਸੇ ਕਾਰਨ ਇਕ ਮਾਰਿਆ ਸੀ, ਇਸ ਨੇ ਦੇਖ ਕਿੰਨੇ ਮਾਰੇ ਹਨ। ਆ ਕੇ ਦੇਖ ਲੈ, ਸੌ ਤੋਂ ਵੀ ਉਪਰ ਹੋਣੀਆਂ ਹਨ। ਇਸ ਤਰ੍ਹਾਂ ਪੁਠੀ ਮੱਤ ਦੇ ਕੇ ਮਾਂ ਨੇ ਇਸ ਨੂੰ ਕੰਮ ਤੇ ਲਾ ਦਿਤਾ।

*ਵਾਟੈ ਮਾਣਸ ਮਾਰਦਾ ਬੈਠਾ ਬਾਲਮੀਕ ਬਟਵਾੜਾ।*

*ਭਾਈ ਗੁਰਦਾਸ ਜੀ, ਵਾਰ 10/19*

ਇਕ ਦਿਨ ਮਹਾਤਮਾ ਆ ਗਏ ਜਿਨ੍ਹਾਂ ਵਿਚ ਵਸਿਸ਼ਟ ਜੀ ਤੇ ਵਿਸ਼ਵਾਮਿੱਤਰ ਜੀ ਵੀ ਸਨ ਅਤੇ ਜਮਦਗਨ ਆਦਿ ਵੀ ਸਨ। ਇਨ੍ਹਾਂ ਨੂੰ ਦੇਖ ਕੇ ਇਸ ਨੇ ਖਿਆਲ ਕੀਤਾ ਕਿ ਅੱਜ ਤਾਂ ਬਹੁਤ ਆ ਗਏ ਪਰ ਦੇਖਦਾ ਕੀ ਹੈ ਕਿ ਚੇਹਰੇ ਲਾਲ ਸੁਰਖ ਪਏ ਹਨ ਤੇ ਇਨ੍ਹਾਂ ਨੇ ਧਨ ਮਾਸ ਵਿਚ, ਪੱਟਾਂ ਵਿਚ ਲੁਕੋਇਆ ਹੋਣਾ ਹੈ ਕਿਉਂਕਿ ਉਨ੍ਹਾਂ ਦਿਨਾਂ ਵਿਚ ਹੀਰੇ ਤੇ ਲਾਲ, ਮਾਸ ਵਿਚ ਸਿਵਾ ਲੈਂਦੇ ਸੀ, ਤਾਂ ਜੰਗਲ ਦੇ ਰਸਤਿਆਂ ਤੇ ਤੁਰਿਆ ਕਰਦੇ ਸਨ ਪਰ ਰਸਤੇ ਬੜੇ ਖਰਾਬ ਸਨ, ਲੁੱਟੇ ਜਾਇਆ ਕਰਦੇ ਸਨ। ਕਹਿਣ ਲਗਿਆ ਇਨ੍ਹਾਂ ਦੇ ਸਰੀਰ ਵਿਚੋਂ ਬਹੁਤ ਕੁਝ ਨਿਕਲੇਗਾ, ਚੇਹਰੇ ਲਾਲ ਸੁਰਖ ਪਏ ਨੇ, ਦੱਗ ਦੱਗ ਕਰ ਰਹੇ ਨੇ ਤੇ ਮਸਤਕ ਦੇ ਵਿਚ ਧਨ ਦੀ ਨਿਸ਼ਾਨੀ ਨਜ਼ਰ ਆ ਰਹੀ ਹੈ ਕਿਉਂਕਿ ਮਸਤਕ ਖਿੜੇ ਪਏ ਹਨ। ਉਸ ਵੇਲੇ ਉਸ ਨੇ ਉਨ੍ਹਾਂ ਨੂੰ ਮਾਰਨ ਦਾ ਇਰਾਦਾ ਕਰ ਲਿਆ, ਲੇਕਿਨ ਪੂਰਨ ਮਹਾਤਮਾ ਦੇ ਦਰਸ਼ਨ ਹੋ ਗਏ, ਬ੍ਰਹਮਗਿਆਨੀ ਮਹਾਂਪੁਰਸ਼ਾਂ ਦੇ ਦਰਸ਼ਨ ਹੋ ਗਏ ਤੇ ਜਦੋਂ ਉਹ ਸਾਹਮਣੇ ਆ ਗਏ, ਦ੍ਰਿਸ਼ਟੀ ਕੀਤੀ, ਉਸ ਵੇਲੇ ਹੱਥ ਨਹੀਂ ਉਪਰ ਉਠਦਾ–

*ਪੂਰਾ ਸਤਿਗੁਰੁ ਭੇਟਿਆ ਮਨ ਵਿਚਿ ਹੋਆ ਖਿੰਜੋ ਤਾੜਾ।*

*ਭਾਈ ਗੁਰਦਾਸ ਜੀ, ਵਾਰ 10/19*

ਅੱਜ ਪਹਿਲੀ ਵਾਰੀ ਖਿੰਜੋਤਾੜਾ ਹੋਣ ਲਗਿਆ ਕਿ ਇਹ ਤਾਂ ਮਾੜੀ ਗੱਲ ਹੈ, ਐਵੇਂ ਮੈਂ ਬੰਦੇ ਮਾਰੀ ਜਾ ਰਿਹਾ ਹਾਂ। ਜੇ ਇਨ੍ਹਾਂ ਪਾਸੋਂ ਕੁਝ ਨਾ ਨਿਕਲਿਆ, ਐਵੇਂ ਛੇ ਸੱਤ ਬੰਦੇ ਮਾਰੇ ਜਾਣਗੇ। ਅੱਜ ਪਹਿਲੇ ਦਿਨ ਮਨ ਦੇ ਅੰਦਰ ਕੁਝ ਸੋਚ ਫੁਰੀ। ਫੇਰ ਕੁਹਾੜਾ ਲੈ ਕੇ ਮਾਰਨ ਲੱਗਿਆ ਪਰ ਬਾਹਾਂ ਸਾਥ ਨਹੀਂ ਦਿੰਦੀਆਂ, ਹੱਥ ਨਹੀਂ ਉਠਦਾ –

*ਮਾਰਨ ਨੋ ਲੋਚੈ ਘਣਾ ਕਢਿ ਨ ਹੰਘੈ ਹਥੁ ਉਘਾੜਾ।*

*ਭਾਈ ਗੁਰਦਾਸ ਜੀ, ਵਾਰ 10/19*

ਹੱਥ ਉਠਦਾ ਹੀ ਨਹੀਂ, ਹੈਰਾਨ ਹੋ ਗਿਆ ਕਿ ਅੱਜ ਇਹ ਬੰਦੇ ਕਿਹੋ ਜਿਹੇ ਆਏ ਹਨ ਤੇ ਮੇਰਾ ਦਿਲ ਇਨ੍ਹਾਂ ਨੂੰ ਦੇਖ ਕੇ ਕਿਉਂ ਡਰ ਰਿਹਾ ਹੈ? ਅੱਜ ਮੇਰੇ ਵਿਚ ਉਹ ਹੌਂਸਲਾ ਤੇ ਜਾਹਲਪੁਣਾ ਕਿਉਂ ਨਹੀਂ ਹੈ? ਕਿਉਂਕਿ ਉਸ ਨੇ ਪੂਰਨ ਪੁਰਖਾਂ ਦੇ ਦਰਸ਼ਨ ਕਰ ਲਏ। ਪੂਰੇ ਪੁਰਸ਼ਾਂ ਦੇ ਦਰਸ਼ਨ ਦਾ ਫਲ ਇਹ ਹੁੰਦਾ ਹੈ ਕਿ ਉਹ ਅੰਦਰਲੀ ਮੈਲ ਧੋ ਦਿੰਦੇ ਹਨ; ਜਿਥੇ ਪਾਪ ਦੇ ਭੰਡਾਰ ਲੱਗੇ ਹੁੰਦੇ ਹਨ, ਪਾਪ ਨੱਠਣੇ ਸ਼ੁਰੂ ਹੋ ਜਾਂਦੇ ਹਨ। ਗੁਰੂ ਘਰ ਦੇ ਅੰਦਰ ਐਸੀਆਂ ਅਨੇਕਾਂ

ਮਿਸਾਲਾਂ ਹਨ।

ਗੁਰੂ ਨਾਨਕ ਪਾਤਸ਼ਾਹ ਕਿੰਨੀਆਂ ਥਾਵਾਂ ਤੇ ਗਏ। ਭੂਮੀਏ ਦੇ ਪਾਸ ਗਏ, ਉਹ ਚੋਰ ਸੀ; ਸੱਜਣ ਠੱਗ ਦੇ ਪਾਸ ਗਏ, ਉਹ ਡਾਕੇ ਮਾਰਦਾ ਸੀ ਤੇ ਬੰਦੇ ਮਾਰ ਦਿੰਦਾ ਸੀ; ਕੌਡੇ ਰਾਖਸ਼ ਦੇ ਪਾਸ ਗਏ ਤਾਂ ਕੌਡਾ ਦੇਖ ਕੇ ਹੈਰਾਨ ਹੋ ਗਿਆ, ਇਕ ਪਾਸੇ ਮਰਦਾਨੇ ਨੂੰ ਖਾਣ ਦੀ ਤਿਆਰੀ ਕਰ ਰਿਹੈ, ਦੂਜੇ ਪਾਸੇ ਗੁਰੂ ਨਾਨਕ ਨੂੰ ਦੇਖ ਕੇ ਕੰਬ ਗਿਆ, ਅੰਦਰ ਕੋਈ ਪ੍ਰਕਾਸ਼ ਆ ਗਿਆ, ਚਰਨਾਂ ਤੇ ਢਹਿ ਪਿਆ। ਇਸੇ ਤਰ੍ਹਾਂ ਦੇ ਨਾਲ ਬਾਲਮੀਕ ਨੂੰ ਹੋਇਆ, ਮਹਾਤਮਾ ਕਹਿਣ ਲੱਗੇ, ਕੀ ਗੱਲ! ਤੂੰ ਮਾਰਦਾ ਨਹੀਂ ਸਾਨੂੰ? ਤੂੰ ਤਾਂ ਸਭ ਨੂੰ ਮਾਰ ਦਿੰਦਾ ਹੈਂ। ਕਹਿਣ ਲੱਗਾ ਅੱਜ ਮੈਨੂੰ ਪਤਾ ਨਹੀਂ ਕੀ ਹੋ ਗਿਆ, ਅੱਜ ਮੇਰੇ ਵਿਚ ਜੋਸ਼ ਨਹੀਂ ਆ ਰਿਹਾ।

***ਸਤਿਗੁਰ ਮਨੂਆ ਰਾਖਿ ਹੋਇ ਨ ਆਵੈ ਉਛੋਹਾੜਾ।***

***ਭਾਈ ਗੁਰਦਾਸ ਜੀ, ਵਾਰ 10/19***

ਕਹਿਣ ਲਗਿਆ ਮੇਰਾ ਜੋਸ਼ ਖਤਮ ਹੋ ਗਿਆ ਹੈ। ਮਹਾਤਮਾ ਕਹਿਣ ਲੱਗੇ, "ਇਹ ਤਾਂ ਦੱਸ ਤੂੰ ਇਹੋ ਜਿਹੇ ਮਾੜੇ ਕੰਮ ਕਿਉਂ ਕਰਦਾ ਹੈਂ?" ਕਹਿਣ ਲੱਗਾ, ਮੇਰਾ ਰੋਜ਼ਗਾਰ ਹੈ। ਰੋਜ਼ਗਾਰ ਭਾਵੇਂ ਮਾੜਾ ਹੋਵੇ ਭਾਵੇਂ ਚੰਗਾ ਹੋਵੇ, ਉਸਦੇ ਕਰਨ ਵਿਚ ਕੋਈ ਦੋਸ਼ ਨਹੀਂ ਹੋਇਆ ਕਰਦਾ।

***ਅਉਗਣੁ ਸਭ ਪਰਗਾਸਿਅਨੁ ਰੋਜਗਾਰੁ ਹੈ ਏਹੁ ਅਸਾੜਾ।***

***ਭਾਈ ਗੁਰਦਾਸ ਜੀ, ਵਾਰ 10/19***

ਕਹਿਣ ਲੱਗਾ ਕਿ ਮਹਾਰਾਜ ਇਹ ਤਾਂ ਸਾਡਾ ਰੋਜ਼ਗਾਰ ਹੈ, ਬੰਦੇ ਮਾਰ ਕੇ, ਤਾਂ ਰੋਟੀ ਖਾਂਦੇ ਹਾਂ। ਮਹਾਤਮਾ ਕਹਿਣ ਲੱਗੇ, ਬਾਲਮੀਕ! ਜਿਹੜੇ ਤੂੰ ਇਹ ਖੋਟੇ ਕਰਮ ਕਰਦਾ ਹੈਂ, ਇਹੋ ਜਿਹੇ ਕਰਮ ਬੀਜ ਰਿਹਾ ਹੈਂ, ਇਹ ਫੇਰ ਤੈਨੂੰ ਵੱਢਣੇ ਪੈਣੇ ਹਨ। ਫੇਰ ਤੂੰ ਔਖਾ ਹੋਵੇਂਗਾ। ਇਹ ਸਾਰੇ ਕਰਮਾਂ ਨੇ ਤੈਨੂੰ ਫਲ ਦੇਣਾ ਹੈ ਜੋ ਤੈਨੂੰ ਭੁਗਤਣਾ ਪੈਣਾ ਹੈ –

***ਧਾਰਨਾ – ਫਲ ਦਿਤਿਆਂ ਬਾਝ ਨਾ ਜਾਣਾ,***
***ਤੇਰਿਆਂ ਕਰਮਾਂ ਨੇ ਬੰਦਿਆ –2, 2.***

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*** ***ਅੰਗ – 433***

ਮਹਾਤਮਾ ਕਹਿਣ ਲੱਗੇ, "ਬਾਲਮੀਕ! ਤੂੰ ਬੜਾ ਡਾਢਾ ਹੈਂ, ਬੰਦਿਆਂ ਨੂੰ ਮਾਰੀ ਜਾ ਰਿਹਾ ਹੈਂ। ਤੈਨੂੰ ਪਤਾ ਨਹੀਂ ਇਸ ਸੰਸਾਰ ਦੇ ਪਿਛੇ ਇਕ ਐਸੀ ਸ਼ਕਤੀ ਹੈ ਜਿਸ ਨੂੰ ਕੋਈ ਰਾਮ ਕਹਿੰਦਾ ਹੈ, ਕੋਈ ਗੋਬਿੰਦ ਕਹਿੰਦਾ ਹੈ, ਉਸ ਸ਼ਕਤੀ ਦਾ ਐਸਾ ਇੰਤਜ਼ਾਮ ਹੈ ਕਿ ਕੋਈ ਵੀ ਕੀਤਾ ਹੋਇਆ ਕਰਮ ਖਾਲੀ ਨਹੀਂ ਜਾਂਦਾ; ਲਿਖਿਆ ਜਾਂਦਾ ਹੈ, ਕਰਮ ਬਣ ਜਾਂਦਾ ਹੈ। ਕਈ ਕਿਸਮ ਦੇ ਕਰਮ ਹੁੰਦੇ ਹਨ – ਜਿਹੜੇ ਅਸੀਂ ਹੁਣ ਭੁਗਤ ਰਹੇ ਹਾਂ ਇਨ੍ਹਾਂ ਨੂੰ ਪ੍ਰਾਲਬਧ ਕਰਮ ਕਹਿੰਦੇ ਹਨ। ਜਦੋਂ ਸੰਸਾਰ ਤੇ ਅਸੀਂ ਆਏ ਹਾਂ ਉਸ ਵੇਲੇ ਇਹ ਕਰਮ ਸਾਡੇ ਨਾਲ ਲਿਖ ਦਿਤੇ ਗਏ ਕਿ ਇਸ ਨੇ ਐਨੇ ਭੋਗਣੇ ਹਨ। ਭਾਵੇਂ ਸਾਧੂ ਸੰਤ ਹੈ, ਭਾਵੇਂ ਈਸ਼ਵਰ ਕੋਟੀ ਦਾ ਹੈ, ਭਾਵੇਂ ਪਾਪ ਕਰਨ ਵਾਲਾ ਹੈ, ਸਾਰਿਆਂ ਨੂੰ ਇਹ ਕਰਮ ਜ਼ਰੂਰ ਹੀ ਭੋਗਣੇ ਪੈਂਦੇ ਹਨ। ਇਹ ਕਰਮ ਈਸ਼ਵਰ ਕੋਟੀ ਦੇ ਪੁਰਸ਼ਾਂ ਨੂੰ ਵੀ ਭੋਗਣੇ ਪਏ। ਦੂਸਰੇ ਕਰਮ ਉਹ ਹੁੰਦੇ ਹਨ ਜਿਹੜੇ ਅਸੀਂ ਅਰਬਾਂ ਸਾਲ ਪਹਿਲੇ ਕੀਤੇ ਹੋਏ ਹਨ, ਉਹ ਭੰਡਾਰ ਵਿਚ ਪਏ ਹਨ, ਉਨ੍ਹਾਂ ਨੂੰ ਸੰਚਿਤ ਕਰਮ ਆਖਦੇ ਹਨ। ਤੀਸਰੇ ਕਰਮ ਉਹ ਹਨ ਜਿਹੜੇ ਅਸੀਂ ਹੁਣ ਕਰ ਰਹੇ ਹਾਂ, ਰੋਜ਼ ਦੀ ਰੋਜ਼ ਕਰ ਰਹੇ ਹਾਂ। ਇਨ੍ਹਾਂ ਵਿਚੋਂ ਕੁਝ ਦਾ ਫਲ ਤਾਂ ਨਾਲ ਦੀ ਨਾਲ ਮਿਲੀ ਜਾਂਦਾ ਹੈ, ਕੁਝ ਐਸੇ ਨੇ ਜਿਹੜੇ ਦੂਜਿਆਂ ਨਾਲ ਸੰਬੰਧ ਰੱਖਦੇ ਹਨ। ਉਸ ਦਾ ਫਲ ਉਸ ਵੇਲੇ ਮਿਲੇਗਾ ਜਦੋਂ ਦੁਬਾਰਾ ਸੰਯੋਗ ਦੇ ਨਾਲ ਫੇਰ ਇਕੱਠੇ ਹੋਵਾਂਗੇ, ਭਾਵੇਂ ਜਾਨਵਰ ਬਣ ਜਾਈਏ, ਉਹ ਮਨੁੱਖ ਬਣ ਜਾਵੇ। ਜਾਨਵਰ ਮਾਰਿਆ ਹੈ ਤਾਂ ਉਹ ਮਨੁੱਖ ਬਣੇਗਾ ਜਦੋਂ ਵਾਰੀ ਆਵੇਗੀ, ਅਤੇ ਫੇਰ ਉਹ ਜਾਨਵਰ ਬਣੇ ਹੋਏ ਤੋਂ ਬਦਲਾ ਲਵੇਗਾ। ਇਹ ਕਰਮ ਦਾ ਬਦਲਾ ਜਾਂਦਾ ਨਹੀਂ।

ਇਕ ਵਾਰੀ ਸੰਤ ਬਾਬਾ ਸਾਹਿਬ ਸਿੰਘ ਜੀ ਊਨੇ ਵਾਲੇ, ਜੋ ਰਾੜੇ ਸਾਹਿਬ ਦੀ ਸੰਪਰਦਾਇ ਵਿਚੋਂ ਸਤਵੀਂ ਥਾਂ ਤੇ ਹਨ, ਆਪ ਸਾਹਨੇਵਾਲ ਆਏ ਹੋਏ ਸਨ। ਉਥੇ ਸਰਦਾਰ ਸੁਧ ਸਿੰਘ ਜੀ ਵੀ ਦਰਸ਼ਨ ਕਰਨ ਆਏ ਸਨ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ, ਉਸ ਵੇਲੇ ਸਿੰਘ ਮੱਲਾਂ ਮਾਰ ਰਹੇ ਸੀ ਤੇ ਇਨ੍ਹਾਂ ਨੇ ਵੀ ਕਾਫੀ ਦੂਰ ਤੱਕ ਇਲਾਕਾ ਰੋਕਿਆ ਹੋਇਆ ਸੀ। ਇਹ ਹਾਥੀ ਤੇ ਬੈਠ ਕੇ ਬਾਬਾ ਜੀ ਦੇ ਦਰਸ਼ਨ ਕਰਨ ਆਇਆ। ਬਾਬਾ ਜੀ ਨੇ ਦੇਖਿਆ ਕਿ ਸੁਧ ਸਿੰਘ ਆ ਰਿਹਾ ਹੈ, ਸਾਰੀ ਗੱਲ ਵਿਚਾਰ ਲਈ। ਜਦੋਂ ਆ ਕੇ ਦਰਸ਼ਨ ਕਰਕੇ, ਮੱਥਾ ਟੇਕ ਕੇ ਬੈਠ ਗਿਆ ਤਾਂ ਬਾਬਾ ਜੀ ਨੇ ਪੁਛਿਆ ਕਿ ਇਹ ਹਾਥੀ ਤੁਹਾਡਾ ਹੈ? ਕਹਿਣ ਲਗਾ, "ਹਾਂ ਜੀ।" ਬਾਬਾ ਜੀ ਕਹਿਣ ਲੱਗੇ, "ਇਹਦੇ ਉੱਤੇ ਨਾ ਚੜ੍ਹਿਆ ਕਰ ਭਾਈ।" "ਮਹਾਰਾਜ ਕੀ ਗੱਲ ਹੈ?" "ਤੂੰ ਨਹੀਂ ਜਾਣਦਾ, ਅਸੀਂ ਜਾਣਦੇ ਹਾਂ। ਇਹ ਪਿਛਲੇ ਜਨਮ ਦਾ

ਤੇਰਾ ਦੁਸ਼ਮਣ ਹੈ ਅਤੇ ਇਹ ਤੈਨੂੰ ਮਾਰਨ ਨੂੰ ਫਿਰਦਾ ਹੈ, ਹੁਣ ਵੀ ਇਹਦੇ ਮਨ ਵਿਚ ਵਿਚਾਰ ਚਲ ਰਹੀ ਹੈ ਕਿ ਮੈਂ ਇਸ ਨੂੰ ਕਦੋਂ ਮਾਰਾਂ। ਤੂੰ ਸਾਡਾ ਬਚਨ ਮੰਨ ਲੈ, ਇੰਨਾ ਹੀ ਬਹੁਤ ਹੈ।" "ਮਹਾਰਾਜ! ਕਿਰਪਾ ਕਰਕੇ ਦੱਸ ਤਾਂ ਦਿਓ ਕਿ ਇਹਦੀ ਦੁਸ਼ਮਣੀ ਮੇਰੇ ਨਾਲ ਕਿਉਂ ਹੈ?" ਕਹਿਣ ਲੱਗੇ ਧਿਆਨ ਨਾਲ ਸੁਣ, ਜਦੋਂ ਦਸਵੇਂ ਪਾਤਸ਼ਾਹ ਜੀ ਨੂੰ, ਮੁਗਲ ਫੌਜਾਂ ਨੇ ਅਨੰਦਪੁਰ ਸਾਹਿਬ ਵਿਖੇ ਘੇਰਿਆ, ਉਸ ਵੇਲੇ ਤੂੰ ਵੀ ਵਿਚ ਸੀ। ਤੇਰੀ ਗਲਤੀ ਇਹ ਸੀ ਕਿ ਬੇਦਾਵਾ ਦੇਣ ਵਾਲੇ ਸਿੰਘਾਂ ਨਾਲ ਰਲ ਕੇ ਤੂੰ ਵੀ ਬੇਦਾਵੇ ਉਤੇ ਦਸਤਖਤ ਕਰ ਦਿਤੇ। ਤੂੰ ਉਸ ਵੇਲੇ ਮਾਝੇ ਦਾ ਰਹਿਣ ਵਾਲਾ ਸੀ। ਉਸ ਤੋਂ ਬਾਅਦ ਤੂੰ ਭਾਈ ਮਹਾਂ ਸਿੰਘ ਦੇ ਨਾਲ ਰਲ ਕੇ ਖਿਦਰਾਣੇ ਦੀ ਢਾਬ ਤੇ ਸ਼ਹੀਦੀ ਪ੍ਰਾਪਤ ਕੀਤੀ। ਗੁਰੂ ਦਸ਼ਮੇਸ਼ ਪਾਤਸ਼ਾਹ ਨੇ ਤੈਨੂੰ ਪੰਜ ਹਜ਼ਾਰੀ ਦਾ ਵਰ ਦਿਤਾ ਸੀ। ਸੋ ਹੁਣ ਸੁਖ ਭੋਗਣ ਵਾਸਤੇ ਤੈਨੂੰ ਸਰਦਾਰੀ ਪ੍ਰਾਪਤ ਹੋਈ ਹੈ। ਇਹ ਜਿਹੜਾ ਹਾਥੀ ਹੈ ਇਹ ਤੇਰਾ ਨੌਕਰ ਸੀ; ਇਸ ਨੇ ਚੋਰੀ ਕਰ ਲਈ, ਤੂੰ ਇਸ ਨੂੰ ਬਹੁਤ ਕੁੱਟਿਆ ਅਤੇ ਕੁੱਟਣ ਕਰਕੇ ਇਹ ਮਰ ਗਿਆ। ਹੁਣ ਤੂੰ ਸੋਚ ਲੈ, ਇਸ ਨੂੰ ਕਿਧਰੇ ਬਾਹਰ ਭੇਜ ਦੇ, ਕਿਤੇ ਜੰਗਲ ਵਿਚ ਛੱਡ ਦੇ; ਹੋ ਸਕਦਾ ਹੈ ਤੇਰਾ ਕਰਮ ਟਲ ਜਾਵੇ। ਬਾਬਾ ਜੀ ਦੀਵਾਨ ਦੀ ਸਮਾਪਤੀ ਪਿਛੋਂ ਉਠ ਕੇ ਚਲੇ ਗਏ ਤੇ ਹੁਣ ਇਹ ਹਾਥੀ ਤੇ ਨਹੀਂ ਬੈਠਦਾ। ਜਿਹੜੇ ਨਾਲ ਅੰਗ ਰਖਿਅਕ ਸਨ, ਕਹਿਣ ਲੱਗੇ, ਸਰਦਾਰ ਜੀ! ਸੰਤ ਤਾਂ ਐਵੇਂ ਗੱਲਾਂ ਮਾਰ ਦਿਆ ਕਰਦੇ ਹਨ, ਐਵੇਂ ਕਹਿ ਦਿੰਦੇ ਹਨ, ਇਸ ਗੱਲ ਦਾ ਕੋਈ ਸਬੂਤ ਤਾਂ ਹੈ ਨਹੀਂ, ਜੇ ਹਾਥੀ ਨੇ ਤੁਹਾਨੂੰ ਮਾਰਨਾ ਹੁੰਦਾ ਤਾਂ ਹੁਣ ਤੱਕ ਮਾਰ ਦਿੰਦਾ ਅਤੇ ਜੇ ਇਸ ਨੇ ਤੁਹਾਨੂੰ ਮਾਰਨਾ ਹੀ ਸੀ ਤਾਂ ਪਹਿਲਾਂ ਵੀ ਮਾਰ ਸਕਦਾ ਸੀ। ਉਨ੍ਹਾਂ ਨੇ ਬਹਿਕਾਅ ਦਿਤਾ। ਇਹ ਸੰਤਾਂ ਦੇ ਬਚਨਾਂ ਤੋਂ ਫਿਰ ਗਿਆ। ਨਤੀਜਾ ਕੀ ਹੋਇਆ, ਜਦੋਂ ਦੋ ਕੁ ਮਹੀਨੇ ਬਾਅਦ ਸੰਗਤ ਊਨੇ ਸਾਹਿਬ ਗਈ, ਬਾਬਾ ਜੀ ਨੇ ਪਹਿਲਾ ਹੀ ਸਵਾਲ ਕੀਤਾ ਤੇ ਪੁੱਛਣ ਲੱਗੇ, "ਸਰਦਾਰ ਸੁਧ ਸਿੰਘ ਦਾ ਕੀ ਹਾਲ ਹੈ?" ਸੰਗਤ ਨੇ ਦੱਸਿਆ, "ਮਹਾਰਾਜ! ਵੀਹ ਕੁ ਦਿਨ ਹੋ ਗਏ, ਉਸ ਨੂੰ ਹਾਥੀ ਨੇ ਮਾਰ ਦਿਤਾ।" ਬਾਬਾ ਜੀ ਚੁਪ ਕਰ ਗਏ, ਕਹਿੰਦੇ ਭਾਈ! ਗੁਰਮੁਖ ਨੇ ਸਾਡਾ ਬਚਨ ਨਾ ਮੰਨਿਆ; ਸਾਨੂੰ ਪਤਾ ਸੀ ਕਿ ਇਹ ਬਦਲਾ ਲੈਣ ਆਇਆ ਹੋਇਆ ਹੈ।

ਸੋ ਇਹ ਜੋ ਬੀਜੇ ਹੋਏ ਕਰਮ ਹਨ ਉਹ ਐਵੇਂ ਨਹੀਂ ਜਾਇਆ ਕਰਦੇ। ਇਹ ਇਕ ਐਸਾ ਬੀਜ ਹੈ, ਜਿਸਨੂੰ ਆਦਮੀ ਭੁਲੇਖੇ ਨਾਲ ਬੀਜਦਾ ਹੈ ਤੇ ਇਹ ਅੱਗੇ ਤੋਂ ਅੱਗੇ ਤੁਰਦਾ ਰਹਿੰਦਾ ਹੈ, ਜਦ ਤਕ ਇਹਦੇ ਕਰਮਾਂ ਦਾ ਨਾਸ਼ ਨਹੀਂ ਹੁੰਦਾ, ਓਨੀ ਦੇਰ ਤੱਕ ਇਸ ਨੂੰ ਸ਼ਾਂਤ ਪਦਵੀ ਪ੍ਰਾਪਤ ਨਹੀਂ ਹੁੰਦੀ। ਕਈ ਪ੍ਰੇਮੀ ਇਹ ਸੋਚਦੇ ਹਨ ਕਿ ਜਿਹੜਾ ਕਰਮ ਹੈ, ਉਸ ਨੂੰ ਕੱਟਿਆ ਜਾ ਸਕਦਾ ਹੈ ਜਾਂ ਨਹੀਂ। ਮਹਾਰਾਜ ਦਾ ਫੁਰਮਾਨ ਹੈ –

***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥*** ***ਅੰਗ – 1195***

ਜਿਸ ਨੂੰ ਨਾਮ ਕਹਿੰਦੇ ਹਨ, ਗਿਆਨ ਕਹਿੰਦੇ ਹਨ, ਜਦੋਂ ਆਤਮ ਗਿਆਨ ਹੋ ਜਾਂਦਾ ਹੈ, ਆਤਮ ਸਥਿਤੀ 'ਚ ਚਲਿਆ ਜਾਂਦਾ ਹੈ, ਉਸ ਵੇਲੇ ਸਰੀਰ ਵਿਚ ਕੁਛ ਨਹੀਂ ਰਹਿੰਦਾ। ਜਿਹੜਾ ਮੈਂ ਬਣਿਆ ਹੋਇਆ ਹੈ ਅਤੇ ਮੈਂ ਭਾਵਨਾ ਦੇ ਨਾਲ ਜੀਵ ਬਣਿਆ ਹੋਇਆ ਸੀ, ਉਹ ਜਦੋਂ ਜੀਵ ਦਾ ਹੀ ਨਾਸ਼ ਹੋ ਗਿਆ, ਫੇਰ ਉਹ ਪ੍ਰਮੇਸ਼ਰ ਵਿਚ ਲੀਨ ਹੋ ਗਿਆ

***ਜਿਉ ਜਲ ਮਹਿ ਜਲੁ ਆਇ ਖਟਾਨਾ॥***
***ਤਿਉ ਜੋਤੀ ਸੰਗਿ ਜੋਤਿ ਸਮਾਨਾ॥*** ***ਅੰਗ – 278***

ਤੇ ਉਸ ਵੇਲੇ ਜਿੰਨੇ ਵੀ ਕਰਮ ਹੁੰਦੇ ਹਨ ਉਹ ਭਸਮ ਹੋ ਜਾਇਆ ਕਰਦੇ ਹਨ। ਯੋਗ ਵਾਲੇ ਇਹ ਆਖਦੇ ਹਨ ਕਿ ਜਦੋਂ ਤ੍ਰਿਕੁਟੀ ਦੇ ਉਤੋਂ ਬਿਰਤੀ ਲੰਘ ਜਾਵੇ, ਉਸ ਵੇਲੇ ਵਿਵੇਕ ਮੰਡਲ ਵਿਚ ਜਦੋਂ ਬਿਰਤੀ ਜਾਂਦੀ ਹੈ ਉਥੇ ਐਨਾ ਸੇਕ ਹੁੰਦਾ ਹੈ ਕਿ ਕਰਮਾਂ ਦਾ ਜਿੰਨਾ ਵੀ ਬੀਜ ਹੁੰਦਾ ਹੈ ਉਹ ਸਾਰਾ ਹੀ ਸੜ ਜਾਂਦਾ ਹੈ। ਉਸ ਵੇਲੇ ਕਰਮ ਨਾਸ਼ ਹੋ ਜਾਂਦੇ ਹਨ। ਪਰ ਕੇਵਲ ਬ੍ਰਹਮਗਿਆਨੀ ਦੇ ਕਰਮ ਨਾਸ਼ ਹੁੰਦੇ ਨੇ, ਸੰਸਾਰੀ ਦੇ ਨਹੀਂ ਹੋਇਆ ਕਰਦੇ।

ਇਕ ਵਾਰੀ ਗੁਰੂ ਨਾਨਕ ਦੇਵ ਜੀ ਨੂੰ ਗੁਰੂ ਅੰਗਦ ਦੇਵ ਮਹਾਰਾਜ ਜੀ ਨੇ ਪੁਛਿਆ ਕਿ ਪਾਤਸ਼ਾਹ! ਆਪ ਨੇ ਜੋ ਫੁਰਮਾਨ ਕੀਤਾ ਹੈ ਕਿ –

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*** ***ਅੰਗ – 433***

ਮਹਾਰਾਜ! ਇਹ ਕਰਮਾਂ ਦਾ ਖੇਲ੍ਹ ਕਿਵੇਂ ਚਲਦਾ ਹੈ? ਮਹਾਰਾਜ ਕਹਿੰਦੇ ਕਿ ਮੱਥੇ ਵਿਚ ਕਰਮਾਂ ਦਾ ਲੇਖ ਲਿਖਿਆ ਜਾਂਦਾ ਹੈ। ਜਿਹੜਾ ਲੇਖ ਲਿਖਿਆ ਜਾਂਦਾ ਹੈ, ਉਹ ਟਲਿਆ ਨਹੀਂ ਕਰਦਾ, ਵੱਡੇ ਵੱਡਿਆਂ ਤੇ ਇਹ ਕਰਮਾਂ ਦੀ ਭਾਵੀ ਬੀਤੀ ਹੈ–

***ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜਾਇਆ॥***
***ਤਿਨਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ॥ ਅੰਗ – 1344***

ਜਿਹੜਾ ਜਨਮੇਜਾ ਰਾਜਾ ਸੀ, ਉਹਦੇ ਮੱਥੇ ਤੇ ਲੇਖ ਲਿਖਿਆ ਹੋਇਆ ਸੀ ਕਿ ਇਹ ਅਠਾਰਾਂ ਬੰਦਿਆਂ ਨੂੰ ਜੋ ਉਚੀਆਂ ਕੁਲਾਂ ਦੇ ਪੰਡਤ ਹੋਣਗੇ, ਉਹਨਾਂ ਨੂੰ ਮਾਰੇਗਾ ਤੇ ਕੋਹੜੀ ਹੋ ਕੇ ਮਰੇਗਾ।

ਮਹਾਰਾਜ ਕਹਿਣ ਲੱਗੇ, ਪੁਰਖਾ! ਤੈਨੂੰ ਸੁਖਾਲੇ ਤਰੀਕੇ ਨਾਲ ਸਮਾਝਉਂਦੇ ਹਾਂ। ਇਕ ਸਾਧੂ ਸੀ, ਵੀਹ ਸਾਲ ਤੋਂ ਕੁਟੀਆ 'ਚ ਰਹਿੰਦਾ ਸੀ ਤੇ ਉਥੋਂ ਦਾ ਰਾਜਾ ਉਸ ਦਾ ਬੜਾ ਸ਼ਰਧਾਲੂ ਸੀ। ਕਦੇ ਕਦੇ ਰਾਜਾ ਆ ਕੇ ਨਮਸ਼ਕਾਰ ਕਰਦਾ ਰਹਿੰਦਾ ਸੀ। ਰਾਜੇ ਨੇ ਉਸ ਦੀ ਕੁਟੀਆ ਦੇ ਨੇੜੇ ਇਕ ਮਹਿਲ ਉਸਾਰਿਆ ਜੋ ਕਿ ਉਸ ਨੇ ਲੜਕੇ ਵਾਸਤੇ ਬਣਵਾਇਆ ਸੀ। ਲੜਕੇ ਦਾ ਵਿਆਹ ਕੀਤਾ ਤੇ ਜਦੋਂ ਵਿਆਹ ਕੇ ਡੋਲਾ ਆਇਆ ਤਾਂ ਉਸ ਮਹਿਲ ਵਿਚ ਉਤਾਰਾ ਕਰਵਾਇਆ। ਲੜਕੀ ਬੜੀ ਸੁੰਦਰ ਤੇ ਸੁਸ਼ੀਲ ਆਈ। ਰਾਤ ਨੂੰ ਲੜਕੇ ਨੂੰ ਨੀਂਦ ਆ ਗਈ। ਲੜਕੀ ਜਾਗਦੀ ਹੈ, ਉਠ ਕੇ ਕੁਝ ਟੋਲ੍ਹਣ ਲੱਗ ਪਈ। ਇਸ ਰਾਜ ਕੁਮਾਰ ਦੇ ਸਾਰੇ ਸਸ਼ਤਰ ਟੰਗੇ ਹੋਏ ਸੀ। ਇਕ ਇਕ ਨੂੰ ਚੁਕ ਕੇ ਘੁਮਾਉਣ ਲਗ ਪਈ, ਕਦੀ ਕਮਾਣ ਚੁਕ ਕੇ ਚਿਲਾ ਚੜ੍ਹਾ ਕੇ ਦੇਖਦੀ ਹੈ, ਕਦੇ ਬਰਛਾ ਘੁਮਾ ਕੇ ਦੇਖਦੀ ਹੈ। ਇਕ ਬੜੀ ਹੀ ਤੇਜ ਧਾਰ ਦੀ ਤਲਵਾਰ ਪਈ ਸੀ, ਇਸ ਨੇ ਮਿਆਨ 'ਚੋਂ ਕੱਢੀ ਤੇ ਇਸ ਨੂੰ ਘੁਮਾਉਣ ਲੱਗ ਪਈ ਜੋ ਅਚਾਨਕ ਹੱਥ 'ਚੋਂ ਨਿਕਲ ਕੇ ਰਾਜ ਕੁਮਾਰ ਦੀ ਗਰਦਨ ਤੇ ਲੱਗੀ, ਉਸ ਦੀ ਗਰਦਨ ਦੀ ਸਾਹ ਰਗ ਵੱਢੀ ਗਈ ਤੇ ਉਹ ਉਥੇ ਹੀ ਮਰ ਗਿਆ। ਹੁਣ ਰੋਂਦੀ ਨਹੀਂ ਹੈ, ਸੋਚਦੀ ਹੈ ਕਿ ਹੁਣ ਮੇਰੇ ਮਾਂ ਬਾਪ ਦੀ ਬੜੀ ਭਾਰੀ ਬੇਇਜ਼ਤੀ ਹੋਵੇਗੀ, ਮੈਂ ਕਿੰਨਾ ਮਾੜਾ ਕੰਮ ਕਰ ਦਿਤਾ। ਚੁਪ ਕਰੀ ਬੈਠੀ ਹੈ।

ਰਾਤ ਦੇ ਦੋ ਵਜੇ ਸੰਤ ਉਠੇ, ਇਸ਼ਨਾਨ ਕਰਨ ਆਏ, ਜਦੋਂ ਇਸ਼ਨਾਨ ਕਰਕੇ ਜਾਣ ਲੱਗੇ, ਲੜਕੀ ਨੇ ਮਨ ਵਿਚ ਸੋਚਿਆ ਕਿ ਫੇਰ ਦੀ ਖਬਰ ਨਹੀਂ, ਪਤਾ ਨਹੀਂ ਕੋਈ ਇਧਰ ਆਵੇ ਜਾਂ ਨਾ ਆਵੇ, ਮੌਕਾ ਦੇਖ ਕੇ ਰੌਲਾ ਪਾ ਦਿਤਾ ਕਿ ਮੇਰਾ ਪਤੀ ਮਾਰ ਦਿਤਾ। ਔਹ ਗਿਆ, ਔਹ ਗਿਆ ਤੇ ਨਾਲ ਹੀ ਸੰਤ ਵੱਲ ਇਸ਼ਾਰਾ ਕਰੀ ਜਾਂਦੀ ਹੈ। ਪਹਿਰੇਦਾਰ ਦੌੜੇ ਤੇ ਸੰਤ ਜੀ ਨੂੰ ਫੜ ਲਿਆ ਤੇ ਦੂਸਰੇ ਦਿਨ ਰਾਜੇ ਦੀ ਕਚਹਿਰੀ ਵਿਚ ਪੇਸ਼ ਕੀਤਾ। ਰਾਜਾ ਜਾਣਦਾ ਸੀ ਕਿ ਸੰਤਾਂ ਨੇ ਮੇਰੇ ਪੁੱਤਰ ਨੂੰ ਕਿਉਂ ਮਾਰਨਾ ਸੀ; ਜੇ ਮਾਰਨਾ ਹੁੰਦਾ ਤਾਂ ਪੁੱਤਰ ਤਾਂ ਮੇਰਾ ਇਨ੍ਹਾਂ ਦੇ ਕੋਲ ਜਾਂਦਾ ਹੀ ਰਹਿੰਦਾ ਸੀ; ਗੱਲ ਕੋਈ ਹੋਰ ਹੈ। ਲੜਕੀ ਤੋਂ ਪਛਾਣ ਨਹੀਂ ਹੋਇਆ, ਪਰ ਕਿਉਂਕਿ ਗਵਾਹੀ ਦੀ ਗੱਲ ਹੈ, ਇਸ ਨੂੰ ਛੱਡ ਵੀ ਨਹੀਂ ਸਕਦਾ, ਇਸ ਕਰਕੇ ਇਸ ਦੇ ਹੱਥ ਕਟਵਾ ਦਿੰਦਾ ਹਾਂ, ਇਸ ਦੀ ਗਰਦਨ ਨਹੀਂ ਕਟਵਾਉਂਦਾ। ਇਸ ਦੇ ਦੋਵੇਂ ਹੱਥ ਕੱਟ ਦਿਤੇ। ਸੰਤ ਬਹੁਤ ਉਦਾਸ ਹੋਏ, ਮਾਨ ਸਰੋਵਰ ਝੀਲ ਤੇ ਚਲੇ ਗਏ, ਉਥੇ ਪੁਛਦੇ ਰਹੇ ਤੇ ਦਸ ਪਈ ਕਿ ਤੂੰ ਕਾਸ਼ੀ ਚਲਿਆ ਜਾਹ, ਉਥੇ ਇਕ ਜੋਤਸ਼ੀ ਹੈ ਜੋ ਪਿਛਲੇ ਜਨਮਾਂ ਦਾ ਹਾਲ ਦਸ ਦਿੰਦਾ ਹੈ। ਕਾਸ਼ੀ ਪਹੁੰਚ ਗਿਆ ਤੇ ਉਸ ਪੰਡਤ ਨੂੰ ਮਿਲਿਆ। ਕੀ ਦੇਖਦਾ ਹੈ ਕਿ ਪੰਡਤ ਦੀ ਘਰ ਵਾਲੀ ਐਨੀ ਕੁਲਹਿਣੀ ਹੈ ਕਿ ਪੰਡਤ ਨੂੰ ਬਹੁਤ ਬੁਰਾ ਬੋਲਦੀ ਹੈ ਤੇ ਗਾਲ੍ਹਾਂ ਕੱਢਦੀ ਹੈ ਤੇ ਪੰਡਤ ਚੁਪ ਕਰਿਆ ਬੈਠਾ ਹੈ ਤੇ ਸਾਰੀਆਂ ਗੱਲਾਂ ਸਹਿਨ ਕਰ ਰਿਹਾ ਹੈ। ਪੰਡਤ ਜੀ ਇਸ ਨੂੰ ਆਪਣੇ ਕਮਰੇ ਵਿਚ ਲੈ ਗਏ ਤੇ ਪੁਛਿਆ ਕਿ ਸੰਤ ਜੀ! ਤੁਸੀਂ ਕਿਸ ਤਰ੍ਹਾਂ ਆਏ ਹੋ? ਕਹਿਣ ਲੱਗੇ ਮੈਂ ਤਾਂ ਆਇਆਂ ਤੈਨੂੰ ਕੁਝ ਪੁਛਣ ਵਾਸਤੇ, ਪਰ ਲਗਦਾ ਹੈ ਕਿ ਤੇਰੇ ਨਾਲ ਮੈਥੋਂ ਵੀ ਜ਼ਿਆਦਾ ਬੀਤ ਰਹੀ ਹੈ; ਇਹ ਕੀ ਗੱਲ? ਕਹਿਣ ਲੱਗਿਆ ਇਹ ਮੇਰੇ ਪਿਛਲੇ ਜਨਮ ਦੇ ਕਰਮਾਂ ਦਾ ਫਲ ਹੈ। ਕਹਿਣ ਲੱਗੇ ਕਿਸ ਤਰ੍ਹਾਂ? ਪੰਡਤ ਕਹਿਣ ਲੱਗਿਆ ਕਿ ਮੈਂ ਪਿਛਲੇ ਜਨਮ ਵਿਚ ਕਾਉਂ ਸੀ, ਇਹ ਗਧੀ ਸੀ ਤੇ ਮੈਂ ਚੁੰਜ ਨਾਲ ਠੁੰਗਾਂ ਮਾਰ-ਮਾਰ ਕੇ ਇਹਦਾ ਮਾਸ ਨੋਚਦਾ ਰਹਿੰਦਾ ਸੀ। ਇਕ ਵਾਰੀ ਇਹ ਕਿਧਰੇ ਚਲੀ ਗਈ ਤੇ ਕਾਫੀ ਦਿਨਾਂ ਬਾਅਦ ਵਾਪਸ ਆਈ ਤੇ ਜਦੋਂ ਇਹ ਘਾਹ ਆਦਿ ਚਰਣ ਵਾਸਤੇ ਆਈ, ਮੈਨੂੰ ਅਚਾਨਕ ਲੱਭ ਪਈ ਤੇ ਮੈਂ ਆਪਣੀ ਚੁੰਝ ਇਸ ਦੇ ਘਾਵ (ਜ਼ਖਮ) ਵਿਚ ਇੰਨੀ ਜ਼ੋਰ ਦੀ ਮਾਰੀ ਕਿ ਹੱਡੀ ਵਿਚ ਫਸ ਗਈ। ਜਦੋਂ ਚੁੰਝ ਨਾ ਨਿਕਲੀ ਤਾਂ ਇਹ ਨੇੜੇ ਪਾਣੀ ਦੇ ਛੱਪੜ ਵਿਚ ਜਾ ਵੜੀ। ਉਥੇ ਹੀ ਨੇੜੇ ਇਕ ਮਹਾਤਮਾ ਰਹਿੰਦੇ ਸੀ। ਉਸ ਮਹਾਤਮਾ ਦੇ ਇਸ਼ਨਾਨ ਦਾ ਜਲ ਇਸ ਡੁੰਮ ਵਿਚ ਪੈਂਦਾ ਸੀ ਅਸੀਂ ਦੋਵੇਂ ਇਸ ਵਿਚ ਡੁੱਬ ਕੇ ਮਰ ਗਏ। ਹੁਣ ਸਾਡਾ ਦੋਨਾਂ ਦਾ ਸੰਯੋਗ ਹੋ ਗਿਆ। ਮੈਂ ਸੋਚਿਆ ਕਿ ਇਹ ਮੇਰੇ ਨਾਲ ਇੰਨੀ ਲੜਾਈ ਕਿਉਂ ਕਰਦੀ ਹੈ, ਮੈਂ ਸਾਰੀ ਗੱਲ ਸਮਝ ਗਿਆ ਕਿ ਅੱਗੇ ਮੈਂ ਇਹਦੇ ਚੁੰਝਾਂ ਮਾਰੀਆਂ ਸਨ ਤੇ ਹੁਣ ਇਹ ਜ਼ੁਬਾਨ ਮਾਰਦੀ ਹੈ। ਇਸ ਕਰਕੇ ਮੈਨੂੰ ਪਤਾ ਹੈ, ਮੈਂ ਆਰਾਮ ਨਾਲ ਦੁਖ ਸੁਖ ਤੇ ਮਾਨ-ਅਪਮਾਨ ਸਮ ਰਹਿ ਕੇ ਦਿਨ ਕੱਟ ਰਿਹਾ ਹਾਂ। ਹੁਣ ਤੁਸੀਂ ਦੱਸੋ ਕਿਵੇਂ ਆਏ ਹੋ? ਕਹਿਣ ਲੱਗੇ ਮੇਰੇ ਹੱਥ ਵੱਢੇ ਗਏ, ਮੇਰਾ ਕਸੂਰ ਕੋਈ ਨਹੀਂ ਹੈ; ਮੈਂ ਤਾਂ ਭਗਤੀ ਕੀਤੀ ਹੈ, ਕੋਈ ਇਨ੍ਹਾਂ ਹੱਥਾਂ ਨਾਲ ਮਾੜਾ ਕੰਮ ਨਹੀਂ ਕੀਤਾ। ਪੰਡਤ ਕਹਿਣ ਲੱਗਿਆ ਕਿ ਤੁਹਾਡੇ ਹੱਥ ਇਸ ਕਰਕੇ ਵੱਢੇ ਗਏ ਕਿ ਪਿਛਲੇ ਜਨਮ ਵਿਚ ਤੂੰ ਮੋਨੀ ਸਾਧੂ ਸੀ, ਬੋਲਦਾ ਨਹੀਂ ਸੀ ਹੁੰਦਾ। ਇਕ ਕਸਾਈ, ਗਊ ਨੂੰ ਜਦੋਂ ਮਾਰਨ ਲੱਗਿਆ ਤਾਂ ਗਊ ਰੱਸਾ ਤੁੜਾ ਕੇ ਭੱਜ ਪਈ ਤੇ ਤੇਰੇ ਸਾਮ੍ਹਣੇ ਦੀ ਲੰਘ ਕੇ, ਤੇਰੇ ਪਿਛੇ ਡੂੰਘਾ ਖਤਾਨ ਸੀ ਉਸ ਵਿਚ ਵੜ ਗਈ। ਤੇਰੇ ਕੋਲ ਜਦੋਂ ਕਸਾਈ ਆਇਆ, ਉਸ ਨੇ ਪੁਛਿਆ, ਕਿਉਂਕਿ ਤੂੰ ਮੋਨੀ ਸੀ ਬੋਲਣਾ ਨਹੀਂ ਸੀ, ਤੂੰ ਕਿਹਾ ਕਿ ਮੈਂ ਜਵਾਬ ਕੀ ਦੇਵਾਂ, ਤੂੰ ਬਿਨਾਂ ਵਿਚਾਰੇ ਜਵਾਬ ਦੇ ਦਿਤਾ ਤੇ ਇਹ ਨਹੀਂ ਸੋਚਿਆ ਕਿ ਜੇ ਚੁਪ ਰਹਾਂ ਤਾਂ ਗਊ ਦੀ ਜਾਨ ਬਚ ਜਾਏਗੀ; ਤੂੰ ਦੋਵੇਂ ਹੱਥਾਂ ਨਾਲ ਪਿਛੇ ਨੂੰ ਇਸ਼ਾਰਾ ਕਰ ਦਿਤਾ ਕਿ ਗਊ ਇਧਰ ਹੈ। ਉਸ ਨੇ ਫੜ ਲਈ ਤੇ ਗਊ ਮਾਰ ਦਿਤੀ। ਐਨੇ ਨੂੰ ਪਿਛੋਂ ਜੰਗਲ 'ਚੋਂ ਸ਼ੇਰ ਨਿਕਲਿਆ ਤੇ ਉਸ ਨੇ ਇਨ੍ਹਾਂ ਨੂੰ ਵੀ ਮਾਰ ਦਿਤਾ। ਸੰਯੋਗ ਵਸ ਗਊ ਰਾਜੇ ਦੀ ਲੜਕੀ, ਤੇ ਕਸਾਈ ਰਾਜੇ ਦਾ ਪੁੱਤਰ ਬਣਿਆ ਤੇ ਤੂੰ ਪਹਿਲਾਂ ਹੀ ਕਸੂਰ ਕਰਿਆ

ਹੋਇਆ ਸੀ, ਤੇਰੇ ਹੱਥ ਵੱਢੇ ਗਏ ਅਤੇ ਲੜਕੀ ਦੇ ਹੱਥੋਂ ਰਾਜੇ ਦਾ ਪੁੱਤਰ ਮਾਰਿਆ ਗਿਆ।

*ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ॥*
*ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥* **ਅੰਗ - 1374**

ਕਹਿਣ ਲੱਗੇ ਖਿਚੜੀ ਖਾ ਕੇ ਗੁਜਾਰਾ ਕਰ ਲਵੋ ਜਿਹੜੀ ਅੰਮ੍ਰਿਤ ਵਰਗਾ ਸੁਆਦ ਦਿੰਦੀ ਹੈ। ਪਹਿਲਾਂ ਜਾਨਵਰ ਮਾਰ-ਮਾਰ ਕੇ ਖਾਓ, ਜਦੋਂ ਲੇਖੇ ਦੇਣੇ ਪੈਣਗੇ ਫਿਰ ਗਲਾ ਕਟਾਉਣਾ ਪਵੇਗਾ। ਐਸੇ ਕਰਮ ਨਾ ਬੀਜੋ ਜਿਨ੍ਹਾਂ ਦਾ ਫਲ ਦੇਣਾ ਪਵੇ।

ਮਹਾਤਮਾ ਕਹਿਣ ਲੱਗੇ, ਬਾਲਮੀਕ! ਇਹ ਜਿਹੜੇ ਤੂੰ ਕਰਮ ਕੀਤੇ ਹਨ ਇਹ ਤੈਨੂੰ ਭੁਗਤਣੇ ਵੀ ਪੈਣਗੇ। ਕਹਿਣ ਲੱਗਿਆ ਸੰਤ ਜੀ! ਤੁਸੀਂ ਸੰਤ ਹੋ ਨਾ, ਮੈਨੂੰ ਚੰਗੀ ਤਰ੍ਹਾਂ ਦੱਸੋ, ਮੇਰੇ ਮਨ ਵਿਚ ਵੀ ਕਈ ਵੇਰਾਂ ਇਹ ਗੱਲ ਆਉਂਦੀ ਹੈ ਤੇ ਮੈਂ ਆਪਣੀ ਮਾਂ ਨੂੰ ਵੀ ਕਿਹਾ ਸੀ ਕਿ ਤੂੰ ਮੈਥੋਂ ਮਾੜੇ ਕੰਮ ਕਰਵਾ ਰਹੀ ਹੈਂ ਪਰ ਉਸਨੇ ਮੈਨੂੰ ਫੇਰ ਇਸ ਕੰਮ ਵਿਚ ਲਾ ਦਿਤਾ। ਕੀ ਮੈਨੂੰ ਨਿਰਣਾ ਕਰਕੇ ਦੱਸ ਸਕਦੇ ਹੋ, ਮੈਨੂੰ ਵਿਸ਼ਵਾਸ ਦਿਵਾ ਸਕਦੇ ਹੋ ਕਿ ਵਾਕਿਆ ਹੀ ਕੋਈ ਨਰਕ ਸੁਰਗ ਹੈ ਤੇ ਧਰਮਰਾਜ ਹੈ ਜਿਹੜਾ ਲੇਖਾ ਲੈਂਦਾ ਹੈ? ਕਿਉਂਕਿ ਸੁਣਦੇ ਹੀ ਸੁਣਦੇ ਹਾਂ ਪਰ ਦਿਖਾਉਣ ਵਾਲਾ ਤਾਂ ਅੱਜ ਤੱਕ ਕੋਈ ਆਇਆ ਨਹੀਂ। ਮਹਾਤਮਾ ਕਹਿਣ ਲੱਗੇ, ਦੇਖ ਭਾਈ! ਜਾਂ ਤਾਂ ਮਹਾਂਪੁਰਸ਼ਾਂ ਦੀ ਗੱਲ ਤੇ ਵਿਸ਼ਵਾਸ ਕਰ ਲੈ, ਜੇ ਤੈਨੂੰ ਦੇਖੇ ਬਗੈਰ ਵਿਸ਼ਵਾਸ਼ ਨਹੀਂ ਆਉਂਦਾ ਤਾਂ ਦਿਖਾ ਦਿੰਦੇ ਹਾਂ। ਵਿਸ਼ਵਾਮਿਤਰ ਜੀ ਨੇ ਕਿਹਾ ਕਿ ਚੌਂਕੜੀ ਮਾਰ ਕੇ ਬੈਠ। ਬਾਲਮੀਕ ਬੈਠ ਗਿਆ। ਉਹਨਾਂ ਨੇ ਕਿਹਾ ਕਿ ਆ ਸਾਡੇ ਨਾਲ, ਤੈਨੂੰ ਲੈ ਚਲੀਏ ਜਿਥੇ ਤੇਰਾ ਲੇਖਾ ਪੱਤਾ ਹੋਣਾ ਹੈ। ਧਰਮਰਾਜ ਦੀ ਪੁਰੀ ਵਿਚ ਲੈ ਕੇ ਚਲੇ ਗਏ। ਅੱਗੇ ਕੀ ਦੇਖਦਾ ਹੈ ਕਿ-

*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥* **ਅੰਗ - 1425**
*ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ॥*
*ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ॥* **ਅੰਗ - 1281**
*ਬਿਰਖੈ ਹੇਠਿ ਸਭਿ ਜੰਤ ਇਕਠੇ॥*
*ਇਕਿ ਤਤੇ ਇਕਿ ਬੋਲਨਿ ਮਿਠੇ॥*
*ਅਸਤੁ ਉਦੋਤੁ ਭਇਆ ਉਠਿ ਚਲੇ*
*ਜਿਉ ਜਿਉ ਅਉਧ ਵਿਹਾਣੀਆ॥*
*ਪਾਪ ਕਰੇਦੜ ਸਰਪਰ ਮੁਠੇ॥*
*ਅਜਰਾਈਲਿ ਫੜੇ ਫੜਿ ਕੁਠੇ॥* **ਅੰਗ - 1020**

*ਧਾਰਨਾ - ਲੇਖਾ ਮੰਗੇਗਾ ਧਰਮਰਾਜਾ ਬਾਣੀਆ,*
*ਨਿਮਾਣੀ ਤੇਰੀ ਜਿੰਦੜੀ ਤੋਂ -2, 2.*
*ਮੇਰੇ ਪਿਆਰੇ, ਨਿਮਾਣੀ ਤੇਰੀ ਜ਼ਿੰਦੜੀ ਤੋਂ- 2*
*ਲੇਖਾ ਮੰਗੇਗਾ ਧਰਮਰਾਜਾ ਬਾਣੀਆ,.........2*

*ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*
*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*
*ਮਨਿ ਅੰਧੈ ਜਨਮੁ ਗਵਾਇਆ॥* **ਅੰਗ - 464**

ਦੇਖ ਰਿਹਾ ਹੈ; ਮਹਾਤਮਾ ਕਹਿੰਦੇ ਦੇਖ ਲੈ ਕੀ ਹਾਲ ਹੋ ਰਿਹਾ ਹੈ - ਪਾਪ ਕਮਾਉਣ ਵਾਲਿਆਂ ਦਾ -

*ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥*
*ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥*
*ਸੰਨ੍ਹੀ ਦੇਨ੍ਹਿ ਵਿਖੰਮ ਥਾਇ ਮਿਠਾ ਮਦੁ ਮਾਣੀ॥*
*ਕਰਮੀ ਆਪੋ ਆਪਣੀ ਆਪੇ ਪਛੁਤਾਣੀ॥*
*ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥* **ਅੰਗ - 315**

ਕਈ ਕਹਿਣ ਲੱਗ ਜਾਂਦੇ ਨੇ ਕਿ ਮਹਾਰਾਜ ਜੀ ਨੇ ਤਾਂ ਨਰਕ ਸੁਰਗ ਨੂੰ ਮੰਨਿਆ ਨਹੀਂ ਹੈ। ਇਸ ਤਰ੍ਹਾਂ ਕਹਿ ਕੇ ਤਾਂ ਖਹਿੜਾ ਨਹੀਂ ਛੁਟਣਾ, ਸਗੋਂ ਗੁਰੂ ਨਾਨਕ ਪਾਤਸ਼ਾਹ ਤਾਂ ਫੁਰਮਾਨ ਕਰਦੇ ਨੇ -

*ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥*
*ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥*
*ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ॥*
*ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥*
*ਲਿਖਿ ਨਾਵੈ ਧਰਮੁ ਬਹਾਲਿਆ॥* *ਅੰਗ - 463*

*ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥*
*ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥* *ਅੰਗ - 38*

ਜਿੰਨੇ ਵੀ ਦ੍ਵੈਤ ਵਾਲੇ ਪੁਰਸ਼ ਹਨ - ਦੂਜਾ ਦੇਖਣ ਵਾਲੇ, ਉਹ ਸਾਰੇ ਧਰਮਰਾਜ ਨੂੰ ਸੌਂਪ ਦਿਤੇ ਤੇ ਕਿਹਾ ਕਿ ਤੂੰ ਉਨ੍ਹਾਂ ਦੇ ਲੇਖੇ ਪੱਤੇ ਕਰ, ਹਿਸਾਬ-ਕਿਤਾਬ ਕਰ।

*ਜਮ ਪੁਰਿ ਬਧੇ ਮਾਰੀਅਨਿ ਕੋ ਸੁਣੈ ਨ ਪੂਕਾਰਾ॥* *ਅੰਗ - 513*

ਜਮਪੁਰੀ ਵਿਚ ਮੁਸ਼ਕਾਂ ਬੰਨ੍ਹ ਕੇ ਇਨ੍ਹਾਂ ਨੂੰ ਮਾਰਿਆ ਜਾਂਦਾ ਹੈ, ਫੇਰ ਇਹਨਾਂ ਦੀ ਕੋਈ ਪੁਕਾਰ ਨਹੀਂ ਸੁਣਦਾ। ਇਸ ਤਰ੍ਹਾਂ ਕਹਿਣ ਨਾਲ ਤਾਂ ਖਹਿੜਾ ਨਹੀਂ ਛੁਟਦਾ ਕਿ ਉਥੇ ਤਾਂ ਕੋਈ ਲੇਖੇ ਪੱਤੇ ਨਹੀਂ ਹੁੰਦੇ। ਜਿਨ੍ਹਾਂ ਨੇ ਬੰਦਗੀ ਕੀਤੀ ਹੈ, ਨਾਮ ਜਪਿਆ ਹੈ, ਜਿਨ੍ਹਾਂ ਨੂੰ ਗਿਆਨ ਦੀ ਦਾਤ ਪ੍ਰਾਪਤ ਹੋਈ ਹੈ, ਉਹਨਾਂ ਦਾ ਲੇਖਾ ਨਹੀਂ ਹੁੰਦਾ। ਉਹਨਾਂ ਨੂੰ ਸੱਚੀ ਦਰਗਾਹ ਵਿਚ ਥਾਂ ਮਿਲਿਆ ਕਰਦਾ ਹੈ -

*ਧਾਰਨਾ - ਦਰਗਹ ਮਿਲਦੈ ਥਾਓਂ,*
*ਗੁਰਾਂ ਨਾਲ ਰੱਤਿਆਂ -2, 2.*

*ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥*
*ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥* *ਅੰਗ - 517*

ਜਿਹੜਾ ਗੁਰੂ ਦੇ ਨਾਲ, ਪਿਆਰ ਵਿਚ ਜ਼ਿੰਦਗੀ ਗੁਜਾਰਦਾ ਹੈ, ਗੁਰੂ ਦੇ ਹੁਕਮ ਵਿਚ ਰਹਿੰਦਾ ਹੈ, ਅੰਤਰਮੁਖ ਹੋ ਕੇ ਤੇ ਬਾਹਰ ਮੁਖ ਹੋ ਕੇ ਗੁਰੂ ਦਾ ਨਾਮ ਜਪਦਾ ਰਹਿੰਦਾ ਹੈ, ਨੇਤਰਾਂ ਨਾਲ ਗੁਰੂ ਦੇ ਦਰਸ਼ਨ ਕਰਦਾ ਹੈ, ਕੰਨਾਂ ਨਾਲ ਗੁਰੂ ਦੀ ਬਾਣੀ ਸੁਣਦਾ ਹੈ ਅਤੇ ਹਰ ਵਕਤ ਗੁਰੂ ਦੇ ਪਿਆਰ ਵਿਚ ਰੱਤਿਆ ਰਹਿੰਦਾ ਹੈ, ਉਸ ਨੂੰ ਗੁਰੂ ਦੀ ਸੱਚੀ ਦਰਗਾਹ ਪ੍ਰਾਪਤ ਹੁੰਦੀ ਹੈ ਤੇ ਪਾਪੀਆਂ ਨੂੰ ਇਸ ਧਰਮਰਾਜ ਦੀ ਪੁਰੀ ਵਿਚ ਜਾਣਾ ਪੈਂਦਾ ਹੈ। ਕਹਿਣ ਲੱਗੇ, ਦੇਖ ਲਿਆ ਬਾਲਮੀਕ! ਚਲ ਹੁਣ ਵਾਪਸ ਚਲੀਏ। ਵਾਪਸ ਕਿਥੇ ਲਿਜਾਣਾ ਸੀ, ਸਿਰ ਤੋਂ ਛਟੀ ਚੁਕ ਦਿਤੀ, ਕਹਿਣ ਲੱਗੇ ਕਿ ਸਾਰਾ ਵਰਤਾਰਾ ਅੱਖਾਂ ਨਾਲ ਦੇਖ ਲਿਆ? ਕਹਿੰਦਾ, ਹਾਂ ਮਹਾਰਾਜ। ਹੁਣ ਕੰਬੀ ਜਾ ਰਿਹਾ ਹੈ। ਮਹਾਂਪੁਰਸ਼ ਕਹਿੰਦੇ, ਇਹ ਲੇਖਾ ਤੈਨੂੰ ਵੀ ਦੇਣਾ ਪਏਗਾ, ਫੇਰ ਤੂੰ ਔਖਾ ਹੋਵੇਂਗਾ ਤੇ ਰੋ ਰੋ ਕੇ ਪੁਕਾਰ ਕਰੇਂਗਾ, ਫੇਰ ਕਿਸੇ ਨੇ ਤੇਰੀ ਫਰਿਆਦ ਨਹੀਂ ਸੁਣਨੀ। ਬਾਲਮੀਕ ਕਹਿਣ ਲੱਗਿਆ, "ਮਹਾਰਾਜ! ਕੋਈ ਐਸਾ ਤਰੀਕਾ ਵੀ ਹੈ ਜਿਸ ਨਾਲ ਮੈਨੂੰ ਇਹ ਲੇਖਾ ਨਾ ਦੇਣਾ ਪਵੇ ਤੇ ਧਰਮਰਾਜ ਦੀ ਕਚਹਿਰੀ ਵਿਚ ਨਾ ਜਾਣਾ ਪਵੇ?" ਮਹਾਤਮਾ ਕਹਿਣ ਲੱਗੇ ਤੂੰ ਕਿ ਜਿਹਨਾਂ ਵਾਸਤੇ ਪਾਪ ਕਰਦਾ ਹੈਂ, ਉਨ੍ਹਾਂ ਤੋਂ ਜਾ ਕੇ ਪੁਛ ਕੇ ਆ ਕਿ ਉਨ੍ਹਾਂ 'ਚੋਂ ਕੋਈ ਤੇਰੀ ਸਹਾਇਤਾ ਕਰੇਗਾ? ਅੱਜ ਦਾ ਸਰਕਾਰੀ ਕਰਮਚਾਰੀ ਰਿਸ਼ਵਤਾਂ ਲੈਂਦਾ ਹੈ, ਦੁੱਧ ਵੇਚਣ ਵਾਲਾ ਦੁੱਧ ਵਿਚ ਮਿਲਾਵਟ ਕਰਦ ਹੈ, ਘਿਓ ਦੇ ਵਿਚ ਚਰਬੀ ਪਾ ਕੇ ਵੇਚਦਾ ਹੈ; ਕਿਤੇ ਤਾਂ ਇਨਸਾਫ ਦੀ ਗੱਲ ਕਰ। ਤੇਰੀ ਸਾਰੀ ਜ਼ਿੰਦਗੀ ਵਿਚ ਮਿਲਾਵਟ ਹੀ ਮਿਲਾਵਟ ਹੈ, ਕਿਤੇ ਤਾਂ ਨਿਆਂ ਦੀ ਗੱਲ ਕਰ। ਪ੍ਰੇਮੀਆਂ, ਸਾਰਾ ਉਹਲਾ ਹੀ ਉਹਲਾ ਹੈ। ਇਸ ਪੈਸੇ ਨੂੰ ਕੀ ਕਰੇਂਗਾ? ਦਰਗਾਹ ਵਿਚ ਲੇਖਾ ਦੇਣਾ ਪਵੇਗਾ-

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥*
*ਸੁਤ ਦਾਰਾ ਪਹਿ ਆਨਿ ਲੁਟਾਵੈ॥*
*ਮਨ ਮੇਰੇ ਭੂਲੇ ਕਪਟੁ ਨ ਕੀਜੈ॥*
*ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥* *ਅੰਗ - 656*

ਉਹ ਦਿਨ ਤਾਂ ਆਇਆ ਖੜ੍ਹਾ ਹੈ ਪ੍ਰੇਮੀਆਂ, ਜਦੋਂ ਤੈਥੋਂ ਹਿਸਾਬ ਕਿਤਾਬ ਪੁਛਿਆ ਜਾਏਗਾ। ਉਹ ਦਿਨ ਕਿਥੇ ਗਏ, ਜਦੋਂ ਬਚਪਨ ਸੀ? ਉਸ ਵੇਲੇ ਚਿਤ ਚੇਤਾ ਵੀ ਨਹੀਂ ਸੀ ਕਿ ਸੰਸਾਰ ਤੋਂ ਜਾਣਾ ਹੈ। ਬਚਪਨ ਨੂੰ ਜੁਆਨੀ ਖਾ ਗਈ, ਜੁਆਨੀ ਨੂੰ ਬੁਢੇਪਾ ਖਾ ਗਿਆ ਤੇ ਬੁਢਾਪੇ ਦਾ ਹਰ ਪਲ, ਕਾਲ ਵੱਲ ਨੂੰ ਵਧਦਾ ਜਾ ਰਿਹਾ ਹੈ ਤੇ ਇਸ ਨੂੰ ਕਾਲ ਨੇ ਖਾ ਲੈਣਾ ਹੈ, ਪਤਾ ਨਹੀਂ ਕਿਹੜੇ ਵੇਲੇ ਕਾਲ ਦਾ ਗੁਲੇਲਾ ਵੱਜ ਜਾਵੇ, ਮੌਤ ਦਾ ਝਪਟਾ ਵੱਜ ਜਾਵੇ।

*ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥*

***ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥*** ***ਅੰਗ - 692***

ਦਸੋ ਤਾਂ ਸਹੀ ਕਿਹੜਾ ਤਰੀਕਾ ਹੈ ਜਿਸ ਨਾਲ ਕਾਲ ਕੋਲੋਂ ਬਚਿਆ ਜਾ ਸਕਦਾ ਹੈ? ਕੋਈ ਤਰੀਕਾ ਹੈ? ਝਪਟਾ ਪੈਣ ਵਾਲਾ ਹੀ ਹੈ ਪ੍ਰੇਮੀਆ! ਸਾਰੀ ਜ਼ਿੰਦਗੀ ਬਿਤਾ ਲਈ ਖੋਟੇ ਕਰਮਾਂ ਵਿਚ, ਫੇਰ ਪਛਤਾਉਣਾ ਪੈ ਜਾਵੇਗਾ।

***ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ॥***
***ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ॥*** ***ਅੰਗ - 1428***

ਫੇਰ ਰੋਂਦਾ ਹੈ। ਫੇਰ ਰੋਣ ਦਾ ਕੀ ਫਾਇਦਾ? ਜਦੋਂ ਸਮਾਂ ਸੀ, ਉਦੋਂ ਤਾਂ ਗੱਲ ਮੰਨੀ ਨਹੀਂ।

***ਧਾਰਨਾ - ਰੋਵੇਂਗੀ ਜਿੰਦੇ ਵੇਲਾ ਹੱਥ ਨਹੀਂ ਆਉਣਾ-2,2***

***ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥*** ***ਅੰਗ - 645***

ਚਾਰ ਦਿਨਾਂ ਦੀ ਖੇਡ ਹੈ; ਕੋਈ ਰਾਜਾ ਬਣ ਗਿਆ, ਕੋਈ ਅਮੀਰ ਬਣ ਗਿਆ, ਕੋਈ ਵੱਡਾ ਠੇਕੇਦਾਰ ਬਣ ਗਿਆ, ਕੋਈ ਵੱਡਾ ਮਾਇਆਧਾਰੀ, ਜ਼ਮੀਨ ਜਾਇਦਾਦ ਵਾਲਾ ਬਣ ਗਿਆ, ਕੋਈ ਵੱਡਾ ਕਾਰਖਾਨੇਦਾਰ ਬਣ ਗਿਆ -

***ਏਹੁ ਮਾਇਆ ਰੰਗੁ ਕੁਸੰਭ ਖਿਨ ਮਹਿ ਲਹਿ ਜਾਵਣਾ॥*** ***ਅੰਗ - 645***

ਇਹ ਮਾਇਆ ਦਾ ਰੰਗ ਅੱਖ ਦੇ ਝਪਕੇ ਜਿੰਨੇ ਚਿਰ ਵਿਚ ਲਹਿ ਜਾਵੇਗਾ -

***ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ॥***
***ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ॥*** ***ਅੰਗ - 645***

ਮਹਾਤਮਾ ਕਹਿਣ ਲੱਗੇ, ਬਾਲਮੀਕ! ਫੇਰ ਹੱਥ ਵਿਚ ਪਛਤਾਵਾ ਰਹਿ ਜਾਵੇਗਾ। ਜਿਨ੍ਹਾਂ ਵਾਸਤੇ ਤੂੰ ਪਾਪ ਕਰ ਰਿਹਾ ਹੈਂ, ਇਹ ਦੱਸ ਕਿ ਤੇਰੀ ਸਹਾਇਤਾ ਕਰਨਗੇ? ਕਹਿੰਦਾ ਕਿਉਂ ਨਹੀਂ ਕਰਨਗੇ, ਮਹਾਰਾਜ? ਮਾਂ ਮੈਨੂੰ ਬੜਾ ਪਿਆਰ ਕਰਦੀ ਹੈ, ਘਰਵਾਲੀ ਪਿਆਰ ਕਰਦੀ ਹੈ, ਲੜਕੀ ਪਿਆਰ ਕਰਦੀ ਹੈ, ਲੜਕਾ ਕਰਦਾ ਹੈ। ਕਹਿੰਦੇ ਜਾਹ ਪੁਛ ਕੇ ਆ।

***ਘਰਿ ਵਿਚਿ ਪੁਛਣ ਘਲਿਆ ਅੰਤਕਾਲ ਹੈ ਕੋਇ ਆਸਾੜਾ॥***

***ਭਾਈ ਗੁਰਦਾਸ ਜੀ, ਵਾਰ 10/19***

ਜਾ ਕੇ ਮਾਂ ਨੂੰ ਕਹਿਣ ਲੱਗਿਆ ਕਿ ਮਾਂ! ਤੂੰ ਮੈਥੋਂ ਬੰਦੇ ਮਰਵਾਈ ਜਾਂਦੀ ਹੈਂ, ਤੂੰ ਮੈਨੂੰ ਪੁੱਠੇ ਕੰਮ ਵਿਚ ਲਾਇਆ ਹੈ ਤੇ ਜਦੋਂ ਮੈਂ ਦਰਗਾਹ ਵਿਚ ਜਾ ਕੇ ਲੇਖਾ ਪੱਤਾ ਦੇਣਾ ਹੈ, ਉਸ ਵੇਲੇ ਤੂੰ ਮੇਰੀ ਸਹਾਇਤਾ ਕਰੇਂਗੀ? ਮੈਂ ਅੱਖਾਂ ਨਾਲ ਦੇਖ ਲਿਆ ਹੈ ਕਿ ਪਾਪ ਕਰਨ ਵਾਲਿਆਂ ਨਾਲ ਉਥੇ ਕੀ ਵਰਤਦੀ ਹੈ। ਕਹਿਣ ਲੱਗੀ ਤੈਨੂੰ ਡਰਾ ਦਿਤਾ ਉਨ੍ਹਾਂ ਨੇ, ਤੂੰ ਉਨ੍ਹਾਂ ਦੀਆਂ ਗੱਲਾਂ 'ਚ ਆ ਗਿਆ। ਕਹਿੰਦਾ, ਮਾਂ! ਹੁਣ ਤੂੰ ਮੇਰੇ ਨਾਲ ਇਹੋ ਜਿਹੀ ਗੱਲ ਨਾ ਕਰ, ਕਿਉਂਕਿ ਐਸੀ ਮਾਤਾ ਲਈ ਤਾਂ ਮਹਾਰਾਜ ਨੇ ਬੜੀ ਕਰੜੀ ਭਾਸ਼ਾ ਵਰਤੀ ਹੈ -

***ਧਾਰਨਾ- ਜੇ ਤੈਂ ਭਗਤ ਪੁੱਤਰ ਨਹੀਂ ਸੀ ਜੰਮਣਾ,***
***ਵਿਧਵਾ ਹੋ ਜਾਂਦੀ -2, 2.***
***ਮੇਰੇ ਪਿਆਰੇ, ਵਿਧਵਾ ਹੋ ਜਾਂਦੀ - 2, 2.***
***ਜੇ ਤੈਂ ਭਗਤ ਪੁੱਤਰ ਨਹੀਂ ਸੀ ਜੰਮਣਾ,..2***

***ਜਿਹ ਕੁਲਿ ਪੂਤੁ ਨਾ ਗਿਆਨ ਬੀਚਾਰੀ॥***
***ਬਿਧਵਾ ਕਸ ਨ ਭਈ ਮਹਤਾਰੀ॥*** ***ਅੰਗ - 328***

ਕਿਉਂ ਵਿਧਵਾ ਹੋ ਜਾਂਦੀ?

***ਤਨਕ ਤਮਾਕੂ ਸੇਵੀਐ ਦੇਵ ਪਿਤਰ ਤਜਿ ਜਾਇ॥***
***ਪਾਨੀ ਤਾ ਕੇ ਹਾਥ ਕਉ ਮਧਰਾ ਸਮ ਅਘਦਾਇ॥***
***ਮਦਰਾ ਦਹਤੀ ਸਪਤ ਕੁਲ ਭਾਂਗ ਦਹੈ ਤਨ ਏਕ॥***
***ਜਗਤ ਜੂਠ ਸ਼ਤ ਕੁਲ ਦਹੈ ਨਿੰਦਾ ਦਹੈ ਅਨੇਕ॥***

ਸ਼ਰਾਬ ਪੀਣ ਵਾਲਾ ਜਿਸ ਕੁਲ ਵਿਚ ਹੋਵੇ, ਉਸ ਦੀਆਂ ਸੱਤ ਕੁਲਾਂ ਨਾਸ਼ ਹੋ ਜਾਂਦੀਆਂ ਹਨ। ਭੰਗ ਪੀਣ ਵਾਲੇ ਦੀ ਇਕ ਕੁਲ ਦਾ ਨਾਸ਼ ਹੁੰਦਾ ਹੈ - 'ਭਾਂਗ ਦਹੈ ਤਨ ਏਕ'; ਤਮਾਕੂ ਪੀਣ ਵਾਲਾ ਜਿਸ ਕੁਲ ਵਿਚ ਹੋਵੇ ਉਹ ਆਪਣੀ ਸੌ ਕੁਲ ਦਾ ਨਾਸ਼ ਕਰ ਦਿਆ ਕਰਦੈ - 'ਜਗਤ ਜੂਠ ਸ਼ਤ ਕੁਲ ਦਹੈ ਨਿੰਦਾ ਦਹੈ ਅਨੇਕ॥' ਨਿੰਦਾ ਕਰਨ ਵਾਲੇ ਦੀ ਸਜ਼ਾ ਗਿਣਤੀ ਮਿਣਤੀ ਤੋਂ ਬਾਹਰ ਹੈ। ਇਸ ਬਾਰੇ ਵਿਚਾਰ ਹੈ ਕਿ ਜਿਹੜੇ ਬਜ਼ੁਰਗ ਦੇਵਤੇ ਬਣੇ ਹੋਏ ਹਨ,

ਪਿਤਰ ਲੋਕ ਵਿਚ ਵਾਸਾ ਕਰਦੇ ਹਨ ਤੇ ਆਪਣੇ ਖਾਨਦਾਨ ਦੀ ਸਹਾਇਤਾ ਕਰਦੇ ਹਨ, ਉਹ ਸਭ ਛੱਡ ਜਾਂਦੇ ਹਨ ਕਿ ਸਾਨੂੰ ਨਰਕਾਂ ਵਿਚ ਸੁੱਟਣ ਵਾਲਾ ਆ ਗਿਆ। ਉਹ ਬੇਦਾਵਾ ਦੇ ਦਿੰਦੇ ਹਨ ਜਿਵੇਂ ਨਲਾਇਕ ਪੁੱਤਰ ਨੂੰ ਇਥੇ ਬੇਦਖਲ ਕਰ ਦਿੰਦੇ ਹਨ। ਕਹਿਣ ਲੱਗਿਆ, ਮਾਂ ਤੂੰ ਮੈਨੂੰ ਮਾੜੇ ਉਪਦੇਸ਼ ਦੇ ਕੇ ਇਸ ਪਾਸੇ ਲਾਇਆ ਹੈ, ਹੁਣ ਤੂੰ ਮੇਰੀ ਦਰਗਾਹ ਵਿਚ ਸਹਾਇਤਾ ਕਰੇਂਗੀ? ਕਹਿੰਦੀ ਦਰਗਾਹ ਵਿਚ ਕੌਣ ਸਹਾਇਤਾ ਕਰ ਸਕਦਾ ਹੈ; ਮੈਂ ਅੱਡ ਮਰਨਾਂ ਹੈ, ਤੂੰ ਅੱਡ ਮਰਨਾ ਹੈ। ਕਹਿਣ ਲੱਗਿਆ ਫੇਰ ਐਵੇਂ ਹੀ ਮੈਨੂੰ ਉਲਟੇ ਕੰਮ ਵਿਚ ਲਾ ਰਖਿਆ? ਕਹਿੰਦੀ, ਤੇਰਾ ਫਰਜ਼ ਹੈ; ਮੈਂ ਤੈਨੂੰ ਪਾਲਿਆ, ਨੌ ਮਹੀਨੇ ਪੇਟ 'ਚ ਰੱਖਿਆ, ਤਕਲੀਫਾਂ ਸਹਾਰੀਆਂ, ਹੁਣ ਤੇਰੀ ਡਿਊਟੀ ਹੈ ਕਿ ਮੈਨੂੰ ਰੋਟੀ ਲਿਆ ਕੇ ਦੇਹ, ਭਾਵੇਂ ਚੰਗਾ ਕੰਮ ਕਰਕੇ ਲਿਆ ਭਾਵੇਂ ਮਾੜਾ ਕੰਮ ਕਰਕੇ ਲਿਆ। ਕਹਿੰਦਾ, ਤੂੰ ਮੈਨੂੰ ਪੁਠੇ ਰਸਤੇ ਲਾ ਦਿਤਾ। ਕਹਿੰਦੀ ਤੇਰਾ ਵੀ ਤਾਂ ਦਿਮਾਗ ਸੀ, ਤੂੰ ਸੋਚ ਲੈਂਦਾ ਅਤੇ ਜਵਾਬ ਦੇ ਦਿੰਦਾ। ਘਰਵਾਲੀ ਕੋਲ ਗਿਆ ਤੇ ਉਸ ਨੂੰ ਪੁਛਦਾ ਹੈ ਕਿ ਤੂੰ ਦਰਗਾਹ ਵਿਚ ਸਹਾਇਤਾ ਕਰੇਂਗੀ? ਕਹਿਣ ਲੱਗੀ ਸੁਆਮੀ ਜੀ! ਮੈਨੂੰ ਤਾਂ ਮੇਰੇ ਘਰ ਦਿਆਂ ਨੇ ਤੁਹਾਡੇ ਲੜ ਲਾਇਆ ਹੈ, ਮੈਨੂੰ ਨਹੀਂ ਪਤਾ ਤੂੰ ਚੋਰੀ ਕਰਕੇ ਲਿਆਉਂਦਾ ਹੈਂ, ਡਾਕੇ ਮਾਰਦਾ ਹੈਂ, ਜਾਂ ਕਤਲ ਕਰਕੇ ਲਿਆਉਂਦਾ ਹੈ। ਮੇਰੀ ਡਿਊਟੀ ਤਾਂ ਬੱਚਿਆਂ ਨੂੰ ਪਾਲਣਾ ਹੈ ਅਤੇ ਤੇਰੀ ਡਿਊਟੀ ਕਮਾਈ ਕਰਨੀ; ਚਾਹੇ ਸ਼ੁਧ ਕਮਾਈ ਕਰ, ਭਾਵੇ ਪਾਪ ਦੀ ਕਰ, ਮੈਂ ਤੇਰੇ ਕਰਮ ਦੀ ਜਿੰਮੇਵਾਰ ਨਹੀਂ, ਮੈਂ ਤਾਂ ਆਪਣੇ ਕਰਮ ਦੀ ਜਿੰਮੇਵਾਰ ਹਾਂ। ਲੜਕੀ ਕੋਲ ਗਿਆ, ਲੜਕੇ ਕੋਲ ਗਿਆ, ਸਾਰਿਆਂ ਨੇ ਜਵਾਬ ਦੇ ਦਿਤਾ ਕਿ ਦਰਗਾਹ ਵਿਚ ਅਸੀਂ ਤੇਰੀ ਕੋਈ ਸਹਾਇਤਾ ਨਹੀਂ ਕਰ ਸਕਦੇ, ਮਹਾਰਾਜ ਕਹਿੰਦੇ ਹਨ –

***ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ॥*** ***ਅੰਗ – 546***

ਤੂੰ ਉਲਟਿਆਂ ਕੰਮਾਂ ਵਿਚ ਪਿਆ ਹੋਇਆ ਹੈਂ, ਤੈਨੂੰ ਪਤਾ ਵੀ ਹੈ ਕਿ ਰਸਤਾ ਕਿਹੋ ਜਿਹਾ ਹੈ? ਇਹ ਰਸਤਾ ਦੁਹੇਲਾ ਹੈ।

***ਬਾਰਿ ਵਿਡਾਨੜੈ ਹੂੰਮਸ ਧੂੰਮਸ ਕੂਕਾ ਪਈਆ ਰਾਹੀ॥*** ***ਅੰਗ – 520***

ਉਥੇ ਕੂਕਾਂ ਮਾਰਦੇ ਜਾਂਦੇ ਹਨ ਤੇ ਜੀਵ ਦੀ ਕੁਟ ਮਾਰ ਹੁੰਦੀ ਹੈ। ਧਿਆਨ ਦਿਤਾ ਹੈ ਕਦੀ ਕਿ ਅਸੀਂ ਇਸ ਰਸਤੇ ਜਾਣਾ ਹੈ?

***ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ॥*** ***ਅੰਗ – 546***

ਉਥੇ ਕਿਸੇ ਨੇ ਤੇਰਾ ਬੇਲੀ ਨਹੀਂ ਬਣਨਾ। ਜਿਨ੍ਹਾਂ ਨੂੰ ਤੂੰ ਬੇਲੀ ਸਮਝਦਾ ਹੈਂ, ਮਿੱਤਰ ਸਮਝਦਾ ਹੈਂ, ਉਹ ਤਾਂ ਤੇਰੇ ਸੁਖਾਂ ਦੇ ਸਾਥੀ ਹਨ, ਤੇਰੇ ਦੁਖਾਂ ਦੇ ਸਾਥੀ ਨਹੀਂ ਹਨ –

***ਧਾਰਨਾ – ਤੇਰੇ ਸੁਖਾਂ ਦੇ ਸੰਗੀ ਨੇ ਸਾਰੇ***
***ਦੁਖਾਂ ਵਿਚ ਕੋਈ ਨ ਬਣੇ –2, 2.***

***ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥***
***ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥*** ***ਅੰਗ – 634***

ਸੁਖਾਂ ਦੇ ਵਿਚ ਤਾਂ ਚਾਰੇ ਪਾਸਿਓਂ ਘੇਰ ਕੇ ਬੈਠ ਜਾਂਦੇ ਹਨ ਤੇ ਜਾਣ ਪਛਾਣ ਕੱਢ ਲੈਂਦੇ ਹਨ; ਕੋਈ ਕਹੇਗਾ ਕਿ ਮੇਰਾ ਤਾਇਆ ਲੱਗਦਾ ਹੈ, ਕੋਈ ਕਹੇਗਾ ਚਾਚਾ ਲਗਦਾ ਹੈ, ਕੋਈ ਕਹੇਗਾ ਮਾਮਾ ਲਗਦਾ ਹੈ ਅਤੇ ਕੋਈ ਕਹਿੰਦਾ ਹੈ ਮੇਰਾ ਮਿਤਰ ਹੈ। ਜਦੋਂ ਬਿਪਤਾ ਪੈਂਦੀ ਹੈ ਉਸ ਵੇਲੇ ਕੋਈ ਸੰਸਾਰ ਵਿਚ ਐਸਾ ਨਹੀਂ ਨਿਕਲਦਾ ਜਿਹੜਾ ਹਾਮੀ ਭਰ ਦੇਵੇ।

***ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥***
***ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ॥*** ***ਅੰਗ – 634***

ਸੋ ਸੰਸਾਰ ਦਾ ਐਸ ਤਰ੍ਹਾਂ ਦਾ ਸੰਬੰਧ ਹੈ। ਬਾਲਮੀਕ ਉਦਾਸ ਹੋ ਗਿਆ ਤੇ ਕਹਿਣ ਲੱਗਿਆ ਕਿ ਮੈਂ ਤੁਹਾਡੇ ਵਾਸਤੇ ਐਵੇਂ ਪਾਪ ਕਰਦਾ ਰਿਹਾ, ਇਹ ਤਾਂ ਲੇਖੇ ਮੈਨੂੰ ਦੇਣੇ ਪੈਣਗੇ। ਮਹਾਂਪੁਰਸ਼ਾਂ ਕੋਲ ਵਾਪਸ ਆ ਗਿਆ, ਆ ਕੇ ਰੋਈ ਜਾਂਦਾ ਹੈ; ਕੁਹਾੜਾ ਸੁਟ ਦਿੱਤਾ, ਕਿਉਂਕਿ ਪੂਰਾ ਮਿਲ ਗਿਆ। ਮਹਾਰਾਜ ਫੁਰਮਾਨ ਕਰਦੇ ਨੇ –

***ਸੁਣਿ ਸਾਖੀ ਮਨ ਜਪਿ ਪਿਆਰ॥***
***ਅਜਾਮਲੁ ਉਧਰਿਆ ਕਹਿ ਏਕ ਬਾਰ॥***
***ਬਾਲਮੀਕੈ ਹੋਆ ਸਾਧਸੰਗੁ॥*** ***ਅੰਗ – 1192***

ਬਾਲਮੀਕ ਨੂੰ ਐਸੇ ਪੂਰੇ ਸਾਧੂਆਂ ਦੀ ਸੰਗਤ ਹੋ ਗਈ ਜਿਹੜੇ ਪ੍ਰਮੇਸ਼ਰ ਦੇ ਨਾਲ ਮਿਲੇ ਹੋਏ ਸੀ, ਜਿਨ੍ਹਾਂ ਨੇ

ਹਰੀ ਦੇ ਨਾਮ ਦਾ ਰਸ ਪੀਤਾ ਹੋਇਆ ਸੀ। ਸੋ ਐਸੇ ਪ੍ਰਮੇਸ਼ਰ ਨੂੰ ਜਾਨਣ ਵਾਲੇ ਮਹਾਂਪੁਰਸ਼ਾਂ ਦੀ ਸੰਗਤ ਹੋਣ ਦੇ ਨਾਲ, ਵਾਪਸ ਆ ਕੇ ਕਹਿਣ ਲਗਿਆ ਕਿ ਮਹਾਰਾਜ! ਮੈਂ ਤਾਂ ਭੁਲਿਆ ਹੀ ਰਿਹਾ, ਬੁਰੇ ਕੰਮ ਕਰਦਾ ਰਿਹਾ।

***ਘਰਿ ਵਿਚਿ ਪੁਛਣ ਘਲਿਆ ਅੰਤਕਾਲ ਹੈ ਕੋਇ ਆਸਾੜਾ।***

***ਭਾਈ ਗੁਰਦਾਸ ਜੀ, ਵਾਰ 10/19***

ਕਹਿੰਦਾ ਮਹਾਰਾਜ! ਘਰਦਿਆਂ ਵਿਚੋਂ ਤਾਂ ਕੋਈ ਬੇਲੀ ਨਹੀਂ ਹੈ। ਰੋਈ ਜਾਂਦਾ ਹੈ, ਕਹਿੰਦਾ ਮੈਂ ਤਾਂ ਜਨਮ ਬਰਬਾਦ ਕਰ ਲਿਆ। ਵੈਰਾਗ ਦੀ ਸੱਟ ਹੈ, ਕਿਤੋਂ ਲੱਗ ਜਾਵੇ; ਜਿੰਨਾ ਚਿਰ ਵੈਰਾਗ ਨਹੀਂ ਲੱਗਦਾ ਮਾਇਆ ਨਹੀਂ ਛੁਟਿਆ ਕਰਦੀ। ਵੈਰਾਗ ਵੀ ਤਿੰਨ ਕਿਸਮ ਦਾ ਹੁੰਦਾ ਹੈ। ਇਕ ਵੈਰਾਗ ਹੁੰਦਾ ਹੈ ਕਿ ਮਾੜਾ ਜਿਹਾ ਝਟਕਾ ਲੱਗੇ, ਜਿਵੇਂ ਘਰ ਵਿਚ ਪੈਸੇ ਦੀ ਕਮੀ ਆ ਜਾਵੇ, ਕਲੇਸ਼ ਆ ਜਾਵੇ, ਘਰ ਛੱਡ ਕੇ ਤੁਰ ਜਾਏਗਾ। ਬਾਹਰ ਜਾ ਕੇ ਡੇਰਾ ਬਣਾ ਲਿਆ, ਪੈਸੇ ਫੇਰ ਆਉਣ ਲੱਗ ਪਏ, ਫੇਰ ਵਿਕਾਰਾਂ ਵਿਚ ਪੈ ਜਾਂਦਾ ਹੈ ਕਿਉਂਕਿ ਮਨ ਵੈਰਾਗੀ ਨਹੀਂ ਹੋਇਆ। ਇਹ ਵੈਰਾਗ ਹਾਲਾਤ ਕਰਕੇ ਹੋਇਆ ਸੀ ਤੇ ਇਸ ਨੂੰ ਗਧਾ ਵੈਰਾਗ ਕਹਿੰਦੇ ਹਨ। ਦੂਸਰਾ ਵੈਰਾਗ ਹੁੰਦਾ ਹੈ ਕਿ ਘਰ ਵਿਚ ਲੜਾਈ ਹੋ ਗਈ, ਬੱਚਿਆਂ ਨੇ ਨਿਰਾਦਰ ਕਰ ਦਿਤਾ, ਪਰਸ਼ਾਦਾ ਚੰਗੀ ਤਰ੍ਹਾਂ ਨਹੀਂ ਮਿਲਦਾ, ਇਜ਼ਤ ਨਹੀਂ ਮਿਲਦੀ ਤੇ ਇਸ ਕਰਕੇ ਘਰ ਬਾਰ ਛੱਡ ਕੇ ਤੁਰ ਗਿਆ। ਮਹੀਨਾ ਦੋ ਮਹੀਨੇ ਕਿਤੇ ਜਾ ਕੇ ਡੇਰੇ ਵਿਚ ਬਹਿ ਗਿਆ, ਦੇਖਦਾ ਹੈ ਕਿ ਕੋਈ ਟੋਲ੍ਹਣ ਵਾਲਾ ਹੀ ਨਹੀਂ ਆਇਆ। ਉਥੇ ਕਿਸੇ ਨੂੰ ਜਾਨਣ ਵਾਲੇ ਨੂੰ ਮਿਲ ਗਿਆ ਤੇ ਉਹਦੇ ਹੱਥ ਸੁਨੇਹਾ ਭੇਜਦਾ ਹੈ ਕਿ ਸਾਡੇ ਘਰ ਦੱਸ ਦਈਂ ਕਿ ਮੈਂ ਇਥੇ ਰਾੜੇ ਸਾਹਿਬ ਬੈਠਾ ਹਾਂ। ਘਰਵਾਲੇ ਜਾਂਦੇ ਨੇ, ਉਧਰ ਸ਼ਰੀਕ ਮਿਹਣੇ ਦਿੰਦੇ ਨੇ ਕਹਿੰਦੇ ਦੇਖੋ, ਇਕੋ ਇਕ ਬਜ਼ੁਰਗ ਸੀ, ਉਸ ਦੀ ਸੇਵਾ ਨਹੀਂ ਕਰ ਸਕੇ, ਵਿਚਾਰੇ ਨੂੰ ਘਰੋਂ ਕੱਢ ਦਿਤਾ। ਪੰਜ-ਚਾਰ ਬੰਦੇ ਇਕੱਠੇ ਹੋ ਕੇ ਜਾਂਦੇ ਹਨ ਤੇ ਸਮਝਾ ਕੇ ਵਾਪਸ ਫੇਰ ਘਰ ਲੈ ਆਉਂਦੇ ਹਨ, ਪਰ ਉਹ ਤਾਂ ਪਹਿਲਾਂ ਹੀ ਘਰ ਆਉਣ ਵਾਸਤੇ ਤਿਆਰ ਬੈਠਾ ਸੀ। ਇਸ ਨੂੰ ਘੋੜਾ ਵੈਰਾਗ ਕਹਿੰਦੇ ਹਨ। ਤੀਸਰਾ ਸ਼ੇਰ ਵੈਰਾਗ ਹੁੰਦਾ ਹੈ। ਵੈਰਾਗ ਤਾਂ ਵੈਸੇ ਨੌਂ ਕਿਸਮ ਦਾ ਹੁੰਦਾ ਹੈ ਪਰ ਮੈਂ ਮੋਟੀ ਜਿਹੀ ਗੱਲ ਦੱਸਦਾ ਹਾਂ। ਇਸ ਤਰ੍ਹਾਂ ਹੁੰਦਾ ਹੈ ਕਿ ਦਿਲ ਨੂੰ ਸੱਟ ਲੱਗ ਜਾਂਦੀ ਹੈ ਕਿ ਐਵੇਂ ਜਨਮ ਬਰਬਾਦ ਕਰ ਲਿਆ ਤੇ ਜਿਹਨਾਂ ਦੇ ਵਾਸਤੇ ਕਰਿਆ ਹੈ, ਉਹ ਮੇਰੀ ਸਹਾਇਤਾ ਕਰਨ ਨੂੰ ਬਿਲਕੁਲ ਵੀ ਤਿਆਰ ਨਹੀਂ ਹਨ, ਤੇ ਨਾ ਹੀ ਮੇਰਾ ਮਾਣ ਕਰਦੇ ਨੇ ਤੇ ਨਾ ਹੀ ਕੋਈ ਸਹਾਇਤਾ ਕਰਦੇ ਹਨ। ਇਹ ਇਸ ਸੰਸਾਰ ਵਿਚ ਹੀ ਨਹੀਂ ਕਰ ਰਹੇ ਤਾਂ ਦਰਗਾਹ ਵਿਚ ਕਿਵੇਂ ਸਹਾਇਤਾ ਕਰਨਗੇ। ਉਸ ਨੂੰ ਸੱਟ ਲੱਗਦੀ ਹੈ ਕਿ ਕੋਈ ਤਰੀਕਾ ਸੋਚੀਏ, ਉਹ ਫਿਰ ਜੀਵਨ ਨੂੰ ਸੁਧਾਰਨ ਵਾਸਤੇ ਭਾਵੇਂ ਘਰ ਛੱਡ ਦੇਵੇ, ਭਾਵੇਂ ਘਰ ਵਿਚ ਰਹੇ, ਦੋਨੀ ਥਾਂਈ ਫਰਕ ਨਹੀਂ ਪੈਂਦਾ ਕਿਉਂਕਿ ਮਾਇਆ ਨੂੰ ਬਿਰਤੀ ਨੇ ਛੱਡਣਾ ਹੈ। ਉਸ ਦੀ ਬਿਰਤੀ ਤੇ ਚੋਟ ਪੈ ਜਾਂਦੀ ਹੈ, ਉਹ ਫੇਰ ਪ੍ਰਮੇਸ਼ਰ ਦੇ ਪਿਆਰੇ ਮਹਾਂਪੁਰਸ਼ਾਂ ਨੂੰ ਮਿਲਦਾ ਹੈ ਮਹਾਂਪੁਰਸ਼ ਉਸ ਨੂੰ ਰਸਤਾ ਦੱਸ ਦਿੰਦੇ ਹਨ ਕਿ ਤੂੰ ਐਸ ਤਰ੍ਹਾਂ ਕਰ ਲੈ, ਕਿਉਂਕਿ ਵੈਰਾਗ ਜਿਹੜਾ ਹੈ, ਉਹ ਸਹੀ ਚੀਜ਼ ਹੋਇਆ ਕਰਦੀ ਹੈ।

ਸੋ ਬਾਲਮੀਕ ਦੇ ਮਨ ਵਿਚ ਵੈਰਾਗ ਲੱਗ ਗਿਆ ਤੇ ਵੈਰਾਗੀ ਹੋ ਗਿਆ। ਮਹਾਂਪੁਰਸ਼ਾਂ ਨੂੰ ਕਹਿਣ ਲੱਗਿਆ ਕਿ ਮਹਾਰਾਜ ਕਿਰਪਾ ਕਰਕੇ ਕੋਈ ਐਸੀ ਚੀਜ਼ ਤਾਂ ਦੱਸੋ ਜਿਹੜੀ ਮੇਰੇ ਨਾਲ ਦਰਗਾਹ ਵਿਚ ਜਾ ਕੇ ਸਹਾਇਤਾ ਕਰ ਸਕਦੀ ਹੈ ਕਿਉਂਕਿ ਮੈਂ ਤਾਂ ਕੋਈ ਸੰਗਤ ਨਹੀਂ ਕੀਤੀ। ਮੈਂ ਤਾਂ ਜਦ ਤੋਂ ਹੋਸ਼ ਸੰਭਾਲੀ ਹੈ, ਬੰਦੇ ਹੀ ਮਾਰੇ ਹਨ, ਮੈਂ ਮਹਾਂ ਪਾਪੀ ਹਾਂ। ਹੋ ਸਕਦਾ ਹੈ ਮੇਰੇ ਵਰਗਾ ਪਾਪੀ ਸੰਸਾਰ ਤੇ ਕੋਈ ਨਾ ਹੋਇਆ ਹੋਵੇ। ਕੋਈ ਮੇਰਾ ਵੀ ਬੰਦੋਬਸਤ ਬਣ ਸਕਦੈ? ਦੁਨੀਆਂ ਦੇ ਅੰਦਰ ਕੋਈ ਐਸੀ ਚੀਜ਼ ਹੈ ਜਿਸ ਨਾਲ ਮੇਰਾ ਜਨਮ ਸੁਧਰ ਜਾਵੇ? ਮਹਾਂਪੁਰਸ਼ ਕਹਿਣ ਲੱਗੇ ਕਿ ਪ੍ਰੇਮੀਆਂ! ਇਕ ਚੀਜ਼ ਹੈ। ਉਹ ਪ੍ਰਮੇਸ਼ਰ ਦਾ ਨਾਮ ਹੈ, ਉਹ ਤੇਰੀ ਸਹਾਇਤਾ ਕਰ ਸਕਦਾ ਹੈ-

***ਧਾਰਨਾ - ਪਿਆਰੇ ਜੀ! ਜਿਥੇ ਨਾ ਕੋਈ ਮਾਤ ਪਿਤਾ-2***
***ਉਥੇ ਨਾਮ ਨੇ ਸਹਾਇਤਾ ਕਰਨੀ -2, 2.***
***ਪਿਆਰੇ ਜੀ! ਜਿਥੇ ਨਾ ਕੋਈ..........2***

***ਜਹ ਮਾਤ ਪਿਤਾ ਸੁਤ ਮੀਤ ਨ ਭਾਈ॥***
***ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥***
***ਜਹ ਮਹਾ ਭਇਆਨ ਦੂਤ ਜਮ ਦਲੈ॥***
***ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥***
***ਜਹ ਮੁਸਕਲ ਹੋਵੈ ਅਤਿ ਭਾਰੀ॥***
***ਹਰਿ ਕੋ ਨਾਮੁ ਖਿਨੁ ਮਾਹਿ ਉਧਾਰੀ॥*** ***ਅੰਗ - 264***

ਕਹਿਣ ਲੱਗੇ, ਬਾਲਮੀਕ! ਉਹ ਤਾਂ ਪ੍ਰਮੇਸ਼ਰ ਦਾ ਨਾਮ ਹੈ ਜਿਹੜਾ ਹਰ ਥਾਂ ਤੇ ਸਹਾਇਤਾ ਕਰਦਾ ਹੈ -

***ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥***

***ਸਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨ ਪਾਵੈ॥***
***ਰਾਖਤ ਹੈ ਅਪਨੋ ਕਰ ਦੈ ਕਰ, ਪਾਪ ਸਮੂੰਹ ਨ ਭੇਟਨ ਪਾਵੈ॥***
***ਔਰ ਕੀ ਬਾਤ ਕਹਾ ਕਹ ਤੋ ਸੌਂ, ਸੁ ਪੇਟ ਹੀ ਕੇ ਪਟ ਬੀਚ ਬਚਾਵੈ॥***

ਜੋ ਪ੍ਰਮੇਸ਼ਰ ਦਾ ਨਾਮ ਹੈ ਜਿਸ ਨੂੰ ਆਤਮਾ ਕਹਿੰਦੇ ਹਨ, ਬ੍ਰਹਮ ਕਹਿੰਦੇ ਹਨ, ਵਾਹਿਗੁਰੂ, ਰਾਮ, ਅੱਲਾ ਕਹਿੰਦੇ ਹਨ, ਉਹ ਨਾਮ ਹਰ ਥਾਂ ਤੇ ਸਹਾਇਤਾ ਕਰਿਆ ਕਰਦਾ ਹੈ ਤੇ ਉਸ ਤੋਂ ਬਗੈਰ ਕੁਝ ਨਹੀਂ ਹੋ ਸਕਿਆ ਕਰਦਾ। ਕਹਿਣ ਲੱਗਿਆ, "ਮਹਾਰਾਜ ਕਿਰਪਾ ਕਰਕੇ ਮੇਰੇ ਪਾਪਾਂ ਦਾ ਨਾਸ਼ ਕਰੋ।" ਕਹਿਣ ਲੱਗੇ, ਇਕ ਪਾਪ ਕੀ, ਕਰੋੜਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ –

***ਧਾਰਨਾ – ਕਰੋੜਾਂ ਪਾਪਾਂ ਦਾ ਨਾਸ਼ ਹੋ ਜਾਵੇ,***
***ਇਕ ਵਾਰੀ ਰਾਮ ਬੋਲ ਕੇ –2, 2.***
***ਮੇਰੇ ਪਿਆਰੇ, ਇਕ ਵਾਰੀ ਰਾਮ ਬੋਲ ਕੇ –2, 2.***
***ਕਰੋੜਾਂ ਪਾਪਾਂ ਦਾ ਨਾਸ਼ ਹੋ ਜਾਵੇ,.......2***

***ਹਉ ਮੈਲਾ ਮਲੁ ਕਬਹੁ ਨ ਧੋਵੈ॥***
***ਹਰਿ ਕਾ ਨਾਮੁ ਕੋਟਿ ਪਾਪ ਖੋਵੈ॥*** ***ਅੰਗ – 264***

ਬਾਲਮੀਕ! ਨਾਮ ਇਕ ਐਸੀ ਚੀਜ਼ ਹੈ ਜੋ ਕਰੋੜਾਂ ਪਾਪਾਂ ਦਾ ਨਾਸ਼ ਕਰ ਦਿੰਦਾ ਹੈ। ਕਿੱਡਾ ਹੀ ਮਹਾਂ ਪਾਪੀ ਕਿਉਂ ਨਾ ਹੋਵੇ; ਜੇ ਨਾਮ ਦੀ ਅਵਸਥਾ 'ਚ ਪਹੁੰਚ ਗਿਆ ਤਾਂ ਪਾਪ ਹੇਠਾਂ ਹੀ ਰਹਿ ਜਾਂਦੇ ਹਨ। ਕਹਿਣ ਲੱਗਿਆ, "ਮਹਾਰਾਜ! ਮੇਰਾ ਫੇਰ ਕਿਵੇਂ ਵੀ ਉਧਾਰ ਕਰੋ।" ਸਾਰੇ ਮਹਾਤਮਾ ਆਪਸ ਵਿਚ ਵਿਚਾਰ ਕਰਨ ਲੱਗ ਪਏ ਕਿ ਇਹ ਅਧਿਕਾਰੀ ਤਾਂ ਹੈ ਨਹੀਂ, ਇਹ ਹੁਣ ਤੱਕ ਤਾਂ ਬੰਦੇ ਮਾਰਦਾ ਰਿਹਾ ਹੈ, ਕੀ ਪਤਾ ਹੈ ਇਹ ਅੱਗੇ ਚਲੇ ਕਿ ਨਾ ਚਲੇ, ਫੇਰ ਇਸ ਨੂੰ ਅਸੀਂ ਨਾਮ ਨਹੀਂ ਦੇ ਸਕਦੇ ਕਿਉਂਕਿ ਨਾਮ ਵੀ ਉਥੇ ਹੀ ਦੇਣਾ ਬਣਦਾ ਹੈ ਜਿਥੇ ਇਸ ਦਾ ਗਾਹਕ ਹੋਵੇ।

***ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍॥***
***ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥*** ***ਅੰਗ – 1365***

ਜੇਕਰ ਨਾਮ ਦਾ ਵਣਜਾਰਾ ਨਾ ਹੋਵੇ ਤਾਂ ਨਾਮ ਕੌਡੀਆਂ ਦੇ ਭਾਅ ਚਲਿਆ ਜਾਂਦਾ ਹੈ। ਇਹ ਗੱਲ ਤਾਂ ਅਸੀਂ ਕਰ ਨਹੀਂ ਸਕਦੇ, ਹੁਣ ਇਹਦਾ ਕੋਈ ਨਾ ਕੋਈ ਤਾਂ ਇਲਾਜ ਕਰਨਾ ਚਾਹੀਦਾ ਹੈ। ਅਖੀਰ ਸਾਰੇ ਮਹਾਂਪੁਰਸ਼ਾਂ ਨੇ ਫੈਸਲਾ ਕੀਤਾ ਕਿ ਇਸ ਨੂੰ ਉਲਟਾ ਨਾਮ ਦੇ ਦਿਓ। ਮਹਾਤਮਾ ਬੈਠ ਗਏ। ਕਹਿਣ ਲੱਗੇ ਬਾਲਮੀਕ ਇਸ਼ਨਾਨ ਕਰਕੇ ਆ। ਨਾਲੇ ਪੁਛਦੇ ਹਨ ਕਿ ਤੇਰਾ ਮਨ ਮੰਨ ਗਿਆ ਹੈ ਕਿ ਨਹੀਂ? ਕਹਿਣ ਲੱਗਿਆ ਕਿ ਮਹਾਰਾਜ! ਜਿਹੜੀ ਗੱਲ ਇਕ ਵਾਰ ਮੇਰੇ ਮਨ ਵਿਚ ਆ ਜਾਵੇ, ਉਹ ਮੈਂ ਫੇਰ ਕਰਕੇ ਹੀ ਹਟਦਾ ਹਾਂ ਕਿਉਂਕਿ ਮੈਂ ਧੁਨ ਦਾ ਬਹੁਤ ਪੱਕਾ ਹਾਂ, ਕਿਉਂਕਿ ਇਰਾਦਾ ਆਦਮੀ ਵਿਚ ਹੋਣਾ ਚਾਹੀਦਾ ਹੈ, ਦ੍ਰਿੜ੍ਹਤਾ ਹੋਣੀ ਚਾਹੀਦੀ ਹੈ। ਜਿਸ ਦੇ ਅੰਦਰ ਦ੍ਰਿੜ੍ਹਤਾ ਨਾ ਹੋਵੇ ਤਾਂ ਉਹ ਕਿਸੇ ਕੰਮ ਵਿਚ ਕਾਮਯਾਬ ਨਹੀਂ ਹੋ ਸਕਦਾ – ਨਾ ਪੜ੍ਹਾਈ ਲਿਖਾਈ ਵਿਚ, ਨਾ ਕੀਰਤਨ ਵਿਚ, ਨਾ ਕਾਰੋਬਾਰ ਵਿਚ, ਨਾ ਹੀ ਨੌਕਰੀ ਚਾਕਰੀ ਵਿਚ; ਗੱਲ ਕੀ ਉਹ ਜ਼ਿੰਦਗੀ ਦੇ ਕਿਸੇ ਵੀ ਮੰਡਲ ਵਿਚ ਕਾਮਯਾਬ ਨਹੀਂ ਹੋ ਸਕਦਾ ਜਿਸਦੇ ਅੰਦਰ ਦ੍ਰਿੜ੍ਹਤਾ ਤੇ ਲਗਨ ਨਾ ਹੋਵੇ। ਕੇਵਲ ਦ੍ਰਿੜ੍ਹਤਾ ਤੇ ਲਗਨ ਵਾਲੇ ਬੰਦੇ ਹੀ ਅੱਗੇ ਆ ਸਕਦੇ ਹਨ। ਕਹਿਣ ਲੱਗਿਆ ਮਹਾਰਾਜ! ਮੈਂ ਤਾਂ ਇਰਾਦੇ ਦਾ ਪੱਕਾ ਹਾਂ, ਹੁਣ ਮੇਰਾ ਇਰਾਦਾ ਬਣ ਗਿਆ ਕਿ ਅੱਜ ਤੋਂ ਬਾਅਦ ਭਾਵੇਂ ਮੈਂ ਭੁਖਾ ਮਰ ਜਾਵਾਂ, ਮੈਨੂੰ ਭਾਵੇਂ ਘਾਹ ਫੂਸ ਤੇ ਕੰਦ ਮੂਲ ਚੁਗ ਕੇ ਖਾਣਾ ਪਵੇ, ਮੈਂ ਇਹ ਕੰਮ ਨਹੀਂ ਕਰਨਾ ਤੇ ਨਾ ਹੀ ਘਰ ਵਾਲਿਆਂ ਦਾ ਸਾਥ ਦੇਣਾ ਹੈ ਜਿਹਨਾਂ ਨੇ ਮੈਨੂੰ ਇਸ ਪਾਪ ਵੱਲ ਪ੍ਰੇਰਿਆ ਹੈ। ਹੁਣ ਮੈਨੂੰ ਪਤਾ ਲੱਗ ਗਿਆ ਕਿ ਘਰ ਵਾਲੇ ਵੀ ਉਹੋ ਠੀਕ ਹੁੰਦੇ ਹਨ ਜੋ ਪ੍ਰਮੇਸ਼ਰ ਦੇ ਰਸਤੇ ਲਾਉਣ ਪਰ ਸੰਸਾਰ ਦਾ ਉਲਟਾ ਕੰਮ ਹੈ, ਜੇਕਰ ਕਿਸੇ ਦਾ ਪੁਤਰ ਨਾਮ ਜਪਣ ਲੱਗ ਪਵੇ ਤਾਂ ਘਰ ਵਾਲਿਆਂ ਨੂੰ ਹੌਲ ਪੈਣ ਲੱਗ ਜਾਂਦਾ ਹੈ ਕਿ ਕਿਤੇ ਇਹ ਸਾਧ ਨਾ ਬਣ ਜਾਵੇ। ਮੇਰੇ ਕੋਲ ਭੱਜੇ ਹੀ ਆਉਂਦੇ ਨੇ ਕਿ ਬਾਬਾ ਜੀ ਇਹਨੂੰ ਕਹੋ ਕਿ ਇਹ ਕੰਮ ਕਰੇ। ਮੈਂ ਉਹਨਾਂ ਨੂੰ ਕਿਹਾ ਕਰਦਾ ਹਾਂ ਕਿ ਤੁਹਾਨੂੰ ਤਾਂ ਖੁਸ਼ ਹੋਣਾ ਚਾਹੀਦਾ ਹੈ ਕਿ ਬੱਚਾ ਨਾਮ ਜਪਣ ਲਗ ਗਿਆ ਹੈ। ਗੁਰੂ ਮਹਾਰਾਜ ਕਹਿੰਦੇ ਹਨ ਕਿ –

***'ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥ ਪੰਨਾ – 488'*** ਇਹ ਬੰਦਗੀ ਕਰੇਗਾ, ਨਾਮ ਜਪੇਗਾ, ਕੁਲਾਂ ਦਾ ਉਧਾਰ ਕਰੇਗਾ। ਨਾਮ ਜਪਣ ਵਾਲਾ ਆਪਣੀ ਇਕ ਸੌ ਇਕ ਕੁਲ ਦਾ ਉਧਾਰ ਕਰ ਦਿੰਦਾ ਹੈ – ਚੌਵੀ ਦਾਦਕਿਆਂ ਦੀਆਂ, ਵੀਹ ਨਾਨਕਿਆਂ ਦੀਆਂ, ਸੋਲ੍ਹਾਂ ਜਿਥੇ ਵਿਆਹਿਆ ਹੋਵੇ, ਬਾਰਾਂ ਜਿਥੇ ਭੈਣ ਵਿਆਹੀ ਹੁੰਦੀ ਹੈ, ਨੌਂ ਜਿਸ ਥਾਂ ਤੇ ਭੂਆ ਵਿਆਹੀ ਹੁੰਦੀ ਹੈ, ਅੱਠ ਜਿਥੇ ਮਾਸੀ ਵਿਆਹੀ ਹੁੰਦੀ ਹੈ। ਇਹ ਇਕ ਸੌ ਇਕ ਕੁਲ ਦਾ ਉਧਾਰ ਹੁੰਦਾ ਹੈ। ਤੁਹਾਨੂੰ ਤਾਂ ਖੁਸ਼ ਹੋਣ ਚਾਹੀਦਾ ਹੈ ਕਿ ਸਾਡੀ ਕੁਲ ਦੇ ਅੰਦਰ ਪ੍ਰਮੇਸ਼ਰ ਦਾ ਪਿਆਰਾ ਆ ਗਿਆ ਪਰ ਪ੍ਰਮੇਸ਼ਰ ਦੇ ਪਿਆਰਿਆਂ ਨੂੰ ਤਾਂ ਮੇਹਣੇ ਮਿਲਦੇ ਹਨ। ਜਦੋਂ ਕਬੀਰ ਸਾਹਿਬ ਨਾਮ ਜੱਪਣ ਲੱਗੇ ਤਾਂ ਉਸ ਵੇਲੇ ਮਾਤਾ ਨੇ ਸ਼ਕਾਇਤ

ਕੀਤੀ ਕਿ

***ਜਬ ਕੀ ਮਾਲਾ ਲਈ ਨਿਪੁਤੇ ਤਬ ਤੇ ਸੁਖ ਨਾ ਭਇਓ।।*** ***ਅੰਗ - 856***

ਜਦ ਤੋਂ ਨਿਪੁਤੇ ਰਾਮਾਨੰਦ ਨੇ ਸਾਡੇ ਪੁਤਰ ਨੂੰ ਮਾਲਾ ਦਿਤੀ ਹੈ, ਉਸ ਵੇਲੇ ਤੋਂ ਸਾਡਾ ਮੁੰਡਾ ਤਾਣਾ ਬੁਣਨਾ ਛੱਡ ਕੇ ਰਾਮ ਰਾਮ ਕਰਨ ਲੱਗ ਪਿਆ ਹੈ, ਹਰ ਵਕਤ ਰਾਮ ਰਾਮ ਕਰੀ ਜਾਂਦਾ ਹੈ, ਸਾਡੇ ਨਾਲ ਗੱਲ ਵੀ ਨਹੀਂ ਕਰਦਾ। ਅਸੀਂ ਬੁਲਾਉਂਦੇ ਹਾਂ ਸਾਡੇ ਨਾਲ ਬੋਲਦਾ ਨਹੀਂ, ਉਂਗਲੀ ਖੜ੍ਹੀ ਕਰ ਦਿੰਦਾ ਕਿ ਮੇਰਾ ਰਾਮ ਰਾਮ ਵਿਸਰ ਜਾਊ। ਕਬੀਰ ਸਾਹਿਬ ਦਾ ਫੁਰਮਾਨ ਹੈ ਕਿ -

***ਜਬ ਲਗੁ ਤਾਗਾ ਬਾਹਉ ਬੇਹੀ॥***
***ਤਬ ਲਗੁ ਬਿਸਰੈ ਰਾਮੁ ਸਨੇਹੀ॥*** ***ਅੰਗ - 524***

ਐਨੇ ਚਿਰ ਵਾਸਤੇ ਵੀ ਪ੍ਰਮੇਸ਼ਰ ਨੂੰ ਭੁਲਣਾ ਨਹੀਂ ਚਾਹੁੰਦਾ, ਜਿਨਾਂ ਚਿਰ ਮੈਂ ਸਾਹ ਨਾਲ ਸੂਟਾ ਮਾਰ ਕੇ ਨਾਲ ਦੇ ਵਿਚੋਂ ਧਾਗਾ ਕੱਢਦਾ ਹਾਂ, ਇਨੇ ਚਿਰ ਵਾਸਤੇ ਮੈਨੂੰ ਫਿਕਰ ਪੈ ਜਾਂਦਾ ਹੈ। ਘਰਦਿਆਂ ਨੇ ਤਾਂ ਉਲਟੇ ਰਸਤੇ ਪਾ ਦਿਤਾ, ਮੈਨੂੰ ਕਿਸੇ ਰਾਹ ਪਾਓ। ਚੰਗਾ ਤੂੰ ਇਸ਼ਨਾਨ ਕਰ ਆਇਆ ਹੈਂ ਬਾਲਮੀਕ, ਹੁਣ ਸਾਡੇ ਸਾਮ੍ਹਣੇ ਬੈਹ ਜਾ ਤੇ ਧਿਆਨ ਨਾਲ ਸੁਣ ਕਿ ਤੈਨੂੰ ਸਾਡੇ ਬਚਨਾਂ ਦੀ ਕਮਾਈ ਕਰਨੀ ਪਵੇਗੀ। ਤੇਰੇ ਅੰਦਰ ਮੈਲ ਲੱਗੀ ਹੋਈ ਹੈ ਤੇ ਅੰਤਸ਼ਕਰਣ ਮਲੀਨ ਹੋਇਆ ਪਿਆ ਹੈ ਤੇ ਪਾਪਾਂ ਨਾਲ ਭਰੀ ਪਈ ਹੈ।

***ਭਰੀਐ ਮਤਿ ਪਾਪਾ ਕੈ ਸੰਗਿ॥***
***ਓਹੁ ਧੋਪੈ ਨਾਵੈ ਕੈ ਰੰਗਿ॥*** ***ਅੰਗ - 4***

ਇਸ ਮੈਲ ਨੂੰ ਸਾਫ ਕਰਨ ਵਾਸਤੇ ਤੈਨੂੰ ਇਕ ਸਾਬਣ ਦਿੰਦੇ ਹਾਂ ਉਹਨੂੰ ਦਿਨ ਰਾਤ ਘਸਾਉਂਦਾ ਰਹੀਂ ਤੇ ਅਸੀਂ ਫੇਰ ਕਿਤੇ ਆਵਾਂਗੇ ਤੇ ਤੈਨੂੰ ਨਾਮ ਦੇ ਵਿਚ ਦਾਖਲ ਕਰਾਂਗੇ। ਕਹਿਣ ਲੱਗਾ ਮਹਾਰਾਜ ਕਿਰਪਾ ਕਰੋ, ਜਿਵੇਂ ਕਰਨੀ ਹੈ ਉਵੇਂ ਕਰੋ। ਤੈਨੂੰ ਅਸੀਂ ਕੁਝ ਗੱਲਾਂ ਸਮਝਾ ਰਹੇ ਹਾਂ; ਪਹਿਲੀ ਗੱਲ ਤੂੰ ਇਹ ਸਮਝ ਕਿ ਪ੍ਰਮੇਸ਼ਰ ਇਸ ਸੰਸਾਰ ਦੇ ਅੰਦਰ ਹਰ ਥਾਂ ਦੇ ਉਤੇ ਹੈ। ਇੰਨੀ ਗੱਲ ਸਮਝ ਲੈ, ਬਾਕੀ ਤੈਨੂੰ ਫੇਰ ਸਮਝਾਵਾਂਗੇ। ਲੈ ਹੁਣ ਰੀੜ੍ਹ ਦੀ ਹੱਡੀ ਸਿਧੀ ਕਰਕੇ ਚੰਗੀ ਤਰ੍ਹਾਂ ਚੌਂਕੜਾ ਮਾਰ ਕੇ ਸਾਡੇ ਸਾਮ੍ਹਣੇ ਬੈਹ ਜਾ ਤੇ ਜੋ ਕੁਝ ਅਸੀਂ ਬੋਲਾਂਗੇ, ਤੂੰ ਨਾਲ ਨਾਲ ਬੋਲਦਾ ਰਹੀਂ। ਜਦੋਂ ਸਾਹ ਤੇਰਾ ਬਾਹਰ ਨੂੰ ਆਵੇ ਤਾਂ ਤੂੰ 'ਮਮਾ' ਅੱਖਰ ਕਹੀਂ, 'ਮ' ਕਹੀਂ, ਤੇ ਜਦੋਂ ਸਾਹ ਅੰਦਰ ਨੂੰ ਜਾਵੇ 'ਰਾ' ਕਹੀਂ, ਉਲਟਾ ਮੰਤਰ 'ਮਰਾ' ਦਿਤਾ ਜੋ ਆਪੇ ਹੀ ਰਾਮ ਬਣ ਗਿਆ। ਮਹਾਤਮਾ ਚਲੇ ਗਏ, ਚੌਦਾਂ ਸਾਲਾਂ ਬਾਅਦ ਫੇਰ ਵਾਪਸ ਆਏ, ਉਥੇ ਆ ਕੇ ਪੁਛਿਆ ਕਿ ਇਥੇ ਇਕ ਬਾਲਮੀਕ ਨਾਮ ਦਾ ਬਟਵਾਰਾ ਹੁੰਦਾ ਸੀ। ਕਹਿਣ ਲੱਗੇ ਉਹ ਤਾਂ ਸਾਧ ਬਣ ਗਿਆ ਹੋਇਐ। ਕੋਈ ਸੰਤ ਆ ਕੇ ਉਸਨੂੰ ਐਸੀ ਜੁਗਤੀ ਦੱਸ ਕੇ ਗਏ ਸਨ। ਉਹ ਨਾ ਕਿਸੇ ਨਾਲ ਬੋਲਦਾ ਹੈ ਤੇ ਨਾ ਹੀ ਕਿਤੇ ਜਾਂਦਾ ਆਉਂਦਾ ਹੈ ਤੇ ਦਿਨ ਰਾਤ ਰਾਮ, ਰਾਮ, ਰਾਮ ਕਹੀਂ ਜਾਂਦਾ ਹੈ ਤੇ ਸਮਾਧੀ 'ਚੋਂ ਉਠਦਾ ਨਹੀਂ। ਹਫਤਾ-ਹਫਤਾ, ਦਸ-ਦਸ ਦਿਨ ਬੈਠਾ ਰਹਿੰਦਾ ਹੈ, ਪੱਤੇ ਤੇ ਕੰਦ ਮੂਲ ਖਾ ਕੇ ਗੁਜ਼ਾਰਾ ਕਰਦਾ ਹੈ। ਮਹਾਤਮਾ ਕਹਿਣ ਲੱਗੇ ਕਿਥੇ ਕੁ ਹੈ ਜਰਾ ਦਸ ਪਾਓ। ਮਹਾਤਮਾ ਉਥੇ ਪਹੁਚੇ ਤੇ ਬੁਲਾਇਆ। ਜਦ ਉਸ ਨੇ ਦੇਖਿਆ ਕਿ ਮਹਾਤਮਾ ਆ ਗਏ, ਚਰਨਾਂ ਤੇ ਢਹਿ ਪਿਆ। ਮਹਾਰਾਜ ਤੁਸੀਂ ਬੜੀ ਕਿਰਪਾ ਕਰ ਦਿਤੀ। ਕਹਿੰਦੇ, ਬਾਲਮੀਕ! ਕਿਥੇ ਕੁ ਪਹੁੰਚ ਗਿਆ ਕਹਿਣ ਲੱਗਾ ਮੇਰੇ ਅੰਦਰ ਹਰ ਵਕਤ ਰਸ ਆਉਂਦਾ ਹੈ, ਹਰ ਵਕਤ ਬਿਰਤੀ ਜੁੜੀ ਰਹਿੰਦੀ ਹੈ। ਜੇ ਇਕ ਸਕਿੰਟ ਵਾਸਤੇ ਵੀ ਇਹ ਰਾਮ, ਰਾਮ ਭੁਲਦਾ ਹੈ, ਜਿਹੜਾ ਤੁਸੀਂ ਮਰਾ ਮਰਾ ਦੱਸ ਕੇ ਗਏ ਸੀ ਇਹ ਰਾਮ ਰਾਮ ਬਣ ਗਿਆ, ਤਾਂ ਮੇਰੇ ਅੰਦਰ ਖੋਹ ਪੈਣੀ ਸ਼ੁਰੂ ਹੋ ਜਾਂਦੀ ਹੈ। ਕਹਿਣ ਲੱਗੇ ਬਹੁਤ ਠੀਕ, ਤੂੰ ਸਹੀ ਲਾਈਨ ਤੇ ਆ ਗਿਆ। ਕਹਿਣ ਲੱਗਿਆ ਮਹਾਰਾਜ ਹੁਣ ਨਹੀਂ ਵਿਸਰਦਾ -

***ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ॥*** ***ਅੰਗ - 21***

ਮੈਨੂੰ ਇੰਜ ਲਗਦਾ ਹੈ ਕਿ ਮੈਂ ਹੁਣ ਇਸ ਰਾਮ ਬਿਨਾ ਜੀਅ ਨਹੀਂ ਸਕਦਾ -

***ਆਖਾ ਜੀਵਾ ਵਿਸਰੈ ਮਰਿ ਜਾਉ॥*** ***ਅੰਗ - 9***

ਜਦੋਂ ਮੈਂ ਰਾਮ, ਰਾਮ ਕਰਦਾ ਹਾਂ ਤਾਂ ਮੈਨੂੰ ਲਗਦਾ ਹੈ ਕਿ ਮੈਂ ਜੀ ਰਿਹਾ ਹਾਂ ਤੇ ਜੇ ਨਾ ਕਰਾਂ ਤਾਂ ਮੈਨੂੰ ਲਗਦਾ ਹੈ ਜਿਵੇਂ ਮੇਰੀ ਮੌਤ ਹੋ ਗਈ ਹੁੰਦੀ ਹੈ। ਮੇਰੇ ਤੇ ਕਿਰਪਾ ਕਰੋ, ਹੁਣ ਮੈਨੂੰ ਇਸ ਤੋਂ ਅੱਗੇ ਕੁਝ ਹੋਰ ਦੱਸਣਾ ਹੈ? ਮਹਾਤਮਾ ਕਹਿੰਦੇ, ਹਾਂ, ਦੇਖ ਬਾਲਮੀਕ! ਤੂੰ ਹੁਣ ਨਾਮ ਦਾ ਅਧਿਕਾਰੀ ਹੋ ਗਿਆ, ਹੁਣ ਤੈਨੂੰ ਅਸੀਂ ਉਪਦੇਸ਼ ਦਿੰਦੇ ਹਾਂ। ਇਹ ਜਿਹੜੀ ਤੇਰੀ ਦੇਹ ਹੈ, ਇਹ ਪੰਜਾਂ ਤੱਤਾਂ ਦੀ ਬਣੀ ਹੋਈ ਹੈ। ਸਾਰੇ ਸਤਸੰਗੀ ਵੀ ਇਸ ਨੂੰ ਧਿਆਨ ਨਾਲ ਸਰਵਣ ਕਰੋ। ਇਹਦੇ ਵਿਚ ਪੰਜ ਗਿਆਨ ਇੰਦਰੇ ਹਨ, ਪੰਜ ਕਰਮ ਇੰਦਰੇ ਹਨ, ਪੰਜ ਪਰਾਣ ਹਨ, ਇਨ੍ਹਾਂ ਸਾਰਿਆਂ ਵਿਚੋਂ ਤੂੰ ਕੁਝ ਵੀ ਨਹੀਂ ਹੈਂ। ਆਹ ਜਿਹੜਾ ਸੰਕਲਪ, ਵਿਕਲਪ ਹੁੰਦੈ, ਇਹ ਵੀ ਤੂੰ ਨਹੀਂ ਹੈਂ, ਇਸ ਨੂੰ ਮਨ ਕਹਿੰਦੇ ਹਨ। ਇਹ

ਜਿਹੜੀ ਨਿਰਣਾ ਕਰਦੀ ਹੈ ਕਿ ਇਹ ਗੱਲ ਠੀਕ ਹੈ ਇਹ ਗਲਤ ਹੈ, ਇਸ ਨੂੰ ਬੁਧੀ ਕਹਿੰਦੇ ਨੇ, ਇਹ ਵੀ ਤੂੰ ਨਹੀਂ। ਜਿਹੜਾ ਚਿਤ ਹੈ, ਕਦੇ ਖੁਸ਼ੀ ਵਿਚ ਆਉਂਦਾ ਹੈ, ਕਦੀ ਗਮੀ ਵਿਚ ਆਉਂਦਾ ਹੈ। ਇਹ ਵੀ ਤੂੰ ਨਹੀਂ ਹੈਂ। ਜਿਹੜਾ ਇਸ ਸਾਰੇ ਕਾਰਖਾਨੇ ਨੂੰ ਚਲਾ ਰਿਹੈ, ਉਹ ਤੂੰ ਹੈਂ, ਇਸ ਨੂੰ ਆਤਮਾ ਕਹਿੰਦੇ ਹਨ। ਕੋਈ ਥਾਂ ਐਸਾ ਨਹੀਂ ਜਿਥੇ ਆਤਮਾ ਨਹੀਂ ਹੈ। ਸੋ ਤੂੰ ਹੁਣ ਆਪਣੇ ਆਪ ਨੂੰ ਆਤਮਾ ਸਮਝ। ਤੈਨੂੰ ਇਕ ਮਿਸਾਲ ਦੇ ਨਾਲ ਗਲ ਸਮਾਝਉਂਦੇ ਹਾਂ। ਦੇਖ ਜੋ ਬਦਾਮ ਹੁੰਦਾ ਹੈ ਇਸ ਦਾ ਬੀਜ ਬੀਜਿਆ ਜਾਂਦਾ ਹੈ ਤੇ ਫੇਰ ਬੂਟਾ ਬਣਦਾ ਹੈ, ਉਸ ਬਦਾਮ 'ਚੋਂ ਬਦਾਮ ਰੋਗਨ ਨਿਕਲਦੈ, ਇਹ ਜਿਹੜਾ ਬਦਾਮ ਰੋਗਨ ਹੈ, ਇਹ ਦਰਖਤ ਦੇ ਪੱਤਿਆਂ, ਜੜ੍ਹਾਂ ਤੇ ਟਹਿਣੀਆਂ ਵਿਚ ਵੀ ਹੁੰਦਾ ਹੈ। ਇਸ ਨੂੰ ਫੁਲ ਲਗਦੈ, ਉਹ ਸਾਰਾ ਫੁਲ ਵਿਚ ਆ ਜਾਂਦਾ ਹੈ। ਫੇਰ ਡੋਡੀ ਪੈਂਦੀ ਹੈ। ਉਸ ਦਾ ਬਦਾਮ ਬਣ ਜਾਂਦਾ ਹੈ। ਬਦਾਮ ਦੇ ਉਪਰ ਕਰੜਾ ਛਿਲਕ ਹੁੰਦਾ ਹੈ, ਉਹਦੇ 'ਚ ਵੀ ਹੁੰਦੈ। ਹੇਠਾਂ ਉਸ ਦੇ ਅੰਦਰ ਬਹੁਤ ਨਰਮ ਗਿਟਕ ਹੁੰਦੀ ਹੈ, ਉਸਦੇ ਵਿਚ ਵੀ ਹੁੰਦੈ। ਜਿਹੜਾ ਸਿਆਣਾ ਬੰਦਾ ਹੈ, ਉਹ ਰਗੜ ਕੇ ਕੂੰਡੇ ਸੋਟੇ ਨਾਲ, ਬਦਾਮ ਰੋਗਨ ਕੱਢ ਲੈਂਦਾ ਹੈ ਤੇ ਜੋ ਬਾਕੀ ਚੀਜ਼ ਹੈ ਉਹ ਸੁਟ ਦਿੰਦਾ ਹੈ। ਇਸ ਤਰ੍ਹਾਂ ਬਾਲਮੀਕ! **ਇਥੇ ਤਿੰਨ ਚੀਜ਼ਾਂ ਹਨ। ਇਕ ਰਾਮ, ਅੱਲਾ, ਵਾਹਿਗੁਰੂ, ਕੋਈ ਕਹਿ ਲੈ, ਇਹ ਇਕ ਸ਼ਕਤੀ ਪਰੀਪੂਰਨ ਹੈ ਜਿਹੜੀ ਸਤਿ, ਚਿਤ ਤੇ ਅਨੰਦ ਹੈ।** ਇਹ ਚੇਤਨ ਹੈ ਤੇ ਅਨੰਦ ਹੈ। ਇਹਦੇ ਵਿਚ ਦੋ ਚੀਜ਼ਾਂ ਫੋਕਟ ਹਨ, ਜਿਵੇਂ ਕਿ ਰੂਪ ਤੇ ਨਾਮ ਇਹ ਫੋਕਟ ਹਨ। ਜਿੰਨਾਂ ਕੁਝ ਨਜ਼ਰ ਆ ਰਿਹੈ ਇਹ ਰੂਪ ਹੈ ਤੇ ਜਿਨਾਂ ਕੁਝ ਸੁਣਦੈ ਇਹ ਨਾਮ ਹੈ। ਇਹਨਾਂ ਦੋਵਾਂ ਨੂੰ ਪਾਸੇ ਕਰਕੇ ਪਿਛੇ ਦੇਖ ਕੀ ਨਜ਼ਰ ਆਉਂਦਾ ਹੈ। ਇਸ ਨੂੰ ਆਤਮਾ ਕਹਿੰਦੇ ਹਨ ਜਿਹੜੀ ਸਾਰੇ ਬ੍ਰਹਿਮੰਡ ਨੂੰ ਚਲਾ ਰਹੀ ਹੈ। ਸੋ ਇਸ ਤਰ੍ਹਾਂ ਦੇ ਨਾਲ ਤੂੰ ਆਤਮਾ ਹੈਂ, ਉਹ ਸਾਖੀ ਚੇਤਨ ਹੈ। ਬਾਲਮੀਕ ਗੱਲ ਸੁਣੀ ਜਾ ਰਿਹਾ ਹੈ ਤੇ ਨਾਲ ਦੀ ਨਾਲ ਬਿਰਤੀ ਚੜ੍ਹਦੀ ਜਾ ਰਹੀ ਹੈ। ਅਖੀਰ ਅਨੁਭਵ ਵਿਚ ਚਲਿਆ ਗਿਆ। ਉਥੇ ਕੀ ਦੇਖਦਾ ਹੈ ਕਿ ਇਹ ਸਾਰੇ ਕੁਝ ਨੂੰ ਕੋਈ ਦੇਖ ਰਿਹਾ ਹੈ। ਕਹਿਣ ਲੱਗੇ ਜਿਹੜਾ ਦੇਖ ਰਿਹਾ ਹੈ, ਉਹ ਸਾਖੀ ਹੈ, ਉਹ ਤੂੰ ਹੈਂ ਤੇ ਤੂੰ ਇਸ ਦੇਹ ਤੋਂ ਨਿਆਰਾ ਹੈਂ, ਤਿੰਨਾਂ ਗੁਣਾਂ ਤੋਂ ਤੂੰ ਨਿਆਰਾ ਹੈ। ਤੇਰੇ ਵਿਚ ਕੋਈ ਦੁਖ ਨਹੀਂ, ਕੋਈ ਸੁਖ ਨਹੀਂ, ਕੋਈ ਵਿਛੋੜਾ ਨਹੀਂ, ਤੂੰ ਸਦਾ ਹੀ ਮਿਲਿਆ ਹੋਇਆ ਹੈਂ। ਇਹ ਤੇਰਾ ਸਰੂਪ ਹੈ, ਤੂੰ ਆਪਣੇ ਸਰੂਪ ਨੂੰ ਪਹਿਚਾਣ ਤੇ ਇਹ ਸਰੂਪ ਪ੍ਰਮੇਸ਼ਰ ਹੈ।

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥*** ***ਅੰਗ - 846***

ਸੋ ਐਨੀ ਗਲ ਕਹਿਣ ਦੀ ਦੇਰ ਸੀ, ਬਿਰਤੀ ਚੜ੍ਹ ਗਈ-

***ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥***
***ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*** ***ਅੰਗ - 846***

ਉਸ ਨੂੰ ਪੂਰਾ ਕਰ ਦਿਤਾ। ਕਹਿਣ ਲੱਗੇ ਇਹ ਤਾਂ ਤੈਨੂੰ ਦੱਸ ਦਿਤੀ ਤੇ ਹੁਣ ਤੂੰ ਇਸ ਦੀ ਰਾਖੀ ਕਰ, ਅੱਠ ਅੱਠ ਕੋਨਿਆਂ ਤੇ ਵਖਰੀ-ਵਖਰੀ ਵਾੜ ਹੁੰਦੀ ਹੈ। ਪਹਿਲੇ ਕੋਨੇ ਤੇ ਵਿਵੇਕ ਦੀ ਵਾੜ ਹੁੰਦੀ ਹੈ ਤੇ ਇਹ ਤੈਨੂੰ ਜੋ ਸਾਰੀ ਗੱਲ ਦੱਸੀ ਹੈ ਇਸ ਨੂੰ ਵਿਵੇਕ ਕਹਿੰਦੇ ਹਨ - ਆਤਮ ਤੋਂ ਅਨਾਤਮ ਦਾ ਫਰਕ ਜਾਨਣਾ। ਆਤਮਾ ਕੀ ਹੈ ਤੇ ਅਨਾਤਮਾ ਕੀ ਹੈ? ਝੂਠ ਕੀ ਹੈ ਤੇ ਸੱਚ ਕੀ ਹੈ? ਸੱਚ ਨੂੰ ਤੂੰ ਪਛਾਨਣਾ ਹੈ। ਸੱਚ ਸਭ ਦੇ ਅੰਦਰ ਵਸ ਰਿਹਾ ਹੈ। ਤੂੰ ਆਪ ਹੀ ਸੱਚ ਦਾ ਸਰੂਪ ਹੈ ਤੇ ਸੱਚ ਤੈਥੋਂ ਵਖਰਾ ਨਹੀਂ ਹੈ।

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
***ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥*** ***ਅੰਗ - 1375***

ਉਸ ਸਰੂਪ ਦੀ ਪਛਾਣ ਕਰਨ ਨੂੰ ਵਿਵੇਕ ਕਹਿੰਦੇ ਹਨ। ਦੂਜਾ ਕੋਨਾ ਵੈਰਾਗ ਦਾ ਹੁੰਦਾ ਹੈ। ਕਿਸੇ ਵੀ ਵਿਸ਼ੇ ਵਿਚ ਮਨ ਨਹੀਂ ਲਾਉਣਾ। ਸੰਸਾਰ ਤੋਂ ਲੈ ਕੇ ਬ੍ਰਹਮ ਲੋਕ ਦੇ ਸੁਖਾਂ ਤੱਕ, ਸਾਰਿਆਂ ਨੂੰ ਤੁਛ ਕਰਕੇ ਜਾਨਣਾ ਹੈ। ਬ੍ਰਹਮ ਸੁਖ ਦੇ ਵਿਚ ਬਿਰਤੀ ਲੈ ਕੇ ਜਾ। ਸਾਧਨ ਤਾਂ ਤੂੰ ਬਹੁਤ ਸਾਰੇ ਕਰ ਲਏ -ਸਮ ਕਰਨਾ ਤੇ ਦਮ ਕਰਨਾ। ਇੰਦਰਿਆਂ ਨੂੰ ਪਾਪਾਂ ਵਲੋਂ ਰੋਕਣਾ, ਮਨ ਨੂੰ ਫੁਰਨੇ ਉਠਾਉਣ ਤੋਂ ਰੋਕਣਾ। ਮਹਾਂਪੁਰਸ਼ਾਂ ਦੇ ਬਚਨਾਂ ਤੇ ਸੌ ਫੀ ਸਦੀ ਸ਼ਰਧਾ ਰੱਖਣੀ ਹੈ। ਸਮਾਧਾਨ ਕਰਨਾ, ਜਿਹੜੇ ਬਚਨ ਸਤਸੰਗ ਵਿਚ ਸੁਣੇ ਹਨ, ਘਰ ਜਾ ਕੇ ਉਹਦਾ ਨਿਧਿਆਸਣ ਕਰਨਾ ਕਿ ਮਹਾਂਪੁਰਸ਼ਾਂ ਨੇ ਆਹ ਗੱਲ ਕਹੀ ਸੀ ਤੇ ਇਸ ਤਰ੍ਹਾਂ ਦੇ ਬਚਨ ਕੀਤੇ ਹਨ। ਅਨਤਰੰਗ ਸਤਸੰਗ ਕਰਨਾ ਫੇਰ ਉਪਰਾਮ ਰਹਿਣਾ, ਵਰਤਣ ਬੈਰਾਗ, ਸੰਸਾਰ ਦੇ ਅੰਦਰ ਵੈਰਾਗੀ ਬਣ ਕੇ ਰਹਿਣਾ, ਮਹਿਮਾਨ ਜਾਣ ਕੇ ਰਹਿਣਾ, ਕਿਸੇ ਗੱਲ ਵਿਚ ਫਸਣਾ ਨਹੀਂ, ਅਭਿੱਜ ਰਹਿਣਾ। ਤਤਿਕਸ਼ਾ ਕਰਨੀ, ਸਾਧਨ ਕਰਨ ਵਾਸਤੇ ਦੁਖ ਸੁਖ ਸਹਿਣਾ, ਔਖ ਸਹਿਣੀ, ਚਲ ਕੇ ਸਤਸੰਗ ਵਿਚ ਜਾਣਾ। ਇਹਨਾਂ ਤੋਂ ਬਾਅਦ ਅਵਸਥਾ ਉਹ ਆਉਂਦੀ ਹੈ ਜਿਹੜੀ ਤੇਰੇ ਵਿਚ ਆ ਗਈ। ਇਸ ਅਵਸਥਾ ਨੂੰ ਸੁਨਣ ਦੀ ਅਵਸਥਾ ਕਹਿੰਦੇ ਹਨ। ਹੁਣ ਤੂੰ ਸਾਡੇ ਪਾਸੋਂ ਉਪਦੇਸ਼ ਸੁਣ ਲਿਆ, ਇਸ ਨੂੰ ਗੁਰੂ ਦਾ ਉਪਦੇਸ਼ ਕਹਿੰਦੇ ਹਨ, ਇਸ ਨੂੰ ਭੁਲਣਾ ਨਹੀਂ, ਇਸ ਨੂੰ ਹਿਰਦੇ ਵਿਚ ਸਾਂਭ ਕੇ ਰੱਖੀਂ -

*ਗੁਰ ਕਾ ਬਚਨੁ ਬਸੈ ਜੀਅ ਨਾਲੇ॥*
*ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥* *ਅੰਗ - 679*

ਇਸ ਨੂੰ ਅੱਗ ਨਹੀਂ ਜਾਲ ਸਕਦੀ, ਚੋਰ ਉਚੱਕਾ ਲੁਟ ਨਹੀਂ ਸਕਦਾ ਅਤੇ ਨਾ ਹੀ ਪਾਣੀ ਵਿਚ ਡੁਬ ਸਕਦੈ, ਹੁਣ ਇਹ ਜਿਹੜਾ ਤੈਨੂੰ ਬਚਨ ਦੱਸਿਐ, ਇਸ ਬਚਨ ਦੀ ਕਮਾਈ ਕਰ। ਆਪਣੇ ਆਪ ਨੂੰ ਆਤਮ ਸਰੂਪ ਸਮਝ ਕੇ ਇਹਦੀ ਸਥਿਤੀ ਦੇ ਵਿਚ ਮਨ ਲਾ ਅਤੇ ਹੁਣ ਇਸਦਾ ਅਭਿਆਸ ਕਰ। ਇਹ ਅਭਿਆਸ ਕਰਨ ਨਾਲ ਕੀ ਹੋਇਆ, ਸਚ ਦ੍ਰਿੜ ਹੋ ਗਿਆ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਸੱਚ ਦ੍ਰਿੜ ਕਰਵਾ ਦਿਤਾ -

*ਸਚੁ ਦ੍ਰਿੜਾਇ ਉਧਾਰਿਅਨੁ ਟਪਿ ਨਿਕਥਾ ਉਪਰ ਵਾੜਾ।*
*ਗੁਰਮੁਖਿ ਲੰਘੇ ਪਾਪ ਪਹਾੜਾ॥* *ਭਾਈ ਗੁਰਦਾਸ ਜੀ, ਵਾਰ 10/19*

ਪਾਪਾਂ ਦੀਆਂ ਜਿੰਨੀਆਂ ਵੀ ਵਾੜਾਂ ਸਨ, ਉਨ੍ਹਾਂ ਸਾਰੀਆਂ ਤੋਂ ਉਪਰ ਲੰਘ ਗਿਆ, ਲੋਕ ਲਾਜ ਲੰਘ ਗਿਆ, ਕੁਲ ਲਾਜ ਲੰਘ ਗਿਆ, ਸਾਰੀਆਂ ਲਾਜਾਂ ਲੰਘ ਗਿਆ ਜਿੰਨੀਆਂ ਵੀ ਹੁੰਦੀਆਂ ਨੇ। ਪੰਜ ਕਿਸਮ ਦੇ ਭਰਮ ਹਨ, ਉਹ ਸਾਰੇ ਭਰਮ ਤੋੜ ਦਿਤੇ, ਅਖੀਰ -

*ਗੁਰਮੁਖਿ ਲੰਘੇ ਪਾਪ ਪਹਾੜਾ॥* *ਭਾਈ ਗੁਰਦਾਸ ਜੀ, ਵਾਰ 10/19*

ਗੁਰਮੁਖ ਦੇ ਰਾਹੀਂ ਉਪਦੇਸ਼ ਲੈ ਕੇ, ਪਾਪਾਂ ਦੇ ਪਹਾੜ ਲੰਘ ਗਿਆ। ਬਾਲਮੀਕ ਐਸਾ ਮਹਾਤਮਾ ਬਣ ਗਿਆ ਜਿਸ ਨੂੰ ਅੱਜ ਸਾਰੇ ਹੀ ਪੂਜਦੇ ਹਨ।

*ਬਾਲਮੀਕੈ ਹੋਆ ਸਾਧਸੰਗੁ॥* *ਅੰਗ - 1192*

ਬਾਲਮੀਕ ਨੂੰ ਸਾਧੂਆਂ ਦਾ ਸੰਗ ਹੋਇਆ ਤੇ ਤਰ ਗਿਆ ਅਤੇ

*ਧ੍ਰੂ ਕਉ ਮਿਲਿਆ ਹਰਿ ਨਿਸੰਗ॥* *ਅੰਗ - 1192*

ਸੋ ਉਸ ਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਹੋ ਗਈ ਅਤੇ ਉਸ ਨੇ ਸੋ ਦਸ ਹਜ਼ਾਰ ਸਾਲ ਪਹਿਲਾਂ 'ਰਮਾਇਣ' ਲਿਖ ਦਿਤੀ ਸੀ।

*ਧਾਰਨਾ - ਜਪ ਕੇ ਨਾਮ ਹਰੀ ਦਾ ਬਾਲਮੀਕ ਨੇ,*
*ਪਾਪਾਂ ਦਾ ਪਹਾੜ ਲੰਘਿਆ - 2*
*ਮੇਰੇ ਪਿਆਰੇ, ਪਾਪਾਂ ਦਾ ਪਹਾੜ ਲੰਘਿਆ-2.*
*ਜਪ ਕੇ ਨਾਮ ਹਰੀ ਦਾ ਬਾਲਮੀਕ ਨੇ,.।*

ਗੁਰਮੁਖ ਨੂੰ ਮਿਲ ਕੇ, ਸੰਤਾਂ ਨੂੰ ਮਿਲਕੇ ਬਾਲਮੀਕ ਪਾਪਾਂ ਦੇ ਪਹਾੜ ਲੰਘ ਗਿਆ।

*ਧਾਰਨਾ - ਸੁਣਿਓ ਮੇਰੇ ਮੀਤਾ*
*ਮਹਿਮਾ ਸਾਧੂਆਂ ਦੇ ਸੰਗ ਦੀ -2, 2.*

*ਬਾਲਮੀਕੈ ਹੋਆ ਸਾਧਸੰਗੁ॥* *ਅੰਗ - 1192*

*ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥*
*ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥*
*ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥* *ਅੰਗ - 809*

ਕਰੋੜਾਂ ਪਾਪਾਂ ਦਾ ਨਾਸ਼ ਹੋ ਗਿਆ, ਚਿਤ ਨਿਰਮਲ ਹੋ ਗਿਆ ਤੇ ਮਹਾਂ ਪਵਿੱਤਰ ਆਤਮਾ ਬਣ ਗਈ ਤੇ ਅੱਜ ਤਕ ਲੋਕੀ ਯਾਦ ਕਰਦੇ ਹਨ। ਇਸ ਵਾਸਤੇ ਅਰਦਾਸ ਕਰਨੀ ਚਾਹੀਦੀ ਹੈ -

*ਹੋਹੁ ਕਿਰਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ॥*
*ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ॥* *ਅੰਗ - 961*

ਸੁਸਾਇਟੀ ਉਹਨਾਂ ਨਾਲ ਬਣਾ ਲੈ, ਜਿਨ੍ਹਾਂ ਨਾਲ ਮਿਲ ਕੇ ਵਾਹਿਗੁਰੂ-ਵਾਹਿਗੁਰੂ, ਅੱਲਾ-ਅੱਲਾ, ਰਾਮ-ਰਾਮ ਚਿੱਤ ਆਵੇ -

*ਤਿਨ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ॥* *ਅੰਗ - 520*

ਜਿਹੜੇ ਆਪਣੇ ਵਾਸਤੇ ਜੀਉਂਦੇ ਹਨ, ਉਨ੍ਹਾਂ ਦਾ ਸੰਗ ਨਾ ਕਰੋ। ਸੋ ਇਸ ਤਰ੍ਹਾਂ ਨਾਮ ਦੀ ਮਹਿਮਾ ਆਪ ਨੇ ਸਰਵਣ ਕੀਤੀ ਹੈ। ਸਾਧੂਆਂ ਦੀ ਸੰਗਤ ਦੀ ਮਹਿਮਾ ਸਰਵਣ ਕੀਤੀ ਹੈ। ਸੋ ਇਹ ਕਈ ਦਿਨਾਂ, ਇਕੋ ਸਵਾਲ ਚਲਦਾ

ਹੈ ਕਿ ਕੀ ਇਹ ਮੁਮਕਿਨ ਹੈ ਕਿ ਵਾਹਿਗੁਰੂ ਮਿਲ ਸਕਦਾ ਹੈ? ਇਹਦੇ ਵਿਚ ਬਹੁਤ ਸਾਰੀਆਂ ਰਹਿਤਾਂ ਨੇ, ਹੌਲੀ ਹੌਲੀ ਵਿਚਾਰਾਂਗੇ। ਅਜੇ ਆਪਾਂ ਦੋ ਰਹਿਤਾਂ ਵੀਚਾਰੀਆਂ ਹਨ, ਪਹਿਲੀ ਇਹ ਕਿ ਮਨ ਵਿਚ ਪ੍ਰਤੀਤ ਪੈਦਾ ਕਰੋ, ਦੂਸਰੀ ਨਾਮ ਦੀ ਮਹਿਮਾ ਤੇ ਵਿਸ਼ਵਾਸ ਲਿਆਓ ਕਿ ਨਾਮ ਕਿਹੋ ਜਿਹੀ ਚੀਜ਼ ਹੈ। ਹੌਲੀ-ਹੌਲੀ ਜਿਉਂ ਜਿਉਂ ਸਮਾਂ ਆਵੇਗਾ ਤਿਉਂ ਤਿਉਂ ਅਗਲੀਆਂ ਰਹਿਤਾਂ ਵੀਚਾਰਾਂਗੇ ਤੇ ਇਹ ਕੋਈ ਵੀਹ-ਤੀਹ ਰਹਿਤਾਂ ਹੋਇਆ ਕਰਦੀਆਂ ਹਨ ਨਾਮ ਦੀਆਂ -

***ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥*** ***ਅੰਗ - 491***

ਰਾਮ-ਰਾਮ, ਵਾਹਿਗੁਰੁ-ਵਾਹਿਗੁਰੁ, ਅੱਲਾ-ਅੱਲਾ ਸਭ ਕਰਦੇ ਨੇ, ਲੇਕਿਨ ਮਨ ਵਿਚ ਨਹੀਂ ਵਸਦਾ ਕਿਉਂਕਿ ਅੰਦਰਲੀਆਂ ਰਹਿਤਾਂ ਨਹੀਂ ਰੱਖਦਾ, ਬਾਹਰੋਂ ਤਾਂ ਰੱਖੀ ਫਿਰਦੈ। ਪਰ ਬਾਹਰਲੀਆਂ ਰਹਿਤਾਂ ਦਾ ਨਾਮ ਨਾਲ ਸੰਬੰਧ ਨਹੀਂ ਹੁੰਦਾ। ਨਾਮ ਨਾਲ ਸੰਬੰਧ ਅੰਦਰਲੀਆਂ ਰਹਿਤਾਂ ਦਾ ਹੁੰਦਾ ਹੈ। ਜੇ ਈਰਖਾ ਕਰਦਾ ਹੋਵੇ ਤਾਂ ਉਸ ਦੇ ਮਨ ਨੂੰ ਸਿਉਂਕ ਲੱਗੀ ਹੋਈ ਹੈ। ਬਾਹਰਲੀ ਰਹਿਤ ਤਾਂ ਈਰਖਾ ਨੂੰ ਨਹੀਂ ਲਾਹ ਸਕਦੀ। ਪ੍ਰੇਮੀਆਂ! ਬਾਹਰ ਤਾਂ ਰਹਿਤ ਰੱਖ ਲਈ, ਠੀਕ ਹੈ, ਗੁਰੂ ਦੀਆਂ ਨੀਸ਼ਾਨੀਆਂ ਹਨ ਲੇਕਿਨ ਅਸਲੀ ਰਹਿਤ ਅੰਦਰਲੀ ਹੋਇਆ ਕਰਦੀ ਹੈ -

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥*** ***ਅੰਗ - 274***

***ਕਰਨ ਨ ਸੁਨੈ ਕਾਹੂ ਕੀ ਨਿੰਦਾ॥*** ***ਅੰਗ - 274***

ਇਹ ਰਹਿਤਾਂ ਹੁੰਦੀਆਂ ਹਨ। ਨਿੰਦਿਆਂ ਕਰਨ ਨਾਲ ਕੀ ਹੁੰਦੈ?

***ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥***
***ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥*** ***ਅੰਗ - 755***

ਜਨੇਊ ਵੀ ਪਾਇਆ ਹੋਇਐ, ਤਿਲਕ ਵੀ ਲਾਇਆ ਹੋਇਐ, ਕਿਰਪਾਨ ਪਾਈ ਹੋਈ ਹੈ, ਦਸਤਾਰ ਵੀ ਸੁਹਣੀ ਸਜਾਈ ਹੋਈ ਹੈ ਤੇ ਬਾਹਰਲੀ ਸਾਰੀ ਰਹਿਤ ਰੱਖੀ ਹੋਈ ਹੈ ਪਰ ਨਿੰਦਿਆਂ ਕਰਦੈ। ਪ੍ਰੇਮੀਆ! ਐਵੇਂ ਕਾਹਨੂੰ ਬੰਧਨ ਵਿਚ ਪਿਆ ਹੋਇਐਂ, ਇਹਦੇ ਨਾਲੋਂ ਤਾਂ ਇਸੇ ਤਰ੍ਹਾਂ ਠੀਕ ਸੀ; ਕਿਉਂ ਸੁਤਾ ਪਿਆ ਧਰਮ ਨੂੰ ਧਾਰਨ ਕਰਦੈਂ, ਆਪਣੀ ਅਜਾਦੀ ਵੀ ਗੁਆਉਂਦਾ ਹੈਂ, ਬੰਦਸ਼ 'ਚ ਪੈਂਦਾ ਹੈਂ। ਤਰੱਕੀ ਤੂੰ ਕੋਈ ਕਰਨੀ ਨਹੀਂ ਹੈ।

***ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰ॥*** ***ਅੰਗ - 465***

ਆਤਮ ਸ਼ਾਖਸ਼ਾਤ ਕਰਨ ਵਾਸਤੇ, ਪ੍ਰਮਜੋਤ ਦੇ ਦੀਦਾਰ ਕਰਨ ਵਾਸਤੇ ਜਿਸ ਨੇ ਜੀਵਨ ਬੰਦਸ਼ 'ਚ ਪਾਇਐ ਤੇ ਸ੍ਵੈ- ਸੰਜਮ ਵਿਚ ਆਇਐ, ਉਸ ਨੂੰ ਅੱਗੇ ਵੀ ਤਰੱਕੀ ਕਰਨੀ ਚਾਹੀਦੀ ਹੈ। ਅੰਦਰਲੀਆਂ ਰਹਿਤਾਂ ਧਾਰਨ ਕਰੋ, ਫੇਰ ਨਾਮ ਚਲੇਗਾ, ਨਹੀਂ ਤਾਂ ਨਾਮ ਨਹੀਂ ਚਲ ਸਕੇਗਾ, ਅਧੂਰਾ ਹੀ ਰਹਿ ਜਾਇਆ ਕਰਦੈ। ਇਸੇ ਕਰਕੇ ਮਾਯੂਸੀ ਹੋ ਜਾਂਦੀ ਹੈ ਕਿ ਬਾਣੀ ਬਥੇਰੀ ਪੜ੍ਹਦਾਂ ਹਾਂ, ਤੜਕੇ ਵੀ ਉਠਦੇ ਹਾਂ, ਪਰ ਸਾਨੂੰ ਤਾਂ ਕੁਛ ਲੱਭਦਾ ਨਹੀਂ ਹੈ। ਜੇ ਕੋਈ ਕਹਿੰਦਾ ਹੈ ਕਿ ਜੇ ਇਥੇ ਨਹੀਂ ਲੱਭਦਾ ਤਾਂ ਤੂੰ ਬਿਆਸਾ ਚਲ, ਉਥੇ ਲਭ ਜਾਊ। ਉਥੇ ਨੂੰ ਤੁਰ ਪੈਂਦੈ। ਉਥੇ ਜਾ ਕੇ ਵੀ ਮਹਾਂਪੁਰਸ਼ਾਂ ਦੇ ਬਚਨ ਨਹੀਂ ਕਮਾਉਂਦਾ। ਸਾਂਈ ਬਾਬਾ ਕੋਲ ਚਲਿਆ ਜਾਊ ਪਰ ਉਪਦੇਸ਼ ਫੇਰ ਵੀ ਨਹੀਂ ਕਮਾਉਂਦਾ। ਇਹ ਤਾਂ ਜਿੰਨੀ ਦੇਰ ਤੱਕ ਅੰਦਰੋਂ ਤਾਰਾਂ ਨੂੰ ਸੈਟ ਨਹੀਂ ਕਰਦਾ, ਜਿਵੇਂ ਜੇ ਇਕ ਤਾਰ ਨਿਕਲ ਜਾਵੇ ਤਾਂ ਇਹ ਲਾਊਡਸਪੀਕਰ ਬੋਲਦਾ ਨਹੀਂ, ਜਦੋਂ ਸਾਰੀਆਂ ਤਾਰਾਂ ਠੀਕ ਜਗ੍ਹਾਂ ਤੇ ਲੱਗਣਗੀਆਂ, ਫੇਰ ਬੋਲ ਸਕੇਗਾ। ਇਸੇ ਤਰ੍ਹਾਂ ਜੀਵਨ ਦੀਆਂ ਤਾਰਾਂ ਨੂੰ ਸੈਟ ਕਰਨਾ ਪਵੇਗਾ, ਫੇਰ ਕਿਤੇ ਜਾ ਕੇ ਨਾਮ ਦੀ ਗੱਲ ਸਮਝ ਪਵੇਗੀ ਤੇ ਫੇਰ ਹੀ ਨਾਮ ਦੀ ਕਮਾਈ ਹੋ ਸਕੇਗੀ ਅਤੇ ਤਾਂ ਹੀ ਪਰਮ ਪਦਵੀ ਪ੍ਰਾਪਤ ਹੋਵੇਗੀ।

ਸੋ ਇਹ ਇਕ ਸਾਖੀ ਚਲ ਰਹੀ ਹੈ - ਇਕ ਮਹੀਨੇ ਤੋਂ, ਉਹ ਇਹ ਹੈ ਕਿ ਇਕ ਚੰਦਾ ਸਿੰਘ ਨਾਮ ਦਾ ਪ੍ਰੇਮੀ ਬਾਬਾ ਸਾਹਿਬ ਸਿੰਘ ਜੀ ਪਾਸ ਆਇਆ। ਉਸ ਨੇ ਬਾਬਾ ਜੀ ਨੂੰ ਸਵਾਲ ਕਰ ਦਿਤਾ ਕਿ ਮੈਂ ਰੱਬ ਨੂੰ ਮਿਲਣੈ। ਬਾਬਾ ਜੀ ਕਹਿੰਦੇ ਜੇ ਰੱਬ ਨੂੰ ਮਿਲਣੈ ਤਾਂ ਧਿਆਨ ਨਾਲ ਸਾਡੇ ਬਚਨ ਸੁਣ। ਸੋ ਇਹ ਬਚਨ ਚਲ ਰਹੇ ਨੇ, ਇਨ੍ਹਾਂ ਨੂੰ ਤੁਸੀਂ ਵੀ ਸਾਰੇ ਧਿਆਨ ਨਾਲ ਮਨ ਵਿਚ ਵਸਾਓ, ਘਰ ਜਾ ਕੇ ਅਨਤਰੰਗ ਸਤਸੰਗ ਕਰੋ, ਨਿਧਿਆਸਣ ਕਰੋ ਅਤੇ ਇਹਨਾਂ ਰਹਿਤਾਂ ਤੇ ਪਹਿਰਾ ਦਿਓ ਤਾਂ ਕਿ ਸਾਡਾ ਵੀ ਸੰਸਾਰ ਤੇ ਆਉਣਾ ਸਫਲ ਹੋ ਜਾਵੇ।

-ਅਨੰਦ ਸਾਹਿਬ-

-ਗੁਰੂ ਸਤੋਤਰ-



# ਮਨ ਬੈਰਾਗੀ ਹੋਇ ਅਤੀਤਾ

ਸ਼ਾਨ ..................................।

ਸਤਿਨਾਮ ਸ੍ਰੀ ਵਾਹਿਗੁਰੂ,
ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ॥

ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ਅੰਗ - 256

ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥
ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ ਅੰਗ - 289

ਤੂੰ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ॥
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥ ਅੰਗ - 1094
ਧਾਰਨਾ - ਪ੍ਰੀਤਮ ਮੇਰਾ ਪਿਆਰਾ,
ਕੋਈ ਆਣ ਕੇ ਮਿਲਾਵੇ -2, 2.
ਆਣ ਕੇ ਮਿਲਾਵੇ ਕੋਈ ਆਣ ਕੇ ਮਿਲਾਵੇ -2, 2.
ਪ੍ਰੀਤਮ ਮੇਰਾ ਪਿਆਰਾ, ................. -2.

ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ
ਹਉ ਤਿਸੁ ਪਹਿ ਆਪੁ ਵੇਚਾਈ॥
ਦਰਸਨੁ ਹਰਿ ਦੇਖਣ ਕੈ ਤਾਈ॥
ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ
ਹਰਿ ਹਰਿ ਨਾਮੁ ਧਿਆਈ॥
ਜੇ ਸੁਖੁ ਦੇਹਿ ਤ ਤੁਝਹਿ ਅਰਾਧੀ
ਦੁਖਿ ਭੀ ਤੁਝੈ ਧਿਆਈ॥
ਜੇ ਭੁਖ ਦੇਹਿ ਤ ਇਤ ਹੀ ਰਾਜਾ
ਦੁਖ ਵਿਚਿ ਸੂਖ ਮਨਾਈ॥
ਤਨੁ ਮਨੁ ਕਾਟਿ ਕਾਟਿ ਸਭੁ ਅਰਪੀ
ਵਿਚਿ ਅਗਨੀ ਆਪੁ ਜਲਾਈ॥
ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥
ਨਾਨਕੁ ਗਰੀਬੁ ਢਹਿ ਪਇਆ ਦੁਆਰੈ
ਹਰਿ ਮੇਲਿ ਲੈਹੁ ਵਡਿਆਈ॥ ਅੰਗ - 757

ਧਾਰਨਾ - ਪ੍ਰੀਤਮ ਮੇਰਾ ਪਿਆਰਾ
ਕੋਈ ਆਣ ਕੇ ਮਿਲਾਵੇ -2, 2.
ਆਣ ਕੇ ਮਿਲਾਵੇ ਕੋਈ ਆਣ ਕੇ ਮਿਲਾਵੇ -2, 2.
ਪ੍ਰੀਤਮ ਮੇਰਾ ਪਿਆਰਾ, ................. -2.

ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ॥
ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰੁ ਮਿਲਿ ਹਰਿ ਮਨੁ ਮੰਨੇ॥
ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ॥ ਅੰਗ - 449
ਧਾਰਨਾ - ਮਨ ਬੈਰਾਗ ਭਇਆ
ਦਰਸ਼ਨ ਦੇਖਣੇ ਕਾ ਚਾਓ -2, 2.

*ਦੇਖਣੇ ਕਾ ਚਾਓ, ਦਰਸ਼ਨ ਦੇਖਣੇ ਕਾ ਚਾਓ -2, 2*
*ਮਨ ਬੈਰਾਗ ਭਇਆ,.................. -2.*

*ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ॥*
*ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ॥*
*ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥*
*ਧੰਨੁ ਸੁ ਤੇਰਾ ਥਾਨੁ॥* **ਅੰਗ - 50**

ਸਾਧ ਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਕਾਫੀ ਸਮੇਂ ਤੋਂ ਆਪ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਸੁਸ਼ੋਭਤ ਹੋ। ਕਾਫੀ ਦਿਨਾਂ ਤੋਂ ਬਾਅਦ ਅੱਜ 25 ਨਵੰਬਰ 1984 ਨੂੰ ਆਪਾਂ ਫੇਰ ਗੁਰੂ ਮਹਾਰਾਜ ਦੀ ਹਜ਼ੂਰੀ ਦੇ ਅੰਦਰ ਇਕੱਤਰ ਹੋਏ ਹਾਂ। ਐਨੇ ਸਮੇਂ ਦੇ ਅੰਦਰ ਬੜਾ ਕੁਛ ਲੰਘ ਗਿਆ ਲੇਕਿਨ ਆਦਮੀ ਦਾ ਮਨ ਐਨਾ ਅਮੋੜ ਹੈ ਕਿ ਨਾ ਕੋਈ ਸਿਖਿਆ ਲੈਂਦਾ ਹੈ ਤੇ ਨਾ ਹੀ ਇਹ ਸੋਚਦਾ ਹੈ ਕਿ ਮੈਂ ਕਿਸ ਵਾਸਤੇ ਸੰਸਾਰ ਤੇ ਆਇਆ ਹਾਂ। ਸਮਾਂ ਬਹੁਤ ਥੋੜ੍ਹਾ ਹੈ। ਪਿਛਲੀ ਕੈਸਟ ਸੁਣਦੇ ਸੀ, ਉਸ ਕੈਸਟ ਦੇ ਅੰਦਰ ਆਪ ਨੇ ਬੜੀ ਵਿਆਖਿਆ ਦੇ ਨਾਲ ਸਰਵਣ ਕੀਤਾ ਹੈ ਕਿ ਇਹ ਸੰਸਾਰ ਰਹਿਣ ਵਾਲੀ ਥਾਂ ਨਹੀਂ ਹੈ। ਰਹਿਣਾ ਤੇ ਵਸਣਾ ਕਿਸੇ ਹੋਰ ਥਾਂ ਤੇ ਹੈ, ਇਥੇ ਕੇਵਲ ਥੋੜ੍ਹੀ ਦੇਰ ਵਾਸਤੇ ਆਦਮੀ ਆਇਆ ਹੈ ਤਾਂ ਕਿ ਇਹ ਦੁਖਾਂ ਦਾ ਨਾਸ਼ ਕਰ ਸਕੇ ਕਿਉਂਕਿ ਤਿੰਨ ਦੁਖ ਤੇ ਪੰਜ ਕਲੇਸ਼ ਇਸ ਆਦਮੀ ਦੇ ਪਿਛੇ ਪਏ ਹੋਏ ਹਨ। ਜਦੋਂ ਤੱਕ ਪੰਜਾਂ ਕਲੇਸ਼ਾਂ ਤੇ ਤਿੰਨਾਂ ਤਾਪਾਂ ਦਾ ਨਾਸ਼ ਨਹੀਂ ਹੁੰਦਾ, ਉਤਨੀ ਦੇਰ ਤੱਕ ਆਦਮੀ ਦੇ ਮਨ ਨੂੰ ਸ਼ਾਂਤੀ ਨਹੀਂ ਆਇਆ ਕਰਦੀ ਤੇ ਇਹ ਦੁਖੀ ਹੀ ਰਿਹਾ ਕਰਦਾ ਹੈ। ਸੰਸਾਰ ਦੇ ਸਿਆਣਿਆਂ ਨੇ ਦੁਨੀਆਂ ਨੂੰ ਇਹ ਕਹਿ ਦਿਤਾ ਕਿ ਭਾਈ ਇਹ ਤਾਂ ਦੁਖਾਂ ਦਾ ਘਰ ਹੈ। ਪਰ ਗੁਰੂ ਮਹਾਰਾਜ ਜੀ ਨੇ ਇਹ ਨਹੀਂ ਕਿਹਾ। ਉਨ੍ਹਾਂ ਨੇ ਫੁਰਮਾਇਆ ਹੈ ਕਿ ਭਾਈ! ਜੇਕਰ ਵਿਚਾਰ ਨਹੀਂ ਤਾਂ ਇਸ ਸੰਸਾਰ ਦੇ ਅੰਦਰ ਕੋਈ ਸੁਖੀ ਨਹੀਂ ਹੈ -

*ਨਾਨਕ ਦੁਖੀਆ ਸਭੁ ਸੰਸਾਰ॥* **ਅੰਗ - 954**

ਸਾਰਾ ਸੰਸਾਰ - ਕੀ ਛੋਟੇ ਕੀ ਵੱਡੇ ਸਭ ਨੂੰ ਕਿਸੇ ਨਾ ਕਿਸੇ ਕਿਸਮ ਦਾ ਦੁਖ ਜ਼ਰੂਰ ਹੈ। ਕੋਈ ਮਾਨਸਿਕ ਤੌਰ ਤੇ ਦੁਖੀ ਹੈ, ਕੋਈ ਰਾਜਸੀ ਤੌਰ ਤੇ ਦੁਖੀ ਹੈ, ਕੋਈ ਆਰਥਿਕ ਤੌਰ ਤੇ ਦੁਖੀ ਹੈ, ਕੋਈ ਸਰੀਰਿਕ ਤੌਰ ਤੇ ਦੁਖੀ ਹੈ ਅਤੇ ਕੋਈ ਭਾਈਚਾਰਕ ਤੌਰ ਤੇ ਦੁਖੀ ਹੈ। ਆਦਮੀ ਨੂੰ ਅਨੇਕਾਂ ਕਿਸਮਾਂ ਦੇ ਦੁਖ ਲੱਗੇ ਹੋਏ ਹਨ ਅਤੇ ਜਦ ਤਕ ਇਨ੍ਹਾਂ ਦੁਖਾਂ ਦਾ ਇਲਾਜ ਨਾ ਕੀਤਾ ਜਾਵੇ, ਓਨੀਂ ਦੇਰ ਤਕ ਸੁਖ ਦੀ ਪ੍ਰਾਪਤੀ ਨਹੀਂ ਹੋਇਆ ਕਰਦੀ। ਸਾਰਾ ਸੰਸਾਰ ਦੁਖਾਂ ਦੇ ਵਿਚ ਪਿਆ ਹੋਇਆ ਕੁਰਲਾ ਰਿਹਾ ਹੈ, ਵਿਰਲਾਪ ਕਰ ਰਿਹਾ ਹੈ ਲੇਕਿਨ ਭੁਲਿਆ ਹੋਇਆ ਹੈ, ਗਲਤ ਗੱਲਾਂ ਦੇ ਵਿਚ ਪਿਆ ਹੋਇਆ ਹੈ। ਭਾਵੇਂ ਜਿੰਨੀ ਮਰਜ਼ੀ ਦੌਲਤ ਆ ਜਾਵੇ ਪਰ ਕਿਸੇ ਦਾ ਵੀ ਮਨ ਸ਼ਾਂਤ ਨਹੀਂ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਹੋਰ ਦੀ ਤਾਂ ਗੱਲ ਛੱਡੋ, ਸਵਰਗ ਦਾ ਰਾਜਾ ਜਿਸ ਨੂੰ ਇੰਦਰ ਪਦ ਦੀ ਪ੍ਰਾਪਤੀ ਹੈ ਉਹ ਵੀ ਸੁਖੀ ਨਹੀਂ। ਸੁਖ ਵਾਸਤੇ ਇਕੋ ਹੀ ਸਾਧਨ ਹੈ ਕਿ ਜੀਵ ਨੂੰ ਵਾਹਿਗੁਰੂ ਦਾ ਮਿਲਾਪ ਹੋ ਜਾਵੇ, ਫੇਰ ਇਸ ਦੇ ਤਮਾਮ ਦੁਖਾਂ ਦਾ ਖਾਤਮਾ ਹੋ ਜਾਇਆ ਕਰਦਾ ਹੈ।

ਸੋ ਪਿਛਲੇ ਕਈ ਸਤਸੰਗਾਂ ਤੋਂ ਕੇਵਲ ਇਹੋ ਹੀ ਲੜੀ ਤੇ ਵਿਚਾਰ ਹੋ ਰਹੀ ਹੈ ਜਿਸ ਵਿਚ ਬਾਬਾ ਸਾਹਿਬ ਸਿੰਘ ਜੀ ਊਨੇ ਵਾਲੇ, ਗਜ਼ਨੀ ਤੋਂ ਆਏ ਪ੍ਰੇਮੀ ਭਾਈ ਚੰਦਾ ਸਿੰਘ ਜੀ ਨੂੰ ਦੱਸ ਰਹੇ ਹਨ ਕਿ ਵਾਹਿਗੁਰੂ ਨੂੰ ਕਿਵੇਂ ਮਿਲਿਆ ਜਾਵੇ। ਕਈ ਪੱਖਾਂ ਤੇ ਵਿਚਾਰ ਕਰ ਚੁੱਕੇ ਹਾਂ। ਸਿਆਣੇ ਪੁਰਸ਼ ਜਿਨ੍ਹਾਂ ਨੇ ਲਾਭ ਲੈਣਾ ਹੈ, ਜਿਹੜੇ ਆਤਮ-ਮਾਰਗ ਤੇ ਚਲ ਰਹੇ ਹਨ ਉਹ ਯਤਨ ਕਰਦੇ ਹਨ ਕਿ ਅਸੀਂ ਇਨ੍ਹਾਂ ਰਹਿਤਾਂ ਨੂੰ ਤੇ ਇਨ੍ਹਾਂ ਗੁਣਾਂ ਨੂੰ ਧਾਰਨ ਕਰੀਏ। ਇਸ ਦੇ ਵਿਚ ਸਭ ਤੋਂ ਪਹਿਲਾਂ 'ਵਿਸ਼ਵਾਸ' ਸੀ -

*ਜਾ ਕੈ ਮਨਿ ਗੁਰ ਕੀ ਪਰਤੀਤ॥*
*ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥* **ਅੰਗ - 283**

ਦੂਸਰਾ ਸੀ ਕਿ ਨਾਮ ਦੇ ਉਤੇ ਭਰੋਸਾ ਲਿਆਂਦਾ ਜਾਵੇ। ਨਾਮ ਦੇ ਵਿਚ ਬੜੀ ਭਾਰੀ ਸ਼ਕਤੀ ਹੈ ਤੇ ਨਾਮ ਦਾ ਕੋਈ ਮੁੱਲ ਨਹੀਂ ਹੈ, ਇਹ ਅਮੋਲਕ ਵਸਤੂ ਹੈ। ਤੀਸਰੀ ਵਿਚਾਰ ਸੀ ਕਿ ਨਾਮ ਜਪਣ ਦੇ ਨਾਲ ਵੱਡੇ ਵੱਡੇ ਪਾਪੀਆਂ ਦੇ ਮਨ ਸ਼ੁੱਧ ਹੋ ਜਾਇਆ ਕਰਦੇ ਹਨ ਕਿਉਂਕਿ ਨਾਮ ਇਕ ਐਸਾ ਸਾਬਣ ਹੈ ਜਿਹੜਾ ਕਲੰਕਾਂ ਨੂੰ ਧੋ ਦਿੰਦਾ ਹੈ ਤੇ ਵੱਡੇ ਵੱਡੇ ਪਾਪਾਂ ਦਾ ਨਾਸ਼ ਕਰਦਾ ਹੈ।

*ਗੁਰ ਕਾ ਸਬਦੁ ਕਾਟੈ ਕੋਟਿ ਕਰਮ॥* **ਅੰਗ - 1195**

ਪ੍ਰਮੇਸ਼ਰ ਦਾ ਨਾਮ ਕਰੋੜਾਂ ਕਰਮਾਂ ਦਾ ਨਾਸ਼ ਕਰਨ ਵਾਲਾ ਹੈ।

ਪਿਛਲੀ ਵਾਰੀ ਬੇਨਤੀ ਕੀਤੀ ਸੀ ਕਿ ਇਕ ਸਾਧਾਰਨ ਮਨੁੱਖ (ਭਗਤ ਬੇਣੀ) ਸਤਸੰਗ ਕਰਕੇ ਅਧਿਆਤਮ ਕਰਮਾਂ ਵਿਚ ਪਿਆ ਐਨਾ ਜ਼ਿਆਦਾ ਅੱਗੇ ਵੱਧ ਗਿਆ ਕਿ ਉਹ ਨਿਰਾਕਾਰ ਪ੍ਰਮੇਸ਼ਰ ਜਿਸ ਦਾ ਰੂਪ, ਰੰਗ, ਰੇਖ, ਭੇਖ ਨਹੀਂ, ਇਕ ਰਾਜੇ ਦਾ ਰੂਪ ਧਾਰ ਕੇ ਉਸ ਦੇ ਘਰ ਰਾਸ਼ਨ ਲੈ ਕੇ ਆਉਂਦਾ ਹੈ। ਬੇਨੀ ਭਗਤ ਦਾ ਗੁਰੂ ਗਰੰਥ ਸਾਹਿਬ ਮਹਾਰਾਜ ਦੇ ਅੰਦਰ ਜ਼ਿਕਰ ਕੀਤਾ ਗਿਆ ਹੈ।

ਅਗਲੀ ਬੜੀ ਜ਼ਰੂਰੀ ਚੀਜ਼ ਵੈਰਾਗ ਹੈ, ਜਦੋਂ ਤਕ ਆਦਮੀ ਦੇ ਮਨ ਦੇ ਅੰਦਰ ਵੈਰਾਗ ਪੈਦਾ ਨਹੀਂ ਹੁੰਦਾ ਓਨੀ ਦੇਰ ਤਕ ਮਾਇਆ ਤੋਂ ਛੁਟਕਾਰਾ ਨਹੀਂ ਹੁੰਦਾ ਤੇ ਪ੍ਰਮੇਸ਼ਰ ਦੇ ਨਾਲ ਪਿਆਰ ਨਹੀਂ ਲੱਗਿਆ ਕਰਦਾ ਕਿਉਂਕਿ ਪਹਿਲਾਂ ਮਾਇਆ ਤੋਂ ਵੈਰਾਗ ਹੁੰਦਾ ਹੈ। ਵੈਰਾਗ ਪੈਦਾ ਹੋਣ ਵਾਸਤੇ ਦੁਖ ਦੀ ਲੋੜ ਪੈਂਦੀ ਹੈ। ਦੁਖ, ਆਦਮੀ ਦਾ ਮਾਇਆ ਤੋਂ ਛੁਟਕਾਰਾ ਕਰਾਉਣ ਵਾਸਤੇ ਇਕ ਦਾਰੂ ਹੁੰਦਾ ਹੈ। ਸੋ ਦੁਖ ਬੁਰਾ ਨਹੀਂ ਹੈ। ਕਿਸੇ ਨੇ 'ਦੁਖ' ਨੂੰ ਪੁਛਿਆ ਕਿ ਤੂੰ ਕਿਉਂ ਪੈਦਾ ਹੋ ਗਿਆ? ਕੋਈ ਵੀ ਸੰਸਾਰ ਤੇ ਐਸਾ ਬੰਦਾ ਨਹੀਂ ਜਿਹੜਾ ਦੁਖ ਚਾਹੁੰਦਾ ਹੋਵੇ। ਉਸ ਨੇ ਇਕੋ ਲਾਈਨ ਵਿਚ ਜਵਾਬ ਦੇ ਦਿਤਾ। ਕਹਿਣ ਲੱਗਿਆ ਕਿ 'ਸੁਖ' ਨੂੰ ਜਾ ਕੇ ਪੁੱਛ ਤਾਂ ਉਸ ਨੇ ਕਿਹਾ ਕਿ 'ਸੁਖ' ਨੂੰ ਪੁੱਛਣ ਦੀ ਕੀ ਲੋੜ ਹੈ? ਕਹਿਣ ਲੱਗਿਆ ਕਿ ਮੇਰਾ ਤਾਂ ਵਜੂਦ ਹੀ ਹੋਂਦ ਵਿਚ ਤਾਂ ਆਇਆ ਹੈ ਤਾਂ ਕਿ ਮੈਂ 'ਸੁਖ' ਨੂੰ ਪੈਦਾ ਕਰ ਸਕਾਂ ਕਿਉਂਕਿ ਜਿੰਨੀ ਦੇਰ ਤੱਕ ਮੈਂ ਨਹੀਂ ਆਉਂਦਾ, ਓਨੀ ਦੇਰ ਤਕ ਕੋਈ ਸੁਖ ਸੁਆਦ ਨਹੀਂ ਰਖਦਾ; ਸੁਖ ਦਾ ਅਨੁਭਵ ਤਾਂ ਹੀ ਹੁੰਦਾ ਹੈ ਜੇਕਰ ਦੁਖ ਬਰਾਬਰ ਖੜ੍ਹਾ ਹੋਵੇ ਤੇ ਕਹਿਣ ਲੱਗਿਆ ਜਿਸ ਚੀਜ਼ ਨੂੰ ਤੁਸੀਂ ਦੁਖ ਆਖਦੇ ਹੋ, ਉਹ ਦਰਅਸਲ ਸੁਖ ਨੂੰ ਜਨਮ ਦੇ ਰਿਹਾ ਹੁੰਦਾ ਹੈ। ਕੋਈ ਬੱਚਾ ਸਕੂਲ ਜਾਂ ਕਾਲਜ ਵਿਚ ਪੜ੍ਹਦਾ ਹੈ, ਰਾਤਾਂ ਨੂੰ ਜਾਗ ਜਾਗ ਕੇ ਵੱਡੀਆਂ ਵੱਡੀਆਂ ਕਿਤਾਬਾਂ ਪੜ੍ਹਦਾ ਹੈ, ਨੀਂਦ ਨੂੰ ਕੁਰਬਾਨ ਕਰਦਾ ਹੈ, ਖੇਚਲ ਝਲਦਾ ਹੈ ਲੇਕਿਨ ਜਦੋਂ ਪੜ੍ਹ ਜਾਂਦਾ ਹੈ, ਇਮਤਿਹਾਨ ਪਾਸ ਕਰਕੇ ਇੰਜਨੀਅਰਿੰਗ, ਪੀ-ਐਚ.ਡੀ ਜਾਂ ਸਾਇੰਸ ਦੀ ਪ੍ਰਾਪਤ ਡਿਗਰੀ ਕਰ ਲਈ ਫੇਰ ਉਹਦੇ ਵਾਸਤੇ ਪੈਸੇ-ਟਕੇ ਵੱਲੋਂ ਸੁਖ ਸ਼ੁਰੂ ਹੋ ਜਾਇਆ ਕਰਦਾ ਹੈ। ਇਸੇ ਤਰ੍ਹਾਂ ਦੇ ਨਾਲ ਕੋਈ ਮਹਾਤਮਾ ਹੈ, ਜਦੋਂ ਸਾਰਾ ਸੰਸਾਰ ਸੁੱਤਾ ਹੋਇਆ ਘੂਕ ਨੀਂਦ ਦੇ ਅੰਦਰ ਹੁੰਦਾ ਹੈ ਤਾਂ ਉਸ ਵੇਲੇ ਉਠ ਕੇ ਠੰਢੇ ਪਾਣੀ ਨਾਲ ਇਸ਼ਨਾਨ ਕਰਦਾ ਹੈ ਤੇ ਉਸ ਵੇਲੇ ਰਾਤ ਦੇ ਦੋ ਤਿੰਨ ਵੱਜੇ ਹੁੰਦੇ ਹਨ। ਨੀਂਦ ਲੈਣ ਵਾਲਿਆਂ ਨੂੰ, ਰਜਾਈ ਦਾ ਨਿਘ ਲੈਣ ਵਾਲਿਆਂ ਨੂੰ ਪ੍ਰਤੀਤ ਦਿੰਦਾ ਹੈ ਕਿ ਇਹ ਕਿਉਂ ਸਰੀਰ ਨੂੰ ਠੰਢਾ ਕਰਕੇ ਕਸ਼ਟ ਦੇ ਰਿਹਾ ਹੈ, ਇਹ ਕਿਉਂ ਨਹੀਂ ਸੌਂਦਾ? ਪਰੰਤੂ ਉਸ ਨੂੰ ਪਤਾ ਹੈ ਕਿ ਇਹ ਖੇਚਲ, ਕਸ਼ਟ, ਤਤਿਕਸ਼ਾ, ਜਿਸ ਨੂੰ ਇਹ ਦੁਖ ਸਮਝਦਾ ਹੈ, ਇਹ ਮੈਨੂੰ ਪਰਮ ਆਨੰਦ ਦੇ ਵਿਚ ਪਹੁੰਚਾ ਦੇਵੇਗਾ ਤੇ ਉਸ ਵੇਲੇ ਮੇਰੇ ਦੇ ਸਾਰੇ ਦੁਖਾਂ ਦਾ ਨਾਸ ਹੋ ਜਾਵੇਗਾ। ਸੋ ਮਹਾਰਾਜ ਜੀ ਤਾਂ ਇਸ ਤਰ੍ਹਾਂ ਫੁਰਮਾਉਂਦੇ ਹਨ ਕਿ ਦੁਖ ਤਾਂ ਦਾਰੂ ਦਾ ਕੰਮ ਕਰਿਆ ਕਰਦੇ ਹਨ ਤੇ ਸੁਖ ਰੋਗਾਂ ਵਾਗੂੰ ਹੁੰਦੇ ਹਨ।

***ਧਾਰਨਾ -*** ***ਤੇਰੇ ਦੁਖਾਂ ਦੀ ਬਣੇਗੀ ਦਾਰੂ,***
***ਸੁਖ ਤੇਰੇ ਰੋਗ ਹੋਣਗੇ -2, 2.***
***ਮੇਰੇ ਪਿਆਰੇ, ਸੁਖ ਤੇਰੇ ਰੋਗ ਹੋਣਗੇ -2, 2.***
***ਤੇਰੇ ਦੁਖਾਂ ਦੀ ਬਣੇਗੀ ਦਾਰੂ ...... - 2.***

***ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥***
***ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ॥*** ***ਅੰਗ - 469***

ਸੋ ਆਦਮੀ ਉਸ ਵੇਲੇ ਭੁਲਦਾ ਹੈ ਜਦੋਂ ਸੁਖੀ ਹੋਇਆ ਕਰਦਾ ਹੈ, ਫੇਰ ਸ਼ਰਾਬਾਂ ਪੀਂਦਾ ਹੈ, ਲੜਾਈਆਂ ਝਗੜੇ ਕਰਦਾ ਹੈ, ਮੁਕੱਦਮੇ ਕਰਦਾ ਹੈ, ਕਿਸੇ ਦਾ ਸਮਝਾਇਆ ਸਮਝਦਾ ਨਹੀਂ ਕਿਉਂਕਿ ਮਨ ਦੇ ਅੰਦਰ ਇਸ ਤਰ੍ਹਾਂ ਦਾ ਅਸਰ ਹੋ ਜਾਂਦਾ ਹੈ ਕਿ ਪ੍ਰਮੇਸ਼ਰ ਨੂੰ ਭੁਲ ਜਾਂਦਾ ਹੈ। ਪਰਮੇਸ਼ਰ ਨੂੰ ਭੁਲਣ ਨਾਲ ਕੀ ਹੁੰਦਾ ਹੈ? ਸੰਸਾਰ ਭਰ ਦੇ ਜਿੰਨੇ ਵੀ ਰੋਗ ਹਨ ਇਸ ਨੂੰ ਲੱਗ ਜਾਂਦੇ ਹਨ ਜਿਸ ਵਿਚ ਆਰਥਕ ਰੋਗ, ਭਾਈਚਾਰਕ ਰੋਗ, ਰਾਜਸੀ ਰੋਗ, ਸਰੀਰਕ ਰੋਗ ਤੇ ਮਾਨਸਕਿ ਰੋਗ ਆਦਿ ਸਭ ਲੱਗ ਜਾਇਆ ਕਰਦੇ ਹਨ ਕਿਉਂਕਿ -

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*** ***ਅੰਗ - 135***

ਵਾਹਿਗੁਰੂ ਨੂੰ ਭੁਲ ਕੇ ਗਲਤ ਗੱਲਾਂ ਵਿਚ ਪ੍ਰਵਿਰਤ ਹੋਣਾ, ਦੁਖ ਸਹੇੜਨ ਦਾ ਕਾਰਨ ਬਣ ਜਾਂਦਾ ਹੈ। ਦੁਖ ਜਿਸ ਚੀਜ਼ ਨੂੰ ਪੈਦਾ ਕਰਦਾ ਹੈ ਉਸ ਨੂੰ ਵੈਰਾਗ ਕਹਿੰਦੇ ਹਨ। ਜਿੰਨਾ ਜ਼ਿਆਦਾ ਦੁਖ ਆਵੇਗਾ, ਓਨਾ ਹੀ ਜ਼ਿਆਦਾ ਵੈਰਾਗ ਆਵੇਗਾ। ਜਦੋਂ ਵੈਰਾਗ ਆ ਜਾਵੇ, ਉਸ ਵੇਲੇ ਇਹ ਸਮਝ ਲੈਣਾ ਚਾਹੀਦਾ ਹੈ ਕਿ ਪ੍ਰਮੇਸ਼ਰ ਨੂੰ ਮਿਲਣ ਵਾਲੀ ਇਕ ਬਹੁਤ ਹੀ ਵਧੀਆ ਸਵਾਰੀ ਪ੍ਰਾਪਤ ਹੋ ਗਈ ਹੈ ਕਿਉਂਕਿ ਵੈਰਾਗ ਤੋਂ ਬਗੈਰ ਆਦਮੀ ਦਾ ਰੱਬ ਨੂੰ ਪਾਉਣਾ ਮੁਸ਼ਕਲ ਹੈ, ਪਾ ਨਹੀਂ ਸਕਿਆ ਕਰਦਾ। ਇਹ ਸਾਰੇ ਮਹਾਂਪੁਰਸ਼ਾਂ ਦਾ ਫੈਸਲਾ ਹੈ। ਜਦੋਂ ਤਕ ਅੰਦਰ ਵੈਰਾਗ ਨਹੀਂ, ਉਦੋਂ ਤੱਕ ਮਾਇਆ ਤੋਂ ਛੁਟਕਾਰਾ ਨਹੀਂ ਮਿਲਦਾ।

***ਬਿਨੁ ਬੈਰਾਗ ਨ ਛੂਟਸਿ ਮਾਇਆ॥*** ***ਅੰਗ - 329***

ਜਦੋਂ ਇਸ ਦੇ ਮਨ ਦੇ ਅੰਦਰ ਪਰਮ ਵੈਰਾਗ ਆ ਜਾਵੇਗਾ ਉਸ ਵੇਲੇ ਇਹ ਖੋਜ ਵਿਚ ਪੈਂਦਾ ਹੈ ਕਿ ਇਹ ਮਾਇਆ ਤਾਂ ਨਾਸ਼ ਹੋਣ ਵਾਲੀ ਚੀਜ਼ ਹੈ, ਨਾ ਪੁੱਤਰ ਥਿਰ ਹਨ, ਨਾ ਮਿੱਤਰ ਥਿਰ ਹਨ, ਨਾ ਜ਼ਮੀਨ ਜਾਇਦਾਦ ਹੀ ਰਹਿੰਦੀ ਹੈ ਤੇ ਨਾ ਹੀ ਆਪਣਾ ਸਰੀਰ ਰਹਿੰਦਾ ਹੈ ਅਤੇ ਸੁਖ ਸਦਾ ਵਾਸਤੇ ਨਹੀਂ ਰਿਹਾ ਕਰਦਾ; ਅੱਜ ਸੁਖ ਹੈ ਕੱਲ੍ਹ ਨੂੰ ਦੁਖ ਹੈ, ਇਹ ਤਾਂ ਮੇਘ ਦੀ ਛਾਇਆ ਵਰਗਾ ਹੈ, ਤ੍ਰਿਣ ਦੀ ਅੱਗ ਵਰਗਾ ਹੈ। ਸੋ ਇਹ ਕੋਈ ਸਥਾਈ ਚੀਜ਼ ਨਹੀਂ ਹੋਇਆ ਕਰਦੀ। ਕੋਈ ਐਸਾ ਸੁਖ ਵੀ ਸੰਸਾਰ ਦੇ ਅੰਦਰ ਹੈ ਜਿਸ ਦਾ ਕਦੀ ਵੀ ਨਾਸ਼ ਨਾ ਹੋਵੇ?

ਪਿਛਲੀ ਵਾਰੀ ਮੈਂ ਬੇਨਤੀ ਕੀਤੀ ਸੀ ਕਿ ਮਹਾਤਮਾ ਬੁੱਧ, ਦੁਖਾਂ ਤੋਂ ਘਬਰਾ ਗਿਆ ਤੇ ਸੁਖ ਦੀ ਢੂੰਡ ਵਿਚ ਜਾ ਕੇ ਪਰਮ ਸੁਖ ਦੀ ਲੋਚਾ ਦੇ ਨਾਲ ਗਯਾ ਦੇ ਮੁਕਾਮ ਤੇ ਜਾ ਕੇ ਬੋਹੜ ਦੇ ਦਰਖਤ ਥੱਲੇ ਬੈਠ ਗਿਆ ਅਤੇ ਉਸ ਨੂੰ ਕੁਝ ਪ੍ਰਕਾਸ਼ ਪ੍ਰਾਪਤ ਹੋਇਆ ਕਿਉਂਕਿ ਮਨ ਦੇ ਅੰਦਰ ਵੈਰਾਗ ਆ ਗਿਆ ਸੀ। ਜਿੰਨਾਂ ਚਿਰ ਵੈਰਾਗ ਨਹੀਂ ਆਉਂਦਾ, ਓਨਾਂ ਚਿਰ ਇਸ ਰਸਤੇ ਚਲਿਆ ਨਹੀਂ ਜਾ ਸਕਦਾ। ਵੈਰਾਗ ਤੇ ਦ੍ਰਿੜ੍ਹਤਾ ਦੋਵੇਂ ਚੀਜ਼ਾਂ ਹੋਣ ਤਾਂ ਪ੍ਰਮੇਸ਼ਰ ਨੂੰ ਮਿਲਣਾ ਅਸਾਨ ਹੋ ਜਾਇਆ ਕਰਦਾ ਹੈ। ਵੈਰਾਗ ਕਈ ਕਿਸਮ ਦਾ ਹੁੰਦਾ ਹੈ। ਪਹਿਲਾ ਵੈਰਾਗ ਜੋ ਹੁੰਦਾ ਹੈ ਉਸ ਨੂੰ ਕਾਰਨ ਵੈਰਾਗ ਕਹਿੰਦੇ ਹਨ। ਇਹ ਇਸ ਤਰ੍ਹਾਂ ਹੁੰਦਾ ਹੈ ਕਿ ਇਸ ਦਾ ਕੋਈ ਕਾਰਨ ਬਣ ਗਿਆ, ਕਿਸੇ ਮਿੱਤਰ ਨੇ ਧੋਖਾ ਦੇ ਦਿਤਾ, ਘਰ ਵਾਲੀ ਨੇ ਧੋਖਾ ਦੇ ਦਿਤਾ, ਪੁੱਤਰਾਂ ਨੇ ਧੋਖਾ ਦੇ ਦਿਤਾ ਤਾਂ ਐਸੇ ਕਾਰਨਾਂ ਕਰਕੇ ਮਨ ਦੇ ਅੰਦਰ ਵੈਰਾਗ ਆ ਜਾਏਗਾ। ਜਿਸ ਤਰ੍ਹਾਂ ਰਾਜਾ ਭਰਥਰੀ ਸੀ, ਜਦੋਂ ਉਸ ਨੂੰ ਆਪਣੀ ਰਾਣੀ ਬਾਰੇ ਪਤਾ ਲੱਗਿਆ ਕਿ ਮੇਰੇ ਨਾਲ ਧੋਖਾ ਕੀਤਾ ਹੈ, ਮੇਰੇ ਨਾਲ ਬੇਵਫਾਈ ਕੀਤੀ ਹੈ, ਉਸ ਵੇਲੇ ਉਸ ਦੇ ਮਨ ਵਿਚ ਐਨਾ ਵੈਰਾਗ ਪੈਦਾ ਹੋਇਆ ਕਿ ਘਰ ਬਾਰ ਤੇ ਰਾਜ ਭਾਗ ਛੱਡ ਕੇ, ਗੋਰਖਨਾਥ ਦਾ ਚੇਲਾ ਬਣ ਕੇ ਸਿੱਧਾਂ ਵਿਚ ਸ਼ਾਮਲ ਹੋ ਗਿਆ। ਦੂਸਰਾ ਵੈਰਾਗ ਹੁੰਦਾ ਹੈ ਜਿਸ ਨੂੰ ਮੰਦ ਵੈਰਾਗ ਕਹਿੰਦੇ ਹਨ। ਮੰਦ ਵੈਰਾਗ ਥੋੜ੍ਹੀ ਦੇਰ ਦਾ ਵੈਰਾਗ ਹੁੰਦਾ ਹੈ, ਤੇ ਕੁਝ ਦਿਨਾਂ ਵਾਸਤੇ ਹੋਇਆ ਕਰਦਾ ਹੈ। ਘਰ ਦੇ ਅੰਦਰ ਕੋਈ ਰਿਸ਼ਤੇਦਾਰ ਚੜ੍ਹਾਈ ਕਰ ਗਿਆ, ਘਰ ਵਾਲੀ ਚੜ੍ਹਾਈ ਕਰ ਗਈ ਤਾਂ ਇਹ ਹਾਲਤ ਹੁੰਦੀ ਹੈ।

***ਨਾਰ ਮਰੇ ਘਰ ਸੰਪਤ ਨਾਸੀ॥***
***ਮੂੰਡ ਮੁੰਡਾਏ ਭਇਆ ਸਨਿਆਸੀ॥***

ਘਰ ਵਾਲੀ ਮਰ ਗਈ, ਪੈਸਾ ਟਕਾ ਜਾਂਦਾ ਰਿਹਾ, ਹੁਣ ਵੈਰਾਗੀ ਹੋ ਗਿਆ ਤੇ ਸੰਨਿਆਸੀ ਬਣ ਗਿਆ। ਜਦੋਂ ਮੁੜ ਕੇ ਐਸ਼ ਵਿਚ ਆ ਗਿਆ, ਫੇਰ ਗਿਰ ਜਾਇਆ ਕਰਦਾ ਹੈ।

***ਆਇਆ ਬੁਲ੍ਹਾ ਪਉਣ ਦਾ ਕੱਖ ਚੜ੍ਹਿਆ ਅਕਾਸ਼॥***
***ਢਹਿੰਦਾ ਢਹਿੰਦਾ ਢਹਿ ਪਿਆ ਕੱਖ ਕੱਖਾਂ ਦੇ ਪਾਸ॥***

ਮੁੜ ਕੇ ਫੇਰ ਉਥੇ ਹੀ ਆ ਜਾਇਆ ਕਰਦਾ ਹੈ ਕਿਉਂਕਿ ਵੈਰਾਗ ਪੂਰਾ ਨਹੀਂ ਸੀ। ਜਿਸ ਤਰ੍ਹਾਂ ਮਹਾਰਾਜ ਫੁਰਮਾਉਂਦੇ ਹਨ ਕਿ -

***ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ॥***
***ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ॥*** ***ਅੰਗ - 322***

ਉਡੀ ਤਾਂ ਬਹੁਤ ਉੱਚੀ ਅਤੇ ਦੂਰ ਦਰਾਜ਼ ਤੱਕ ਗਈ, ਲੇਕਿਨ ਜਦੋਂ ਮ੍ਰਿਤਕ ਨੂੰ ਦੇਖਿਆ, ਮਰੇ ਹੋਏ ਪਸ਼ੂ ਨੂੰ ਦੇਖਿਆ, ਨੀਚੇ ਆ ਕੇ ਫੇਰ ਉਸ ਦੇ ਪਾਸ ਬੈਠ ਗਈ। ਇਸ ਤਰ੍ਹਾਂ ਉਠਿਆ ਤਾਂ ਸਹੀ, ਘਰੋਂ ਨਿਕਲਿਆ ਸੀ ਪ੍ਰਭੂ ਨੂੰ ਮਿਲਣ ਵਾਸਤੇ ਪਰੰਤੂ ਜਦੋਂ ਸੁਖੀ ਹੋ ਗਿਆ, ਸੁਖ ਪ੍ਰਾਪਤ ਹੋ ਗਿਆ, ਓਹੀ ਮਨ ਬਿਰਤੀਆਂ ਫੇਰ ਜਾਗ ਪੈਂਦੀਆਂ ਹਨ। ਤੀਸਰਾ ਵੈਰਾਗ 'ਏਕ ਇੰਦਰੇ ਵੈਰਾਗ' ਕਹਾਉਂਦਾ ਹੈ। ਉਹ ਇਹ ਹੁੰਦਾ ਹੈ ਕਿ ਸਰੀਰਿਕ ਤੌਰ ਤੇ ਤਾਂ ਇੰਦਰੇ ਵਿਕਾਰਾਂ ਤੋਂ ਬਚੇ ਰਹਿਣਾ ਲੇਕਿਨ ਮਨ ਤੋਂ ਨਾ ਬਚਣਾ ਤੇ ਮਨ ਦੇ ਅੰਦਰ ਵਿਕਾਰ ਚਿਤਵਦੇ ਰਹਿਣਾ। ਚੌਥੀ ਕਿਸਮ ਦਾ ਵੈਰਾਗ ਜਿਸ ਨੂੰ ਸਿਆਣੇ ਯਤਮਾਨ ਵੈਰਾਗ ਆਖਦੇ ਹਨ। ਇਸ ਵਿਚ ਸਤਿ ਵਸਤੂ ਨੂੰ ਗ੍ਰਹਿਣ ਕਰਨ ਵਾਸਤੇ ਮਨ ਵਿਚ ਸ਼ੌਕ ਜਾਗਦਾ ਹੈ ਤੇ ਝੂਠੀ ਚੀਜ਼ ਨੂੰ ਤਿਆਗ ਕਰਨ ਵਾਸਤੇ ਮਨ ਵਿਚ ਵਿਚਾਰ ਪੈਦਾ ਹੁੰਦੀ ਹੈ। ਇਸ ਤਰ੍ਹਾਂ ਵਿਚਾਰ ਦੇ ਨਾਲ ਵੈਰਾਗ ਪੈਦਾ ਹੁੰਦਾ ਹੈ ਕਿ ਮੈਂ ਇਹ ਕਿਹੜੇ ਕੰਮਾਂ 'ਚ ਪੈ ਗਿਆ, ਮੈਨੂੰ ਨਾਮ ਜਪਣਾ ਚਾਹੀਦਾ ਹੈ, ਬੰਦਗੀ ਕਰਨੀ ਚਾਹੀਦੀ ਹੈ ਜੋ ਮੇਰੇ ਨਾਲ ਚਲੇਗੀ, ਬਾਕੀ ਤਾਂ ਸਾਰਾ ਸੰਸਾਰ ਝੂਠਾ ਹੈ, ਮੈਂ ਝੂਠੇ ਸੰਸਾਰ ਵਿਚ ਫਸਿਆ ਹੋਇਆ ਹਾਂ।

***ਕਹਤ ਕਬੀਰ ਚੇਤਿ ਰੇ ਅੰਧਾ॥***
***ਸਤਿ ਰਾਮੁ ਝੂਠਾ ਸਭੁ ਧੰਧਾ॥*** ***ਅੰਗ - 326***

ਐਸੀਆਂ ਵਿਚਾਰਾਂ ਸਤਸੰਗ 'ਚੋਂ ਸੁਣ ਕੇ ਮਨ ਦੇ ਅੰਦਰ ਕੁਛ ਵੈਰਾਗ ਆ ਜਾਇਆ ਕਰਦਾ ਹੈ। ਪੰਜਵੇਂ ਨੂੰ ਵਿਤਰੇਕ ਵੈਰਾਗ ਆਖਦੇ ਹਨ। ਇਹ ਵੈਰਾਗ ਜਦੋਂ ਹੁੰਦਾ ਹੈ ਤਾਂ ਆਦਮੀ ਵੀਚਾਰ ਕਰਕੇ ਆਪਣੇ ਵਿਚੋਂ ਔਗੁਣ ਕੱਢਣੇ ਸ਼ੁਰੂ ਕਰਦਾ ਹੈ ਕਿ ਮੈਂ ਕਿਸੇ ਦੀ ਨਿੰਦਿਆ ਨਹੀਂ ਕਰਨੀ, ਚੁਗਲੀ ਨਹੀਂ ਕਰਨੀ, ਕਿਸੇ ਨਾਲ ਈਰਖਾ ਨਹੀਂ ਕਰਨੀ, ਵਿਕਾਰ ਛੱਡਣ ਦਾ ਯਤਨ ਕਰਨਾ ਹੈ ਤੇ ਗੁਣ ਧਾਰਨ ਕਰਨੇ ਹਨ ਕਿਉਂਕਿ ਉਸ ਨੂੰ ਇਸ ਗੱਲ ਦਾ ਗਿਆਨ ਹੋ ਜਾਂਦਾ ਹੈ ਕਿ ਦਰਗਾਹ ਵਿਚ ਜਾ ਕੇ, ਉਥੇ ਮਨ ਦੀ ਪਵਿੱਤਰਤਾ ਸਾਥ ਦਿੰਦੀ ਹੈ ਤੇ ਖੋਟੇ ਨੂੰ ਸੁਟ ਦਿਤਾ ਜਾਂਦਾ ਹੈ।

*ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ॥* **ਅੰਗ - 146**

*ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥*
*ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥*
*ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥*
*ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥*
*ਲਿਖਿ ਨਾਵੈ ਧਰਮੁ ਬਹਾਲਿਆ॥* **ਅੰਗ - 463**

ਐਸੇ ਬਚਨ, ਵਿਚਾਰ ਸੁਣ ਕੇ ਮਨ ਦੇ ਅੰਦਰ ਵੈਰਾਗ ਹੋ ਜਾਇਆ ਕਰਦਾ ਹੈ।

*ਧਾਰਨਾ - ਜਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਵੇਂਗੀ,*
*ਫੇਰ ਤੇਰਾ ਕੋਈ ਨਾ ਬਣੇ -2, 2.*
*ਫੇਰ ਤੇਰਾ ਜੀ ਕੋਈ ਨਾ ਬਣੇ, -2, 2.*
*ਜਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਂਵੇਗੀ,.. -2.*

*ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*
*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*
*ਮਨਿ ਅੰਧੈ ਜਨਮੁ ਗਵਾਇਆ॥* **ਅੰਗ - 464**

ਐਸੀ ਵਿਚਾਰ, ਬਾਣੀ ਸਰਵਣ ਕਰਕੇ ਮਨ ਦੇ ਅੰਦਰ ਵੈਰਾਗ ਹੋ ਜਾਣਾ ਕਿ ਅੱਗੇ ਜਾ ਕੇ ਤਾਂ ਲੇਖੇ ਦੇਣੇ ਪੈਣਗੇ, ਇਸ ਸੰਸਾਰ ਨੇ ਤਾਂ ਮੇਰੇ ਨਾਲ ਨਹੀਂ ਜਾਣਾ ਤੇ ਐਸੇ ਵੈਰਾਗ ਦਾ ਹੋ ਜਾਣਾ, ਇਸ ਦਾ ਨਾਮ ਵਿਤਰੇਕ ਵੈਰਾਗ ਹੋਇਆ ਕਰਦਾ ਹੈ। ਛੇਵੀਂ ਕਿਸਮ ਦਾ ਵੈਰਾਗ ਵਸੀਕਾਰ ਵੈਰਾਗ ਹੁੰਦਾ ਹੈ। ਇਹ ਇਸ ਤਰ੍ਹਾਂ ਹੁੰਦਾ ਹੈ ਕਿ ਅੱਖਾਂ ਦੇ ਨਾਲ-

*ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥...........॥*
*ਕਰਨ ਨ ਸੁਨੈ ਕਾਹੂ ਕੀ ਨਿੰਦਾ॥* **ਅੰਗ - 274**

*ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥*
*ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ॥*
*ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥*
*ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ॥* **ਅੰਗ - 1363**

ਐਸੀ ਗੁਰਬਾਣੀ ਦੀਆਂ ਵਿਚਾਰਾਂ ਤੇ ਹੁਕਮ ਸੁਣ ਕੇ ਮਨ ਵਿਚ ਵੈਰਾਗ ਹੋ ਜਾਣਾ ਤੇ ਇੰਦਰਿਆਂ ਨੂੰ ਵੱਸ ਵਿਚ ਕਰ ਲੈਣਾ। ਇਨ੍ਹਾਂ ਪੰਜੇ ਵਿਸ਼ਿਆਂ - ਸ਼ਬਦ, ਸਪਰਸ਼, ਰੂਪ, ਰਸ, ਗੰਧ 'ਚ ਜਾਣ ਤੋਂ ਰੋਕਣਾ। ਐਸਾ ਵਸੀਕਾਰ ਵੈਰਾਗ ਹੋਇਆ ਕਰਦਾ ਹੈ ਜਿਸ ਵਿਚ ਆਪਣੇ ਮਨ ਨੂੰ ਵੱਸ ਕਰਨ ਦਾ ਯਤਨ ਕਰਨਾ ਹੁੰਦਾ ਹੈ। ਇਸ ਤੋਂ ਬਾਅਦ ਤੀਬਰ ਵੈਰਾਗ ਹੁੰਦਾ ਹੈ। ਮਨ ਤੇ ਭਾਰੀ ਸੱਟ ਲੱਗਣੀ ਤੇ ਮਨ ਦੇ ਅੰਦਰ ਪ੍ਰਭੂ ਮਿਲਾਪ ਦੀ ਤੀਬਰ ਇੱਛਾ ਪੈਦਾ ਹੋ ਜਾਂਦੀ ਹੈ ਤੇ ਵੈਰਾਗੀ ਹੋ ਜਾਂਦਾ ਹੈ, ਪ੍ਰਮੇਸ਼ਰ ਨੂੰ ਮਿਲਣ ਵਾਸਤੇ ਹਰ ਵਕਤ ਅੱਖਾਂ ਵਿਚੋਂ ਹੰਝੂਆਂ ਦਾ ਰੂਪ ਬਣ ਕੇ ਪਾਣੀ ਸਿਮਦਾ ਰਹਿੰਦਾ ਹੈ ਜਿਸ ਨੂੰ ਆਸ਼ਕੀ ਆਖਦੇ ਹਨ। ਇਸ ਨੂੰ ਆਸ਼ਕਾਂ ਵਾਲਾ ਦਰਜਾ ਪ੍ਰਾਪਤ ਹੋ ਜਾਂਦਾ ਹੈ ਜਿਸ ਦੀਆਂ ਨੌਂ ਨਿਸ਼ਾਨੀਆਂ ਹੁੰਦੀਆਂ ਹਨ -

*ਆਸ਼ਕਾਰਾ ਨਵ ਨੀਸ਼ਾਨੀ ਐ ਪਿਸਰ,*
*ਆਹ ਸਰਦੋ, ਰੰਗ ਜ਼ਰਦੋ ਚਸ਼ਮਤਰ।*
*ਕਮਗੁਫਤਨੋਂ, ਕਮ ਖੁਰਦਨੋਂ,*

***ਖ਼ੁਆਬਸ਼ ਹਰਾਮ, ਇੰਤਜ਼ਾਰੀ, ਬੇਕਰਾਰੀ, ਦਸਤਸਰ।***

ਇਕ ਮਹਾਤਮਾ ਮੌਲਾਨਾ ਰੂਮ ਆਪਣੇ ਮੁਰੀਦ ਨੂੰ ਦੱਸਦੇ ਹਨ ਕਿ ਐ ਪੁੱਤਰ! ਜਦੋਂ ਪ੍ਰਮੇਸ਼ਰ ਦੇ ਪਿਆਰ ਵਿਚ ਕੋਈ ਵੈਰਾਗੀ ਹੋ ਜਾਵੇ, ਉਸ ਦੀਆਂ ਨੌਂ ਨਿਸ਼ਾਨੀਆਂ ਹੋਇਆ ਕਰਦੀਆਂ ਹਨ। ਰੰਗ ਜ਼ਰਦ ਹੋ ਜਾਂਦਾ ਹੈ, ਠੰਢੀਆਂ ਆਹਾਂ ਆਉਂਦੀਆਂ ਹਨ ਤੇ ਹਰ ਵਕਤ ਅੱਖਾਂ ਵਿਚੋਂ ਪਾਣੀ ਹੰਝੂ ਬਣ ਕੇ ਚਲਦਾ ਰਹਿੰਦਾ ਹੈ, ਥੋੜ੍ਹਾ ਖਾਂਦਾ ਹੈ, ਥੋੜ੍ਹਾ ਬੋਲਦਾ ਹੈ, ਤੇ ਨੀਂਦ ਘਟ ਆਉਂਦੀ ਹੈ। ਇਸ ਤਰ੍ਹਾਂ ਨਹੀਂ ਕਿ ਸ਼ਾਮ ਨੂੰ ਪੈ ਗਿਆ ਤੇ ਸਵੇਰੇ ਉਠਿਆ ਕਿਉਂਕਿ ਹਾਲੇ ਵੈਰਾਗ ਪੈਦਾ ਨਹੀਂ ਹੋਇਆ। ਵੈਰਾਗ ਨਾ ਹੋਣ ਕਰਕੇ ਫੇਰ ਇਹ ਸਵਾਲ ਰਹਿੰਦਾ ਹੈ ਕਿ ਮੇਰੀ ਬਿਰਤੀ ਨਹੀਂ ਲਗਦੀ। ਪਰ ਦੂਜੇ ਪਾਸੇ ਉਹ ਹਰ ਵਕਤ ਇੰਤਜ਼ਾਰ ਵਿਚ ਰਹਿੰਦਾ ਹੈ। ਮੱਥੇ ਤੇ ਹੱਥ ਰੱਖਦਾ ਹੈ ਕਿਉਂਕਿ ਬੇਕਰਾਰੀ ਰਹਿੰਦੀ ਹੈ ਕਿ ਮੈਨੂੰ ਅਜੇ ਤਕ ਰੱਬ ਨਹੀਂ ਮਿਲਿਆ ਤੇ ਕੋਈ ਹੈ ਸੰਸਾਰ ਉਤੇ ਐਸਾ ਕਾਮਲ ਮੁਰਸ਼ਦ ਜਿਹੜਾ ਮੈਨੂੰ ਵਾਹਿਗੁਰੂ ਨਾਲ ਮਿਲਾ ਦੇਵੇ। ਸੰਸਾਰ ਤੇ ਸਾਰੇ ਪਾਸੇ ਨਿਗਾਹ ਮਾਰ ਕੇ ਦੇਖਦਾ ਹੈ ਕਿ ਕੋਈ ਹੈ ਐਸਾ ਜਿਹੜਾ ਮੈਨੂੰ ਪ੍ਰਭੂ ਮਿਲਾ ਦੇਵੇ ਤੇ ਫੇਰ ਮੈਂ ਉਸ ਨੂੰ ਕੀ ਦੇਵਾਂ?

***ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥***
***ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥*** ***ਅੰਗ - 558***
***ਧਾਰਨਾ - ਸੀਸ ਵੱਢ ਕੇ ਬਣਾ ਦਿਆਂ ਮੂੜ੍ਹਾ,***
***ਗੱਲਾਂ ਜੋ ਸੁਣਾਵੇ ਤੇਰੀਆਂ -2, 2.***
***ਮੇਰੇ ਪਿਆਰੇ, ਗੱਲਾਂ ਜੋ ਸੁਣਾਵੇ ਤੇਰੀਆਂ -2, 2.***
***ਸੀਸ ਵੱਢ ਕੇ ਬਣਾ ਦਿਆਂ ਮੂੜ੍ਹਾ,.... -2.***

ਐਸਾ ਵੈਰਾਗ ਦੇ ਅੰਦਰ ਪੁਕਾਰ ਕਰਦਾ ਹੈ ਕਿ ਜੇ ਕੋਈ ਮੇਰੇ ਪਿਆਰੇ ਦਾ ਮੈਨੂੰ ਕੋਈ ਸੰਦੇਸ਼ਾ ਦੇ ਦੇਵੇ ਤੇ ਉਸ ਦੀ ਗੱਲ ਸੁਣਾ ਦੇਵੇ ਤਾਂ ਉਸ ਨੂੰ ਕੀ ਦੇਣਾ ਚਾਹੀਦਾ ਹੈ? ਪੈਸੇ ਦੇਣੇ ਚਾਹੀਦੇ ਹਨ, ਜ਼ਮੀਨ-ਜਾਇਦਾਦ ਅਰਪਣ ਕਰ ਦੇਵਾਂ, ਕਹਿੰਦੇ ਕਿ ਮੈਂ ਆਪਣਾ ਸੀਸ ਹੀ ਅਰਪਣ ਕਰ ਦੇਵਾਂ ਕਿਉਂਕਿ ਪਿਆਰ ਦੀ ਖੇਡ ਅਜੀਬ ਹੋਇਆ ਕਰਦੀ ਹੈ। ਸੋ ਇਸ ਕਰਕੇ ਇਹ ਤੀਬਰ ਵੈਰਾਗ ਕਹਾਉਂਦਾ ਹੈ। ਜਦੋਂ ਇਸ ਤਰ੍ਹਾਂ ਦਾ ਹੋ ਜਾਵੇ, ਫੇਰ ਤਾਂ ਵੈਰਾਗੀ ਹੋ ਕੇ ਆਵਾਜ਼ਾਂ ਦਿੰਦਾ ਹੈ ਕਿ-

***ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥***
***ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥*** ***ਅੰਗ - 1368***
***ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥***
***ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥*** ***ਅੰਗ - 1379***

ਜਦੋਂ ਤਕ ਬਿਰਹਾ ਨਹੀਂ ਜਾਗਿਆ ਤਾਂ ਉਹ ਮੁਰਦਾ ਹੋਇਆ ਕਰਦਾ ਹੈ ਕਿਉਂਕਿ ਅੰਦਰੋਂ ਜਾਗਿਆ ਨਹੀਂ, ਪਿਆਰ ਦੀ ਖਿਚ ਨਹੀਂ ਪਈ। ਪਰੰਤੂ ਜਦੋਂ ਬਿਰਹਾ ਪੈਦਾ ਹੋ ਗਿਆ ਤਾਂ ਫਿਰ ਜੀ ਨਹੀਂ ਸਕਿਆ ਕਰਦਾ, ਵਿਯੋਗ ਵਿਚ ਬਉਰਿਆਂ ਵਰਗੀ ਹਾਲਤ ਹੋ ਜਾਂਦੀ ਹੈ ਤੇ ਇਸ ਕਰਕੇ ਤੀਬਰ ਵੈਰਾਗ ਜੋ ਹੈ, ਇਹ ਸਤਵੀਂ ਕਿਸਮ ਦਾ ਵੈਰਾਗ ਹੋਇਆ ਕਰਦਾ ਹੈ।

ਇਸ ਤੋਂ ਉਪਰਲਾ ਵੈਰਾਗ, ਤਰ-ਤੀਬਰ ਵੈਰਾਗ ਹੁੰਦਾ ਹੈ। ਜਿਸ ਨੂੰ ਚਰਨਾਂ-ਕੰਵਲਾਂ ਦੀ ਮੌਜ ਦਾ ਸੁਆਦ ਆ ਜਾਵੇ, ਨਸ਼ਾ ਆ ਜਾਵੇ ਉਸ ਨੂੰ ਵੈਰਾਗ ਹੋਇਆ ਕਰਦਾ ਹੈ ਕਿਉਂਕਿ ਉਹ ਪ੍ਰਮੇਸ਼ਰ ਤੋਂ ਬਗੈਰ ਕਿਸੇ ਚੀਜ਼ ਨੂੰ ਨਹੀਂ ਚਾਹੁੰਦਾ ਹੁੰਦਾ, ਨਾ ਨਰਕ ਤੋਂ ਡਰਦਾ ਹੈ, ਨਾ ਸਵਰਗ ਨੂੰ ਚਾਹੁੰਦਾ ਹੈ-

***ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥***
***ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥*** ***ਅੰਗ - 1370***

ਚਰਨਾਂ ਕੰਵਲਾਂ ਦੀ ਮੌਜ ਵਿਚ ਜੋ ਨਾਮ ਦਾ ਰਸ ਹੈ, ਕੇਵਲ ਉਸ ਨੂੰ ਚਾਹੁੰਦਾ ਹੈ। ਹੋਰ ਕਿਸੇ ਚੀਜ਼ ਨੂੰ ਨਹੀਂ ਚਾਹੁੰਦਾ। ਜੇਕਰ ਉਸ ਨੂੰ ਕੋਈ ਚੀਜ਼ ਅਰਪਣ ਵੀ ਕਰੋ ਤਾਂ ਨਾਂਹ ਕਰ ਦਿਆ ਕਰਦਾ ਹੈ ਕਿਉਂਕਿ ਉਹ ਕਹੇਗਾ ਕਿ ਇਹ ਮੈਥੋਂ ਪ੍ਰਮੇਸ਼ਰ ਨੂੰ ਭੁਲਾ ਦੇਵੇਗੀ। ਜਿਹੜੀ ਚੀਜ਼ ਮੈਨੂੰ ਪ੍ਰਮੇਸ਼ਰ ਭੁਲਾ ਦੇਵੇ ਉਸ ਦੀ ਮੈਨੂੰ ਲੋੜ ਨਹੀਂ। ਸੋ ਇਸ ਤਰ੍ਹਾਂ ਨਾਲ ਜੋ ਵੈਰਾਗ ਹੈ ਇਹਦੇ ਵਿਚ -

***ਰਾਜ ਨ ਭਾਗ ਨ ਹੁਕਮ ਨ ਸਾਦਨ॥***
***ਕਿਛੁ ਕਿਛੁ ਨ ਚਾਹੀ॥*** ***ਅੰਗ - 406***

ਕੋਈ ਚੀਜ਼ ਨਹੀਂ ਚਾਹੀਦੀ। ਚਾਹੀਦਾ ਕੀ ਹੈ?

***ਚਰਨਨ ਸਰਨਨ ਸੰਤਨ ਬੰਦਨ॥***
***ਸੁਖੋ ਸੁਖੁ ਪਾਹੀ॥*** ***ਅੰਗ - 407***

ਸੰਤਾਂ ਦੀ ਸੰਗਤ ਤੇ ਗੁਰੂ ਦੇ ਚਰਨ ਹਿਰਦੇ ਵਿਚ ਵਸਣੇ ਚਾਹੀਦੇ ਹਨ ਕਿਉਂਕਿ ਇਸ ਦੇ ਵਿਚ ਮਹਾਨ ਸੁਖ ਹੈ, ਰਾਜ ਵਿਚ ਸੁਖ ਨਹੀਂ ਹੁੰਦਾ।

***ਰਾਜੁ ਨ ਚਾਹਉ ਮੁਕਤਿ ਨ ਚਾਹਉ***
***ਮਨਿ ਪ੍ਰੀਤਿ ਚਰਨ ਕਮਲਾਰੇ॥*** ***ਅੰਗ - 534***

ਸਭ ਤੋਂ ਆਖਰੀ ਜੋ ਵੈਰਾਗ ਹੁੰਦਾ ਹੈ ਉਸ ਨੂੰ ਤਰ-ਤੀਬਰ-ਤਮ ਵੈਰਾਗ ਕਹਿੰਦੇ ਹਨ। ਇਹਦੇ ਵਿਚ ਇਸ ਤਰ੍ਹਾਂ ਹੁੰਦਾ ਹੈ ਕਿ ਕੋਈ ਵੀ ਕਿਸੇ ਤਰ੍ਹਾਂ ਦਾ ਲੋਭ, ਜਿਵੇਂ ਸਵਰਗ ਦਾ ਸੁਖ, ਸੱਤਾਂ ਪੁਰੀਆਂ ਦਾ ਕੋਈ ਸੁਖ, ਕਿਸੇ ਲੋਕ ਦਾ ਵੀ ਸੁਖ ਨਹੀਂ ਚਾਹੁੰਦੇ -

***ਬ੍ਰਹਮ ਲੋਕ ਲੌਂ ਭੋਗ ਜੇ ਚਹੈ ਸਬਨ ਕੋ ਤਿਆਗ॥***
***ਵੇਦ ਅਰਥ ਗਿਆਤਾ ਮੁਨੀ ਕਹਤ ਤਾਹਿ ਵੈਰਾਗ॥*** ***ਵਿਚਾਰ ਸਾਗਰ, ਪੰਨਾ 5***

ਜਿੰਨੇ ਵੀ ਸਿਆਣੇ ਬੰਦੇ ਹਨ ਉਹ ਵੈਰਾਗ ਇਸ ਨੂੰ ਕਹਿੰਦੇ ਹਨ ਕਿ ਸਾਰੀਆਂ ਪੁਰੀਆਂ ਦਾ ਬੈਕੁੰਠ ਧਾਮ ਤੱਕ ਜਿੰਨਾਂ ਵੀ ਸੁਖ ਹੈ, ਉਹ ਸਾਰਿਆਂ ਨੂੰ ਨਹੀਂ ਚਾਹੁੰਦਾ।

***ਬ੍ਰਹਮ ਲੋਕ ਲੌਂ ਭੋਗ ਜਉ ਕਾਗ ਵਿਸ਼ਟ ਜਿਉਂ ਜਾਨ।***

ਇਨ੍ਹਾਂ ਸਾਰਿਆਂ ਨੂੰ ਗਿਲਾਨੀ ਕਰਦਾ ਹੈ ਤੇ ਇਸ ਨੂੰ ਕਾਂ ਦੀ ਬਿਠ ਸਮਾਨ ਸਮਝਦਾ ਹੈ। ਇਸ ਕਰਕੇ ਸਾਧ ਸੰਗਤ ਜੀ, ਵੈਰਾਗ ਜ਼ਰੂਰੀ ਹੋਇਆ ਕਰਦਾ ਹੈ।

ਵੈਰਾਗ ਬਾਰੇ ਗੁਰਬਾਣੀ ਅੰਦਰ ਐਸਾ ਫੁਰਮਾਨ ਕਰਦੇ ਹਨ -

***ਧਾਰਨਾ - ਸ਼ਰਨ ਵਿਚਾਰੋ, ਮਨ ਰੇ ਪ੍ਰਭਿ ਕੀ -2, 2.***
***ਮਨ ਰੇ ਪ੍ਰਭ ਕੀ ਸ਼ਰਨ ਬਿਚਾਰੋ -2, 2.***
***ਸ਼ਰਨ ਬਿਚਾਰੋ, ................ -2.***

***ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥***
***ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥***
***ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥***
***ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ॥*** ***ਅੰਗ - 632***

ਉਸ ਦੇ ਬਾਰੇ ਗੁਰੂ ਪੰਜਵੇਂ ਪਾਤਸ਼ਾਹ ਮਹਾਰਾਜ ਫੁਰਮਾਉਂਦੇ ਹਨ ਕਿ -

***ਧ੍ਰੂ ਕਉ ਮਿਲਿਆ ਹਰਿ ਨਿਸੰਗ॥*** ***ਅੰਗ - 1192***

ਇਕ ਐਸਾ ਬੱਚਾ ਜਿਸ ਨੂੰ ਬਹੁਤ ਉਚੀ ਪਦਵੀ ਪ੍ਰਾਪਤ ਹੋਈ ਤੇ ਪ੍ਰਭੂ ਨੇ ਉਸ ਦੀ ਭਗਤੀ ਤੋਂ ਪ੍ਰਸੰਨ ਹੋ ਕੇ ਨਿਸੰਗ ਹੋ ਕੇ ਦਰਸ਼ਨ ਦਿਤੇ। ਗੁਰੂ ਨਾਨਕ ਪਾਤਸ਼ਾਹ ਜੀ ਜਿਸ ਵਕਤ ਅਕਾਲ ਪੁਰਖ ਦੀ ਦਰਗਾਹ ਵੱਲ ਨੂੰ ਜਾ ਰਹੇ ਹਨ, ਸਾਕਾਰ ਮੰਡਲਾਂ ਨੂੰ ਦੇਖਦੇ ਹੋਏ ਜਾ ਰਹੇ ਹਨ ਤਾਂ ਮਰਦਾਨਾ ਕਹਿਣ ਲਗਿਆ ਕਿ ਸੱਚੇ ਪਾਤਸ਼ਾਹ! ਇਹ ਐਨਾ ਪ੍ਰਕਾਸ਼ ਕਿਥੋਂ ਆ ਰਿਹਾ ਹੈ ਤੇ ਇਹ ਤਾਂ ਪ੍ਰਕਾਸ਼ ਹੀ ਪ੍ਰਕਾਸ਼ ਹੈ। ਮਹਾਰਾਜ ਕਹਿਣ ਲੱਗੇ ਭਾਈ ਮਰਦਾਨਾ! ਆਪਾਂ ਧ੍ਰੂਅ ਮੰਡਲ ਵਿਚ ਆ ਗਏ ਹਾਂ। ਪੁੱਛਣ ਲੱਗਾ ਕਿ ਮਹਾਰਾਜ ਜੀ! ਧ੍ਰੂਅ ਕੌਣ ਸੀ? ਇਸ ਨੇ ਐਸਾ ਕਿਹੜਾ ਪੁੰਨ ਕਰਮ ਕੀਤਾ ਹੈ ਜਿਸ ਕਰਕੇ ਇਸ ਨੂੰ ਇਹ ਅਟੱਲ ਪਦਵੀ ਪ੍ਰਾਪਤ ਹੋਈ ਹੈ ਤੇ ਇਸ ਨੂੰ ਪ੍ਰਮੇਸ਼ਰ ਦੇ ਦੁਆਰੇ ਦਾ ਅਗਲਾ ਥਾਂ ਮਿਲਿਆ ਹੈ। ਮਹਾਰਾਜ ਕਹਿਣ ਲੱਗੇ, ਮਰਦਾਨਿਆ! ਧ੍ਰੂਅ ਪੰਜ ਸਾਲ ਦਾ ਬੱਚਾ ਸੀ, ਉਸ ਨੂੰ ਵੈਰਾਗ ਹੋਇਆ ਤੇ ਦ੍ਰਿੜ੍ਹਤਾ ਦੇ ਨਾਲ ਉਸ ਨੇ ਭਗਤੀ ਕੀਤੀ। ਇਸ ਕਰਕੇ ਉਸ ਨੇ ਇਹ ਪਦਵੀ ਪ੍ਰਾਪਤ ਕੀਤੀ। ਸੋ ਮਹਾਰਾਜ ਇਹ ਫੁਰਮਾਉਂਦੇ ਹਨ ਕਿ ਪੰਜ ਸਾਲ ਦਾ ਇਕ ਬੱਚਾ ਜਿਸ ਦੇ ਬਾਰੇ ਭਾਈ ਗੁਰਦਾਸ ਜੀ ਦੱਸਦੇ ਹਨ ਕਿ -

***ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ।***
***ਭਾਈ ਗੁਰਦਾਸ ਜੀ ਵਾਰਨ 10/1***

ਇਕ ਰਾਜਾ ਉਤਾਨਪਾਦ ਹੋਇਆ ਹੈ ਜਿਸ ਦੀਆਂ ਦੋ ਰਾਣੀਆਂ ਸਨ। ਇਹ ਧ੍ਰੂਅ ਵੱਡੀ ਰਾਣੀ ਦਾ ਲੜਕਾ

ਸੀ। ਰਾਜਾ ਉਤਾਨਪਾਦ ਦੇ ਬਹੁਤ ਦੇਰ ਤੱਕ ਔਲਾਦ ਨਾ ਹੋਣ ਕਾਰਨ, ਉਸ ਦੇ ਅਮੀਰ ਵਜੀਰਾਂ ਨੇ ਸਲਾਹਾਂ ਦੇਣੀਆਂ ਸ਼ੁਰੂ ਕਰ ਦਿਤੀਆਂ। ਕਹਿਣ ਲੱਗੇ, ਮਹਾਰਾਜ! ਕੋਈ ਗੱਦੀ ਦਾ ਮਾਲਕ ਨਹੀਂ ਆਇਆ ਇਸ ਕਰਕੇ ਆਪ ਦੂਜੀ ਸ਼ਾਦੀ ਕਰਵਾ ਲਵੋ। ਰਾਜੇ ਦਾ ਰਾਣੀ ਨਾਲ ਬਹੁਤ ਪਿਆਰ ਸੀ। ਕਹਿਣ ਲੱਗਿਆ ਮੈਂ ਦੂਜੀ ਸ਼ਾਦੀ ਨਹੀਂ ਕਰਵਾਉਣੀ। ਇਥੇ ਹੀ ਕੋਈ ਯਤਨ ਕਰਕੇ ਦੇਖਦੇ ਹਾਂ। ਬੇਅੰਤ ਯਤਨ ਕੀਤੇ, ਪਰ ਕੁਝ ਨਾ ਬਣਿਆ, ਅਖੀਰ ਦੂਜੀ ਸ਼ਾਦੀ ਕਰਵਾਉਣ ਲਈ ਰਜ਼ਾਮੰਦ ਹੋ ਗਿਆ। ਵਜ਼ੀਰਾਂ ਨੂੰ ਕਹਿਣ ਲੱਗਿਆ ਕਿ ਮੈਂ ਘਰ ਸਲਾਹ ਕਰਾਂਗਾ। ਰਾਣੀ ਨੂੰ ਆ ਕੇ ਪੁਛਿਆ ਤੇ ਉਸ ਨੂੰ ਫਿਕਰ ਪੈ ਗਿਆ ਕਿਉਂਕਿ ਸੌਕਣ ਸਾੜਾ ਦੁਨੀਆਂ ਦੇ ਅੰਦਰ ਬਹੁਤ ਵੱਡਾ ਰੋਗ ਹੈ। ਸੋਚ ਸੋਚ ਕੇ ਕਹਿਣ ਲੱਗੀ ਕਿ ਐਸ ਤਰ੍ਹਾਂ ਕਰੋ ਕਿ ਮੇਰੀ ਛੋਟੀ ਭੈਣ ਹੈ, ਮੈਂ ਉਸ ਦਾ ਰਿਸ਼ਤਾ ਲੈ ਆਉਂਦੀ ਹਾਂ। ਅਸੀਂ ਦੋਵੇਂ ਭੈਣਾਂ ਹੋਵਾਂਗੀਆਂ ਅਤੇ ਅਸੀਂ ਆਪਸ ਵਿਚ ਪਿਆਰ ਨਾਲ ਰਹਾਂਗੀਆਂ। ਤੁਸੀਂ ਵੀ ਸੁਖੀ ਰਹੋਗੇ ਤੇ ਅਸੀਂ ਵੀ ਸੁਖੀ ਰਹਾਂਗੇ। ਛੋਟੀ ਭੈਣ ਦਾ ਰਿਸ਼ਤਾ ਲਿਆ ਕੇ ਸ਼ਾਦੀ ਕਰਵਾ ਦਿਤੀ ਲੇਕਿਨ ਉਸ ਦਾ ਸੁਭਾਅ ਬਿਲਕੁਲ ਵੱਡੀ ਭੈਣ ਤੋਂ ਉਲਟ ਸੀ। ਇਹ ਗੁਰਮੁਖ ਸੀ, ਉਹ ਪੂਰੀ ਮਨਮੁਖ ਸੀ। ਉਸ ਨੇ ਰਾਜੇ ਨੂੰ ਝੂਠੀਆਂ ਚੁਗਲੀਆਂ ਲਾਉਣੀਆਂ ਸ਼ੁਰੂ ਕਰ ਦਿਤੀਆਂ।

ਸਾਧ ਸੰਗਤ ਜੀ! ਸੰਸਾਰ ਦੇ ਅੰਦਰ ਦੋ ਚੀਜ਼ਾਂ ਬਹੁਤ ਬੁਰੀਆਂ ਹਨ। ਇਕ ਤਾਂ ਈਰਖਾ, ਇਸ ਨੂੰ ਸਿਉਂਕ ਆਖਿਆ ਹੈ। ਜਿਸ ਰੂਹਾਨੀ ਬੰਦੇ ਨੂੰ ਈਰਖਾ ਦੀ ਸਿਉਂਕ ਲਗੀ ਹੋਈ ਹੈ, ਉਹ ਖਬਰਦਾਰ ਹੋਵੇ ਕਿਉਂਕਿ ਉਸ ਦਾ ਕੁਝ ਬਣ ਨਹੀਂ ਰਿਹਾ, ਅੰਦਰ ਈਰਖਾ ਹੈ। ਜਿਹੜੇ ਦਰਖਤ ਨੂੰ ਸਿਉਂਕ ਲਗੀ ਹੋਈ ਹੋਵੇ ਉਹ ਕਿਵੇਂ ਫਲੀਭੂਤ ਹੋ ਸਕਦਾ ਹੈ, ਕਿਵੇਂ ਪੱਤੇ ਕੱਢ ਸਕਦਾ ਹੈ ਕਿਉਂਕਿ ਸਿਉਂਕ ਤਾਂ ਜੜ੍ਹਾਂ ਖਾ ਰਹੀ ਹੈ। ਖਾਦ ਵੀ ਪਾਉਂਦਾ ਹੈ, ਪਾਣੀ ਵੀ ਪਾਉਂਦਾ ਹੈ, ਹੋਰ ਵੀ ਸਾਰੇ ਸਾਧਨ ਕਰਦਾ ਹੈ, ਸਰਦੀ ਤੋਂ ਵੀ ਬਚਾਉਂਦਾ ਹੈ ਪਰ ਇਹ ਦੇਖਦਾ ਨਹੀਂ ਹੈ ਕਿ ਇਸ ਨੂੰ ਕੀ ਬੀਮਾਰੀ ਹੈ ਕਿਉਂਕਿ ਈਰਖਾ ਨੂੰ ਸਿਉਂਕ ਆਖਿਆ ਹੈ। ਈਰਖਾ ਦੇ ਨਾਲ ਫੇਰ ਚੁਗਲੀ ਤੇ ਨਿੰਦਾ ਚਲਦੀ ਹੈ, ਨਫਰਤ ਚਲਦੀ ਹੈ। ਇਹ ਸਾਰੀਆਂ ਚੀਜ਼ਾਂ ਜਿਹੜੀਆਂ ਹਨ ਇਹ ਰੂਹਾਨੀ ਜੀਵਨ ਨੂੰ ਬਿਲਕੁਲ ਬਰਬਾਦ ਕਰ ਦਿੰਦੀਆਂ ਹਨ। ਦੁਨਿਆਵੀ ਜੀਵਨ ਨੂੰ ਵੀ ਬਹੁਤ ਦੁਖੀ ਕਰ ਦਿੰਦੀਆਂ ਹਨ। ਸੋ ਜੇ ਕਿਸੇ ਦੇ ਮਨ ਵਿਚ ਇਹ ਖਿਆਲ ਹੋਵੇ ਕਿ ਮੈਂ ਈਰਖਾ ਵੀ ਕਰਦਾ ਰਹਾਂ ਤੇ ਰੂਹਾਨੀ ਤੌਰ ਤੇ ਵੀ ਕੁਝ ਉੱਚਾ ਹੋ ਜਾਵਾਂ, ਇਹ ਬਿਲਕੁਲ ਗਲਤ ਹੈ ਤੇ ਇਹ ਹੋ ਨਹੀਂ ਸਕਿਆ ਕਰਦਾ ਕਿਉਂਕਿ ਮਹਾਰਾਜ ਫੁਰਮਾਉਂਦੇ ਹਨ ਕਿ –

***ਜਿਸੁ ਅੰਦਰਿ ਤਾਤਿ ਪਰਾਈ ਹੋਵੈ***
***ਤਿਸ ਦਾ ਕਦੇ ਨ ਹੋਵੀ ਭਲਾ॥*** ***ਅੰਗ – 308***

ਉਸ ਦਾ ਭਲਾ ਹੀ ਨਹੀਂ ਹੋ ਸਕਿਆ ਕਰਦਾ।

***ਸੁਆਦ ਬਾਦ ਈਰਖ ਮਦ ਮਾਇਆ॥***
***ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ॥*** ***ਅੰਗ – 741***

ਭਾਈ! ਤੂੰ ਤਾਂ ਈਰਖਾ ਕਰਕੇ ਜਨਮ ਗਵਾਈ ਬੈਠਾ ਹੈਂ। ਅੰਮ੍ਰਿਤ ਵੇਲੇ ਵੀ ਜਾਗਦਾ ਹੈਂ, ਸਿਮਰਨ ਵੀ ਕਰਦਾ ਹੈਂ, ਬਾਣੀਆਂ ਵੀ ਪੜ੍ਹਦਾ ਹੈਂ, ਸਭ ਕੁਝ ਕਰਦਾ ਹੈਂ ਪਰ ਤੇਰੇ ਅੰਦਰ ਈਰਖਾ ਨੇ ਜਨਮ ਲਿਆ ਹੋਇਆ ਹੈ। ਰੋਗ ਲਗਿਆ ਹੋਇਆ ਹੈ, ਸਿਉਂਕ ਲੱਗੀ ਹੋਈ ਹੈ। ਇਸ ਦੇ ਨਾਲ ਤੇਰਾ ਜਿਹੜਾ ਰਤਨ ਜਨਮ ਹੈ, ਤੁਰਿਆ ਜਾ ਰਿਹਾ ਹੈ, ਖਤਮ ਹੁੰਦਾ ਜਾ ਰਿਹਾ ਹੈ। ਇਸੇ ਤਰ੍ਹਾਂ ਜੋ ਚੁਗਲੀ ਕਰਦਾ ਹੈ ਉਸ ਬਾਰੇ ਮਹਾਰਾਜ ਫੁਰਮਾਨ ਕਰਦੇ ਹਨ –

***ਜਿਸੁ ਅੰਦਰਿ ਚੁਗਲੀ ਚੁਗਲੋ ਵਜੈ***
***ਕੀਤਾ ਕਰਤਿਆ ਓਸ ਦਾ ਸਭੁ ਗਇਆ॥*** ***ਪੰਨਾ – 308***

ਜੋ ਚੁਗਲੀ ਕਰਦਾ ਹੈ ਉਸ ਦੇ ਪੱਲੇ ਵੀ ਕੁਝ ਨਹੀਂ ਪਿਆ ਕਰਦਾ। ਅਸੀਂ ਕਹਿ ਦਿੰਦੇ ਹਾਂ ਜੀ, ਇਹ ਤਾਂ ਰਾਜਨੀਤੀ ਹੈ ਕਿ ਇਸ ਦੀ ਗੱਲ ਉਸ ਦੇ ਉਲਟ ਤੇ ਉਸਦੀ ਗੱਲ ਇਹਦੇ ਉਲਟ। ਭੱਠ ਵਿਚ ਪਵੇ ਇਹੋ ਜਿਹੀ ਰਾਜਨੀਤੀ ਜਿਹੜੀ ਕਿ ਰੂਹਾਨੀ ਜੀਵਨ ਬਿਲਕੁਲ ਬਰਬਾਦ ਕਰਕੇ ਰੱਖ ਦਿੰਦੀ ਹੈ। ਸੋ ਸਿਆਣੇ ਬੰਦੇ ਈਰਖਾ ਨਹੀਂ ਕਰਿਆ ਕਰਦੇ।

ਇਕ ਵਾਰੀ ਗੁਰੂ ਪੰਜਵੇਂ ਪਾਤਸ਼ਾਹ ਜੀ ਦੇ ਪਾਸ ਕੁਝ ਸਿੱਖ ਆਏ ਤੇ ਕਹਿਣ ਲੱਗੇ ਕਿ ਮਹਾਰਾਜ! ਅਸੀਂ ਬਾਣੀ ਤੇ ਚੱਲਣ ਦਾ ਯਤਨ ਕਰਦੇ ਹਾਂ ਪਰ ਸਾਡੇ ਅੰਦਰ ਐਸੇ ਜਜ਼ਬੇ ਉਭਰਦੇ ਹਨ ਕਿ ਸਾਨੂੰ ਭੁਲਾ ਦਿੰਦੇ ਹਨ। ਮਹਾਰਾਜ ਨੇ ਪੁਛਿਆ, ਭਾਈ ਕਿਵੇਂ? ਕਹਿਣ ਲੱਗੇ, ਮਹਾਰਾਜ! ਈਰਖਾ ਖਾਹ-ਮ-ਖਾਹ (ਬੇਮਤਲਬੀ ਹੀ) ਹੋ ਜਾਂਦੀ ਹੈ ਕਿਉਂਕਿ ਈਰਖਾ ਦੇ ਬੜੇ ਰੂਪ ਹਨ। ਇਕ ਵਿਦਿਆਰਥੀ ਪਹਿਲੇ ਨੰਬਰ ਤੇ ਫਸਟ ਆ ਜਾਵੇ, ਦੂਸਰਾ ਈਰਖਾ ਕਰੇਗਾ। ਇਕ ਬੰਦੇ ਦਾ ਕੰਮ ਕਾਰ ਚਲ ਜਾਵੇ, ਦੂਜਾ ਈਰਖਾ ਕਰੇਗਾ। ਕੋਈ ਟਰਾਂਸਪੋਰਟ ਕੰਪਨੀ ਕਿਸੇ ਦੀ ਚੰਗੀ ਚਲ ਜਾਵੇ, ਦੂਸਰਾ ਈਰਖਾ ਕਰੇਗਾ। ਲੈਕਚਰ ਦੇਣ ਵਾਲਾ ਆ ਜਾਵੇ, ਕੋਈ ਸੰਤ ਆ ਜਾਵੇ ਉਸ ਦੇ ਨਾਲ ਉਸਦੇ ਬਰਾਬਰ ਈਰਖਾ ਕਰੇਗਾ। ਮੈਂ

ਸਾਧੂ-ਸੰਤ ਵੀ ਨੇੜੇ ਤੋਂ ਦੇਖੇ ਹਨ ਪਰ ਉਹਨਾਂ ਦੇ ਅੰਦਰ ਵੀ ਈਰਖਾ ਭਰੀ ਹੁੰਦੀ ਹੈ। ਦੇਖਣ ਨੂੰ ਚੋਲਾ ਪਾਇਆ ਹੋਇਆ ਹੈ। ਅੰਮ੍ਰਿਤ ਵੇਲੇ ਵੀ ਉਠਦੇ ਹਨ, ਕੀਰਤਨ ਵੀ ਬਹੁਤ ਸੋਹਣਾ ਕਰਦੇ ਹਨ, ਵਿਆਖਿਆ ਵੀ ਬੜੀ ਸੋਹਣੀ ਕਰਦੇ ਹਨ ਪਰ ਈਰਖਾ ਤੋਂ ਆਜ਼ਾਦ ਨਹੀਂ ਹਨ। ਈਰਖਾ ਤੋਂ ਆਜ਼ਾਦ ਨਾ ਹੋਣ ਕਰਕੇ ਜੋ ਅਟੱਲ ਅਕਾਲੀ ਹੁਕਮ ਹੈ ਕਿ -

*ਜਿਸੁ ਅੰਦਰਿ ਤਾਤਿ ਪਰਾਈ ਹੋਵੈ*
*ਤਿਸ ਦਾ ਕਦੇ ਨ ਹੋਵੀ ਭਲਾ॥* *ਅੰਗ - 308*

ਉਹ ਚਾਹੇ ਕਿੱਡਾ ਹੀ ਵੱਡਾ ਹੋ ਜਾਵੇ ਪਰ ਉਸ ਦਾ ਭਲਾ ਨਹੀਂ ਹੋਇਆ ਕਿਉਂਕਿ ਬੀਮਾਰੀ ਨਹੀਂ ਹੱਟਦੀ। ਜਦੋਂ ਤੱਕ ਈਰਖਾ ਦੀ ਬੀਮਾਰੀ ਨਾ ਦੂਰ ਹੋਵੇ ਉਦੋਂ ਤੱਕ ਸਮਝੋ ਕਿ ਇਹ ਮਾਨਸਕਿ ਬੀਮਾਰ ਹੈ। ਸੋ ਐਸੀਆਂ ਬੀਮਾਰੀਆਂ ਮਹਾਰਾਜ! ਮਲੋਮਲੀ ਲੱਗ ਜਾਂਦੀਆਂ ਹਨ। ਕ੍ਰਿਪਾ ਕਰਕੇ ਸਾਨੂੰ ਇਸ ਮੈਲ ਤੋਂ ਦੂਰ ਕਰਨ ਦੀ, ਈਰਖਾ 'ਚੋਂ ਨਿਕਲਣ ਦੀ ਕੋਈ ਜੁਗਤ ਦੱਸੋ ਜਿਸ ਦੇ ਨਾਲ ਅਸੀਂ ਨਿਕਲ ਜਾਈਏ। ਮਹਾਰਾਜ ਜੀ ਕਹਿਣ ਲੱਗੇ, ਦੇਖੋ ਭਾਈ! ਗੱਲ ਤਾਂ ਇਹ ਹੈ ਕਿ ਅਕਾਲ ਪੁਰਖ ਦੀ ਦਇਆ ਦੇ ਨਾਲ ਕੋਈ ਵੱਡਾ ਬਨਦਾ ਹੈ ਤੇ ਉਹਦੀ ਦ੍ਰਿਸ਼ਟੀ ਨਾ ਹੋਵੇ ਤਾਂ ਛੋਟਾ ਬਨਦਾ ਹੈ ਕਿਉਂਕਿ ਉਸ ਨੇ ਕਰਮ ਐਸੇ ਕੀਤੇ ਹੋਏ ਹਨ।

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥* *ਅੰਗ - 433*

ਚੰਗੇ ਕਰਮਾਂ ਨਾਲ ਵਧ ਜਾਂਦਾ ਹੈ, ਮਾੜੇ ਕਰਮਾਂ ਨਾਲ ਘਟ ਜਾਇਆ ਕਰਦਾ ਹੈ। ਸੋ ਇਸ ਕਰਕੇ ਇਹ ਤਾਂ ਸਾਰਾ ਉਸਦਾ ਹੀ ਪ੍ਰਬੰਧ ਚਲ ਰਿਹਾ ਹੈ।

*ਧਾਰਨਾ - ਇਕਨਾ ਨੂੰ ਪਲੰਘ ਨਵਾਰ ਦੇ,*
*ਇਕਨਾ ਨੂੰ ਹੈ ਨਾ ਗੋਦੜੀ -2, 2.*
*ਮੇਰੇ ਪਿਆਰੇ, ਇਕਨਾ ਨੂੰ ਹੈ ਨਾ ਗੋਦੜੀ -2, 2.*
*ਇਕਨਾ ਨੂੰ ਪਲੰਘ ਨਵਾਰ ਦੇ, .... -2.*

*ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ॥*
*ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ॥*
*ਅਹਿਰਖ ਵਾਦੁ ਨ ਕੀਜੈ ਰੇ ਮਨ॥*
*ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥* *ਅੰਗ - 479*

ਮਹਾਰਾਜ ਕਹਿਣ ਲੱਗੇ ਇਹ ਤਾਂ ਵਾਹਿਗੁਰੂ ਦੀ ਮਾਇਆ ਹੋਇਆ ਕਰਦੀ ਹੈ। ਇਕਨਾਂ ਪਾਸ ਸੁਖਾਂ ਦੇ ਸਾਧਨਾਂ ਦਾ ਅੰਤ ਨਹੀਂ ਹੋਇਆ ਕਰਦਾ ਤੇ ਇਕਨਾਂ ਪਾਸ ਪਹਿਨਣ ਤੇ ਖਾਣ ਨੂੰ ਕੁਝ ਵੀ ਨਹੀਂ ਮਿਲਦਾ। ਇਸ ਲਈ ਕਿਉਂ ਈਰਖਾ ਕਰਦਾ ਹੈਂ। ਪ੍ਰੇਮੀਆਂ! ਤੇਰੇ ਈਰਖਾ ਕਰਨ ਨਾਲ ਕੁਝ ਸੰਵਰੇਗਾ ਨਹੀਂ, ਤੂੰ ਤਾਂ ਆਪਣਾ ਆਪ ਹੀ ਜਾਲ ਰਿਹਾ ਹੈ। ਈਰਖਾਲੂ ਆਪਣਾ ਮਾਸ ਆਪ ਹੀ ਖਾਇਆ ਕਰਦਾ ਹੈ ਕਿਉਂਕਿ ਆਪਣੇ ਸਰੀਰ ਨੂੰ ਨੁਕਸਾਨ ਪਹੁੰਚਾ ਰਿਹਾ ਹੁੰਦਾ ਹੈ। ਈਰਖਾ ਕਰਨ ਨਾਲ ਹਰ ਵਕਤ ਦਿਮਾਗ ਦੇ ਅੰਦਰ ਤਨਾਵ (**tension**) ਰਹਿੰਦਾ ਹੈ, ਮਿਹਦਾ ਕੰਮ ਕਰਨ ਤੋਂ ਹਟ ਜਾਂਦਾ ਹੈ ਅਤੇ ਗੈਸ ਦੀ ਬੀਮਾਰੀ ਹੋ ਜਾਇਆ ਕਰਦੀ ਹੈ। ਜਿਗਰ ਦੇ ਵਿਚ ਨੁਕਸ ਪੈ ਜਾਂਦਾ ਹੈ, ਗੁਰਦਿਆਂ ਵਿਚ ਨੁਕਸ ਪੈ ਜਾਂਦਾ ਹੈ। ਬਲੱਡ ਪਰੈਸ਼ਰ ਅਤੇ ਦਿਲ ਦੀ ਬੀਮਾਰੀ ਹੋ ਜਾਇਆ ਕਰਦੀ ਹੈ, ਗੈਸ ਬਣ ਜਾਂਦੀ ਹੈ ਤੇ ਰੋਗ ਆਪਣੇ ਆਪ ਹੀ ਸਹੇੜ ਲਿਆ।

ਮਹਾਰਾਜ ਕਹਿਣ ਲੱਗੇ, ਦੇਖੋ ਭਾਈ! ਤੁਸੀਂ ਇਸ ਤਰ੍ਹਾਂ ਕਰੋ ਕਿ ਚਾਰ-ਚਾਰ ਵਿਆਹ ਹੋਰ ਕਰਵਾ ਲਵੋ। ਸਾਰੀ ਸੰਗਤ ਹੈਰਾਨ ਹੋ ਰਹੀ ਹੈ ਤੇ ਹੱਥ ਬੰਨ੍ਹੀ ਖੜ੍ਹੇ ਹਨ। ਇਹ ਪਿਸ਼ਾਵਰ ਦੀ ਸੰਗਤ ਹੈ। ਇਕ ਦੂਜੇ ਦੇ ਚਿਹਰਿਆਂ ਵੱਲ ਤੱਕਣ ਲੱਗ ਗਏ ਕਿ ਮਹਾਰਾਜ ਦਾ ਬਚਨ ਨਾ ਟਾਲਿਆ ਜਾ ਸਕਦਾ ਹੈ ਤੇ ਹੁਣ ਕੀ ਹੋਏਗਾ? ਮਹਾਰਾਜ ਕਹਿਣ ਲੱਗੇ ਭਾਈ ਕੀ ਸੋਚਦੇ ਹੋਂ? ਕਹਿਣ ਲੱਗੇ ਮਹਾਰਾਜ ਜੀ ਕੀ ਦੱਸੀਏ, ਟੱਬਰ ਤਾਂ ਇਕ-ਇਕ ਹੀ ਸੰਭਾਲਣਾ ਬਹੁਤ ਔਖਾ ਹੈ ਤੇ ਜੇ ਚਾਰ-ਚਾਰ ਹੋਰ ਕਰ ਲਏ ਤਾਂ ਪੰਜ-ਪੰਜ ਹੋ ਜਾਣਗੇ। ਇਹ ਕਿਸ ਤਰ੍ਹਾਂ ਹੋਏਗਾ? ਮਹਾਰਾਜ ਕਹਿਣ ਲੱਗੇ ਭਾਈ ਅਸੀਂ ਸਰੀਰਕ ਵਿਆਹ ਕਰਨ ਵਾਸਤੇ ਨਹੀਂ ਕਹਿੰਦੇ। ਅਸੀਂ ਕਹਿੰਦੇ ਹਾਂ ਕਿ ਤੁਸੀਂ ਮਨ ਦੇ ਵਿਆਹ ਕਰ ਲਓ। ਕਹਿਣ ਲੱਗੇ, "ਮਹਾਰਾਜ! ਕਿਰਪਾ ਕਰੋ, ਆਪ ਜੀ ਦੀ ਰਮਜ਼ ਅਸੀਂ ਸਮਝ ਨਹੀਂ ਸਕੇ।" ਮਹਾਰਾਜ ਕਹਿਣ ਲੱਗੇ, "ਦੇਖੋ, ਭਾਈ ਧਿਆਨ ਨਾਲ ਸੁਣੋ। ਚਾਰ ਇਸਤਰੀਆਂ ਹੋਇਆ ਕਰਦੀਆਂ ਹਨ - ਇਕ ਦਾ ਨਾਉ ਮੈਤਰੀ ਹੈ, ਦੂਜੀ ਦਾ ਨਾਮ ਮੁਦਤਾ, ਤੀਜੀ ਦਾ ਨਾਮ ਕਰੁਣਾ ਹੈ ਅਤੇ ਚੌਥੀ ਦਾ ਨਾਮ ਉਪੇਖਿਆ ਹੈ। ਇਹ ਚਾਰੇ ਤੁਸੀਂ ਧਾਰਨ ਕਰੋ। ਜਿਹੜਾ ਤਾਂ ਆਪ ਤੋਂ ਗਰੀਬ ਹੈ, ਉਸ ਨੂੰ ਅਭਿਮਾਨ ਕਰਕੇ ਨਾ ਦਿਖਾਓ, ਤੇ ਉਸ ਨੂੰ ਇਹ ਨਾ ਜਣਾਓ ਕਿ ਮੇਰੇ ਕੋਲ ਬਹੁਤ ਧਨ ਹੈ ਤੇ

ਇਹ ਗਰੀਬ ਹੈ। ਉਸ ਵਾਸਤੇ ਕਰੁਣਾ ਰੱਖਣੀ ਹੈ। ਅਰਦਾਸ ਕਰਨੀ ਹੈ ਕਿ ਹੇ ਸੱਚੇ ਪਾਤਸ਼ਾਹ! ਇਸ ਤੇ ਵੀ ਕ੍ਰਿਪਾ ਕਰ, ਹੋਰ ਸਾਰਿਆਂ ਨੂੰ ਤੁਸੀਂ ਦਾਤਾਂ ਬਖਸ਼ਦੇ ਹੋ, ਇਥੇ ਦਇਆ ਦੀ ਬਿਰਤੀ ਧਾਰਨ ਕਰੋ। ਉਥੇ ਅਭਿਮਾਨ ਕਰਕੇ ਨਾ ਦਿਖਾਓ, ਆਪਣੀਆਂ ਗੱਲਾਂ ਕਰਕੇ ਉਸ ਨੂੰ ਨੀਵਾਂ ਨਾ ਕਰੋ ਕਿ ਸਾਡੇ ਕਾਕੇ ਕੋਲ ਤਾਂ ਬਹੁਤ ਵਧੀਆ ਚੀਜ਼ਾਂ ਹਨ, ਉਸ ਕੋਲ ਵਧੀਆ ਸਾਈਕਲ ਹੈ। ਉਸ ਨੂੰ ਮੋਟਰ ਸਾਈਕਲ ਲੈ ਦਿਤਾ ਹੈ ਤੇ ਉਹ ਵਿਚਾਰਾ ਸਾਈਕਲ ਲੈ ਕੇ ਨਹੀਂ ਦੇ ਸਕਦਾ। ਸੋ ਇਸ ਤਰ੍ਹਾਂ ਅਭਿਮਾਨ ਦੀ ਬਾਤ ਮਨ ਵਿਚ ਨਾ ਲਿਆਓ।

ਜਿਹੜਾ ਬਰਾਬਰ ਦਾ ਹੋਵੇ, ਜਿਸ ਨੂੰ ਵਾਹਿਗੁਰੂ ਨੇ ਤੁਹਾਡੇ ਜਿੰਨਾ ਦਿਤਾ ਹੈ, ਉਸ ਨਾਲ ਮੈਤਰੀ ਭਾਵ ਰੱਖੋ, ਮਿੱਤਰਤਾ ਰੱਖੋ। ਜਦੋਂ ਮਿੱਤਰਤਾ ਰੱਖਾਂਗੇ ਉਸ ਵੇਲੇ ਈਰਖਾ ਨਹੀਂ ਆਏਗੀ। ਜਿਸ ਨੂੰ ਵਾਹਿਗੁਰੂ ਨੇ ਬਹੁਤਾ ਦਿਤਾ ਹੋਇਆ ਹੈ, ਉਸ ਨਾਲ ਮੁਦਤਾ ਦਾ ਵਰਤਾਓ ਕਰੋ। ਮੁਦਤਾ ਉਸ ਨੂੰ ਕਹਿੰਦੇ ਹਨ ਕਿ ਦੂਸਰੇ ਨੂੰ ਦੇਖ ਕੇ ਖੁਸ਼ ਹੋਣਾ, ਦੂਸਰੇ ਦੀ ਤਰੱਕੀ ਨੂੰ ਦੇਖ ਕੇ ਖੁਸ਼ ਹੋਣਾ। ਚੌਥਾ ਹੈ ਕਿ ਜੇ ਕੋਈ ਤੁਹਾਡੇ ਨਾਲ ਵੈਰ ਭਾਵ ਰੱਖਦਾ ਹੈ, ਤੁਹਾਡੇ ਨਾਲ ਖਾਮ-ਖਾਹ ਲੜਾਈ ਝਗੜਾ ਫਸਾਦ ਕਰਨਾ ਚਾਹੁੰਦਾ ਹੈ ਤਾਂ ਉਸ ਦਾ ਤਰੀਕਾ ਇਹ ਹੋਇਆ ਕਰਦਾ ਹੈ ਕਿ ਹੌਲੀ-ਹੌਲੀ ਉਸ ਤੋਂ ਪਿਛੇ ਹਟਣਾ ਸ਼ੁਰੂ ਹੋ ਜਾਓ। ਇਕ ਦਮ ਨਾ ਹਟੋ, ਸਗੋਂ ਆਹਿਸਤਾ-ਆਹਿਸਤਾ ਹਟੋ। ਜਿਵੇਂ ਪਹਿਲਾਂ ਰੋਜ਼ ਮਿਲਦੇ ਹੋ ਤਾਂ ਹਫਤੇ ਵਿਚ ਤਿੰਨ ਵਾਰੀ ਜਾਣਾ ਸ਼ੁਰੂ ਕਰ ਦਿਓ, ਫੇਰ ਦੋ ਵਾਰੀ, ਫੇਰ ਇਕ ਵਾਰੀ, ਫੇਰ ਸਾਲ ਬਾਅਦ ਤੇ ਐਨੇ ਨੂੰ ਭੁਲ ਭੁਲਾ ਜਾਵੇਗਾ। ਸੋ ਤੁਸੀਂ ਇਹ ਚਾਰ ਬਿਰਤੀਆਂ ਨੂੰ ਧਾਰਨ ਕਰੋ ਤੇ ਫੇਰ ਇਸ ਦਾ ਨਤੀਜਾ ਕੀ ਹੋਏਗਾ ਕਿ ਇਹ ਤਾਤ-ਪਰਾਈ (ਈਰਖਾ) ਹਟ ਜਾਵੇਗੀ।

***ਬਿਸਰਿ ਗਈ ਸਭ ਤਾਤਿ ਪਰਾਈ॥***
***ਜਬ ਤੇ ਸਾਧਸੰਗਤਿ ਮੋਹਿ ਪਾਈ॥*** ***ਅੰਗ - 1299***

ਇਹ ਈਰਖਾ ਜੋ ਹੈ, ਦੁਨੀਆ ਦੇ ਅੰਦਰ ਬਹੁਤ ਭਿਆਨਕ ਸਿੱਟੇ ਕੱਢਿਆ ਕਰਦੀ ਹੈ। ਇਕ ਵਾਰੀ ਇਕ ਪ੍ਰੇਮੀ ਜਿਸ ਨੂੰ ਪੈਸੇ ਟਕੇ ਦੀ ਲੋੜ ਸੀ, ਇਕ ਮਹਾਤਮਾ ਕੋਲ ਗਿਆ। ਮਹਾਤਮਾ ਦੀ ਸੇਵਾ ਕੀਤੀ, ਸੇਵਾ ਤੋਂ ਪ੍ਰਸੰਨ ਹੋ ਕੇ ਮਹਾਤਮਾ ਕਹਿਣ ਲੱਗੇ ਕਿ ਲੈ ਪ੍ਰੇਮੀਆ। ਤੈਨੂੰ ਅਸੀਂ ਇਕ ਸੰਖ ਦਿੰਦੇ ਹਾਂ, ਇਸ ਨੂੰ ਵਜਾ ਕੇ ਜੋ ਤੂੰ ਮੰਗੇਂਗਾ, ਤੈਨੂੰ ਮਿਲ ਜਾਇਆ ਕਰੇਗਾ, ਪਰ ਇਹਦੇ ਵਿਚ ਇਕ ਨੁਕਸ ਹੈ। ਕਹਿੰਦਾ, "ਕੀ ਮਹਾਰਾਜ, ਇਹਦੇ ਵਿਚ ਕੀ ਨੁਕਸ ਹੈ?" ਮਹਾਤਮਾ ਕਹਿਣ ਲੱਗੇ ਕਿ ਜੋ ਕੁਝ ਤੂੰ ਆਪਣੇ ਲਈ ਮੰਗੇਂਗਾ ਉਹ ਤੈਨੂੰ ਤਾਂ ਮਿਲੇਗਾ ਹੀ ਪਰ ਤੇਰੇ ਪੜੌਸੀਆਂ ਦੇ ਦੁਗਣਾ ਹੋ ਜਾਇਆ ਕਰੇਗਾ। ਉਸ ਸਮੇਂ ਤਾਂ ਉਸ ਨੇ ਇਸ ਦੇ ਸਿੱਟੇ ਨੂੰ ਨਾ ਸੋਚਿਆ ਅਤੇ ਖੁਸ਼ੀ-ਖੁਸ਼ੀ ਘਰ ਆ ਗਿਆ। ਬੀਬੀ, ਉਸ ਦੀ ਘਰ ਵਾਲੀ ਕਹਿਣ ਲੱਗੀ, ਕੁਛ ਮਿਲ ਗਿਆ? ਕਹਿੰਦਾ ਇਹੋ ਜਿਹਾ ਮਿਲ ਗਿਆ ਕਿ ਜੋ ਚੀਜ਼ ਚਾਹੀਦੀ ਹੈ ਲੈ ਲਓ, ਇਸ ਪਾਸੋਂ ਸਭ ਚੀਜ਼ਾਂ ਮਿਲ ਜਾਣਗੀਆਂ। ਪਰ ਸੰਤ ਇਕ ਗੱਲ ਕਹਿੰਦੇ ਸੀ ਕਿ ਇਸਦੇ ਵਿਚ ਇਹ ਨੁਕਸ ਹੈ ਕਿ ਤੈਥੋਂ ਦੁਗਣਾਂ ਤੇਰੇ ਪੜੌਸੀਆਂ ਦੇ, ਤੇਰੇ ਸ਼ਰੀਕਾਂ ਦੇ ਚਲਿਆ ਜਾਇਆ ਕਰੇਗਾ। ਕਹਿਣ ਲੱਗੀ ਇਹ ਤਾਂ ਮਾੜੀ ਗੱਲ ਹੋਈ, ਉਨ੍ਹਾਂ ਦੇ ਕਿਉਂ ਚਲਿਆ ਜਾਵੇ? ਉਨ੍ਹਾਂ ਨੇ ਕਿਹੜੀ ਮਿਹਨਤ ਕੀਤੀ ਹੈ? ਇਥੋਂ ਹੀ ਈਰਖਾ ਪੈਦਾ ਹੋ ਗਈ। ਹਾਲੇ ਕੁਛ ਲਿਆ ਨਹੀਂ ਹੈ। ਉਸ ਤੋਂ ਬਾਅਦ ਉਨ੍ਹਾ ਨੇ ਸੰਖ ਪੂਰਿਆ ਤੇ ਸਾਹਮਣੇ ਹੋ ਕੇ ਗੱਲ ਕਹਿਣ ਲੱਗ ਗਏ। ਜੋ ਵੀ ਮੰਗਦੇ ਹਨ ਮਿਲ ਜਾਂਦਾ ਹੈ ਤੇ ਉਸ ਤੋਂ ਦੁਗਣਾ-ਦੁਗਣਾ ਗਵਾਂਢੀਆਂ ਦੇ ਆਈ ਜਾਂਦਾ ਹੈ। ਅਖੀਰ ਰੋਟੀ ਪਾਣੀ ਛੁਟ ਗਿਆ। ਭੁਖ ਲੱਗਣ ਤੋਂ ਹੱਟ ਗਈ ਕਿਉਂਕਿ ਈਰਖਾ ਐਸੀ ਬੀਮਾਰੀ ਹੈ ਕਿ ਭੁਖ ਮਰ ਜਾਇਆ ਕਰਦੀ ਹੈ। ਈਰਖਾਲੂ ਦੇ ਮਨ ਵਿਚ ਹਰ ਵਕਤ ਇਹੀ ਰਹਿੰਦਾ ਹੈ ਕਿ ਮੈਂ ਹੁਣ ਇਸ ਦਾ ਕੀ ਨੁਕਸਾਨ ਕਰਾਂ? ਉਸਦਾ ਨੁਕਸਾਨ ਹੋ ਜਾਵੇ, ਫਸਲ ਮਾਰੀ ਜਾਵੇ, ਟਰੱਕ ਚਲਦੇ ਹਨ ਤਾਂ ਐਕਸੀਡੈਂਟ ਹੋ ਜਾਵੇ ਤਾਂ ਖੁਸ਼ ਹੋ ਜਾਂਦਾ ਹੈ ਕਿਉਂਕਿ ਉਹ ਦੂਜੇ ਦੇ ਨੁਕਸਾਨ ਹੋਣ ਤੇ ਖੁਸ਼ ਹੋਇਆ ਕਰਦਾ ਹੈ।

ਕਾਫੀ ਸਮੇਂ ਤੋਂ ਬਾਅਦ ਘਰ ਵਾਲੀ ਕਹਿਣ ਲੱਗੀ ਕਿ ਚੰਗਾ ਸੰਖ ਲਿਆਂਦਾ ਹੈ, ਆਪਣਾ ਤਾਂ ਰੋਟੀ ਪਾਣੀ ਵੀ ਛੁੱਟ ਗਿਆ। ਅੱਗੇ ਹੱਸ ਕੇ ਆਪਸ ਵਿਚ ਤਾਂ ਬੋਲ ਲੈਂਦੇ ਸੀ, ਹੁਣ ਉਹ ਵੀ ਜਾਂਦਾ ਰਿਹਾ। ਕਹਿਣ ਲੱਗਿਆ ਤੂੰ ਫਿਕਰ ਨਾ ਕਰ। ਮੈਂ ਸਭ ਕੁਛ ਸੋਚ ਲਿਆ ਹੈ, ਹੁਣੇ ਦੇਖ ਸਭ ਇਲਾਜ ਕਰ ਦਿੰਦਾ ਹਾਂ। ਸੰਖ ਸਾਮ੍ਹਣੇ ਰੱਖ ਲਿਆ ਜਿਸ ਤਰ੍ਹਾਂ ਸੰਤਾਂ ਨੇ ਦੱਸਿਆ ਸੀ, ਕਹਿਣ ਲੱਗਿਆ, ਹੇ ਸੰਖ ਦੇਵਤਾ! ਮੇਰੀ ਇਕ ਅੱਖ ਕਾਣੀ ਕਰ ਦੇ। ਕਿਉਂਕਿ ਉਹਨਾਂ ਦੇ ਦੁਗਣਾ ਜਾਣਾ ਸੀ, ਉਨ੍ਹਾਂ ਦੀਆਂ ਦੋਵੇਂ ਅੱਖਾਂ ਅੰਨ੍ਹੀਆਂ ਹੋ ਗਈਆਂ। ਦੂਜੀ ਮੰਗ ਕੀਤੀ, ਹੇ ਸੰਖ ਦੇਵਤਾ! ਮੇਰੇ ਦਰਵਾਜ਼ੇ ਅੱਗੇ ਇਕ ਖੂਹ ਲਾ ਦੇ। ਉਸਦੇ ਇਕ ਲੱਗ ਗਿਆ, ਉਹਨਾਂ ਦੇ ਦੋ ਲੱਗ ਗਏ। ਜਿਹੜਾ ਵੀ ਘਰੋਂ ਘਬਰਾ ਕੇ ਅੰਨ੍ਹਾ ਹੋ ਕੇ ਬਾਹਰ ਨਿਕਲੇ, ਦੜੰਮ ਖੂਹ ਵਿਚ ਗਿਰ ਜਾਇਆ ਕਰੇ ਤੇ ਇਹ ਦੋਵੇਂ ਪਤੀ-ਪਤਨੀ ਕਾਣੇ ਹੋਏ ਹੋਏ, ਇਕ-ਇਕ ਅੱਖ ਨਾਲ ਦੇਖੀ ਜਾ ਰਹੇ ਹਨ ਤੇ ਘਰ ਵਾਲੀ ਨੂੰ ਕਹਿੰਦਾ ਹੈ ਕਿ ਹੁਣ ਤਾਂ ਤੂੰ ਖੁਸ਼ ਹੈਂ? ਹੁਣ ਤਾਂ ਠੀਕ ਹੋ ਗਿਆ ਕਿਉਂਕਿ ਉਹਨਾਂ ਦਾ ਵੀ ਸਭ ਕੁਝ ਆਪਣਾ ਹੀ ਬਣ ਗਿਆ। ਸੋ ਸਾਧ ਸੰਗਤ ਜੀ! ਈਰਖਾ ਐਸੀ ਚੀਜ਼ ਹੈ। ਇਹ ਮਾਨਸਿਕ ਬੀਮਾਰੀ ਹੈ ਤੇ ਇਹ ਬਹੁਤ ਬੁਰੀ ਬੀਮਾਰੀ ਹੈ। ਇਸੇ ਤਰ੍ਹਾਂ ਚੁਗਲੀ ਦਾ ਫਲ ਵੀ ਬਹੁਤ ਮਾੜਾ ਹੁੰਦਾ ਹੈ।

ਮਹਾਂਪੁਰਸ਼ ਸੁਣਾਇਆ ਕਰਦੇ ਸੀ ਕਿ ਇਕ ਪਠਾਨ ਸੀ। ਉਸਨੇ ਬਹੁਤ ਹੀ ਕੰਮ ਕਰਨ ਵਾਲਾ ਇਕ ਨੌਕਰ ਰੱਖਿਆ, ਸਾਰੇ ਹੀ ਕੰਮ ਕਰਦਾ ਸੀ ਤੇ ਉਹ ਬੜਾ ਹੀ ਪ੍ਰਸੰਨ ਸੀ। ਕਹਿਣ ਲੱਗਿਆ, ਤੂੰ ਦੱਸ! ਤੈਨੂੰ ਤਨਖਾਹ ਕੀ ਦੇਈਏ? ਉਹ ਕਹਿਣ ਲੱਗਿਆ, ਖਾਨ ਸਾਹਿਬ! ਮੈਂ ਤਨਖਾਹ ਨਹੀਂ ਲਿਆ ਕਰਦਾ। ਹੋਰ ਫੇਰ ਕੀ ਲਿਆ ਕਰਦਾ ਹੈਂ? ਤਾਂ ਨੌਕਰ ਕਹਿਣ ਲੱਗਿਆ ਕਿ ਮੈਨੂੰ ਰੋਟੀ ਖਾਣ ਵਾਸਤੇ ਜਿਵੇਂ ਮਰਜ਼ੀ ਦੀ ਦੇ ਦਿਓ, ਸਾਲ ਵਿਚ ਦੋ ਤਰ੍ਹਾਂ ਦੇ ਕੱਪੜੇ ਪਹਿਨਣ ਨੂੰ- ਸਰਦੀਆਂ ਵਿਚ ਜ਼ਰਾ ਮੋਟਾ ਹੋਵੇ ਤੇ ਗਰਮੀਆਂ ਵਿਚ ਸੂਤ ਦਾ ਪਹਿਨਣ ਵਾਸਤੇ ਤੇ ਹੋਰ ਮੈਨੂੰ ਕੁਝ ਨਹੀਂ ਚਾਹੀਦਾ। ਪਠਾਨ ਕਹਿਣ ਲੱਗਿਆ ਕਿ ਤੇਰੀ ਹੋਰ ਕੋਈ ਮੰਗ ਤਾਂ ਨਹੀਂ, ਕੋਈ ਸ਼ਰਤ ਤਾਂ ਨਹੀਂ? ਕਹਿਣ ਲੱਗਿਆ, "ਖਾਨ ਸਾਹਿਬ! ਅਸ਼ਟਾਮ ਲੈ ਕੇ ਆਓ ਤੇ ਮੇਰੀ ਇਕ ਸ਼ਰਤ ਹੈ। ਅਸ਼ਟਾਮ ਮੰਗਵਾ ਲਿਆ - ਇਕਰਾਰਨਾਮਾ ਲਿਖਣ ਵਾਸਤੇ। ਲਿਖਾਉਣਾ ਸ਼ੁਰੂ ਕਰ ਦਿਤਾ ਤੇ ਪਠਾਨ ਨੇ ਪੁਛਿਆ ਕਿ ਦੱਸ ਕੀ ਲਿਖਵਾਉਣਾ ਹੈ। ਕਹਿੰਦਾ ਪਹਿਲਾਂ ਇਹ ਸਾਰੀਆਂ ਗੱਲਾਂ ਲਿਖੋ ਕਿ ਤਨਖਾਹ ਨਹੀਂ ਲੈਣੀ, ਕੱਪੜੇ ਐਨੇ ਕੁ ਲੈਣੇ ਹਨ, ਕੰਮ ਨਿਆਣਿਆਂ ਨੂੰ ਖਿਡਾਉਣ ਤੋਂ ਲੈ ਕੇ ਖੇਤੀ ਦਾ ਕੰਮ ਵੀ ਕਰਨਾ ਹੈ, ਮੱਝਾਂ ਦਾ ਕੰਮ ਵੀ ਕਰਨਾ ਹੈ, ਧਾਰਾਂ ਵੀ ਕੱਢਣੀਆਂ ਹਨ, ਭਾਂਡੇ ਵੀ ਮਾਂਜਣੇ ਹਨ, ਪ੍ਰਸ਼ਾਦਾ ਵੀ ਪਕਾਉਣਾ, ਸਾਰੇ ਕੰਮ ਕਰਾਂਗਾ। ਜਦੋਂ ਸਾਰਾ ਕੁਝ ਲਿਖ ਲਿਆ ਤੇ ਕਹਿਣ ਲੱਗਿਆ ਅਖੀਰ ਤੇ ਕਿ ਇਹ ਮੇਰੀ ਸ਼ਰਤ ਲਿਖਣ ਲੱਗਿਆਂ ਜਰਾ ਸੋਚ ਲੈਣਾ ਕਿ ਮੈਨੂੰ ਚੁਗਲੀ ਕਰਨ ਦੀ ਆਦਤ ਹੈ ਤੇ ਮੈਂ ਤਿੰਨ ਚਾਰ ਸਾਲ ਬਾਅਦ ਕਰਿਆ ਕਰਦਾ ਹਾਂ। ਕਦੇ ਕਦੇ ਮੈਨੂੰ ਭਲਕ ਉਠਦੀ ਹੈ; ਜੇ ਕੋਈ ਤੁਹਾਡਾ ਨੁਕਸਾਨ ਹੋ ਗਿਆ ਫੇਰ ਤੁਸੀਂ ਜਿੰਮੇਵਾਰ ਹੋਵੋਂਗੇ। ਇਸ ਦਾ ਮੈਂ ਜਿੰਮੇਵਾਰ ਨਹੀਂ ਹੋਵਾਂਗਾ। ਇਹ ਸ਼ਰਤ ਇਸ ਤੇ ਲਿਖ ਦਿਓ। ਜੇ ਤੁਹਾਨੂੰ ਮਨਜ਼ੂਰ ਹੈ ਤਾਂ ਨੌਕਰੀ ਤੇ ਰੱਖ ਲਓ। ਪਠਾਨ ਕਹਿਣ ਲੱਗਿਆ ਇਹ ਕਿਹੜੀ ਗੱਲ ਹੈ, ਜਦੋਂ ਤੂੰ ਦੱਸ ਹੀ ਦਿਤਾ ਕਿ ਚੁਗਲੀ ਕਰਨ ਦੀ ਤੇਰੀ ਆਦਤ ਹੈ ਤਾਂ ਅਸੀਂ ਸਾਵਧਾਨ ਰਹਾਂਗੇ। ਕਹਿਣ ਲੱਗਿਆ, ਖਾਨ ਸਾਹਿਬ! ਪਤਾ ਨਹੀਂ ਲੱਗਦਾ ਹੁੰਦਾ, ਇਹ ਚੰਗੀ ਤਰ੍ਹਾਂ ਲਿਖ ਲਓ ਕਿ ਜੇ ਕੋਈ ਨੁਕਸਾਨ ਹੋਇਆ ਤਾਂ ਮੈਂ ਜਿੰਮੇਵਾਰ ਨਹੀਂ ਹੋਵਾਂਗਾ। ਲਿਖ ਲਿਆ, ਤੇ ਅਸ਼ਟਾਮ ਪਠਾਨ ਨੇ ਸਾਂਭ ਕੇ ਰੱਖ ਲਿਆ। ਘਰ ਵਿਚ ਰਹਿਣ ਲੱਗ ਪਿਆ। ਸਾਰੇ ਕੰਮ ਕਰੀ ਜਾਂਦਾ ਹੈ ਤੇ ਚਾਰ ਸਾਲ ਲੰਘ ਗਏ ਤੇ ਘਰ ਵਾਲੇ ਭੁਲ ਗਏ। ਇਕ ਦਿਨ ਉਠ ਕੇ ਕੋਈ ਕੰਮ ਹੀ ਨਾ ਕਰਿਆ, ਨਾ ਨਾਤ੍ਹਾ, ਨਾ ਕੱਪੜੇ ਬਦਲੇ ਤੇ ਠੋਡੀ ਹੇਠਾਂ ਹੱਥ ਰੱਖ ਕੇ ਬਹਿ ਗਿਆ। ਪਠਾਨ ਦੇ ਘਰੋਂ ਬੇਗਮ ਨੇ ਦੇਖਿਆ, ਕਹਿਣ ਲੱਗੀ ਤੈਨੂੰ ਕੀ ਹੋ ਗਿਆ ਭਾਈ! ਅੱਜ ਕੀ ਹੋ ਗਿਆ ਤੈਨੂੰ? ਕੋਈ ਸੰਦੇਸ਼ਾ ਆ ਗਿਆ? ਤੂੰ ਕੰਮ ਕਿਉਂ ਨਹੀਂ ਕਰਨ ਲੱਗਿਆ? ਕੋਈ ਜਵਾਬ ਨਹੀਂ ਦਿਤਾ, ਚਿਖ ਕਰਕੇ ਹੀ ਉਤਰ ਦਿਤਾ, ਫੇਰ ਉਸ ਨੇ ਦੋ-ਚਾਰ ਵਾਰੀ ਪੁਛਿਆ ਤੇ ਨੇੜੇ ਆ ਗਈ ਤੇ ਸੋਚਿਆ ਕਿ ਕੋਈ ਗੰਭੀਰ ਗੱਲ ਹੈ, ਜਿਹੜਾ ਇਹ ਦੱਸ ਨਹੀਂ ਰਿਹਾ। ਕਹਿਣ ਲੱਗੀ, ਕੀ ਗੱਲ ਹੈ ਭਾਈ! ਦੱਸ ਤੂੰ ਬੋਲਦਾ ਕਿਉਂ ਨਹੀਂ? ਕਹਿਣ ਲੱਗਿਆ, ਬੀਬੀ ਜੀ ਕੀ ਦੱਸਾਂ, ਮੂੰਹ ਤਾਂ ਮੇਰਾ ਦੋ ਕੁ ਉਂਗਲ ਦਾ ਹੀ ਹੈ ਪਰ ਗੱਲ ਬਹੁਤੀ ਵੱਡੀ ਹੈ, ਦੱਸੀ ਨਹੀਂ ਜਾ ਸਕਦੀ। ਕਹਿਣ ਲੱਗੀ ਇਹੋ ਜਿਹੀ ਕਿਹੜੀ ਗੱਲ ਹੈ? ਕਹਿਣ ਲੱਗਿਆ ਕਿ ਬੇਗਮ ਸਾਹਿਬਾ! ਕੀ ਦੱਸਾਂ, ਜਦੋਂ ਤੋਂ ਮੈਂ ਗੱਲ ਸੁਣੀ ਹੈ, ਉਸ ਵੇਲੇ ਤੋਂ ਮੇਰਾ ਮਨ ਹੀ ਨਹੀਂ ਲੱਗ ਰਿਹਾ। ਕਹਿਣ ਲੱਗੀ, ਕੀ ਗੱਲ ਹੈ ਭਾਈ ਦੱਸ ਤਾਂ ਸਹੀ। ਨੌਕਰ ਕਹਿਣ ਲੱਗਿਆ ਕਿ ਰਾਤ ਆਪਣੇ ਘਰ ਪ੍ਰੀਤੀ ਭੋਜਨ ਸੀ ਨਾ, ਕਹਿਣ ਲੱਗੀ ਹਾਂ, ਸੀ। ਬੀਬੀ ਜੀ! ਤੁਸੀਂ ਤਾਂ ਲਾਂਭੇ ਗਏ ਹੋਏ ਸੀ ਤੇ ਖਾਨ ਸਾਹਿਬ ਹੋਰਾਂ ਦੇ ਯਾਰ ਦੋਸਤ ਕਹਿ ਰਹੇ ਸੀ ਕਿ ਤੂੰ ਦੂਜੀ ਸ਼ਾਦੀ ਕਰਾ ਲੈ, ਇਕ ਬੜੀ ਸੁੰਦਰ ਲੜਕੀ ਅਸੀਂ ਤੇਰੇ ਵਾਸਤੇ ਦੇਖੀ ਹੈ। ਸੋ ਬੀਬੀ ਜੀ ਕੀ ਦੱਸਾਂ, ਉਸ ਤੋਂ ਬਾਅਦ ਮੇਰਾ ਮਨ ਨਹੀਂ ਲੱਗਿਆ। ਉਹ ਵੀ ਸੁਣ ਕੇ ਹੈਰਾਨ ਹੋ ਗਈ ਤੇ ਆਖਣ ਲੱਗੀ ਕਿ ਤੂੰ ਆਪਣੇ ਕੰਨਾਂ ਨਾਲ ਸੁਣਿਆ ਹੈ? ਲਓ ਬੀਬੀ ਜੀ! ਕੀ ਗੱਲ ਕਰ ਦਿਤੀ, ਮੈਂ ਤਾਂ ਅੱਜ ਰੋਟੀ ਵੀ ਨਹੀਂ ਖਾਧੀ ਤੇ ਮੇਰਾ ਤਾਂ ਕੁਛ ਖਾਣ ਨੂੰ ਜੀਅ ਨਹੀਂ ਕੀਤਾ ਕਿ ਮੈਨੂੰ ਇਹ ਸੁਣ ਕੇ ਐਨਾ ਦੁਖ ਹੋਇਆ। ਕਹਿਣ ਲੱਗੀ ਕਿ ਫੇਰ ਹੁਣ ਕੀ ਕੀਤਾ ਜਾਵੇ? ਕਹਿਣ ਲੱਗਿਆ, ਤੁਸੀਂ ਉਦਾਸ ਨਾ ਹੋਵੋ, ਮੈਂ ਨਿਆਣੇ ਹੁੰਦੇ ਨੇ, ਫਕੀਰਾਂ ਤੋਂ ਇਕ ਮੰਤਰ ਸਿਖਿਆ ਸੀ, ਪਰੰਤੂ ਉਹਦੇ ਵਿਚ ਮੁਸ਼ਕਲ ਇਹ ਹੈ ਕਿ ਖਾਨ ਸਾਹਿਬ ਦੀ ਦਾੜ੍ਹੀ ਦਾ ਸਾਹ ਰਗ ਵਾਲੇ ਪਾਸਿਓਂ ਇਕ ਵਾਲ ਚਾਹੀਦਾ ਹੈ। ਉਹ ਤਵੀਤ 'ਚ ਮੜ੍ਹਨਾ ਪਵੇਗਾ। ਕਹਿਣ ਲੱਗੀ ਇਹ ਕਿਹੜੀ ਗੱਲ ਹੈ, ਇਹ ਤਾਂ ਮੈਂ ਲਿਆ ਦਿਆਂਗੀ। ਇਹਦੇ ਕੋਲੋਂ ਜਾ ਕੇ ਉਹ ਪਠਾਨ ਕੋਲ ਚਲਿਆ ਗਿਆ ਤੇ ਉਹਦੇ ਕੋਲ ਵੀ ਨਿਮੋਝੂਣਾ ਹੋ ਕੇ ਬਹਿ ਗਿਆ। ਖਾਨ ਕਹਿਣ ਲੱਗਿਆ, ਕੀ ਗੱਲ ਹੈ ਬਈ! ਤੂੰ ਅੱਜ ਕੋਈ ਕੰਮ ਕਰਨ ਨਹੀਂ ਲੱਗਿਆ? ਕਹਿੰਦਾ ਕੰਮ ਕੀ ਕਰਾਂ ਖਾਨ ਸਾਹਿਬ! ਤੁਸੀਂ ਜ਼ਰਾ ਸਾਵਧਾਨੀ ਨਾਲ ਸੌਂਇਆ ਕਰੋ। ਕਹਿਣ ਲੱਗਿਆ ਕਿਉਂ? ਨੌਕਰ ਕਹਿਣ ਲੱਗਿਆ, ਖਾਨ ਸਾਹਿਬ! ਬੁਰਾ ਨਾ ਮਨਾਇਓ, ਇਕ ਗੱਲ ਦੱਸਣ ਲੱਗਿਆਂ ਕਿ ਬੇਗਮ ਸਾਹਿਬਾ ਤੁਹਾਨੂੰ ਮਾਰਨ ਨੂੰ ਫਿਰਦੀ ਹੈ, ਜੇ ਮੇਰੀ ਗੱਲ ਦਾ ਨਹੀਂ ਇਤਬਾਰ ਤਾਂ ਅਜ ਹੀ ਦੇਖ ਲਿਓ।

ਰਾਤ ਪੈ ਗਈ ਇਹ ਬਿਸਤਰੇ ਤੇ ਲੇਟ ਗਿਆ ਤੇ ਨਕਲੀ ਘਰਾੜੇ ਮਾਰਨ ਲੱਗ ਗਿਆ ਤੇ ਲੇਟ ਗਿਆ ਤੇ ਤਲਵਾਰ ਮਿਆਨ 'ਚੋਂ ਕੱਢ ਕੇ ਕੋਲ ਹੀ ਰੱਖ ਲਈ। ਘਰ ਵਾਲੀ ਨੇ ਵੀ ਪੈਰ ਹਿਲਾਇਆ ਤੇ ਦੇਖਿਆ ਕਿ ਘੂਕ ਸੁਤਾ ਪਿਆ ਹੈ ਤੇ ਜਦੋਂ ਉਸਤਰਾ ਲੈ ਕੇ ਸਾਹ ਰਗ ਦਾ ਵਾਲ ਕੱਟਣ ਲੱਗੀ ਉਸਨੇ ਉਸੇ ਵੇਲੇ ਫੜ ਲਿਆ ਤੇ ਯਕੀਨ ਆ ਗਿਆ ਕਿ ਇਹ ਤਾਂ ਸੱਚੀ ਮੁੱਚੀ ਮੇਰੀ ਸਾਹ ਰਗ ਤੋਂ ਗਲਾ ਕੱਟਣ ਲੱਗੀ, ਸੀ, ਉਸ ਵੇਲੇ ਤਲਵਾਰ ਨਾਲ ਕੱਟ ਕੇ

ਅੱਠ ਟੁਕੜੇ ਕਰ ਦਿਤੇ। ਨੌਕਰ ਨੂੰ ਕਹਿਣ ਲੱਗਿਆ ਕਿ ਜਾਹ ਇਸ ਦੇ ਪੇਕਿਆਂ ਨੂੰ ਦੱਸ ਕੇ ਆ ਕਿ ਇਹ ਕੀ ਕਰਨ ਲੱਗੀ ਸੀ ਤੇ ਉਸਦਾ ਇਹ ਨਤੀਜਾ ਹੋਇਆ ਹੈ।

ਉਥੇ ਨੂੰ ਦੌੜਿਆ ਹੀ ਜਾ ਰਿਹਾ ਹੈ ਤੇ ਉਨ੍ਹਾਂ ਦੇ ਘਰ ਅੱਗੇ ਜਾ ਕੇ ਉਚੀ ਉਚੀ ਚੀਕਾਂ ਮਾਰ-ਮਾਰ ਕੇ ਰੋਣ ਲੱਗ ਪਿਆ। ਉਨ੍ਹਾਂ ਨੇ ਪੁਛਿਆ ਕਿ ਕੀ ਹੋ ਗਿਆ ਭਾਈ! ਤੂੰ ਰੋਂਦਾ ਕਿਉਂ ਹੈਂ? ਕੀ ਹੋ ਗਿਆ? ਕਹਿਣ ਲੱਗਿਆ ਖਾਨ ਸਾਹਿਬ ਨੇ ਤੁਹਾਡੀ ਭੈਣ ਦੇ ਵੱਢ ਕੇ ਅੱਠ ਟੋਟੇ ਕਰ ਦਿਤੇ, ਨਾਲੇ ਤੁਹਾਨੂੰ ਗਾਲ੍ਹਾਂ ਕੱਢ ਰਿਹਾ ਹੈ ਤੇ ਨਾਲੇ ਕਹਿ ਰਿਹਾ ਹੈ ਕਿ ਜੇ ਸੂਰਮੇ ਹਨ ਤਾਂ ਆ ਕੇ ਲਾਸ਼ ਨੂੰ ਲੈ ਜਾਣ। ਉਹਨਾਂ ਨੂੰ ਵੀ ਗੁੱਸਾ ਆਇਆ ਤੇ ਰੋਹ ਵਿਚ ਆ ਕੇ ਸਾਰਿਆਂ ਨੇ ਹਥਿਆਰ ਵਗੈਰਾ, ਰਾਈਫਲਾਂ ਆਦਿ ਲਈਆਂ ਤੇ ਤੁਰਨ ਦੀ ਤਿਆਰੀ ਕਰਨ ਲੱਗ ਪਏ। ਇੰਨੇ ਨੂੰ ਇਧਰ ਖਾਨ ਸਾਹਿਬ ਕੋਲ ਪਹੁੰਚ ਗਿਆ, ਕਹਿੰਦਾ ਖਾਨ ਸਾਹਿਬ! ਐਵੇਂ ਅਵੇਸਲੇ ਹੋ ਕੇ ਨਾ ਬੈਠੋ, ਉਹ ਤਾਂ ਚੜ੍ਹ ਕੇ ਆ ਰਹੇ ਹਨ। ਇਹ ਸੁਣ ਕੇ ਪਠਾਣ ਨੇ ਵੀ ਆਪਣੇ ਬੰਦੇ ਹਥਿਆਰ ਬੰਦ ਇਕੱਠੇ ਕੀਤੇ ਤੇ ਦੋਹਾਂ ਪਾਸਿਓਂ ਦੀ ਲੜਾਈ ਹੋਈ, ਪੰਜ ਸਤ ਬੰਦੇ ਮਰ ਗਏ, ਕਈ ਜ਼ਖਮੀ ਹੋ ਗਏ। ਸਿਆਣੇ ਬੰਦੇ ਆ ਕੇ ਵਿਚ ਪੈ ਗਏ ਤੇ ਆ ਕੇ ਦੋਹਾਂ ਧਿਰਾਂ ਨੂੰ ਪੁਛਣ ਲੱਗੇ ਕਿ ਇਹ ਤਾਂ ਦਸੋ ਕਿ ਗੱਲ ਕੀ ਹੋਈ ਹੈ? ਇਹ ਕਿਉਂ ਮਾਰ ਦਿਤੀ, ਇਹਨਾਂ ਦੋਨਾਂ ਦਾ ਤਾਂ ਪਿਆਰ ਹੀ ਬਹੁਤ ਸੀ। ਖਾਨ ਨੂੰ ਪੁਛਿਆ, ਕਹਿਣ ਲੱਗਿਆ ਕਿ ਮੈਨੂੰ ਮਾਰਨ ਆ ਗਈ ਸੀ, ਸੁੱਤੇ ਪਏ ਦਾ ਗਲ ਵੱਢਣ ਲਗੀ ਸੀ। ਕਹਿਣ ਲੱਗੇ ਮਾਰਨ ਦਾ ਵੀ ਕੋਈ ਕਾਰਨ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਕਿਵੇਂ ਮਾਰ ਸਕਦੀ ਹੈ? ਅਖੀਰ ਨੌਕਰ ਤੋਂ ਪੁਛਿਆ, ਕਹਿਣ ਲੱਗੇ ਤੂੰ ਦੱਸ ਭਾਈ ਸਾਰੀ ਗੱਲ, ਇਥੇ ਤੱਕ ਨੌਬਤ ਕਿਉਂ ਆਈ? ਕਹਿਣ ਲੱਗਿਆ ਹਜ਼ੂਰ! ਉਹ ਕਾਗਜ਼ ਕੱਢੋ ਜਿਸ ਉਤੇ ਮੇਰੇ ਨਾਲ ਇਕਰਾਰਨਾਮਾ ਕੀਤਾ ਹੋਇਆ ਹੈ, ਇਸ ਦੀਆਂ ਸ਼ਰਤਾਂ ਪੜ੍ਹੋ। ਜਿਸ ਵਕਤ ਲਿਖਿਆ ਹੋਇਆ ਪੜ੍ਹਿਆ ਕਿ ਮੈਨੂੰ ਚੁਗਲੀ ਦੀ ਆਦਤ ਹੈ ਤੇ ਕਦੇ ਕਦੇ ਕਰਦਾ ਹਾਂ ਤੇ ਕੋਈ ਨੁਕਸਾਨ ਹੋਇਆ, ਮੈਂ ਜ਼ਿੰਮੇਵਾਰ ਨਹੀਂ ਹੋਵਾਂਗਾ। ਕਹਿਣ ਲੱਗਿਆ ਕਿ ਇਹੋ ਗੱਲ ਹੈ ਕਿ ਮੈਂ ਚੁਗਲੀ ਕੀਤੀ ਸੀ। ਬੇਗਮ ਨੂੰ ਕਹਿ ਦਿਤਾ ਕਿ ਖਾਨ ਸਾਹਿਬ ਹੋਰ ਵਿਆਹ ਕਰਾਉਣਾ ਚਾਹੁੰਦੇ ਹਨ ਤੇ ਜੇ ਤੂੰ ਸਾਹ ਰਗ ਦਾ ਵਾਲ ਲਿਆ ਦੇਵੇਂ, ਮੈਂ ਮੰਤਰ ਕਰ ਦਿਆਂਗਾ। ਤੇ ਇਧਰ ਖਾਨ ਸਾਹਿਬ ਨੂੰ ਕਹਿ ਦਿਤਾ ਕਿ ਸਾਵਧਾਨ ਹੋ ਕੇ ਸੌਂਇਆ ਕਰੋ, ਤੇ ਇਹ ਸਾਰਾ ਚੁਗਲੀ ਦਾ ਨਤੀਜਾ ਹੈ, ਇਹ ਮੇਰੇ ਵਸ ਦੀ ਗੱਲ ਨਹੀਂ ਹੈ।

ਸੋ ਇਸ ਤਰ੍ਹਾਂ ਮਹਾਰਾਜ ਫੁਰਮਾਉਂਦੇ ਹਨ ਕਿ ਜਿਸ ਦੇ ਅੰਦਰ ਚੁਗਲੀ ਹੈ ਭਾਵ ਚੁਗਲਖੋਰ ਹੈ -

***ਜਿਸੁ ਅੰਦਰਿ ਚੁਗਲੀ ਚੁਗਲੋ ਵਜੈ ..........॥*** ***ਅੰਗ - 308***

ਉਸ ਦਾ ਨਤੀਜਾ ਕੀ ਹੁੰਦਾ ਹੈ?

***.............ਕੀਤਾ ਕਰਤਿਆ ਓਸ ਦਾ ਸਭੁ ਗਇਆ॥*** ***ਅੰਗ - 308***

ਭਾਵੇਂ ਰੂਹਾਨੀ ਬੰਦਾ ਹੈ, ਭਾਵੇਂ ਦੁਨਿਆਵੀ ਬੰਦਾ ਹੈ, ਉਸ ਦਾ ਕੁਝ ਨਹੀਂ ਬਣ ਸਕਦਾ।

***ਨਿਤ ਚੁਗਲੀ ਕਰੇ ਅਣਹੋਦੀ ਪਰਾਈ***
***ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ॥*** ***ਅੰਗ - 308***

ਐਸੇ ਬੰਦੇ ਦਾ ਦੋਵੀਂ ਜਹਾਨੀ ਮੂੰਹ ਕਾਲਾ ਹੁੰਦਾ ਹੈ ਪਰ ਅਸੀਂ ਇਸ ਨੂੰ ਬੜੇ ਹਲਕੇ ਢੰਗ ਨਾਲ ਲੈਂਦੇ ਹਾਂ ਤੇ ਗੁਰੂ ਮਹਾਰਾਜ ਇਸ ਨੂੰ ਬਹੁਤ ਗੰਭੀਰ ਲੈਂਦੇ ਹਨ ਕਿ ਜਿਸ ਦੇ ਅੰਦਰ ਚੁਗਲੀ ਤੇ ਈਰਖਾ ਚਲਦੀ ਹੈ, ਨਿੰਦਾ ਚਲਦੀ ਹੈ ਤੇ ਉਸ ਨਾਲ ਕੀ ਹੁੰਦਾ ਹੈ ਕਿ -

***ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥***
***ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥*** ***ਅੰਗ - 755***

ਘੋਰ ਨਰਕਾਂ ਵਿਚ ਵਾਸਾ ਹੋਇਆ ਕਰਦਾ ਹੈ।

ਸੋ ਇਸੇ ਤਰ੍ਹਾਂ ਧ੍ਰੂ ਦੀ ਮਾਤਾ ਦੀ ਛੋਟੀ ਭੈਣ ਨੇ ਚੁਗਲੀਆਂ ਕਰ ਕਰ ਕੇ ਵੱਡੀ ਭੈਣ ਨੂੰ ਘਰੋਂ, ਮਹਿਲਾਂ ਚੋਂ ਕਢਵਾ ਦਿਤਾ ਤੇ ਜੰਗਲ ਵਿਚ ਭੇਜ ਦਿਤਾ। ਰਾਜਾ ਭੁਲ ਗਿਆ। ਜੋਤਸ਼ੀਆਂ ਤੋਂ ਅਖਵਾ ਦਿਤਾ ਕਿ ਜੇ ਇਹ ਘਰ ਵਿਚ ਰਹੀ ਤਾਂ ਰਾਜ ਭਾਗ ਵੀ ਨਸ਼ਟ ਹੋ ਜਾਵੇਗਾ। ਉਸ ਨੇ ਜੰਗਲ ਵਿਚ ਜਾ ਕੇ ਰਹਿਣਾ ਸ਼ੁਰੂ ਕਰ ਦਿਤਾ। ਉਥੇ ਜਾ ਕੇ ਪੁੱਤਰ ਪੈਦਾ ਹੋਇਆ ਤੇ ਇਹ ਪੰਜ ਸਾਲ ਦਾ ਹੋ ਗਿਆ। ਇਕ ਵਾਰੀ ਬੱਚਿਆਂ ਦੇ ਨਾਲ ਇਹ ਰਾਜ ਭਵਨ ਵਿਚ ਆ ਗਿਆ, ਰਾਜ ਮਹਿਲਾਂ ਵਿਚ ਆ ਗਿਆ। ਰਾਜੇ ਨੇ ਦੇਖਿਆ ਕਿ ਰਿਸ਼ੀ ਬਾਲਕ ਆਏ ਹਨ ਤੇ ਸਾਰਿਆਂ ਨੂੰ ਪਾਸ ਬੁਲਾ ਲਿਆ ਤੇ ਚੋਬਦਾਰ ਨੂੰ ਕਹਿਣ ਲੱਗਿਆ ਕਿ ਜਾ ਕੇ ਮਠਿਆਈ ਦੇ ਡੱਬੇ ਲੈ ਕੇ ਆ ਤੇ ਸਾਰਿਆਂ ਨੂੰ ਲਾਇਨ ਲਗਵਾ ਕੇ ਖੜ੍ਹਾ ਕਰ ਲਿਆ। ਇਕੱਲੇ-ਇਕੱਲੇ ਨੂੰ ਪੁੱਛੀ ਜਾਂਦਾ ਹੈ ਕਿ ਤੇਰਾ ਨਾਓਂ ਕੀ ਹੈ, ਤੇਰੇ ਪਿਤਾ ਦਾ ਨਾਓਂ ਕੀ

ਹੈ। ਸਭ ਦੱਸੀ ਜਾਂਦੇ ਹਨ ਤੇ ਇਕ-ਇਕ ਡੱਬਾ ਮਠਿਆਈ ਦਾ ਇਹ ਬੱਚੇ ਲਈ ਜਾਂਦੇ ਹਨ। ਇਸ ਤੋਂ ਬਾਅਦ ਧ੍ਰੂਅ ਦੀ ਵਾਰੀ ਆ ਗਈ, ਉਸ ਨੂੰ ਪੁੱਛਣ ਲੱਗਿਆ ਕਿ ਬੇਟਾ ਤੇਰੇ ਪਿਤਾ ਦਾ ਨਾਮ ਕੀ ਹੈ? ਧ੍ਰੂ ਚੁਪ ਕੀਤਾ ਹੋਇਆ ਦੇਖੀ ਜਾ ਰਿਹਾ ਹੈ ਕਿਉਂਕਿ ਪਿਤਾ ਦਾ ਨਾਮ ਸੁਣਿਆ ਨਹੀਂ ਸੀ ਤੇ ਮਾਂ ਦਾ ਹੀ ਪਤਾ ਸੀ। ਫੇਰ ਉਸ ਨੇ ਦੂਜੇ ਬੱਚਿਆਂ ਨੂੰ ਪੁਛਿਆ ਕਿ ਇਹਦੇ ਪਿਤਾ ਦਾ ਨਾਓਂ ਕੀ ਹੈ? ਕਹਿਣ ਲੱਗੇ, ਸਾਡੇ ਮਾਂ ਬਾਪ ਇਹ ਦੱਸਿਆ ਕਰਦੇ ਹਨ ਕਿ ਇਹ ਕਿਸੇ ਰਾਜੇ ਦਾ ਪੁੱਤਰ ਹੈ। ਆਪਣੇ ਵੱਲ ਦੇਖਿਆ, ਬੱਚੇ ਵੱਲ ਦੇਖਿਆ, ਕਹਿਣ ਲੱਗਿਆ ਇਹ ਬੱਚਾ ਤਾਂ ਮੇਰਾ ਹੀ ਹੈ। ਪਿਆਰ ਜਾਗਿਆ, ਪਿਤਰੀ ਮਮਤਾ ਨੇ ਹੁਲਾਰਾ ਮਾਰਿਆ। ਕਹਿਣ ਲੱਗਿਆ, ਬੇਟਾ ਮੇਰੇ ਕੋਲ ਆ। ਮੋਢਿਆਂ ਹੇਠਾਂ ਹੱਥ ਪਾ ਕੇ ਚੁਕ ਕੇ ਗੋਦੀ 'ਚ ਬਿਠਾ ਲਿਆ। ਅੰਦਰ ਪੜਦੇ (ਚਿਕ) ਓਹਲੇ ਬੈਠੀ ਹੋਈ ਉਸ ਦੀ ਰਾਣੀ ਦੇਖ ਰਹੀ ਸੀ ਅਤੇ ਮਨ ਵਿਚ ਆਇਆ ਕਿ ਹਾਇ! ਮੇਰੀ ਸੌਕਣ ਦਾ ਬੱਚਾ ਇਥੇ ਮਹਿਲਾਂ ਵਿਚ ਆ ਗਿਆ? ਅੰਦਰੋਂ ਦੌੜੀ ਆਉਂਦੀ ਹੈ, ਕ੍ਰੋਧ ਦੇ ਨਾਲ ਅੱਖਾਂ ਲਾਲ ਹਨ ਤੇ ਚਿਹਰਾ ਲਾਲ ਸੁਰਖ ਡਰਾਉਣਾ ਹੋਇਆ ਪਿਆ ਹੈ। ਨੇਤਰ ਵੀ ਡਰਾਉਣੇ ਹੋਏ ਹੋਏ ਹਨ। ਉਸ ਨੇ ਆ ਕੇ ਧ੍ਰੂਅ ਨੂੰ ਜ਼ੋਰ ਦੇ ਨਾਲ ਬਾਂਹ ਤੋਂ ਫੜਿਆ ਤੇ ਧਰਤੀ ਤੇ ਪਟਕਾ ਕੇ ਮਾਰਿਆ। ਜਿਸ ਵਕਤ ਬੱਚਾ ਉਠਣ ਲੱਗਿਆ ਤੇ ਰੋ ਰਿਹਾ ਸੀ ਤਾਂ ਉਸ ਨੇ ਇਥੇ ਹੀ ਬੱਸ ਨਹੀਂ ਕੀਤੀ, ਜਾ ਕੇ ਬਾਂਹ ਫੜ ਲਈ ਤੇ ਸੱਜੇ ਹੱਥ ਨਾਲ ਖੱਬੀ ਗੱਲ੍ਹ ਤੇ ਅਤੇ ਖੱਬੇ ਹੱਥ ਨਾਲ ਸੱਜੀ ਗੱਲ੍ਹ ਤੇ ਇੰਨੀ ਜ਼ੋਰ ਦੀ ਚਪੇੜ ਮਾਰੀ ਕਿ ਨਾਲ ਦੀ ਨਾਲ ਪੰਜਾਂ ਉਂਗਲੀਆਂ ਦੇ ਨਿਸ਼ਾਨ ਉਭਰ ਆਏ ਅਤੇ ਕਹਿਣ ਲੱਗੀ ਕਿ ਜੇ ਇਸ ਗੋਦੀ ਵਿਚ ਬੈਠਣਾ ਸੀ ਤਾਂ ਉਸ ਔਤਰੀ ਦੇ ਪੇਟ ਤੋਂ ਕਿਉਂ ਜਨਮ ਲਿਆ? ਹੁਣ ਮਰ ਜਾ ਅਤੇ ਫੇਰ ਮੇਰੇ ਪੇਟ 'ਚੋਂ ਜਨਮ ਲਈਂ, ਫੇਰ ਤੂੰ ਇਸ ਰਾਜੇ ਦੀ ਗੋਦ ਦਾ ਅਧਿਕਾਰੀ ਬਣੇਂਗਾ।

ਮਤਰੇਈ ਮਾਂ ਦਾ ਇੰਨਾ ਕਰੂਰਤਾ ਭਰਿਆ ਵਰਤਾਅ ਦੇਖ ਕੇ ਧ੍ਰੂਅ ਦੇ ਹਿਰਦੇ ਤੇ ਗਹਿਰੀ ਚੋਟ ਲੱਗੀ ਤੇ ਭਾਈ ਗੁਰਦਾਸ ਜੀ ਇਸ ਬਾਰੇ ਇਸ ਤਰ੍ਹਾਂ ਲਿਖਦੇ ਹਨ ਕਿ –

***ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ।***
***ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤ੍ਰੇਈ ਕੀਤਾ॥***

***ਭਾਈ ਗੁਰਦਾਸ ਜੀ ਵਾਰ 10/1***

ਮਤਰੇਈ ਮਾਂ ਨੇ ਬੜਾ ਜਬਰਦਸਤ ਰੋਸ ਕੀਤਾ ਤੇ ਇਸ ਤਰ੍ਹਾਂ ਕਹਿੰਦੇ ਹਨ –

***ਧਾਰਨਾ – ਬਾਹੋਂ ਪਕੜ ਉਠਾਲਿਆ –2, 2.***
***ਮਨ ਵਿਚ ਰੋਸ ਮਤਰੇਈ ਕੀਤਾ –2, 2.***

ਮਤਰੇਈ ਮਾਤਾ ਨੇ ਬੜਾ ਰੋਸ ਕੀਤਾ ਤੇ ਬੜੀਆਂ ਕੌੜੀਆਂ ਤੇ ਰੁਖੀਆਂ ਗੱਲਾਂ ਆਖੀਆਂ ਕਿਉਂਕਿ ਬੱਚਾ ਨਾਜ਼ੁਕ ਸੁਭਾਅ ਦਾ ਸੀ ਤੇ ਬਹੁਤ ਹੀ ਬੁੱਧੀਮਾਨ ਸੀ। ਸਿਆਣੇ ਬੰਦੇ ਬੱਚੇ ਤੇ ਬਜ਼ੁਰਗ ਵਿਚ ਫਰਕ ਸਮਝਦੇ ਹਨ ਲੇਕਿਨ ਕਈ ਵਾਰੀ ਬੱਚਾ ਬਜ਼ੁਰਗ ਤੋਂ ਜ਼ਿਆਦਾ ਸਿਆਣਾ ਹੋਇਆ ਕਰਦਾ ਹੈ ਅਤੇ ਬਜ਼ੁਰਗ ਬੱਚੇ ਤੋਂ ਘੱਟ ਸਿਆਣਾ ਹੁੰਦਾ ਹੈ। ਇਸ ਕਰਕੇ ਕਹਿ ਦਿੰਦੇ ਹਨ ਕਿ ਦੇਖੋ ਜੀ, ਸੱਤਰਵੇਂ ਸਾਲ 'ਚ ਹੋ ਗਿਆ, ਲੇਕਿਨ ਅਜੇ ਬੱਚਿਆਂ ਵਾਲੀਆਂ ਆਦਤਾਂ ਨਹੀਂ ਛੱਡ ਸਕਿਆ। ਇਕ ਬੱਚੇ ਐਸੇ ਹਨ ਜਿਹੜੇ ਬਜ਼ੁਰਗ ਹੋਇਆ ਕਰਦੇ ਹਨ। ਜਿਹੜਾ ਬੱਚਾ ਪ੍ਰਮੇਸ਼ਰ ਦਾ ਭਜਨ ਕਰਦਾ ਹੈ ਉਹ ਬਜ਼ੁਰਗ ਨਾਲੋਂ ਹਜ਼ਾਰਾਂ ਦਰਜੇ ਚੰਗਾ ਹੈ ਕਿਉਂਕਿ ਬਜ਼ੁਰਗ ਨੇ ਸਾਰੀ ਜ਼ਿੰਦਗੀ ਦੇ ਅੰਦਰ ਇਹ ਗੱਲ ਨਹੀਂ ਸਮਝੀ ਕਿ ਭਜਨ ਬੰਦਗੀ ਕਰਨੀ ਚਾਹੀਦੀ ਹੈ। ਸਾਰੀ ਜ਼ਿੰਦਗੀ ਵਿਅਰਥ ਗਵਾ ਦਿਤੀ ਤੇ ਉਸ ਵਿਚ ਇਕ ਬੱਚੇ ਜਿੰਨੀ ਅਕਲ ਵੀ ਨਹੀਂ ਆ ਸਕੀ। ਇਸ ਕਰਕੇ ਅਕਲ ਦੇ ਨਾਲ ਬਜ਼ੁਰਗ ਹੋਇਆ ਕਰਦਾ ਹੈ। ਸਫੇਦ ਵਾਲਾਂ ਤੇ ਸਫੇਦ ਦਾੜ੍ਹੀ ਨਾਲ ਬਜ਼ੁਰਗ ਨਹੀਂ ਹੋਇਆ ਕਰਦਾ। ਧ੍ਰੂਅ ਦੇ ਮਨ ਦੇ ਅੰਦਰ ਇਹ ਮੂੜ੍ਹ ਵਰਤਾਰੇ ਦੀ ਘਟਨਾ ਗਹਿਰਾ ਅਸਰ ਕਰ ਗਈ, ਬਹੁਤ ਰੋਂਦਾ ਹੈ, ਵੈਰਾਗ ਕਰਦਾ ਹੈ ਤੇ ਨਾਲ ਦੇ ਬੱਚਿਆਂ ਨੇ ਚੁਪ ਕਰਾਇਆ। ਸਾਰੇ ਬੱਚੇ ਰਾਜ ਦੁਆਰ ਨੂੰ ਛੱਡ ਕੇ ਜੰਗਲ ਨੂੰ ਚਲ ਪਏ ਤੇ ਉਧਰ ਧ੍ਰੂਅ ਦੀ ਮਾਤਾ ਉਸ ਨੂੰ ਟੋਲ੍ਹ ਰਹੀ ਹੈ ਕਿ ਮੇਰਾ ਬੱਚਾ ਕਿਥੇ ਗਿਆ? ਕਦੇ ਅੱਖਾਂ ਤੋਂ ਓਹਲੇ ਨਹੀਂ ਸੀ ਹੋਇਆ। ਪੁਛ ਗਿਛ ਕਰਦੀ ਨੂੰ ਪਤਾ ਲੱਗ ਗਿਆ ਕਿ ਉਹ ਤਾਂ ਦੂਜੇ ਬੱਚਿਆਂ ਨਾਲ ਸ਼ਹਿਰ ਗਿਆ ਹੈ। ਮਨ ਦੇ ਵਿਚ ਸ਼ੰਕਾ ਪੈਦਾ ਹੋ ਗਿਆ ਤੇ ਮੱਥਾ ਠਣਕ ਗਿਆ ਕਿ ਅੱਜ ਸੁਖ ਰਹਿ ਜਾਏ ਤਾਂ ਚੰਗੈ, ਕਿਤੇ ਮੇਰੀ ਭੈਣ ਨੂੰ ਪਤਾ ਨਾ ਲੱਗ ਜਾਵੇ ਤੇ ਉਸ ਨੂੰ ਮਰਵਾ ਨਾ ਦੇਵੇ, ਅਸੀਂ ਬੜੀ ਗੁਪਤ ਜ਼ਿੰਦਗੀ ਬਤੀਤ ਕਰ ਰਹੇ ਸੀ ਅਤੇ ਬਹੁਤ ਅਣਜਾਣੇ ਜਿਹੇ ਰਹਿੰਦੇ ਸੀ ਤੇ ਹੁਣ ਉਸ ਨੂੰ ਪਤਾ ਲੱਗ ਗਿਆ ਕਿ ਇਹ ਮੇਰਾ ਬੱਚਾ ਹੈ; ਹਜ਼ਾਰਾਂ ਕਿਸਮ ਦੇ ਸ਼ੰਕੇ ਮਨ ਵਿਚ ਆ ਰਹੇ ਹਨ। ਉਸ ਵੇਲੇ ਇਕੱਲੀ ਹੋਣ ਕਰਕੇ ਮਨ ਦੀ ਐਸੀ ਹਾਲਤ ਹੋ ਗਈ। ਕੋਈ ਵੀ ਦਿਲਾਸਾ ਦੇਣ ਵਾਲਾ ਨਹੀਂ ਸੀ ਸੰਸਾਰ ਦੇ ਅੰਦਰ, ਕੇਵਲ ਦੋਵੇਂ ਮਾਂ ਪੁੱਤ ਸਨ। ਅੱਗੇ ਹੋ ਕੇ ਕੀ ਦੇਖਦੀ ਹੈ ਕਿ ਬੱਚੇ ਆ ਰਹੇ ਹਨ ਤੇ ਜਦੋਂ ਧ੍ਰੂਅ ਨੇ ਮਾਂ ਨੂੰ ਦੇਖਿਆ ਤਾਂ ਡਾਡਾਂ ਮਾਰ ਕੇ ਉਚੀ ਉਚੀ ਰੋਣ ਲੱਗ ਪਿਆ। ਦੌੜ ਕੇ ਗਈ ਤੇ ਚਿਹਰੇ ਵੱਲ ਦੇਖਿਆ। ਕਹਿਣ ਲੱਗੀ ਕਿ ਹਾਇ! ਕਿਸੇ ਨਿਰਦਈ ਨੇ ਮੇਰੇ ਪੁੱਤਰ ਨੂੰ ਐਨਾ ਕੁਟਿਆ ਕਿ ਪੰਜੇ ਉਂਗਲਾਂ

ਦੇ ਨਿਸ਼ਾਨ ਹਾਲੇ ਤੱਕ ਗੱਲ੍ਹਾਂ ਤੇ ਪਏ ਹੋਏ ਹਨ। ਜੋ ਕਹਿਣਾ ਸੀ ਮੈਨੂੰ ਕਹਿ ਲੈਂਦੀ, ਮੇਰੇ ਮਾਰ ਲੈਂਦੀ, ਇਸ ਫੁਲ ਵਰਗੇ ਬੱਚੇ ਨੂੰ ਕਿਉਂ ਮਾਰਨਾ ਸੀ। ਉਸ ਵੇਲੇ ਉਦਾਸ ਹੋਈ ਹੋਈ ਮਨ ਦੇ ਅੰਦਰ ਸੋਚਦੀ ਹੈ ਕਿ ਮੈਂ ਕਿਸ ਨੂੰ ਕਹਾਂ, ਇਸ ਵੇਲੇ ਤਾਂ ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਨਹੀਂ ਹੈ।

*ਧਾਰਨਾ - ਢੋਈ ਕੋਈ ਦੇਵੇ ਨਾ,*
*ਮੁਸ਼ਕਲ ਹੁਣ ਬਹੁਤੀ ਬਣ ਗਈ -2, 2.*
*ਮੁਸ਼ਕਲ ਹੁਣ ਬਹੁਤੀ ਬਣ ਗਈ -2, 2.*
*ਢੋਈ ਕੋਈ ਦੇਵੇ ਨਾ, .................. -2.*

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥*
*ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥* *ਅੰਗ - 70*

ਸਾਧ ਸੰਗਤ ਜੀ! ਜਦੋਂ ਕਿਧਰੇ ਵੀ ਆਦਮੀ ਦਾ ਹੱਥ ਨਾ ਪੈਂਦਾ ਹੋਵੇ ਤਾਂ ਇਕੋ ਹੀ ਆਸਰਾ ਰਹਿ ਜਾਂਦਾ ਹੈ। ਦਰੋਪਤੀ ਨੂੰ ਭਰੀ ਸਭਾ ਵਿਚ ਨਗਨ ਕੀਤਾ ਜਾ ਰਿਹਾ ਹੈ ਤੇ ਅੱਧੀ ਧੋਤੀ ਲਾਹ ਦਿਤੀ -

*ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ॥* *ਅੰਗ - 1008*

ਉਸ ਵੇਲੇ ਉਸ ਨੂੰ ਧਿਆਨ ਆ ਗਿਆ ਪ੍ਰਭੂ ਦਾ, ਅਰਦਾਸ ਨਹੀਂ ਕਰ ਸਕੀ, ਹੱਥ ਨਹੀਂ ਜੋੜ ਸਕੀ। ਇਕੋ ਗੱਲ ਕਹਿ ਦਿਤੀ ਕਿ -

*ਅਖੀ ਮੀਟਿ ਧਿਆਨੁ ਧਰਿ ਹਾਹਾ ਕ੍ਰਿਸਨ ਕਰੈ ਬਿਲਲਾਂਦੀ।*

*ਭਾਈ ਗੁਰਦਾਸ ਜੀ ਵਾਰ 10/8*

'ਹੇ ਵਾਹਿਗੁਰੂ! ਹੇ ਪ੍ਰਭੂ! ਹੁਣ ਕੋਈ ਨਹੀਂ ਮੇਰਾ ਤੇਰੇ ਬਗੈਰ। ਦਿਲ ਤੋਂ ਆਵਾਜ਼ ਨਿਕਲੀ ਤੇ ਫੇਰ ਕੀ ਹੋਇਆ, ਕੀ ਵਾਪਰਿਆ -

*ਕਪੜ ਕੋਟੁ ਉਸਾਰਿਓਨੁ ਥਕੇ ਦੂਤ ਨ ਪਾਰਿ ਵਸਾਂਦੀ।*
*ਭਾਈ ਗੁਰਦਾਸ ਜੀ ਵਾਰ 10/8*

*ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ॥*
*ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ॥* *ਅੰਗ - 1008*

ਵਾਹਿਗੁਰੂ ਦਾ ਇਹ ਬਿਰਦ ਹੈ ਕਿ ਜਦੋਂ ਸਾਰੇ ਆਸਰੇ ਟੁਟ ਜਾਣ ਤੇ ਦੁਨੀਆਂ ਦਾ ਕੋਈ ਵੀ ਆਸਰਾ ਨਾ ਰਹੇ, ਉਸ ਵੇਲੇ ਜੇ ਉਹ ਚਿੱਤ ਆ ਜਾਵੇ ਤਾਂ ਉਹ ਰਾਖੀ ਕਰਿਆ ਕਰਦਾ ਹੈ। ਸੋ ਇਸ ਤਰ੍ਹਾਂ ਮਨ ਵਿਚ ਸੋਚਦੀ ਹੈ ਕਿ ਜਿਸ ਦਾ ਕੋਈ ਨਾ ਹੋਵੇ, ਤਾਂ ਉਸ ਦਾ ਪ੍ਰਭੂ ਹੋ ਜਾਇਆ ਕਰਦਾ ਹੈ।

*ਸਾਹਿਬੁ ਨਿਤਾਣਿਆ ਕਾ ਤਾਣੁ॥* *ਅੰਗ - 70*

ਜਿਸ ਦੇ ਵਿਚ ਤਾਣ ਹੀ ਨਾ ਹੋਵੇ ਤੇ ਜਿਸ ਦੀ ਕੋਈ ਓਟ ਨਾ ਹੋਵੇ ਜਿਸ ਦਾ ਕੋਈ ਆਸਰਾ ਹੀ ਨਾ ਹੋਵੇ, ਉਸ ਦਾ ਤਾਣ ਪ੍ਰਮੇਸ਼ਰ ਬਣ ਜਾਇਆ ਕਰਦਾ ਹੈ।

*ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ॥* *ਅੰਗ - 70*

ਉਦਾਸ ਹੋਈ ਬੈਠੀ ਹੈ ਤੇ ਕਹਿਣ ਲੱਗੀ ਬੇਟਾ! ਕੀ ਗੱਲ ਹੋਈ ਮੈਨੂੰ ਦੱਸ ਤਾਂ ਸਹੀ ਤੇ ਹਟਕੋਰੇ ਲੈਂਦਾ ਮਾਂ ਨੂੰ ਦੱਸਦਾ ਹੈ ਕਿ ਮਾਂ, ਮੈਂ ਬੱਚਿਆਂ ਦੇ ਨਾਲ ਚਲਿਆ ਗਿਆ, ਉਥੇ ਇਕ ਭਲਾ ਪੁਰਸ਼ ਸੀ, ਉਹ ਸਾਰਿਆਂ ਨੂੰ ਮਠਿਆਈ ਵੰਡਦਾ ਸੀ ਤੇ ਨਾਲ ਪੁਛਦਾ ਸੀ ਕਿ ਤੇਰਾ ਪਿਤਾ ਕੌਣ ਹੈ, ਤੇਰੇ ਪਿਤਾ ਦਾ ਨਾਉਂ ਕੀ ਹੈ? ਸਾਰੇ ਬੱਚਿਆਂ ਨੇ ਆਪੋ ਆਪਣਾ ਦੱਸਿਆ ਤੇ ਜਦੋਂ ਮੇਰੀ ਵਾਰੀ ਆਈ ਤਾਂ ਬੱਚਿਆਂ ਨੇ ਦੱਸਿਆ ਕਿ ਇਹ ਕਿਸੇ ਰਾਜੇ ਦਾ ਪੁੱਤਰ ਹੈ। ਉਸ ਨੇ ਮੈਨੂੰ ਗੋਦੀ ਚੁਕਿਆ ਤੇ ਪਿਆਰ ਕਰਨ ਲੱਗ ਪਿਆ। ਐਨੇ ਨੂੰ ਇਕ ਮਾਤਾ ਆਈ ਜੋ ਮੇਰੇ ਵੱਲ ਗੁੱਸੇ ਨਾਲ ਦੇਖ ਰਹੀ ਸੀ ਤੇ ਮੈਂ ਬਹੁਤ ਡਰ ਗਿਆ ਤੇ ਉਸ ਨੇ ਮੈਨੂੰ ਮੋਢੇ ਤੋਂ ਫੜ ਕੇ ਹੇਠਾਂ ਪਟਕਾ ਕੇ ਮਾਰਿਆ ਤੇ ਜਦੋਂ ਮੈਂ ਉਠਣ ਲੱਗਿਆ, ਮੇਰੇ ਬੜੇ ਜੋਰ ਨਾਲ ਚਪੇੜਾਂ ਮਾਰੀਆਂ, ਮੈਂ ਰੋਣ ਲੱਗ ਪਿਆ ਤੇ ਨਾਲ ਮੈਨੂੰ ਇਹ ਗੱਲ ਆਖੀ ਕਿ ਜੇ ਤੂੰ ਇਸ ਗੋਦੀ ਵਿਚ ਬੈਠਣਾ ਸੀ ਤਾਂ ਤੂੰ ਮੇਰੀ ਕੁਖ ਤੋਂ ਜਨਮ ਲੈਣਾ ਸੀ, ਉਸ ਔਤਰੀ ਦੀ ਕੁਖੋਂ ਕਿਉਂ ਜਨਮਿਆ? ਜੇ ਤੇਰੇ ਅੰਦਰ

ਚਾਉ ਹੈ ਤਾਂ ਹੁਣ ਜਾ ਕੇ ਮਰ ਜਾ ਤੇ ਮੇਰੇ ਆ ਕੇ ਜਨਮ ਲਈਂ, ਫੇਰ ਤੂੰ ਇਸ ਗੋਦ ਵਿਚ ਬੈਠ ਸਕੇਂਗਾ। ਐਨਾ ਕਹਿ ਕੇ ਉਚੀ ਉਚੀ ਰੋਣ ਲੱਗ ਪਿਆ ਤੇ ਮਾਂ ਵੀ ਨਾਲ ਹੀ ਰੋਣ ਲੱਗ ਪਈ। ਮਾਂ ਨੂੰ ਰੋਂਦੀ ਨੂੰ ਦੇਖ ਕੇ ਕਹਿਣ ਲੱਗਾ ਮਾਂ! ਤੈਨੂੰ ਤਾਂ ਕਿਸੇ ਨੇ ਮਾਰਿਆ ਨਹੀਂ ਤੂੰ ਕਿਉਂ ਰੋਂਦੀ ਹੈ? ਕਹਿਣ ਲੱਗੀ, ਬੇਟਾ! ਮੈਂ ਕੀ ਦੱਸਾਂ, ਇਹ ਮੇਰੇ ਹੀ ਕਰਮਾਂ ਦਾ ਕਸੂਰ ਹੈ ਕਿਉਂਕਿ ਮੈਂ ਵੀ ਉਸ ਦੀ ਵੱਡੀ ਭੈਣ ਹਾਂ, ਮੈਂ ਵੀ ਪਟਰਾਣੀ ਹਾਂ। ਮੈਂ ਭੀ ਰਾਜੇ ਦੀ ਲੜਕੀ ਹਾਂ।

***ਡੁਡਹੋਲਿਕਾ ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸੁਰੀਤਾ?***

***ਭਾਈ ਗੁਰਦਾਸ ਜੀ, ਵਾਰ 10/1***

ਮਾਤਾ! ਤੂੰ ਗੋਲੀ ਹੈ ਕਿ ਰਾਣੀ ਹੈ? ਕਹਿਣ ਲੱਗੀ, "ਬੇਟਾ, ਮੈਂ ਜਨਮ ਤੋਂ ਤਾਂ ਰਾਣੀ ਹਾਂ ਬਲਕਿ ਪਟਰਾਣੀ ਹਾਂ।" "ਫੇਰ ਮਾਤਾ ਇਹ ਕੀ ਗੱਲ ਹੋਈ।" ਕਹਿਣ ਲੱਗੀ ਕਿ ਗੱਲ ਇਹ ਹੋਈ ਕਿ ਮੈਂ ਇਸ ਤਰ੍ਹਾਂ ਦੇ ਕਰਮ ਨਹੀਂ ਕੀਤੇ ਜਿਸ ਤੋਂ ਮੈਨੂੰ ਰਾਜ ਭਾਗ ਪ੍ਰਾਪਤ ਹੋ ਜਾਂਦਾ ਕਿਉਂਕਿ ਬੇਟਾ! ਮੈਂ ਪ੍ਰਭੂ ਦੀ ਭਗਤੀ ਨਹੀਂ ਕੀਤੀ ਤੇ ਇਸ ਤਰ੍ਹਾਂ ਕਹਿੰਦੀ ਹੈ –

***ਧਾਰਨਾ – ਲਾਲ ਵੇ! ਭਗਤੀ ਨਾ ਕੀਤੀ ਰੱਬ ਦੀ – 2, 2***
***ਤਾਹੀਓਂ ਹੋਇਆ ਨਿਰਾਦਰ ਮੇਰਾ, –2, 2.***
***ਲਾਲ ਵੇ! ਭਗਤੀ ਨਾ ਕੀਤੀ ਰੱਬ ਦੀ,..–2.***

***ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜ੍ਹੀਤਾ।***

***ਭਾਈ ਗੁਰਦਾਸ ਜੀ ਦੀ ਵਾਰ 10/1***

ਕਹਿਣ ਲੱਗੀ, ਬੇਟਾ ਇਹਦੇ ਵਿਚ ਨਾ ਤੇਰੀ ਮਾਸੀ ਦਾ ਕਸੂਰ ਹੈ, ਨਾ ਹੀ ਤੇਰੇ ਪਿਤਾ ਦਾ ਕਸੂਰ ਹੈ, ਇਸ ਦੇ ਵਿਚ ਮੇਰਾ ਕਸੂਰ ਹੈ ਤੇ ਤੇਰਾ ਵੀ ਕਸੂਰ ਹੈ ਕਿਉਂਕਿ ਤੂੰ ਵੀ ਨਾਮ ਨਹੀਂ ਜਪਿਆ ਅਤੇ ਮੈਂ ਵੀ ਨਾਮ ਤੋਂ ਹੀਣੀ ਹਾਂ। ਮੈਂ ਪ੍ਰਭੂ ਦੀ ਭਗਤੀ ਨਹੀਂ ਕੀਤੀ ਜਿਸਦੇ ਕਰਨ ਦੇ ਨਾਲ ਮੁਸ਼ਕਲਾਂ ਹੱਲ ਹੋ ਜਾਂਦੀਆਂ ਹਨ। ਰਾਜ ਭਾਗ ਮਿਲ ਜਾਇਆ ਕਰਦਾ ਹੈ। ਇਥੋਂ ਤੱਕ ਜਿਸ ਚੀਜ਼ ਦੀ ਵੀ ਆਸਾ ਹੋਵੇ ਪ੍ਰਾਪਤ ਹੋ ਜਾਇਆ ਕਰਦੀ ਹੈ।

***ਧਾਰਨਾ – ਸੇਵ ਹਰਿ ਕੇ ਚਰਣ ਰਸਾਇਣ ਜੀ,***
***ਜੋ ਜੋ ਮਾਂਗੇ ਸੋਈ ਸੋਈ ਪਾਵੈ –2, 2.***
***ਜੋ ਜੋ ਮਾਂਗੈ ਸੋਈ ਸੋਈ ਪਾਵੈ, –2, 2.***
***ਸੇਵ ਹਰਿ ਕੇ ਚਰਣ ਰਸਾਇਣ ਜੀ, ... –2.***

***ਜੋ ਮਾਗਹਿ ਸੋਈ ਸੋਈ ਪਾਵਹਿ***
***ਸੇਵਿ ਹਰਿ ਕੇ ਚਰਣ ਰਸਾਇਣ॥*** ***ਅੰਗ – 714***

ਕਹਿਣ ਲੱਗੀ, ਬੇਟਾ! ਭਗਤੀ ਨਹੀਂ ਕੀਤੀ, ਨਾਮ ਨਹੀਂ ਜਪਿਆ ਇਸ ਕਰਕੇ ਕਿਸਮਤ ਬਣੀ ਤਾਂ ਸਹੀ ਪਰ ਪੂਰੀ ਨਹੀਂ ਬਣੀ, ਭਗਤੀ ਦੇ ਅੰਦਰ ਭੰਗਣਾ ਪੈ ਗਈ, ਫਰਕ ਰਹਿ ਗਿਆ। ਪਰਮੇਸ਼ਰ ਦਾ ਨਾਮ ਜਪ ਕੇ ਜਿਸ ਚੀਜ਼ ਦੀ ਵੀ ਅਰਾਧਨਾ ਕਰੀਏ ਉਹੀ ਚੀਜ਼ ਪ੍ਰਾਪਤ ਹੋ ਜਾਂਦੀ ਹੈ।

***ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ॥***
***ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤੁ ਤਰਾਇਣ॥***
***ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥***
***ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥*** ***ਪੰਨਾ – 714***

ਬੇਟਾ ਆਪਾਂ ਦੋਹਾਂ ਨੇ ਭਗਤੀ ਨਹੀਂ ਕੀਤੀ ਇਸ ਕਰਕੇ ਸਾਡੀ ਇਹ ਦਸ਼ਾ ਹੋਈ ਹੈ। ਧ੍ਰੂ ਕਹਿਣ ਲੱਗਿਆ, ਮਾਂ! ਫੇਰ ਕੀ ਕਰਨਾ ਚਾਹੀਦਾ ਹੈ?

***ਕਿਸੁ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭ ਹੋਵਨਿ ਮੀਤਾ।***

***ਭਾਈ ਗੁਰਦਾਸ ਜੀ ਦੀ ਵਾਰ 10/1***

ਮਾਤਾ ਜੀ! ਜੇ ਪਹਿਲਾਂ ਨਹੀਂ ਹੋ ਸਕਿਆ ਤਾਂ ਕਿਰਪਾ ਕਰਕੇ ਹੁਣ ਦੱਸ ਦਿਓ ਕਿ ਕੀ ਕਰਨਾ ਚਾਹੀਦਾ ਹੈ। ਕਹਿਣ ਲੱਗੀ, ਬੇਟਾ! ਪ੍ਰਮੇਸ਼ਰ ਦਾ ਭਜਨ ਕਰਨਾ ਚਾਹੀਦਾ ਹੈ। ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ। ਉਹ ਜੇ ਚੇਤੇ ਆ ਜਾਵੇ ਤਾਂ ਭਾਵੇਂ ਕਿੰਨੀ ਹੀ ਗਰੀਬੀ ਹੋਵੇ, ਰਾਜ ਭਾਗ ਦਾ ਮਾਲਕ ਹੋ ਜਾਣਾ ਤਾਂ ਕੋਈ ਮੁਸ਼ਕਲ ਗੱਲ ਨਹੀਂ। ਉਹ ਤਾਂ ਸਰੀਰ ਛੱਡਣ ਪਿਛੋਂ ਦਰਗਾਹ ਵਿਚ ਨਿਹਚਲ ਰਾਜ ਪ੍ਰਾਪਤ ਕਰ ਲੈਂਦਾ ਹੈ ਅਜਿਹਾ ਰਾਜ ਸਦਾ ਸਦਾ ਕਾਇਮ ਰਹਿੰਦਾ

ਹੈ।

*ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥*
*ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥*
*ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥*
*ਚਿਤਿ ਆਵੈ ਓਸੁ ਪਾਰਬ੍ਰਹਮ ਤਾ ਨਿਹਚਲੁ ਹੋਵੈ ਰਾਜੁ॥* ***ਅੰਗ – 70***

ਇਸ ਵਿਚ ਸ਼ਰਤ ਇਹ ਹੈ ਕਿ ਪ੍ਰਮੇਸ਼ਰ ਚਿਤ ਆਉਣਾ ਚਾਹੀਦਾ ਹੈ। ਕਹਿਣ ਲਗਿਆ, ਮਾਂ! ਫੇਰ ਮੈਂ ਕਿਵੇਂ ਉਸ ਨੂੰ ਚੇਤੇ ਕਰਾਂ? ਕਹਿਣ ਲੱਗੀ, ਬੇਟਾ ਭਜਨ ਕਰ, ਵਾਹਿਗੁਰੂ ਦਾ ਭਜਨ ਕਰ, ਉਹ ਦਇਆਲ ਹੋਏਗਾ ਤੇ ਉਹ ਪ੍ਰਸੰਨ ਹੋਵੇਗਾ, ਉਸ ਤੋਂ ਜੋ ਚੀਜ਼ ਮੰਗੇਂਗਾ, ਪ੍ਰਾਪਤ ਹੋ ਜਾਵੇਗੀ। ਕਹਿਣ ਲੱਗਿਆ, ਮਾਂ ਜੀ! ਭਜਨ ਕਿਵੇਂ ਕਰੀਦਾ ਹੈ? ਮਾਤਾ ਵਿਚਾਰੀ ਜਿੰਨਾ ਕੁ ਜਾਣਦੀ ਸੀ, ਓਨਾ ਕੁ ਉਸ ਨੇ ਦੱਸ ਦਿਤਾ। ਮਾਵਾਂ ਦੀ ਗਿਣਤੀ ਪੁਰਾਣੇ ਸਿਆਣੇ ਬਜ਼ੁਰਗ ਕਰਿਆ ਕਰਦੇ ਸਨ ਕਿ ਸੰਸਾਰ ਵਿਚ ਢਾਈ ਮਾਵਾਂ ਹੋਈਆਂ ਹਨ ਤੇ ਕਈ ਸਾਢੇ ਤਿੰਨ ਕਹਿੰਦੇ ਹਨ, ਜਿਨ੍ਹਾਂ ਨੇ ਆਪਣੇ ਛੋਟੇ ਛੋਟੇ ਬੱਚਿਆਂ ਨੂੰ ਪ੍ਰਮੇਸ਼ਰ ਦੀ ਭਗਤੀ ਵੱਲ ਲਾਇਆ ਤੇ ਉਨ੍ਹਾਂ ਨੂੰ ਸਦਾ ਵਾਸਤੇ ਅਮਰ ਕਰ ਦਿਤਾ। ਬਾਬਾ ਫਰੀਦ ਜੀ ਦੀ ਮਾਤਾ ਨੇ ਬਚਪਨ ਤੋਂ ਹੀ ਲਾ ਦਿਤਾ। ਤਪੱਸਿਆ ਕਰਕੇ ਬਾਰਾਂ ਸਾਲ ਬਾਅਦ ਜਦੋਂ ਘਰ ਆਉਂਦੈ ਤਾਂ ਮਾਂ ਨੇ ਫੇਰ ਮੋੜ ਦਿਤਾ ਕਿ ਬੇਟਾ ਹਾਲੇ ਕੁਝ ਨਹੀਂ ਬਣਿਆ, ਕੇਵਲ ਰਿਧੀਆਂ ਸਿਧੀਆਂ ਪ੍ਰਾਪਤ ਹੋਈਆਂ ਹਨ। ਦੂਸਰੀ ਵਾਰ ਫੇਰ ਭੇਜ ਦਿਤਾ, ਜੰਗਲਾਂ ਦੇ ਅੰਦਰ ਤਪੱਸਿਆ ਕਰਦਾ ਹੋਇਆ ਸੁਕ ਗਿਆ ਤੇ ਸਰੀਰ ਦਾ ਪਿੰਜਰ ਬਣ ਗਿਆ, ਕਾਵਾਂ ਨੇ ਚੂੰਡ ਲਿਆ। ਮਾਂ ਨੇ ਕਿਹਾ, ਬੇਟਾ ਹਾਲੇ ਵੀ ਕੁਝ ਨਹੀਂ ਬਣਿਆ। ਤੀਸਰੀ ਵਾਰੀ ਅਜਮੇਰ ਸ਼ਰੀਫ ਦੇ ਅੰਦਰ ਮੁਰਸ਼ਦ-ਏ-ਕਾਮਿਲ ਦੀ ਸ਼ਰਨ ਵਿਚ ਜਾਂਦੈ ਤੇ ਉਥੇ ਜਾ ਕੇ ਸੇਵਾ ਕਰਦੈ ਤੇ ਪਰਮ ਪਦ ਦੀ ਪ੍ਰਾਪਤੀ ਕਰਕੇ ਵਾਪਸ ਆਇਆ ਤੇ ਉਹ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਸਦਾ ਲਈ ਅਮਰ ਹੋ ਗਏ ਤੇ ਉਨ੍ਹਾਂ ਦੀ ਬਾਣੀ ਗੁਰੂ ਰੂਪ ਦੇ ਅੰਦਰ ਸ਼ੁਸ਼ੋਭਿਤ ਹੋ ਰਹੀ ਹੈ। ਅਸੀਂ ਇਹ ਨਹੀਂ ਕਹਿੰਦੇ ਕਿ ਇਹ ਫਰੀਦ ਜੀ ਦੀ ਬਾਣੀ ਹੈ, ਅਸੀਂ ਤਾਂ ਇਸ ਨੂੰ ਗੁਰੂ ਮਹਾਰਾਜ ਦੀ ਬਾਣੀ ਕਹਿੰਦੇ ਹਾਂ। ਜਿੰਨੀ ਵੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ ਇਹ ਸਾਰੀ ਬਾਣੀ ਗੁਰੂ ਸਾਹਿਬ ਦੀ ਹੈ। ਕਈ ਪ੍ਰੇਮੀਆਂ ਨੂੰ ਭੁਲੇਖਾ ਪੈ ਜਾਂਦਾ ਹੈ ਤੇ ਕਹਿੰਦੇ ਹਨ ਕਿ ਇਹ ਫਲਾਣੇ ਭਗਤ ਦੀ ਬਾਣੀ ਹੈ, ਇਹ ਗੁਰੂ ਨਾਨਕ ਜੀ ਦੀ ਹੈ ਆਦਿ, ਪਰੰਤੂ ਗੁਰੂ ਦਸ਼ਮੇਸ਼ ਪਿਤਾ ਜੀ ਨੇ ਆਪਣੇ ਮੁਖਾਰਬਿੰਦ ਤੋਂ ਉਚਾਰ ਕੇ ਸਾਰੀ ਬਾਣੀ ਨੂੰ ਗੁਰੂ ਦੀ ਬਾਣੀ ਦਾ ਰੁਤਬਾ ਦਿਤਾ ਹੈ। ਸੋ ਇਸ ਤਰ੍ਹਾਂ ਫਰੀਦ ਸਾਹਿਬ ਨੂੰ ਅਮਰ ਕਰ ਦਿਤਾ। ਗੋਪੀ ਚੰਦ ਦੀ ਮਾਤਾ ਨੇ ਤਖਤ ਤੋਂ ਉਠਾਲ ਕੇ ਬੰਦਗੀ ਕਰਨ ਵਾਸਤੇ ਭੇਜਿਆ, ਧਰੂ ਦੀ ਮਾਤਾ ਨੇ ਪੰਜ ਸਾਲ ਦੇ ਛੋਟੇ ਜਿਹੇ ਬੱਚੇ ਨੂੰ ਉਪਦੇਸ਼ ਦਿਤਾ ਕਿ ਤੂੰ ਜਾ ਕੇ ਬੰਦਗੀ ਕਰ। ਬੰਦਗੀ ਤੋਂ ਬਿਨਾਂ, ਭਜਨ ਤੋਂ ਬਿਨਾਂ ਕੁਝ ਵੀ ਪ੍ਰਾਪਤ ਨਹੀਂ ਹੋਇਆ ਕਰਦਾ। ਮਨੁੱਖ ਸਰੀਰ ਦੀ ਪ੍ਰਾਪਤੀ ਕੇਵਲ ਨਾਮ ਜਪਣ ਵਾਸਤੇ ਹੋਈ ਹੈ ਤੇ ਹੋਰ ਕਿਸੇ ਸਰੀਰ ਵਿਚ, ਪਸ਼ੂਆਂ ਦੇ ਸਰੀਰ ਵਿਚ, ਜਾਨਵਰਾਂ ਦੇ ਸਰੀਰ ਵਿਚ, ਦੇਵਤਿਆਂ ਦੇ ਸਰੀਰ ਵਿਚ, ਇਨ੍ਹਾਂ ਵਿਚ ਨਾਮ ਨਹੀਂ ਜਪਿਆ ਜਾ ਸਕਦਾ। ਇਸੇ ਕਰਕੇ ਮਨੁੱਖਾ ਸਰੀਰ ਨੂੰ ਉਤਮ ਕਿਹਾ ਜਾਂਦਾ ਹੈ, ਅਮੋਲ ਕਿਹਾ ਜਾਂਦਾ ਹੈ। ਇਹ ਪ੍ਰਭੂ ਦੀ ਭਗਤੀ ਤੇ ਨਾਮ ਦੀ ਕਮਾਈ ਵਾਸਤੇ ਪ੍ਰਾਪਤ ਹੋਇਆ ਹੈ ਤੇ ਇਸ ਨੂੰ ਪ੍ਰਕਿਰਤੀ ਦਾ ਸਭ ਤੋਂ ਉਤਮ ਫਲ ਵੀ ਕਹਿੰਦੇ ਹਨ। ਨਾਮ ਜਪ ਕੇ ਹਉਮੈ ਦਾ ਨਾਸ਼ ਹੋ ਜਾਂਦਾ ਹੈ ਅਤੇ ਪ੍ਰਮੇਸ਼ਰ ਪ੍ਰਸੰਨ ਹੋ ਜਾਂਦਾ ਹੈ, ਜੋ ਵੀ ਮੰਗੋ ਉਹ ਮਿਲ ਜਾਂਦਾ ਹੈ ਤੇ ਮਾੜੇ ਕਰਮਾਂ ਵਾਲਾ ਪਤਿਤ ਸਰੀਰ ਵੀ ਪਵਿੱਤਰ ਹੋ ਜਾਂਦਾ ਹੈ, ਪੂਜਨ ਯੋਗ ਹੋ ਜਾਂਦਾ ਹੈ।

*ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।*

***ਭਾਈ ਗੁਰਦਾਸ ਜੀ, ਵਾਰ 10/1***

ਸਾਧ ਸੰਗਤ ਜੀ, ਪ੍ਰਮੇਸ਼ਰ ਦੀ ਬੰਦਗੀ ਤੋਂ ਬਿਨਾਂ ਜਿਹੜੇ ਬੰਦੇ ਨੇ, ਉਹ ਜੰਗਲੀ ਹੋਇਆ ਕਰਦੇ ਹਨ। ਇਹ ਬੇਨਤੀ ਧਿਆਨ ਨਾਲ ਸਰਵਣ ਕਰਨੀ ਕਿ ਆਦਮੀ ਦੀ ਜੂਨੀ, ਜਿਸ ਨੂੰ ਮਾਨਸ ਦੇਹ ਕਹਿੰਦੇ ਹਨ, ਇਹ ਨਰ-ਨਰਾਇਣੀ ਦੇਹ ਹੈ ਅਤੇ ਇਹ ਸਭ ਤੋਂ ਉਤਮ ਹੈ। ਪਰੰਤੂ ਇਹ ਉਤਮ ਤਦੇ ਹੈ ਜੇਕਰ ਇਹ ਨਰ-ਨਰਾਇਣੀ ਬਣੇ। ਜੇਕਰ ਨਹੀਂ ਬਣਦਾ ਤਾਂ ਇਹ ਦੁਨੀਆਂ ਦੇ ਅੰਦਰ ਸਭ ਤੋਂ ਮਾੜੀ ਦੇਹ ਹੈ। ਇਕ ਤਾਂ ਸੱਪ ਹੈ ਜਿਹੜਾ ਆਪਣਿਆ ਨੂੰ ਮਾਰ ਦਿੰਦਾ ਹੈ, ਸੱਪਣੀ ਕੁੰਡਲ ਮਾਰ ਲੈਂਦੀ ਹੈ ਤੇ ਬੱਚੇ ਪੈਦਾ ਹੁੰਦੀ ਸਾਰ ਆਪੇ ਖਾਈ ਜਾਂਦੀ ਹੈ। ਇਕ ਮਨੁੱਖ ਹੈ ਜੇ ਇਹ ਚਾਹੇ ਤਾਂ ਸਾਰੀ ਸ੍ਰਿਸ਼ਟੀ ਨੂੰ ਇਕੱਲਾ ਹੀ ਮਾਰ ਸਕਦਾ ਹੈ। ਐਸੇ ਹਥਿਆਰ ਬਣੇ ਹੋਏ ਹਨ ਕਿ ਜੇ ਥੋੜ੍ਹੇ ਜਿੰਨੇ ਵੀ ਚਲਾ ਦੇਵੇ ਤਾਂ ਇਕ ਵੀ ਬੰਦਾ ਨਹੀਂ ਬਚ ਸਕੇਗਾ। ਆਪਣੇ ਆਪ ਨੂੰ ਪੜ੍ਹੇ ਲਿਖੇ ਸਿਆਣੇ ਦੱਸਦੇ ਹਨ, ਕੋਈ ਕਹਿੰਦੈ ਮੈਂ ਪੀ-ਐਚ.ਡੀ ਹਾਂ, ਕੋਈ ਕਹਿੰਦੈ ਮੈਂ ਵੱਡਾ ਪ੍ਰਬੰਧਕ ਹਾਂ, ਮੈਂ ਵੱਡਾ ਸਾਇੰਟਿਸਟ ਹਾਂ ਤੇ ਇਸ ਤੋਂ ਵੀ ਵੱਡੇ ਅਹੁਦਿਆਂ ਦਾ ਜ਼ਿਕਰ ਕਰਦੈ, ਪਰ ਹੁੰਦਾ ਕੀ ਹੈ, ਇਹ ਦਰਿੰਦਾ ਬਣ ਜਾਂਦੈ ਤੇ ਸ਼ੇਰ ਤੋਂ ਵੀ ਮਾੜਾ ਵਰਤਾਅ ਕਰਦਾ ਹੈ। ਸ਼ੇਰ ਦੇ ਵਿਚ ਇਹ ਖੂਬੀ ਹੈ ਕਿ ਜੇਕਰ ਇਸ ਨੂੰ ਭੁਖ ਨਾ ਲੱਗੀ ਹੋਵੇ ਤਾਂ ਕਿਸੇ ਨੂੰ ਨਹੀਂ ਮਾਰਦਾ, ਭੁੱਖ ਲੱਗੀ ਹੋਵੇ ਤਾਂ ਹਮਲਾ ਕਰਕੇ ਮਾਰ

ਦਿੰਦਾ ਹੈ।

ਅਸੀਂ ਇਹ ਦੇਖਿਆ ਹੋਇਐ। ਯੂ.ਪੀ., ਫਾਰਮ ਵਿਚ ਅਸੀਂ ਜਦੋਂ ਰਹਿੰਦੇ ਸੀ ਤਾਂ ਸ਼ੇਰ ਸਾਡੇ ਕੋਲ ਦੀ ਲੰਘ ਜਾਂਦੇ ਸੀ। ਜੇ ਸੁੱਤੇ ਪਏ ਹੁੰਦੇ ਤਾਂ ਵੀ ਦੁਆਲੇ ਦੀ ਲੰਘ ਜਾਂਦੇ ਸੀ, ਲੇਕਿਨ ਉਹ ਇਸ ਤਰ੍ਹਾਂ ਮਾਰਦਾ ਨਹੀਂ ਭਾਵੇਂ ਉਸ ਦਾ ਡਰ ਬਹੁਤ ਹੈ। ਲੇਕਿਨ ਮਨੁੱਖ ਐਸੀ ਚੀਜ਼ ਹੈ ਕਿ ਜਦੋਂ ਇਹ ਦਰਿੰਦਾ ਬਣ ਜਾਵੇ, ਫੇਰ ਇਹ ਕਿਸੇ ਨੂੰ ਨਹੀਂ ਛੱਡਿਆ ਕਰਦਾ, ਇਹੋ ਜਿਹੀਆਂ ਗੱਲਾਂ ਕਰ ਦਿੰਦੈ ਕਿ ਹੈਰਾਨ ਹੋ ਜਾਈਦੈ ਕਿ ਕੀ ਇਹ ਮਨੁੱਖ ਹੈ? ਇਸੇ ਕਰਕੇ ਸਿਆਣੇ ਕਹਿੰਦੇ ਹਨ ਕਿ ਭਾਈ ਤੂੰ ਮਨੁੱਖ ਬਣ ਜਾ, ਤੂੰ ਇਨਸਾਨ ਬਣ ਜਾ। ਹੋਰ ਜਾਨਵਰਾਂ, ਪਸ਼ੂਆਂ ਨੂੰ ਕੋਈ ਨਹੀਂ ਕਹਿੰਦਾ, ਮੱਝ ਨੂੰ ਕੋਈ ਨਹੀਂ ਕਹਿੰਦਾ ਕਿ ਤੂੰ ਮੱਝ ਬਣ ਜਾ, ਕਦੇ ਕਿਸੇ ਨੇ ਸੁਣਿਐ ਬਲਦ ਨੂੰ ਕਹਿੰਦਾ ਕਿ ਤੂੰ ਬਲਦ ਬਣ ਜਾ ਕਿਉਂਕਿ ਉਹ ਤਾਂ ਬਲਦ ਹੀ ਹੈ, ਲੇਕਿਨ ਇਨਸਾਨ, ਇਨਸਾਨ ਨਹੀਂ ਹੈ, ਇਸ ਨੂੰ ਇਨਸਾਨ ਬਨਾਉਣਾ ਪੈਂਦੈ। ਜੇ ਤਾਂ ਇਹ ਬੁੱਧੀ ਤੋਂ ਕੰਮ ਲੈ ਲਵੇ ਤੇ ਆਤਮ ਵਿਦਿਆ ਵੱਲ ਨੂੰ ਚਲ ਪਵੇ, ਰੂਹਾਨੀਅਤ ਦੇ ਮਾਰਗ ਤੇ ਚਲ ਪਵੇ, ਫੇਰ ਤਾਂ ਇਸ ਨੂੰ ਸੋਝੀ ਹੋ ਜਾਵੇਗੀ ਫੇਰ ਸਾਰੀ ਦੁਨੀਆਂ ਦਾ ਸੇਵਕ ਬਣ ਕੇ ਸਭ ਨੂੰ ਸੁਖ ਪ੍ਰਦਾਨ ਕਰ ਸਕਦਾ ਹੈ। ਜੇਕਰ ਇਸ ਦਾ ਦਿਮਾਗ ਉਲਟੇ ਪਾਸੇ ਚਲ ਜਾਵੇ ਤਾਂ ਇਹ ਸਾਰੀ ਦੁਨੀਆਂ ਨੂੰ ਦੁਖੀ ਕਰ ਦਿੰਦਾ ਹੈ। ਸੋ ਇਸ ਕਰਕੇ ਜਿਥੇ ਮਨੁੱਖ ਦੀ ਦੇਹ ਅਮੋਲ ਕਹੀ ਹੈ, ਉਥੇ ਇਹ ਬਿਲਕੁਲ ਕਿਸੇ ਕੰਮ ਦੀ ਨਹੀਂ। ਕਿਉਂਕਿ ਇਸ ਦੇ ਵਿਚ ਪੁੰਨ ਪਾਪ ਬੀਜਿਆ ਜਾਂਦਾ ਹੈ, ਇਸ ਦੇਹੀ ਨੂੰ ਕਰਮ ਭੂਮੀ ਕਹਿੰਦੇ ਹਨ। ਇਸ ਵਿਚ ਪਾਪ ਬੀਜੇਗਾ ਤਾਂ ਇਸ ਨੂੰ ਪਾਪ ਦਾ ਫਲ ਲੱਗੇਗਾ, ਪੁੰਨ ਬੀਜੇਗਾ ਤਾਂ ਪੁੰਨ ਦਾ ਫਲ ਲੱਗੇਗਾ। ਜੇ ਨਾਮ ਬੀਜੇਗਾ ਤਾਂ ਨਾਮ ਦਾ ਫਲ ਲਗੇਗਾ। ਸੋ ਨਾਮ ਬੀਜਣ ਵਾਲੀ ਜਿਹੜੀ ਦੇਹ ਹੈ, ਉਹ ਪੂਜਨੀਕ ਹੋ ਜਾਇਆ ਕਰਦੀ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਿਹੜਾ ਆਪ ਨਾਮ ਜਪਦੈ ਤੇ ਦੂਜਿਆਂ ਨੂੰ ਪ੍ਰੇਰਨਾ ਕਰਦੈ ਕਿ ਤੂੰ ਵੀ ਨਾਮ ਜਪ ਤਾਂ ਮਹਾਰਾਜ ਉਸ ਨੂੰ ਕਿੱਡੀ ਵਡਿਆਈ ਦਿੰਦੇ ਹਨ ਕਿ –

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*** ***ਅੰਗ – 306***

ਜਿਹੜਾ ਆਪ ਵੀ ਨਾਮ ਜਪਦੈ ਤੇ ਦੂਸਰਿਆਂ ਨੂੰ ਵੀ ਜਪਾਉਂਦੈ ਤਾਂ ਮਹਾਰਾਜ ਉਸ ਦੇ ਚਰਨਾਂ ਦੀ ਧੂੜ ਮੰਗਦੇ ਹਨ–

***ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥*** ***ਅੰਗ – 1424***

ਦੂਸਰੇ ਪਾਸੇ ਇਸ ਤੋਂ ਉਲਟ ਇਹ ਹੈ ਕਿ ਉਸ ਵਾਸਤੇ ਇਹ ਮੰਗਦੇ ਹਨ ਕਿ ਹੇ ਵਾਹਿਗੁਰੂ ਇਹੋ ਜਿਹੇ ਬੰਦੇ ਦੇ ਮੱਥੇ ਨਾ ਲਾਵੀਂ ਜਿਹੜਾ ਦਰਿੰਦਾ ਹੈ। ਇਤਿਹਾਸ ਪੜ੍ਹ ਕੇ ਦੇਖ ਲਵੋ ਕਿ ਸੰਸਾਰ ਦੇ ਅੰਦਰ ਕਿੰਨੇ ਪਾਪ ਹੋਏ ਹਨ ਇਹੋ ਜਿਹੇ ਬੰਦਿਆਂ ਪਾਸੋਂ ਕਿਉਂਕਿ ਵਾਹਿਗੁਰੂ ਨੂੰ ਭੁਲਿਆ ਹੋਣ ਕਰਕੇ ਬੰਦਾ ਪਾਪ ਕਰਦਾ ਹੈ। ਸੋ ਜਿਹੜਾ ਪ੍ਰਮੇਸ਼ਰ ਦਾ ਭਜਨ ਕਰਦਾ ਹੈ ਉਸ ਦਾ ਸੰਸਾਰ ਤੇ ਆਉਣਾ ਸਫਲ ਹੋਇਆ ਕਰਦਾ ਹੈ। ਪ੍ਰਮੇਸ਼ਰ ਨੂੰ ਨਾ ਬੁੱਝਣ ਕਰਕੇ ਤਾਂ –

***ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥*** ***ਅੰਗ – 251***

ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਸ਼ੂਆਂ ਵਿਚੋਂ ਵੀ ਢੋਰ ਪਸ਼ੂ ਕਹੋ, ਗਧੇ ਨਾਲੋਂ ਵੀ ਮਾੜਾ ਜਿਸ ਨੂੰ ਇਹ ਸਮਝ ਨਹੀਂ ਪਈ ਕਿ ਮੈਂ ਸੰਸਾਰ ਤੇ ਕਿਉਂ ਆਇਆ ਹਾਂ।

***ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ॥***
***ਯਾ ਜੁਗ ਮਹਿ ਏਕਹਿ ਕਉ ਆਇਆ॥***
***ਜਨਮਤ ਮੋਹਿਓ ਮੋਹਨੀ ਮਾਇਆ॥*** ***ਅੰਗ – 251***

ਆਇਆ ਤਾਂ ਇਹ ਪ੍ਰਮੇਸ਼ਰ ਦੇ ਨਾਮ ਜਪਣ ਵਾਸਤੇ ਸੀ ਲੇਕਿਨ ਮਾਇਆ ਦਾ ਇਸ ਦੇ ਮਨ ਤੇ ਅਸਰ ਹੋਣ ਕਰਕੇ ਇਹ ਮੋਹਿਆ ਗਿਆ। ਇਸ ਦਾ ਸਾਰਾ ਹੀ ਸਮਾਂ ਆਸਾ ਵਿਚ, ਅੰਦੇਸ਼ੇ ਵਿਚ, ਨਿੰਦਿਆ, ਚੁਗਲੀ, ਈਰਖਾ, ਬਖੀਲੀ, ਵੈਰ, ਵਿਰੋਧ, ਕਾਮ, ਕਰੋਧ ਆਦਿ ਇਨ੍ਹਾਂ ਗੱਲਾਂ ਵਿਚ ਲੰਘ ਜਾਂਦਾ ਹੈ।

***ਬੈਰ ਬਿਰੋਧ ਕਾਮ ਕ੍ਰੋਧ ਮੋਹ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ॥***
***ਇਆਹੂ ਜੁਗਤਿ ਬਿਹਾਨੇ ਕਈ ਜਨਮ॥***
***ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥*** ***ਅੰਗ – 268***

ਧ੍ਰੂ ਨੇ ਮਾਤਾ ਦੀਆਂ ਇਹ ਗੱਲਾਂ ਸਮਝ ਲਈਆਂ ਤੇ ਮਨ ਦਾ ਭੇਤ ਨਹੀਂ ਦੱਸਿਆ। ਰਾਤ ਨੂੰ ਉਠਿਆ, ਦੇਖਿਆ

ਮਾਤਾ ਨੀਂਦ ਵਿਚ ਸੁੱਤੀ ਪਈ ਹੈ ਤੇ ਪੰਜ ਪ੍ਰਕਰਮਾਂ ਕੀਤੀਆਂ ਤੇ ਚਰਨਾਂ ਵੱਲ ਮੱਥਾ ਟੇਕਿਆ। ਮਨ ਹੀ ਮਨ ਵਿਚ ਮਾਤਾ ਦਾ ਧੰਨਵਾਦ ਕਰਦੈ ਤੇ ਕਹਿਣ ਲੱਗਿਆ, ਮਾਤਾ ਜੀ! ਤੁਸੀਂ ਮੈਨੂੰ ਉਪਦੇਸ਼ ਦੇ ਕੇ ਮੇਰੇ ਨੇਤਰ ਖੋਲ੍ਹ ਦਿਤੇ, ਹੁਣ ਮੈਂ ਕੇਵਲ ਪ੍ਰਭੂ ਦੀ ਭਗਤੀ ਹੀ ਕਰਾਂਗਾ ਕਿਉਂਕਿ ਪਹਿਲਾਂ ਮੈਨੂੰ ਪਤਾ ਨਹੀਂ ਸੀ। ਉਸ ਵੇਲੇ ਘਰੋਂ ਬਾਹਰ ਨਿਕਲ ਗਿਆ ਤੇ ਮਨ ਵਿਚ ਵੈਰਾਗ ਧਾਰਨ ਕਰ ਲਿਆ।

*ਧਾਰਨਾ - ਮਨ ਹੋਇਕੇ ਬੈਰਾਗੀ ਉਠ ਚਲਿਆ -2, 2.*
*ਮਨ ਹੋਇਕੈ ਬੈਰਾਗੀ ਉਠ ਚਲਿਆ -2, 4.*

*ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ।*

*ਭਾਈ ਗੁਰਦਾਸ ਜੀ ਦੀ ਵਾਰ 10/1*

ਸਾਧ ਸੰਗਤ ਜੀ! ਉਸ ਬੱਚੇ ਦੀ ਦਲੇਰੀ ਵੱਲ ਤੱਕ ਕੇ ਹੈਰਾਨ ਹੋ ਜਾਈਦੈ ਤੇ ਉਸ ਛੋਟੇ ਜਿਹੇ ਬੱਚੇ ਦੀ ਉਮਰ ਤੱਕ ਕੇ ਭੀ ਕਿਉਂਕਿ ਸਾਡੀਆਂ ਬਾਣੀ ਪੜ੍ਹਦਿਆਂ, ਸੁਣਦਿਆਂ ਦੀਆਂ ਉਮਰਾਂ ਲੰਘ ਗਈਆਂ, ਦਿਲ ਵਿਚ ਝਾਤੀ ਮਾਰ ਕੇ ਦੇਖੀਏ, ਕੀ ਸਾਨੂੰ ਕਦੀ ਵੈਰਾਗ ਪੈਦਾ ਹੋਇਆ ਹੈ? ਕਦੇ ਮਨ ਦੇ ਅੰਦਰ ਵੈਰਾਗ ਪੈਦਾ ਹੀ ਨਹੀਂ ਹੋਇਆ। ਉਧਰ ਧ੍ਰੂ ਵੱਲ ਵੇਖੀਏ, ਉਸ ਬੱਚੇ ਦਾ ਮਨ ਵੈਰਾਗੀ ਹੋ ਗਿਆ, ਉਸ ਨੂੰ ਤੀਬਰ ਵੈਰਾਗ ਉਤਪੰਨ ਹੋ ਗਿਆ। ਉਸ ਦੇ ਮਨ ਵਿਚ ਕੋਈ ਖਿਆਲ ਨਹੀਂ ਆਇਆ ਕਿ ਜੰਗਲ ਵਿਚ ਮੈਨੂੰ ਕਿੰਨੀਆਂ ਤਕਲੀਫਾਂ ਆਉਣਗੀਆਂ, ਮੈਂ ਭਜਨ ਕਿਵੇਂ ਕਰਾਂਗਾ, ਮੈਂ ਰਸਤਾ ਨਹੀਂ ਜਾਣਦਾ, ਇਕ ਪ੍ਰਮੇਸ਼ਰ ਦੀ ਆਸ ਤੇ ਚਲਿਆ ਜਾ ਰਿਹਾ ਸੀ। ਮਨ ਵਿਚ ਪਰਪੱਕ ਵਿਚਾਰ ਸੀ ਕਿ ਵਾਹਿਗੁਰੂ ਮੈਨੂੰ ਆਪ ਹੀ ਰਸਤਾ ਵਿਖਾਏਗਾ। ਸਾਰੀ ਰਾਤ ਜੰਗਲ ਵਿਚੋਂ ਦੀ ਤੁਰਿਆ ਜਾ ਰਿਹੈ, ਦੂਸਰਾ ਦਿਨ ਆ ਗਿਆ। ਸਾਹਮਣੇ ਨਦੀ ਆ ਗਈ, ਲੰਘ ਨਹੀਂ ਸਕਦਾ, ਯਤਨ ਕਰਦੈ, ਜਦ ਗੋਡੇ ਗੋਡੇ ਪਾਣੀ ਤਕ ਜਾਂਦਾ ਹੈ। ਫੇਰ ਮੁੜ ਆਉਂਦਾ ਹੈ ਤੇ ਹੈਰਾਨ ਹੋ ਰਿਹਾ ਹੈ ਕਿ ਮੈਂ ਨਦੀ ਨੂੰ ਕਿਵੇਂ ਪਾਰ ਕਰਾਂ। ਨਾਰਦ ਮੁਨੀ ਜੀ ਜੋ ਵਿਸ਼ਵ ਭਰਮਣ ਕਰ ਰਹੇ ਸੀ, ਉਨ੍ਹਾਂ ਨੇ ਧ੍ਰੂ ਨੂੰ ਵੇਖ ਲਿਆ ਤੇ ਆਵਾਜ਼ ਦਿਤੀ ਕਾਕਾ ਕਿਧਰ ਨੂੰ ਜਾ ਰਿਹਾ ਹੈਂ, ਬੇਟਾ! ਇਧਰ ਮੇਰੇ ਕੋਲ ਆਓ। ਨੇੜੇ ਆ ਗਿਆ। ਨਾਰਦ ਜੀ ਕਹਿਣ ਲੱਗੇ ਬੇਟਾ, ਤੂੰ ਇਥੇ ਕੀ ਕਰਦਾ ਫਿਰਦੈਂ ਤੇ ਕਿਸ ਵਾਸਤੇ ਆਇਆ ਹੈਂ? ਕਹਿਣ ਲੱਗਿਆ ਮਹਾਰਾਜ! ਮੈਂ ਭਗਤੀ ਕਰਨੀ ਹੈ। ਕਹਿਣ ਲੱਗੇ ਬੇਟਾ! ਭਗਤੀ ਕਰਨ ਵਾਸਤੇ ਹਾਲੇ ਤੇਰੀ ਉਮਰ ਛੋਟੀ ਹੈ। ਹਾਲੇ ਤਾਂ ਤੈਨੂੰ ਇਸ ਰਸਤੇ ਦਾ ਪਤਾ ਨਹੀਂ ਕਿਉਂਕਿ ਤੂੰ ਆਪ ਇਸ਼ਨਾਨ ਨਹੀਂ ਕਰ ਸਕਦਾ, ਪ੍ਰਸ਼ਾਦਾ ਨਹੀਂ ਛਕ ਸਕਦਾ, ਕੇਸੀ ਇਸ਼ਨਾਨ ਨਹੀਂ ਕਰ ਸਕਦਾ ਤੇ ਭਗਤੀ ਤੂੰ ਕਿਸ ਤਰ੍ਹਾਂ ਕਰੇਂਗਾ ਤੇ ਤੈਨੂੰ ਭਗਤੀ ਬਾਰੇ ਕਿਸ ਨੇ ਦੱਸਿਆ ਹੈ? ਕਹਿਣ ਲੱਗਿਆ ਕਿ ਮੇਰੀ ਮਾਂ ਨੇ ਭਗਤੀ ਵਲ ਲਾਇਆ ਹੈ, ਮੈਂ ਰਾਜੇ ਦਾ ਲੜਕਾ ਹਾਂ ਪਰ ਮੇਰੀ ਮਤਰੇਈ ਮਾਂ ਨੇ ਮੈਨੂੰ ਮਾਰਿਆ ਹੈ। ਮੇਰੀ ਮਾਂ ਪਟਰਾਣੀ ਹੈ, ਉਸ ਨੇ ਮੈਨੂੰ ਦੱਸਿਆ ਕਿ ਆਪਾਂ ਦੋਨਾਂ ਨੇ ਪਿਛਲੇ ਜਨਮ ਵਿਚ ਭਗਤੀ ਨਹੀਂ ਕੀਤੀ, ਇਸ ਕਰਕੇ ਤੇਰੇ ਪਿਤਾ ਨੇ ਛੋਟੀ ਰਾਣੀ, ਜੋ ਮੇਰੀ ਮਾਸੀ ਲਗਦੀ ਹੈ, ਨੇ ਅਸਾਨੂੰ ਦੋਹਾਂ ਮਾਂ ਪੁੱਤ ਨੂੰ ਮਹਿਲਾਂ ਵਿਚੋਂ ਕਢਾ ਦਿਤਾ ਹੈ, ਮੇਰੀ ਮਾਂ ਨੇ ਦੱਸਿਆ ਕਿ ਭਗਤੀ ਤੋਂ ਹੀਣੇ ਰਹਿਣ ਕਰਕੇ ਆਪਣੀ ਇਹ ਹਾਲਤ ਹੋਈ ਹੈ। ਹੁਣ ਮੇਰੇ ਮਨ ਵਿਚ ਹੈ ਕਿ ਮੈਂ ਪਿਛਲੇ ਜਨਮ ਵਿਚ ਭਗਤੀ ਨਹੀਂ ਕੀਤੀ, ਇਸੇ ਕਰਕੇ ਮੇਰਾ ਇਹ ਹਾਲ ਹੋਇਐ ਹੈ ਤੇ ਮੈਨੂੰ ਇਸ ਦੁਖ ਦਾ ਸਾਮ੍ਹਣਾ ਕਰਨਾ ਪਿਆ ਤੇ ਹੁਣ ਮੈਂ ਭਗਤੀ ਕਰਾਂਗਾ, ਪ੍ਰਭੂ ਦੀ ਬੰਦਗੀ ਕਰਾਂਗਾ ਕਿਉਂਕਿ ਮੇਰੀ ਮਾਤਾ ਨੇ ਮੈਨੂੰ ਇਸ ਬਾਰੇ ਦੱਸਿਆ ਹੈ। ਨਾਰਦ ਜੀ ਕਹਿਣ ਲੱਗੇ ਬੇਟਾ! ਤੈਨੂੰ ਪਤਾ ਨਹੀਂ, ਜੰਗਲ ਵਿਚ ਸ਼ੇਰ ਦਹਾੜ ਰਹੇ ਹਨ, ਵੱਡੇ ਵੱਡੇ ਅਜਗਰ ਹਨ ਜੋ ਸਾਬਤੇ ਮਨੁੱਖ ਨੂੰ ਨਿਗਲ ਜਾਂਦੇ ਹਨ, ਤੈਨੂੰ ਇਨ੍ਹਾਂ ਬਾਰੇ ਪਤਾ ਹੈ? ਕਹਿਣ ਲੱਗਾ ਹਾਂ ਜੀ, ਪਤਾ ਹੈ ਪਰ ਮੈਂ ਵਾਹਿਗੁਰੂ ਦੀ ਭਗਤੀ ਕਰਨੀ ਹੈ ਤੇ ਮੇਰੇ ਮਾਤਾ ਨੇ ਦੱਸਿਐ ਕਿ ਵਾਹਿਗੁਰੂ ਸਰਬ ਕਲਾ ਸਮਰੱਥ ਹੈ ਜੇ ਉਸ ਦੀ ਸ਼ਰਨ ਲੈ ਲਈ ਜਾਵੇ ਤਾਂ -

*ਰੋਗਨ ਤੇ ਅਰ ਸੋਗਨ ਤੇ, ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥*
*ਸਤ੍ਰ ਅਨੇਕ ਚਲਾਵਤ ਘਾਵ, ਤਊ ਤਨ ਏਕ ਨ ਲਾਗਨ ਪਾਵੈ॥*
*ਰਾਖਤ ਹੈ ਅਪਨੋ ਕਰ ਦੈ ਕਰ, ਪਾਪ ਸਮੂੰਹ ਨ ਭੇਟਨ ਪਾਵੈ॥*
*ਔਰ ਕੀ ਬਾਤ ਕਹਾ ਕਹ ਤੋ ਸੌਂ, ਸੁ ਪੇਟ ਹੀ ਕੇ ਪਟ ਬੀਚ ਬਚਾਵੈ॥* *(ਅਕਾਲ ਉਸਤਤਿ)*

ਕਹਿਣ ਲੱਗਿਆ, ਬਾਬਾ ਜੀ! ਜਿਸ ਨੇ ਮੈਨੂੰ ਮਾਤਾ ਦੇ ਪੇਟ ਵਿਚ ਰੱਖਿਐ ਤੇ ਹੁਣ ਤੱਕ ਮੇਰੀ ਰਾਖੀ ਕਰਦਾ ਆ ਰਿਹਾ ਹੈ, ਉਹ ਮੇਰੀ ਰਾਖੀ ਕਰੇਗਾ। ਨਾਰਦ ਜੀ ਨੇ ਬਹੁਤ ਡਰਾਇਆ ਲੇਕਿਨ ਉਨ੍ਹਾਂ ਨੇ ਦੇਖਿਆ ਕਿ ਬੱਚੇ ਦਾ ਇਰਾਦਾ ਦ੍ਰਿੜ੍ਹ ਹੈ ਅਤੇ ਇਹੋ ਜਿਹੀ ਦ੍ਰਿੜ੍ਹਤਾ ਤਾਂ ਕੇਵਲ ਭਾਗਾਂ ਵਾਲੇ ਨੂੰ ਪ੍ਰਾਪਤ ਹੁੰਦੀ ਹੈ ਕਿ ਵੈਰਾਗ ਵੀ ਹੋਵੇ ਅਤੇ ਨਾਲ ਦ੍ਰਿੜ੍ਹਤਾ ਹੋਵੇ, ਫੇਰ ਉਸ ਦੀ ਸਫਲਤਾ ਬਾਰੇ ਕੋਈ ਸ਼ੱਕ ਨਹੀਂ ਰਿਹਾ ਕਰਦਾ। ਇਸ ਤਰ੍ਹਾਂ ਬੱਚੇ ਨਾਲ ਗੱਲਾਂ ਕਰਨ ਤੋਂ ਬਾਅਦ ਹੈਰਾਨ ਹੋ ਗਏ ਕਿ ਬੱਚਾ ਐਨਾ ਜ਼ਹੀਨ ਹੈ ਕਿ ਵੱਡੀਆਂ ਵੱਡੀਆਂ ਗੱਲਾਂ ਸਮਝਦੈ। ਉਸ ਵੇਲੇ ਨਾਰਦ ਜੀ ਕਹਿਣ ਲੱਗੇ ਬੇਟਾ! ਇਹ ਪ੍ਰਭੂ ਭਗਤੀ ਦਾ ਰਸਤਾ ਗੁਰੂ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਿਆ ਕਰਦਾ ਕਿਉਂਕਿ ਇਸ ਬਾਰੇ ਤੈਨੂੰ ਪਤਾ ਨਹੀਂ, ਇਹ ਬਾਹਰਲੀ ਵਿਦਿਆ ਨਹੀਂ, ਇਹ ਅੰਦਰਲੀ ਵਿਦਿਆ ਹੈ। ਜਿੰਨਾ ਚਿਰ ਅੰਦਰਲੀ ਵਿਦਿਆ ਦੀ ਸਮਝ ਨਾ ਆਵੇ ਓਨਾਂ ਚਿਰ ਰੂਹਾਨੀ ਮਾਰਗ ਵਿਚ ਤਰੱਕੀ ਨਹੀਂ ਹੋਇਆ ਕਰਦੀ। ਸੋ ਇਸ ਵਾਸਤੇ ਗੁਰੂ ਦੀ ਲੋੜ

ਹੁੰਦੀ ਹੈ।

*ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥*
*ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥* *ਅੰਗ - 1237*

ਇਕ ਵਾਰੀ ਗੁਰੂ ਨਾਨਕ ਪਾਤਸ਼ਾਹ ਨੂੰ ਪੁਛਿਆ ਕਿ ਮਹਾਰਾਜ! ਗੁਰੂ ਕਿੰਨੇ ਕਿਸਮ ਦੇ ਹੁੰਦੇ ਹਨ ਤਾਂ ਮਹਾਰਾਜ ਜੀ ਨੇ ਦੱਸਿਆ, ਪ੍ਰੇਮੀਓ! ਚਾਰ ਕਿਸਮ ਦੇ ਗੁਰੂ ਹੁੰਦੇ ਹਨ। ਪਹਿਲੀ ਕਿਸਮ ਦਾ ਗੁਰੂ ਅੰਨ੍ਹਾ ਗੁਰੂ ਹੁੰਦਾ ਹੈ ਅਤੇ ਇਸ ਨੂੰ ਕੱਚਾ ਗੁਰੂ ਵੀ ਕਹਿੰਦੇ ਹਨ। ਇਹ ਆਪਣੇ ਚੇਲਿਆਂ ਨੂੰ ਕਰਮ-ਕਾਂਡ ਵਿਚ ਪਾ ਦਿੰਦਾ ਹੈ ਤੇ ਨਫਰਤ ਫੈਲਾਉਂਦਾ ਹੈ। ਉਸ ਦੀ ਤਾਲੀਮ ਨਫਰਤ ਦੀ ਭਰੀ ਹੋਇਆ ਕਰਦੀ ਹੈ, ਦੂਸਰਿਆਂ ਨੂੰ ਹੇਚ ਸਮਝੇਗਾ ਅਤੇ ਆਪਣੇ ਆਪ ਨੂੰ ਵੱਡਾ ਸਮਝੇਗਾ, ਸੋ ਹਨ੍ਹੇਰੇ ਵਿਚ ਪਾ ਦੇਵੇਗਾ ਅਤੇ ਭੰਭਲ-ਭੂਸਿਆਂ ਵਿਚ ਪਾ ਦੇਵੇਗਾ ਅਤੇ ਉਸ ਦੇ ਪਿਛੇ ਲੱਗਣ ਵਾਲੇ ਸਭ ਡੁੱਬ ਜਾਣਗੇ। ਜੇਕਰ ਅੰਨ੍ਹੇ ਦਾ ਹੱਥ ਫੜ ਕੇ ਦਰਿਆ ਪਾਰ ਕਰਨਾ ਚਾਹਵੋ, ਜਿਸ ਬੇੜੀ ਦਾ ਮਲਾਹ ਅੰਨ੍ਹਾ ਬੰਦਾ ਹੋਵੇ, ਭਲਾ ਦੱਸੋ ਉਹ ਪਾਰ ਕਿਸ ਤਰ੍ਹਾਂ ਲੰਘਾ ਦੇਵੇਗਾ ਕਿਉਂਕਿ ਉਹ ਨੇਤਰਾਂ ਤੋਂ ਅੰਨ੍ਹਾ ਹੈ, ਉਸ ਦੀਆਂ ਅੱਖਾਂ ਹੀ ਨਹੀਂ ਹਨ। ਇਸ ਨੂੰ ਕੱਚਾ ਗੁਰੂ ਤੇ ਅੰਨ੍ਹਾ ਗੁਰੂ ਕਹਿੰਦੇ ਹਨ। ਦੂਸਰੀ ਕਿਸਮ ਦਾ ਗੁਰੂ ਅਵਧੂਤ ਗੁਰੂ ਹੁੰਦਾ ਹੈ। ਉਸ ਨੂੰ ਆਪ ਤਾਂ ਕਿਸੇ ਨਾ ਕਿਸੇ ਤਰ੍ਹਾਂ ਸਮਝ ਪੈ ਜਾਂਦੀ ਹੈ ਲੇਕਿਨ ਉਹ ਵਿਦਵਾਨ ਨਾ ਹੋਣ ਕਰਕੇ ਸੰਸਾ ਨਵਿਰਤੀ ਨਹੀਂ ਕਰ ਸਕਦਾ, ਕਿਸੇ ਦੇ ਸੰਸੇ ਨੂੰ ਦੂਰ ਨਹੀਂ ਕਰ ਸਕਦਾ, ਜਦ ਤੱਕ ਸੰਸਾ ਦੂਰ ਨਾ ਹੋਵੇ ਉਦੋਂ ਤੱਕ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੋਇਆ ਕਰਦੀ। ਤੀਸਰਾ ਪੰਡਤ ਗੁਰੂ ਹੁੰਦਾ ਹੈ। ਪੰਡਤ ਗੁਰੂ ਜੋ ਹੁੰਦੈ ਉਹ ਅਣਤਾਰੂ ਗੁਰੂ ਹੁੰਦਾ ਹੈ, ਉਹ ਕੇਵਲ ਰਸਤਾ ਜਾਣਦਾ ਹੈ ਉਹ ਆਪ ਤਰਨ ਨਹੀਂ ਜਾਣਦਾ। ਜਗਿਆਸੂ ਨੂੰ ਸਮਝਾ ਕੇ ਦਿਖਾ ਦਿੰਦੈ ਕਿ ਕਿਨਾਰੇ ਦਾ ਉਹ ਪਰਲਾ ਪਾਸਾ ਹੈ ਲੇਕਿਨ ਨਾਲ ਜਾ ਕੇ ਲੰਘਾ ਨਹੀਂ ਸਕਦਾ ਕਿਉਂਕਿ ਉਸ ਨੂੰ ਤਰਨਾ ਨਹੀਂ ਆਉਂਦਾ। ਤਰਨਾ ਨਾ ਜਾਨਣ ਕਰਕੇ, ਕੇਵਲ ਵਿਦਿਆ ਦੇ ਬਲ ਨਾਲ ਜਾਣਦੈ ਪਰੰਤੂ ਅਭਿਆਸ ਦੇ ਨਾਲ ਨਹੀਂ ਜਾਣਦਾ। ਉਸ ਦਾ ਗਿਆਨ ਕਿਤਾਬਾਂ 'ਚੋਂ, ਗ੍ਰੰਥਾਂ 'ਚੋਂ ਪੜ੍ਹਿਆ ਹੋਇਆ ਹੁੰਦੈ, ਉਹ ਕੇਵਲ ਖਾਲੀ ਰਾਈਫਲ ਵਾਂਗ ਹੁੰਦੈ, ਖਾਲੀ ਫਾਇਰ ਹੁੰਦੈ, ਉਸ ਤੋਂ ਨਾ ਕੋਈ ਜਖਮੀ ਹੁੰਦੈ ਤੇ ਨਾ ਹੀ ਮਾਰਿਆ ਜਾਂਦਾ ਹੈ। ਅਜਿਹੇ ਪ੍ਰਾਪਤ ਕੀਤੇ ਗਿਆਨ ਨੂੰ ਮਿਥਿਆ ਗਿਆਨ ਕਿਹਾ ਜਾਂਦਾ ਹੈ। ਚੌਥੀ ਕਿਸਮ ਦਾ ਗੁਰੂ ਸਮਰੱਥ ਗੁਰੂ ਹੋਇਆ ਕਰਦਾ ਹੈ, ਉਸ ਨੇ ਬ੍ਰਹਮ ਨੂੰ ਪ੍ਰਤੱਖ (**realise**) ਕੀਤਾ ਹੁੰਦਾ ਹੈ, ਉਹ ਤੁਰੀਆ ਅਵਸਥਾ ਵਿਚ ਖੇਡਦਾ ਹੈ ਕਿਉਂਕਿ ਨਾਮ ਜਪਣ ਵਾਲਿਆਂ ਦੀਆਂ ਅੱਠ ਭੂਮਿਕਾ ਹੋਇਆ ਕਰਦੀਆਂ ਹਨ ਅਤੇ ਅੱਠਵੀਂ ਅਵਸਥਾ ਨੂੰ ਤੁਰੀਆ ਅਤੀਤ ਆਖਿਆ ਜਾਂਦਾ ਹੈ। ਇਹ ਅਵਸਥਾ ਜਿਸ ਨੂੰ ਤੁਰੀਆ ਅਤੀਤ ਕਹਿੰਦੇ ਹਨ ਸਮਰੱਥ ਗੁਰੂ ਦੀ ਹੋਇਆ ਕਰਦੀ ਹੈ। ਪ੍ਰਮੇਸ਼ਰ ਤੇ ਉਸ ਦੇ ਵਿਚ ਕੋਈ ਫਰਕ ਨਹੀਂ ਹੁੰਦਾ ਇਕੋ ਹੀ ਹੋਇਆ ਕਰਦੇ ਹਨ।

*ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥*
*ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥* *ਅੰਗ - 442*

ਜੇਕਰ ਐਸਾ ਗੁਰੂ ਮਿਲੇ ਤਾਂ ਰੂਹਾਨੀ ਰਸਤੇ ਦੀ ਪ੍ਰਾਪਤੀ ਹੋਇਆ ਕਰਦੀ ਹੈ ਅਤੇ ਮਹਾਰਾਜ ਜੀ ਦਾ ਫੁਰਮਾਨ ਹੈ ਕਿ ਐਸਾ ਗੁਰੂ ਹੀ ਗੁਰੂ ਧਾਰਨ ਕਰਨ ਦੇ ਕਾਬਲ ਹੋਇਆ ਕਰਦੈ ਤੇ ਬਾਕੀ ਕਿਸਮ ਦੇ ਗੁਰੂ ਡੋਬ ਦਿਆ ਕਰਦੇ ਹਨ ਅਤੇ ਆਪ ਵੀ ਡੁੱਬ ਜਾਂਦੇ ਹਨ। ਐਸੇ ਗੁਰੂ ਦੀਆਂ ਅਨੇਕਾਂ ਮਿਸਾਲਾਂ ਹਨ ਪਰ ਹੁਣ ਸਮਾਂ ਨਹੀਂ ਇਸ ਕਰਕੇ ਵਿਸਥਾਰ ਵਿਚ ਨਹੀਂ ਜਾਂਦੇ।

ਨਾਰਦ ਮੁਨੀ ਜੀ ਨੇ ਦੇਖਿਆ ਕਿ ਬੱਚੇ ਵਿਚ ਤਾਂ ਦ੍ਰਿੜ੍ਹਤਾ ਹੈ, ਇਹ ਤਾਂ ਨਾਮ ਦਾ ਗਾਹਕ ਮਿਲ ਗਿਆ ਕਿਉਂਕਿ ਜਿੰਨਾ ਚਿਰ ਨਾਮ ਦਾ ਗਾਹਕ ਨਾ ਮਿਲੇ ਉਨਾਂ ਚਿਰ ਨਾਮ ਦੀ ਬਾਤ ਕਰਨੀ ਫਜ਼ੂਲ ਹੋਇਆ ਕਰਦੀ ਹੈ।

*ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ਹ॥*
*ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥* *ਅੰਗ - 1365*

ਕਿਉਂਕਿ ਨਾਮ ਦਾ ਗਾਹਕ ਕੋਈ ਵਿਰਲਾ ਹੁੰਦੈ ਨਹੀਂ ਤਾਂ ਬੀਮਾਰੀਆਂ ਦੇ ਗਾਹਕ ਹੁੰਦੇ ਹਨ ਕਿ ਮੇਰੀ ਬੀਮਾਰੀ ਹੱਟ ਜਾਵੇ, ਕੋਈ ਕਹਿੰਦੈ ਮੇਰਾ ਕਾਰੋਬਾਰ ਠੀਕ ਹੋ ਜਾਵੇ, ਕੋਈ ਕਹਿੰਦੈ ਕਿ ਮੇਰਾ ਰੁਜ਼ਗਾਰ ਚੰਗਾ ਲੱਗ ਜਾਵੇ, ਕੋਈ ਕਹਿੰਦੈ ਕਿ ਮੇਰੇ ਦੁਸ਼ਮਣਾਂ ਤੇ ਮੇਰੀ ਫਤਹਿ ਹੋ ਜਾਵੇ, ਮੈਂ ਮੁਕਦਮੇ ਜਿੱਤ ਜਾਵਾਂ, ਇਹੋ ਜਿਹੇ ਬੰਦੇ ਅਧਿਕਾਰੀ ਨਹੀਂ ਹੋਇਆ ਕਰਦੇ। ਜੇ ਉਥੇ ਨਾਮ ਦੀ ਗੱਲ ਕਰੋ ਤਾਂ ਬੇਕਦਰੀ ਹੈ ਕਿਉਂਕਿ ਉਸ ਨੂੰ ਨਾਮ ਬਾਰੇ ਜਾਨਣ ਦੀ ਕੋਈ ਲੋੜ ਹੀ ਨਹੀਂ ਹੈ ਅਤੇ ਨਾ ਨਾਮ ਦੀ ਗੱਲ ਉਸ ਦੇ ਸਮਝ ਵਿਚ ਪੈਂਦੀ ਹੈ। ਇਸ ਕਰਕੇ ਚੁਪ ਹੀ ਰਹੋ -

*ਕਬੀਰ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ॥*
*ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ॥* *ਅੰਗ - 1372*

ਕਦਰਦਾਨ ਬਾਝੋਂ ਅਮੋਲਕ ਹੀਰਾ ਕੌਡੀ ਦੇ ਭਾਅ ਚਲਿਆ ਜਾਂਦਾ ਹੈ। ਨਾਰਦ ਜੀ ਨੇ ਦੇਖਿਆ ਕਿ ਪੂਰਾ ਵਪਾਰੀ ਆ ਗਿਆ, ਲੇਕਿਨ ਹੈਗਾ ਬੱਚਾ ਪਰੰਤੂ ਇਸ ਦੀ ਬੁੱਧੀ ਬਜ਼ੁਰਗਾਂ ਤੋਂ ਵੀ ਉੱਤੇ ਦੀ ਹੈ। ਸੋ ਉਸ ਨੇ ਧ੍ਰੂ ਨੂੰ ਉਪਦੇਸ਼ ਕਰ ਦਿਤਾ।

*ਧਾਰਨਾ - ਨਾਰਦਮੁਨ ਉਪਦੇਸ਼ਿਆ,*
*ਨਾਮ ਨਿਧਾਨ ਅਮਿਓ ਰਸ ਪੀਤਾ -2, 2.*
*ਨਾਮ ਨਿਧਾਨ ਅਮਿਓਰਸ ਪੀਤਾ,*
*ਨਾਮ ਨਿਧਾਨ ਅਮਿਓ ਰਸ ਪੀਤਾ -2, 2.*
*ਨਾਰਦਮੁਨ ਉਪਦੇਸਿਆ, ....... -2.*

*ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨੁ ਅਮਿਓ ਰਸ ਪੀਤਾ।*

*ਭਾਈ ਗੁਰਦਾਸ ਜੀ, ਵਾਰ 10/1*

ਉਪਦੇਸ਼ ਸਰਵਣ ਕਰਕੇ ਧਰੂ ਦੀ ਬਿਰਤੀ ਚੜ੍ਹ ਗਈ ਅੰਮ੍ਰਿਤ ਦਾ ਰਸ ਜਿਥੇ ਜਾ ਕੇ ਪੀਤਾ ਜਾਂਦੈ ਉਥੇ ਬਿਰਤੀ ਪੁਚਾ ਦਿਤੀ, ਜਿਥੇ ਆਤਮਾ ਦਾ ਰਸ ਪੀਤਾ ਜਾਂਦੈ ਉਥੇ ਬਿਰਤੀ ਪਹੁੰਚ ਗਈ ਤੇ ਇਸ ਦਾ ਦਰਜਾ ਕਿੱਡਾ ਹੁੰਦਾ ਹੈ?

*ਆਤਮ ਰਸ ਜਿਹ ਜਾਨਹੀ, ਸੋ ਹੈ ਖਾਲਸ ਦੇਵ॥*
*ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ॥* *(ਸਰਬ ਲੋਹ ਗ੍ਰੰਥ 'ਚੋਂ)*

ਨਾਰਦ ਜੀ ਨੇ ਨਾਮ ਦਾ ਉਪਦੇਸ਼ ਦੇ ਕੇ ਦੱਸ ਦਿਤਾ ਕਿ ਜਾਪ ਕਿਸ ਤਰ੍ਹਾਂ ਕਰੀਦੈ ਕਿਉਂਕਿ ਦੋ-ਤਿੰਨ ਮਾਰਗ ਹਨ ਪਰ ਵੈਸੇ ਤਾਂ ਯੋਗ ਬਹੁਤ ਹਨ। ਸਾਡਾ ਰਸਤਾ 'ਨਾਮ ਮਾਰਗ' ਹੈ। ਨਾਮ ਮਾਰਗ ਦੇ ਵਿਚ ਪਹਿਲਾਂ ਜਾਪ ਕਰਨਾ ਪੈਂਦੈ ਅਤੇ ਜਾਪ ਦੋ ਕਿਸਮ ਦਾ ਹੁੰਦਾ ਹੈ - ਇਕ ਜਾਪ ਨੂੰ ਅਪਾਸੂ ਕਹਿੰਦੇ ਹਨ ਅਤੇ ਇਸ ਨੂੰ ਬੈਖਰੀ ਜਾਪ ਕਹਿੰਦੇ ਹਨ। ਅਪਾਸੂ ਜਾਪ ਵਿਚ ਰਸਨਾ ਤੇ ਬੁੱਲ ਹਿਲਦੇ ਹਨ ਤੇ ਦੂਸਰਾ ਬੈਖਰੀ ਜਾਪ ਉਚਾ ਬੋਲ ਕੇ ਹੁੰਦਾ ਹੈ ਜਿਸ ਵਿਚ ਵਾਹਿਗੁਰੂ, ਵਾਹਿਗੁਰੂ, ਰਾਮ-ਰਾਮ, ਅੱਲਾ-ਅੱਲਾ, ਉਚੀ ਬੋਲਿਆ ਜਾਂਦਾ ਹੈ। ਬੈਖਰੀ ਜੋ ਉਚੀ ਆਵਾਜ਼ ਵਿਚ ਬੋਲਿਆ ਜਾਂਦੈ ਇਸ ਨਾਲੋਂ ਅਪਾਸੂ ਜਾਪ ਦਾ ਫਲ ਦੱਸ ਗੁਣਾ ਵੱਧ ਹੁੰਦਾ ਹੈ। ਚਾਰ ਬਾਣੀਆਂ ਹੁੰਦੀਆਂ ਹਨ ਬੈਖਰੀ, ਮੱਧਮਾ, ਪਸੰਤੀ ਤੇ ਪਰ੍ਹਾ। ਇਨ੍ਹਾਂ ਚਾਰਾਂ ਦੇ ਵਿਚ ਜਾਪ ਕੀਤਾ ਜਾਂਦਾ ਹੈ। ਪਹਿਲਾ ਜਿਹੜਾ ਹੈ ਇਸ ਨੂੰ ਜਾਪ ਆਖਿਆ ਜਾਂਦਾ ਹੈ ਤੇ ਉਸ ਤੋਂ ਬਾਅਦ ਅਜਪਾ ਜਾਪ ਹੁੰਦਾ ਹੈ ਜਿਸ ਬਾਰੇ ਫੁਰਮਾਨ ਹੈ ਕਿ-

*ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥* *ਅੰਗ - 1291*

ਮੱਧਮਾ ਦੇ ਨਾਲ ਗਲ ਦੇ ਅੰਦਰ ਜਪਣਾ, ਪਸੰਤੀ ਦੇ ਨਾਲ ਹਿਰਦੇ ਅਸਥਾਨ ਤੇ ਨਾਮ ਜਪਣਾ ਤੇ ਪਰਾ ਦੇ ਨਾਲ, ਨਾਭੀ ਅਸਥਾਨ ਤੇ ਨਾਮ ਜਪਣਾ, ਇਸ ਦਾ ਫਲ ਦਸ-ਦੱਸ ਗੁਣਾ ਵਧਦਾ ਜਾਂਦਾ ਹੈ। ਬੈਖਰੀ ਬਾਣੀ ਨਾਲੋਂ ਪਰ੍ਹਾ ਬਾਣੀ ਦੇ ਨਾਮ ਦਾ ਫਲ ਇਕ ਹਜ਼ਾਰ ਗੁਣਾ ਹੋ ਜਾਇਆ ਕਰਦਾ ਹੈ। ਐਸਾ ਮਹਾਂਪੁਰਸ਼ (ਸੰਤ ਰਾੜੇ ਵਾਲੇ) ਦਸਿਆ ਕਰਦੇ ਸੀ। ਰਸਨਾ ਨਾਲ ਹਜ਼ਾਰ ਵੇਰਾਂ ਕਹਿ ਲਵੋ ਤੇ ਇਕ ਵਾਰੀ ਪਰਾ ਬਾਣੀ ਰਾਹੀਂ ਕਹਿ ਲਵੋ ਇਕੋ ਜੇਹਾ ਫਲ ਹੋ ਜਾਇਆ ਕਰਦਾ ਹੈ। ਜਾਪ ਦੇ ਨਾਲ ਧਿਆਨ ਹੋਇਆ ਕਰਦਾ ਹੈ, ਜਿੰਨਾ ਚਿਰ ਆਦਮੀ ਧਿਆਨ ਵਿਚ ਨਹੀਂ ਜਾਂਦਾ ਉਨੀ ਦੇਰ ਤੱਕ ਮਨ ਨਹੀਂ ਟਿਕਿਆ ਕਰਦਾ ਕਿਉਂਕਿ ਜਾਪ ਹੈ ਤੇ ਇਸ ਨਾਲ ਹੀ ਧਿਆਨ ਦਾ ਸੰਬੰਧ ਹੈ ਤੇ ਅੰਦਰ ਜਾਪ ਵੀ ਚਲਦਾ ਹੈ ਤੇ ਉਸ ਦੇ ਨਾਲ ਨਾਲ ਧਿਆਨ ਵੀ ਚਲਦਾ ਰਹਿੰਦਾ ਹੈ।

ਇਕ ਵਾਰੀ ਗੁਰੂ ਮਹਾਰਾਜ ਜੀ ਦੇ ਪਾਸ ਆ ਕੇ ਸਿੱਖਾਂ ਨੇ ਬੇਨਤੀ ਕੀਤੀ ਕਿ ਆਪ ਦੇ ਸਿੱਖ ਬਣਨ ਤੋਂ ਪਹਿਲਾਂ ਅਸੀਂ ਵਿਸ਼ਨੂੰ ਜੀ ਦਾ ਧਿਆਨ ਧਰਿਆ ਕਰਦੇ ਸਾਂ, ਕੋਈ ਕਹਿੰਦੈ ਕਿ ਮੈਂ ਦੇਵੀ ਦਾ ਧਿਆਨ ਧਰਦਾ ਸੀ, ਕੋਈ ਕਹਿੰਦੈ ਕਿ ਮੈਂ ਸ਼ਿਵ ਜੀ ਮਹਾਰਾਜ ਦਾ ਧਿਆਨ ਧਰਦਾ ਸੀ, ਕੀ ਗੁਰੂ ਘਰ ਦੇ ਅੰਦਰ ਵੀ ਕੋਈ ਧਿਆਨ ਹੈ? ਮਹਾਰਾਜ ਕਹਿਣ ਲੱਗੇ, "ਪ੍ਰੇਮੀਓ! ਹਾਂ, ਗੁਰੂ ਘਰ ਦੇ ਅੰਦਰ ਧਿਆਨ ਦੀ ਲੋੜ ਅਤਿ ਅਵਸ਼ਕ ਹੁੰਦੀ ਹੈ ਕਿਉਂਕਿ ਜੇ ਕਿੱਲਾ ਨਾ ਹੋਵੇ ਤਾਂ ਕੱਪੜਾ ਨਹੀਂ ਟੰਗ ਹੁੰਦਾ। ਧਿਆਨ ਤੋਂ ਬਗੈਰ ਮਨ ਕਾਬੂ ਨਹੀਂ ਆਇਆ ਕਰਦਾ। ਇਸ ਦੇ ਬਾਰੇ ਬੜਾ ਰੌਲਾ-ਗੌਲਾ ਹੈ ਕਿਉਂਕਿ ਅਨੁਭਵ ਤੋਂ ਬਿਨਾਂ ਜੇ ਗੱਲ ਕੀਤੀ ਜਾਂਦੀ ਹੈ ਤਾਂ ਆਦਮੀ ਸੰਸੇ ਵਿਚ ਪੈ ਜਾਂਦਾ ਹੈ, ਗੁਰੂ ਦੀ ਮੂਰਤ ਸਭ ਤੋਂ ਸ੍ਰੇਸ਼ਟ ਹੈ -

*ਗੁਰ ਮੂਰਤਿ ਗੁਰ ਸਬਦੁ ਹੈ ............॥* *ਭਾਈ ਗੁਰਦਾਸ ਜੀ, ਵਾਰ 24/25*

ਗੁਰ ਸ਼ਬਦ ਬਾਰੇ ਹੀ ਨਹੀਂ ਪਤਾ ਕਿ ਗੁਰੂ ਸ਼ਬਦਿ ਕੀ ਹੁੰਦਾ ਹੈ? ਸੋ ਗੁਰੂ ਦੀ ਮੂਰਤ ਬ੍ਰਹਮ ਦਾ ਸਾਕਾਰ ਰੂਪ ਹੁੰਦਾ ਹੈ ਸੋ ਧਿਆਨ ਧਰਨ ਵਾਸਤੇ ਜੋ ਗੁਰੂ ਹੈ ਉਸ ਦਾ ਧਿਆਨ ਧਰਿਆ ਜਾਂਦਾ ਹੈ-

***ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥*** ***ਅੰਗ - 864***

ਇਸ ਦੇ ਬਾਰੇ ਇਸ ਤਰ੍ਹਾਂ ਫੁਰਮਾਨ ਹੈ -

***ਧਾਰਨਾ - ਧਰੀਏ ਮਨ ਵਿਚ ਧਿਆਨ,***
***ਗੁਰਾਂ ਦੀ ਮੂਰਤ ਦਾ -2, 2.***
***ਧਰੀਏ ਮਨ ਵਿਚ ਧਿਆਨ ਗੁਰਾਂ ਦੀ ਮੂਰਤ ਦਾ -2, 4***

ਧਿਆਨ ਵਿਚ ਸ਼ਕਤੀ ਹੋਇਆ ਕਰਦੀ ਹੈ ਜਿਵੇਂ ਕੱਛੂ ਅੰਡੇ ਬਾਹਰ ਦੇ ਦਿੰਦਾ ਹੈ ਲੇਕਿਨ ਧਿਆਨ ਸ਼ਕਤੀ ਦੇ ਨਾਲ ਪਾਲਦਾ ਹੈ। ਇਕ ਵਾਰੀ ਦਾ ਜ਼ਿਕਰ ਹੈ, ਗੁਰੂ ਸੱਤਵੇਂ ਪਾਤਿਸ਼ਾਹ ਮਹਾਰਾਜ ਕੀਰਤਪੁਰ ਸਾਹਿਬ ਬਿਰਾਜ ਰਹੇ ਸਨ। ਆਪ ਅੰਮ੍ਰਿਤ ਵੇਲੇ ਉਠ ਕੇ ਦੀਵਾਨ ਵਿਚ ਆ ਕੇ ਸਮਾਧੀ ਸਥਿਤ ਸਸ਼ੋਭਤ ਹੋਏ ਆਸਣ ਤੇ ਬੈਠੇ ਹਨ ਤੇ ਰਾਗੀ ਕੀਰਤਨ ਕਰ ਰਹੇ ਹਨ। ਬੇਅੰਤ ਸੰਗਤਾਂ ਆਪ ਦੇ ਰੂਹਾਨੀ ਮੁਖੜੇ ਵੱਲ ਦੇਖ ਰਹੀਆਂ ਹਨ। ਦੀਵਾਨ ਦੀ ਸਮਾਪਤੀ ਹੋ ਗਈ ਪਰ ਮਹਾਰਾਜ ਜੀ ਅੱਜ ਉਸੇ ਤਰ੍ਹਾਂ ਬੈਠੇ ਹਨ, ਨਾ ਹੀ ਚਰਨ ਹਿਲਾਏ ਤੇ ਨਾ ਹੀ ਸਰੀਰ ਦਾ ਕੋਈ ਅੰਗ ਹਿਲਾਇਆ। ਸਾਰੀ ਸੰਗਤ ਹੈਰਾਨ ਹੋ ਰਹੀ ਹੈ ਕਿ ਮਹਾਰਾਜ ਜੀ ਅੱਜ ਨਾ ਹੀ ਨੇਤਰ ਖੋਲ੍ਹ ਰਹੇ ਹਨ ਤੇ ਨਾ ਕੋਈ ਅੰਗ ਹਿਲਾ ਰਹੇ ਹਨ, ਇਕ ਟੱਕ ਇਕ ਰਸ ਹਰਕਤ ਤੋਂ ਬਗੈਰ ਬੈਠੇ ਹਨ। ਸਮਾਂ ਲੰਘਦਾ ਗਿਆ, ਅਖੀਰ ਸ਼ਾਮ ਦੇ ਚਾਰ ਵਜੇ ਦਾ ਵਕਤ ਹੋ ਗਿਆ। ਉਸ ਤੋਂ ਬਾਅਦ ਮਹਾਰਾਜ ਜੀ ਨੇ ਨੇਤਰ ਖੋਲ੍ਹੇ। ਮੁਖੋਂ ਕਿਹਾ - ਧੰਨ ਗੁਰਸਿੱਖੀ, ਧੰਨ ਗੁਰਸਿੱਖੀ। ਸਾਰੀ ਸੰਗਤ ਨੇ ਨਮਸ਼ਕਾਰ ਕੀਤੀ ਤੇ ਬੇਨਤੀ ਕੀਤੀ ਪਾਤਸ਼ਾਹ! ਅੱਜ ਤਾਂ ਲੰਗਰ ਦਾ ਵੀ ਸਮਾਂ ਲੰਘ ਗਿਆ, ਅੱਜ ਆਪ ਜੀ ਕਿਸ ਦੇ ਪ੍ਰੇਮ ਵਿਚ ਬੈਠੇ ਸੀ? ਮਹਾਰਾਜ ਕਹਿਣ ਲੱਗੇ ਗੁਰਸਿਖੋ! ਕਾਬਲ ਦੇ ਅੰਦਰ ਭਾਈ ਗੋਂਦਾ ਨਾਮ ਦਾ ਇਕ ਅਸਾਡਾ ਅੰਨਿਨ ਸਿਖ ਹੈ, ਉਸ ਨੇ ਅੱਜ ਅੰਮ੍ਰਿਤ ਵੇਲੇ ਹੀ ਸਾਡੇ ਚਰਨਾਂ ਦਾ ਧਿਆਨ ਧਰ ਲਿਆ, ਜੇਕਰ ਅਸੀਂ ਚਰਨ ਹਿਲਾਉਂਦੇ ਤਾਂ ਉਸ ਦੇ ਮਨ ਨੂੰ ਖੇਦ ਪਹੁੰਚਣਾ ਸੀ। ਉਸ ਨੇ ਚਰਨਾਂ ਨੂੰ ਫੜ ਕੇ ਸਾਨੂੰ ਐਸਾ ਵਸ ਕੀਤਾ ਕਿ ਅਸੀਂ ਹਿਲ ਨਹੀਂ ਸਕੇ। ਇਸ ਘਟਨਾ ਦੀ ਤਾਰੀਖ ਤੇ ਟਾਈਮ ਨੋਟ ਕਰ ਲਿਆ ਗਿਆ। ਜਦੋਂ ਭਾਈ ਗੋਂਦਾ ਜੀ ਵਿਸਾਖੀ ਦੇ ਪੁਰਬ ਸਮੇਂ ਕੀਰਤਪੁਰ ਆਏ ਤਾਂ ਗੁਰਸਿਖਾਂ ਨੇ ਪੁਛਿਆ ਕਿ ਭਾਈ ਗੋਂਦਾ ਜੀ! ਇਸ ਦਿਨ ਦਾ ਤੁਹਾਡੇ ਯਾਦ ਹੈ ਤੁਸੀਂ ਕੀ ਕੁਝ ਕਰਿਆ ਸੀ? ਭਾਈ ਗੋਂਦੇ ਨੇ ਦੱਸਿਆ ਕਿ ਗੁਰੂ ਮਹਾਰਾਜ ਦੇ ਚਰਨਾਂ ਦਾ ਧਿਆਨ ਐਸਾ ਬੱਝਿਆ ਕਿ ਅਫੁਰ ਅਵਸਥਾ ਪ੍ਰਾਪਤ ਹੋ ਕੇ ਨਿਰਵਿਕਲਪ ਸਮਾਧੀ ਅੰਦਰ ਲੀਨ ਹੋ ਗਿਆ ਸੀ। ਆਪਣੀ ਸੁਰਤ ਭੁਲ ਗਈ ਤੇ ਕੇਵਲ ਗੁਰੂ ਹੀ ਗੁਰੂ ਨਜ਼ਰ ਆਉਂਦਾ ਸੀ, ਹੋਰ ਕੁਝ ਵੀ ਪਤਾ ਨਹੀਂ ਸੀ। ਸ਼ਾਮ ਨੂੰ ਜਾ ਕੇ ਸਮਾਧੀ ਤੋਂ ਉਥਾਨ ਹੋਇਆ।

ਰਿਆਸਤ ਬਿਲਾਸਪੁਰ ਦਾ ਮੁੱਖ ਮੰਤਰੀ ਦੇਵੀਦਾਸ ਸੀ। ਬਾਈਧਾਰ ਦੇ ਰਾਜੇ ਇਕੱਠੇ ਹੋ ਕੇ ਸਲਾਹਾਂ ਕਰਨ ਲੱਗੇ ਕਿ ਗੁਰੂ ਗੋਬਿੰਦ ਸਿੰਘ ਜੀ ਤੇ ਅਚਾਨਕ ਆਕਰਮਣ ਕੀਤਾ ਜਾਵੇ; ਉਸ ਨੂੰ ਜਾਂ ਗ੍ਰਿਫਤਾਰ ਕਰ ਲਿਆ ਜਾਵੇ ਜਾਂ ਆਨੰਦਪੁਰ ਸਾਹਿਬ ਤੋਂ ਕੱਢ ਦਿਤਾ ਜਾਵੇ। ਹਮਲਾ ਕਰਨ ਦੀਆਂ ਵਿਉਂਤਾਂ ਬਾਰੇ ਸੁਣ ਕੇ ਮੁੱਖ ਮੰਤਰੀ ਸ੍ਰੀ ਦੇਵੀਦਾਸ ਨੇ ਦਸ਼ਮੇਸ਼ ਪਿਤਾ ਜੀ ਦੀ ਹਾਮੀਂ ਭਰਦਿਆਂ ਆਪਣੀ ਰਾਏ ਦਿਤੀ ਕਿ ਤੁਸੀਂ ਦਰਵੇਸ਼ ਪਾਤਿਸ਼ਾਹ ਜੀ ਨੂੰ ਕਿਉਂ ਤੰਗ ਕਰਦੇ ਹੋ, ਉਹ ਤਾਂ ਆਪ ਪ੍ਰਮੇਸ਼ਰ ਹਨ। ਸਤਿਗੁਰੂ ਤਾਂ ਆਰਸੀ ਦੀ ਤਰ੍ਹਾਂ ਹੋਇਆ ਕਰਦੈ, ਜੇ ਪਿਆਰ ਨਾਲ ਦੇਖੋਗੇ ਤਾਂ ਪਿਆਰਾ ਚਿਹਰਾ ਨਜ਼ਰ ਆਏਗਾ, ਜੇ ਵੈਰ ਦੀ ਦ੍ਰਿਸ਼ਟੀ ਨਾਲ ਦੇਖੋਗੇ ਤਾਂ ਵੈਰ ਵਾਲਾ ਨਜ਼ਰ ਆਵੇਗਾ। ਸਤਿਗੁਰੂ ਤਾਂ ਆਰਸੀ ਸਮਾਨ ਹੁੰਦਾ ਹੈ।

***ਜਿਉਕਰਿ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ।***
***ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ।*** ***ਭਾਈ ਗੁਰਦਾਸ ਜੀ, ਵਾਰ 34/1***

ਜਦੋਂ ਦੇਵੀਦਾਸ ਦੇ ਮੁਖ ਤੋਂ ਗੁਰੂ ਦੀ ਸਿਫਤ ਸੁਣੀ, ਕਹਿਣ ਲੱਗੇ ਇਹ ਗੁਰੂ ਦਾ ਜਸੂਸ ਹੈ ਇਸਨੂੰ ਸਖਤ ਸਜ਼ਾ ਦੇਣੀ ਚਾਹੀਦੀ ਹੈ। ਫੈਸਲਾ ਹੋਇਆ ਕਿ ਇਸ ਦੀਆਂ ਅੱਖਾਂ ਵਿਚ ਗਰਮ ਸਲਾਈਆਂ ਫੇਰ ਦਿਓ। ਜਲਾਦਾਂ ਨੇ ਸਲਾਈਆਂ ਗਰਮ ਕਰ ਲਈਆਂ ਤੇ ਇਸ ਨੂੰ ਪਹਾੜ ਦੀ ਚੋਟੀ ਤੇ ਲੈ ਗਏ ਤੇ ਰਾਜੇ ਦਾ ਹੁਕਮ ਸੀ ਕਿ ਇਸ ਦੀਆਂ ਅੱਖਾਂ ਵਿਚ ਸਲਾਈਆਂ ਫੇਰ ਕੇ ਬਾਅਦ ਵਿਚ ਪਹਾੜ ਦੀ ਚੋਟੀ ਤੋਂ ਖੱਡ ਵਿਚ ਧੱਕਾ ਦੇ ਦਿਓ। ਜਲਾਦ ਵਜ਼ੀਰ ਨੂੰ ਕਹਿਣ ਲੱਗੇ ਕਿ ਤੁਸੀਂ ਦੱਸੋ ਕਿ ਅਸੀਂ ਕਿਸ ਤਰੀਕੇ ਨਾਲ ਸਜ਼ਾ ਨਰਮ ਕਰੀਏ। ਉਹ ਕਹਿਣ ਲੱਗਾ, ਨਹੀਂ, ਸਜਾ ਨਰਮ ਨਾ ਕਰੋ ਤੇ ਤੁਸੀਂ ਮੈਨੂੰ ਥੋੜ੍ਹੀ ਦੇਰ ਬੈਠ ਕੇ ਧਿਆਨ ਕਰ ਲੈਣ ਦਿਓ ਤੇ ਜਦੋਂ ਮੈਂ ਧਿਆਨ ਵਿਚ ਆ ਗਿਆ ਉਸ ਵੇਲੇ ਮੇਰੀ ਕੰਗਰੋੜ (ਰੀੜ੍ਹ ਦੀ ਹੱਡੀ) ਸਿਧੀ ਹੋਵੇਗੀ, ਮੇਰਾ ਕੋਈ ਵੀ ਅੰਗ ਨਹੀਂ ਹਿਲੇਗਾ ਤੇ ਉਸ ਵੇਲੇ ਤੁਸੀਂ ਮੇਰੀਆਂ ਅੱਖਾਂ ਵਿਚ ਸਲਾਈਆਂ ਫੇਰ ਦੇਣੀਆਂ। ਉਹਨਾਂ ਨੇ ਸਲਾਈਆਂ ਗਰਮ ਕਰਨ ਲਈ ਰੱਖ ਦਿੱਤੀਆਂ। ਭਾਈ ਦੇਵੀ ਦਾਸ ਨੇ ਦਸ਼ਮੇਸ਼ ਪਿਤਾ ਜੀ ਦੇ ਚਰਨਾਂ ਦਾ ਧਿਆਨ ਧਰ ਲਿਆ ਤੇ ਜਲਾਦਾਂ ਨੇ ਜਦੋਂ ਦੇਖ ਲਿਆ ਕਿ ਇਹ ਹੁਣ ਹਿਲਦਾ ਜੁਲਦਾ ਨਹੀਂ ਤੇ ਇਹ ਹੁਣ ਕਿਸੇ ਹੋਰ ਮੰਡਲ ਵਿਚ ਪਹੁੰਚਿਆ ਹੋਇਐ, ਉਸ ਦੀ ਸੁਰਤੀ ਅਨੰਦਪੁਰ ਸਾਹਿਬ

ਆ ਕੇ ਗੁਰੂ ਮਹਾਰਾਜ ਦੇ ਚਰਨਾਂ ਨਾਲ ਲਿਪਟ ਗਈ। ਆਪਣੇ ਸਰੀਰ ਨੂੰ ਭੁਲ ਗਿਆ, ਉਸ ਜਗ੍ਹਾ ਨੂੰ ਭੁਲ ਗਿਆ ਤੇ ਭੁਲ ਗਿਆ ਸਮੇਂ ਨੂੰ ਤੇ ਸਜ਼ਾ ਨੂੰ। ਜਲਾਦਾਂ ਨੇ ਲਾਲ ਸੁਰਖ ਗਰਮ ਸਲਾਈਆਂ ਅੱਗ ਵਿਚੋਂ ਕੱਢੀਆਂ ਤੇ ਅੱਖਾਂ ਵਿਚ ਸੁਰਮਚੂ ਵਾਂਗੂ ਫੇਰ ਦਿਤੀਆਂ। ਇਹ ਕੰਮ ਕਰਕੇ ਜਲਾਦ ਤੁਰ ਪਏ ਤੇ ਆਪਸ ਵਿਚ ਇਕ ਦੂਜੇ ਨੂੰ ਕਹਿ ਰਹੇ ਨੇ ਕਿ ਹੁਣ ਕੀ ਧੱਕਾ ਦੇਣੈ, ਇਸ ਦੀਆਂ ਅੱਖਾਂ ਤਾਂ ਖਤਮ ਹੋ ਗਈਆਂ। ਆਪ ਹੀ ਠੋਕਰ ਖਾ ਕੇ ਡਿਗ ਪਵੇਗਾ। ਜਲਾਦ ਚਲੇ ਗਏ, ਕਾਫੀ ਦੇਰ ਬਾਅਦ ਭਾਈ ਦੇਵੀਦਾਸ ਜੀ ਨੇ ਨੇਤਰ ਖੋਲ੍ਹੇ, ਹੈਰਾਨ ਰਹਿ ਗਿਆ ਕਿ ਮੇਰੀ ਨਿਗ੍ਹਾਹ ਤਾਂ ਉਸੇ ਤਰ੍ਹਾਂ ਕਾਇਮ ਹੈ ਤੇ ਉਹ ਗਰਮ ਸਲਾਈਆਂ ਕਿਥੇ ਫਿਰੀਆਂ? ਨਿਸ਼ਚਾ ਆ ਗਿਆ ਕਿ ਮੇਰੀਆਂ ਅੱਖਾਂ ਦੀ ਰਾਖੀ ਮੇਰੇ ਸਤਿਗੁਰੂ ਨੇ ਕੀਤੀ ਹੈ। ਬਹੁਤ ਹੀ ਵੈਰਾਗ ਵਿਚ ਆ ਗਿਆ, ਵੈਰਾਗੀ ਅਵਸਥਾ ਵਿਚ ਅਨੰਦਪੁਰ ਸਾਹਿਬ ਵੱਲ ਨੂੰ ਚੱਲ ਪਿਆ। ਅੱਗੇ ਆ ਕੇ ਸਿੰਘਾਂ ਸੇਵਾਦਾਰਾਂ ਨੂੰ ਬੇਨਤੀ ਕੀਤੀ ਕਿ ਗੁਰੂ ਮਹਾਰਾਜ ਜੀ ਦੇ ਦਰਸ਼ਨ ਕਰਨੇ ਹਨ, ਉਹ ਕਹਿਣ ਲੱਗੇ ਕਿ ਅੱਜ ਤਾਂ ਸੱਚੇ ਪਾਤਿਸ਼ਾਹ ਅੰਮ੍ਰਿਤ ਵੇਲੇ ਤੋਂ ਹੀ ਬਾਹਰ ਨਹੀਂ ਆਏ ਤੇ ਅੰਦਰ ਹੀ ਬਿਰਾਜ ਰਹੇ ਹਨ। ਅੰਦਰ ਖਬਰ ਭੇਜ ਦਿਤੀ ਤਾਂ ਮਹਾਰਾਜ ਜੀ ਨੇ ਕਿਹਾ ਕਿ ਉਸ ਨੂੰ ਭੇਜ ਦਿਓ। ਅੱਗੇ ਜਾ ਕੇ ਕੀ ਦੇਖਦੈ ਕਿ ਗੁਰੂ ਮਹਾਰਾਜ ਜੀ ਦੇ ਚਰਨਾਂ ਤੇ ਪੱਟੀਆਂ ਬੰਨ੍ਹੀਆਂ ਹੋਈਆਂ ਹਨ ਤੇ ਪਾਤਲੀਆਂ ਦੇ ਹੇਠਾਂ ਲਹੂ ਸਿੰਮਿਆ ਹੋਇਆ ਸੀ। ਕਹਿਣ ਲਗਿਆ ਸੱਚੇ ਪਾਤਿਸ਼ਾਹ! ਇਹ ਕੀ ਹੋ ਗਿਆ ਕਿ ਆਪ ਜੀ ਨੇ ਪੱਟੀਆਂ ਬੰਨ੍ਹੀਆਂ ਹਨ ਇਹ ਕਿਸ ਤਰ੍ਹਾਂ ਦੀ ਘਟਨਾ ਵਾਪਰ ਗਈ। ਕਹਿਣ ਲੱਗੇ, ਦੇਵੀ ਦਾਸ! ਕਿਸੇ ਪ੍ਰੇਮੀ ਦੀਆਂ ਅੱਖਾਂ ਵਿਚ ਸਲਾਈਆਂ ਫਿਰ ਰਹੀਆਂ ਸਨ ਤੇ ਉਸ ਨੇ ਸਾਡੇ ਚਰਨਾਂ ਦਾ ਧਿਆਨ ਧਰ ਲਿਆ ਤੇ ਅੰਸ ਮਾਤਰ ਸਾਡੇ ਚਰਨਾਂ ਤੇ ਲੱਗ ਗਈਆਂ ਕਿਉਂਕਿ ਗੁਰੂ ਦਾ ਫਰਜ਼ ਆਪਣੇ ਸਿੱਖ ਦੀ ਪ੍ਰਤਿਪਾਲ ਕਰਨਾ ਹੋਇਆ ਕਰਦਾ ਹੈ। ਰੋ ਰੋ ਕੇ ਬੇਨਤੀਆਂ ਕਰ ਰਿਹਾ ਹੈ ਕਿ ਪਾਤਸ਼ਾਹ, ਮੈਥੋਂ ਕਿੱਡੀ ਭੁੱਲ ਹੋ ਗਈ, ਮੇਰੇ ਵਾਸਤੇ ਆਪ ਨੂੰ ਕਿਤਨੀ ਵੱਡੀ ਤਕਲੀਫ ਝੱਲਣੀ ਪਈ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਦੇਵੀਦਾਸ! ਆਪਣੇ ਸੇਵਕ ਦੀ ਰਾਖੀ ਕਰਨੀ ਗੁਰੂ ਦਾ ਪਰਮ ਬਿਰਦ ਹੈ।

ਗੁਰੂ ਛੇਵੇਂ ਪਾਤਿਸ਼ਾਹ ਸਾਹਿਬ ਗੁਰੂ ਹਰਗੋਬਿੰਦ ਜੀ ਨੇ ਵੀ ਲਹਿਰੇ-ਗਾਗੇ ਆ ਕੇ ਐਸਾ ਕੌਤਕ ਦਿਖਾਇਆ ਸੀ। ਪੱਟੀ ਦੇ ਹਾਕਮ ਨੇ ਗੁਰੂ ਮਹਾਰਾਜ ਜੀ ਨਮਿਤ ਲਿਆਂਦੇ ਕਿਸੇ ਪ੍ਰੇਮੀ ਤੋਂ ਦੁਸ਼ਾਲੇ ਜ਼ਬਰਦਸਤੀ ਖੋਹ ਲਏ, ਉਸ ਨੇ ਗੁਰੂ ਜੀ ਪਾਸ ਆ ਕੇ ਸਾਰਾ ਬ੍ਰਿਤਾਂਤ ਦੱਸਿਆ। ਗੁਰੂ ਮਹਾਰਾਜ ਜੀ ਨੇ ਭਾਈ ਬਿਧੀ ਚੰਦ ਜੀ ਨੂੰ ਦੁਸ਼ਾਲੇ ਲਿਆਉਣ ਲਈ ਕਿਹਾ। ਉਸ ਨੇ ਪੱਟੀ ਪਹੁੰਚ ਕੇ ਕਿਸੇ ਵਿਉਂਤ ਨਾਲ ਦੁਸ਼ਾਲੇ, ਉਸ ਹਾਕਮ ਦੇ ਘਰੋਂ ਹਾਸਲ ਕਰ ਲਏ। ਜਦੋਂ ਸ਼ਹਿਰੋਂ ਬਾਹਰ ਨਿਕਲਣ ਲੱਗਿਆ ਤਾਂ ਪੁਲਿਸ ਨੇ ਉਸ ਨੂੰ ਫੜਨ ਲਈ ਸ਼ਹਿਰ ਦੇ ਦਰਵਾਜ਼ੇ ਬੰਦ ਕਰ ਲਏ। ਪੁਲਿਸ ਸਾਮ੍ਹਣੇ ਆ ਗਈ। ਉਸ ਨੇ ਪੁਲਿਸ ਤੋਂ ਬਚਣ ਲਈ ਗੁਰੂ ਮਹਾਰਾਜ ਜੀ ਦਾ ਧਿਆਨ ਕਰਕੇ ਭੱਠ ਵਿਚ ਛਾਲ ਮਾਰੀ ਤਾਂ ਮਹਾਰਾਜ ਜੀ ਨੇ ਉਸੇ ਸਮੇਂ ਹੁਕਮ ਕੀਤਾ ਕਿ ਪਾਣੀ ਦੀਆਂ ਮਸ਼ਕਾਂ ਜਲਦੀ ਲਿਆਓ ਤੇ ਸਾਡੇ ਸਰੀਰ ਤੇ ਪਾਓ ਤੇ ਭਾਈ ਬਿਧੀ ਚੰਦ ਨੂੰ ਲੇਸ ਮਾਤਰ ਵੀ ਸੇਕ ਨਹੀਂ ਲੱਗਣ ਦਿਤਾ। ਸੋ ਧਿਆਨ ਕੋਈ ਨਿਰਾਰਥਕ ਚੀਜ਼ ਨਹੀਂ ਹੈ, ਇਸ ਦੇ ਵਿਚ ਸ਼ਕਤੀ ਹੋਇਆ ਕਰਦੀ ਹੈ। ਤਿੰਨ ਕਿਸਮ ਦਾ ਧਿਆਨ ਹੁੰਦਾ ਹੈ। **ਪਹਿਲੀ ਕਿਸਮ ਦਾ ਧਿਆਨ ਪ੍ਰਤੀਕ ਧਿਆਨ ਕਹਾਉਂਦਾ ਹੈ।** ਇਸ ਵਿਚ ਆਪਣੇ ਇਸ਼ਟ ਨੂੰ ਦੇਖਣਾ ਲੇਕਿਨ ਉਸ ਦੇ ਵਿਚ ਈਸ਼ਵਰ ਭਾਵਨਾ ਤੇ ਗੁਰੂ ਭਾਵਨਾ ਰੱਖਣੀ। ਇਸ਼ਟ ਦੀ ਸ਼ਕਲ ਭਾਵੇਂ ਕੋਈ ਵੀ ਹੈ, ਜਿਵੇਂ ਅਸੀਂ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰਦੇ ਹਾਂ ਲੇਕਿਨ ਇਸ ਦੇ ਵਿਚ ਗੁਰੂ ਨਾਨਕ ਪਾਤਿਸ਼ਾਹ ਜੀ ਹਨ ਤੇ ਉਹਨਾਂ ਦਾ ਹੀ ਧਿਆਨ ਧਰਨਾ ਕਿਉਂਕਿ ਗੁਰੂ ਨਾਨਕ ਜੀ ਹੀ ਸਤਿਗੁਰੂ ਜੀ ਹਨ ਤੇ ਗੁਰੂ ਗ੍ਰੰਥ ਸਾਹਿਬ ਉਹਨਾਂ ਦਾ ਹੀ ਰੂਪ ਹੈ। ਇਸ ਨੂੰ ਪ੍ਰਤੀਕ ਧਿਆਨ ਕਹਿੰਦੇ ਹਨ। ਜਿਵੇਂ ਕੋਈ ਮੂਰਤੀ ਕ੍ਰਿਸ਼ਨ ਮਹਾਰਾਜ ਜੀ ਦੀ ਬਣੀ ਹੋਈ ਹੈ ਤਾਂ ਮੂਰਤੀ ਦੇ ਵਿਚ ਕ੍ਰਿਸ਼ਨ ਮਹਾਰਾਜ ਨੂੰ ਦੇਖਣਾ, ਇਹ ਥੋੜ੍ਹੀ ਜਿਹੀ ਔਖੀ ਗੱਲ ਹੈ ਲੇਕਿਨ ਇਸ ਨੂੰ ਪ੍ਰਤੀਕ ਧਿਆਨ ਆਖਦੇ ਹਨ। **ਦੂਸਰਾ ਧਿਆਨ ਸੰਪਤ ਧਿਆਨ ਹੁੰਦਾ ਹੈ।** ਇਹ ਇਸ ਤਰ੍ਹਾਂ ਹੁੰਦਾ ਹੈ ਕਿ ਜੋ ਦੇਹਧਾਰੀ ਗੁਰੂ ਹੈ ਉਸ ਨੂੰ ਸਰੀਰਧਾਰੀ ਨਹੀਂ ਦੇਖਣਾ ਸਗੋਂ ਉਸ ਨੂੰ ਪ੍ਰਮੇਸ਼ਰ ਕਰਕੇ ਦੇਖਣਾ, ਉਸ ਦੇ ਵਿਚ ਪ੍ਰਮੇਸ਼ਰ ਦੀ ਭਾਵਨਾ ਰੱਖਣੀ ਕਿ ਇਹ ਤਾਂ ਮੈਨੂੰ ਆਪ ਹੀ ਪ੍ਰਮੇਸ਼ਰ ਮਿਲ ਗਿਆ।

***ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥***
***ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ॥*** ***ਅੰਗ - 53***
***ਗੁਰੁ ਪਰਮੇਸਰੁ ਗੁਰੁ ਗੋਬਿੰਦੁ॥***
***ਗੁਰੁ ਕਰਤਾ ਗੁਰੁ ਸਦ ਬਖਸੰਦੁ॥*** ***ਅੰਗ - 1080***

*ਧਾਰਨਾ -* ***ਗੁਰ ਗੋਬਿੰਦ, ਗੋਬਿੰਦ ਗੁਰੂ ਹੈ***
***ਨਾਨਕ ਭੇਦ ਨ ਭਾਈ -2, 2.***
***ਨਾਨਕ ਭੇਦ ਨਾ ਭਾਈ, - 4, 2.***
***ਗੁਰ ਗੋਬਿੰਦ, ਗੋਬਿੰਦ ਗੁਰੂ ਹੈ, ...... -2.***

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ***
***ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*** ***ਅੰਗ - 442***

ਜਿਹੜਾ ਜਗਿਆਸੂ ਗੁਰੂ ਨੂੰ ਹੋਰ ਸਮਝਦੈ ਤੇ ਪ੍ਰਮੇਸ਼ਰ ਨੂੰ ਹੋਰ ਸਮਝਦਾ ਹੈ ਭਾਵ ਵਖਰਾ ਸਮਝਦਾ ਹੈ ਉਸ ਦਾ ਪਾਰ ਉਤਾਰਾ ਨਹੀਂ ਹੋਇਆ ਕਰਦਾ ਕਿਉਂਕਿ ਗੁਰੂ ਤੇ ਗੋਬਿੰਦ ਵਿਚ ਫਰਕ ਨਹੀਂ ਹੁੰਦਾ, ਗੋਬਿੰਦ ਦਾ ਸਰਗੁਣ ਸਰੂਪ ਗੁਰੂ ਹੋਇਆ ਕਰਦਾ ਹੈ। ਉਸ ਦਾ ਨਿਰਗੁਣ ਸਰੂਪ ਰੂਪ, ਰੰਗ, ਰੇਖ, ਭੇਖ ਤੋਂ ਨਿਆਰਾ ਹੁੰਦਾ ਹੈ। ਇਸ ਨੂੰ ਸੰਪਤ ਧਿਆਨ ਕਹਿੰਦੇ ਹਨ। ਇਸ ਵਿਚ ਗੁਰੂ ਦਾ ਧਿਆਨ ਧਰੀਦਾ ਹੈ ਅਤੇ ਗੁਰੂ ਨੂੰ ਪ੍ਰਮੇਸ਼ਰ ਰੂਪ ਕਰਕੇ ਮੰਨਣਾ ਪੈਂਦਾ ਹੈ।

**ਤੀਸਰੀ ਕਿਸਮ ਦਾ ਧਿਆਨ ਅਹੰਗ੍ਰਹਿ ਧਿਆਨ ਹੁੰਦਾ ਹੈ,** ਇਹ ਆਤਮਾ ਦਾ ਧਿਆਨ ਹੁੰਦਾ ਹੈ ਤੇ ਇਸ ਨੂੰ ਆਤਮ ਚਿੰਤਨ ਵੀ ਕਹਿੰਦੇ ਹਨ ਕਿ ਵਾਹਿਗੁਰੂ ਨੂੰ ਹਰ ਥਾਂ ਤੇ ਪਰੀਪੂਰਨ ਜਾਨਣਾ। ਇਸ ਨੂੰ ਹਰ ਬੰਦਾ ਕਰ ਨਹੀਂ ਸਕਿਆ ਕਰਦਾ ਕਿਉਂਕਿ ਖਾਲੀ - ਸੁੰਨ ਅਸਥਾਨ (**vaccum)** ਵਿਚ ਪ੍ਰਮੇਸ਼ਰ ਨੂੰ ਦੇਖਣਾ ਉਸ ਦੇ ਵਾਸਤੇ ਔਖੀ ਗੱਲ ਹੁੰਦੀ ਹੈ। ਜਿਸ ਨੂੰ ਆਤਮ ਗਿਆਨ ਪ੍ਰਾਪਤ ਨਹੀਂ ਉਸ ਵਾਸਤੇ ਆਤਮ ਧਿਆਨ ਕਰਨਾ ਨਾ ਮੁਮਕਿਨ ਹੁੰਦਾ ਹੈ। ਕਰ ਨਹੀਂ ਸਕਿਆ ਕਰਦਾ। ਬਹੁਤ ਸਾਰੇ ਪ੍ਰੇਮੀਆਂ ਦਾ ਖਿਆਲ ਹੁੰਦਾ ਹੈ ਕਿ ਪਰੀਪੂਰਨ ਵਾਹਿਗੁਰੂ ਦਾ ਧਿਆਨ ਧਰੋ, ਕਿਵੇਂ ਧਰ ਸਕਦੇ ਹੋ ਕਿਉਂਕਿ ਰੱਬ ਦਾ ਤਾਂ ਪਤਾ ਹੀ ਨਹੀਂ ਹੈ ਕਿਉਂਕਿ ਉਸ ਦਾ ਕੋਈ ਰੂਪ ਨਹੀਂ, ਰੰਗ ਨਹੀਂ, ਰੇਖ ਨਹੀਂ, ਭੇਖ ਨਹੀਂ, ਉਹ ਸਤਿ ਹੈ, ਅਨੰਦ ਹੈ, ਚਿਤ ਹੈ, ਚੇਤਨ ਹੈ ਕਿਹੜੀ-ਕਿਹੜੀ ਚੀਜ਼ ਦਾ ਧਿਆਨ ਧਰ ਸਕਦੇ ਹਾਂ? ਇਹ ਧਿਆਨ ਤਾਂ ਆਖਰੀ ਧਿਆਨ ਹੋਇਆ ਕਰਦਾ ਹੈ। ਜਦੋਂ ਬਿਰਤੀ ਵਿਵੇਕ ਮੰਡਲ ਵਿਚ ਪਹੁੰਚ ਜਾਵੇ ਫੇਰ ਅਹੰਗ੍ਰਹਿ ਧਿਆਨ ਧਰਿਆ ਜਾ ਸਕਦਾ ਹੈ। ਆਤਮ ਚਿੰਤਨ ਕਰਕੇ ਸਾਰਿਆਂ ਨੂੰ ਇਕੋ ਦੇਖਣਾ ਜਿਸ ਬਾਰੇ ਪੈਂਤੀਸ ਅਖਰੀ ਵਿਚ ਅੰਕਤ ਹੈ -

***ਚੋਰ ਸਾਧ ਸਭ ਬ੍ਰਹਮ ਪਛਾਨੋ॥***

ਮਾਰਣ ਵਾਲਾ ਤੇ ਮਰਣ ਵਾਲਾ ਉਹੀ ਬਣ ਜਾਂਦਾ ਹੈ। ਸਾਧ ਸੰਗਤ ਜੀ! ਐਸੀ ਬਿਰਤੀ ਹੋਣੀ ਬਹੁਤ ਮੁਸ਼ਕਲ ਹੈ। ਗੁੱਸਾ ਆ ਜਾਂਦੈ ਕਿ ਫਲਾਣੇ ਨੇ ਤੰਗ ਕਰ ਦਿਤਾ ਤੇ ਉਸ ਨੇ ਮਾਰ ਦਿਤਾ, ਜਿਸ ਨੂੰ ਇਨ੍ਹਾਂ ਗੱਲਾਂ ਵਿਚ ਰਾਗ-ਦ੍ਵੈਸ਼ ਆ ਜਾਵੇ ਉਹ ਅਹੰਗ੍ਰਹਿ ਧਿਆਨ ਕਿਵੇਂ ਧਰ ਸਕਦਾ ਹੈ? ਇਹ ਗੱਲ ਮੁਸ਼ਕਲ ਹੋਇਆ ਕਰਦੀ ਹੈ, ਆਪਣੀ ਅਵਸਥਾ ਦੇ ਮੁਤਾਬਿਕ ਹੀ ਬਾਤ ਠੀਕ ਹੋਇਆ ਕਰਦੀ ਹੈ। ਇਸ ਤਰ੍ਹਾਂ ਜਾਗਦਾ ਹੋਇਆ, ਸੁਪਨੇ ਦੇ ਵਿਚ, ਸਖੋਪਤ ਦੇ ਵਿਚ ਅਤੇ ਤੁਰੀਆ ਦੇ ਵਿਚ, ਇਹ ਆਤਮ ਭੂਪਤ ਦੀਆਂ ਚਾਰ ਅਵਸਥਾਵਾਂ ਹੁੰਦੀਆਂ ਹਨ -

***ਜਾਗ੍ਰਤ ਸੁਪਨ ਸੁਖੋਪਤ ਤੁਰੀਆ॥***
***ਆਤਮ ਭੂਪਤ ਕੀ ਇਹ ਪੁਰੀਆ।।***

ਇਨ੍ਹਾਂ ਸਾਰੀਆਂ ਦੇ ਵਿਚ ਅਗਿਆਨ ਨਾ ਆਉਣ ਦੇਣਾ ਤੇ ਸਭ ਦੇ ਵਿਚ ਤੇ ਹਰ ਥਾਂ ਦੇ ਵਿਚ ਪਰਮੇਸ਼ਰ ਨੂੰ ਦੇਖਣਾ ਉਸ ਦਾ ਅਸਲੀ ਸਰੂਪ ਦੇਖਣਾ, ਸਾਰੇ ਦੇ ਵਿਚ ਪੂਰਨ ਆਤਮ ਤੱਤ ਦਾ ਪਸਾਰਾ ਦੇਖਣਾ, ਜਿਸ ਬਾਰੇ ਇਸ ਤਰ੍ਹਾਂ ਫੁਰਮਾਨ ਹੈ -

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥*** ***ਅੰਗ - 846***

ਸੋ ਜਦੋਂ ਇਹ ਬਿਰਤੀ ਆ ਜਾਵੇ ਉਸ ਵੇਲੇ ਨਿਰਗੁਣ ਸਰੂਪ ਦਾ ਧਿਆਨ ਹੁੰਦੈ ਜਿਸ ਨੂੰ ਅਹੰਗ੍ਰਹਿ ਧਿਆਨ ਆਖਦੇ ਹਨ। ਇਸ ਦੇ ਵਿਚ ਪੂਜਾ ਵੀ ਬਦਲ ਜਾਂਦੀ ਹੈ। ਦੋ ਤਰ੍ਹਾਂ ਦੀ ਉਪਾਸਨਾ ਹੈ - ਇਕ ਅੰਦਰਲੀ ਉਪਾਸਨਾ ਅਤੇ ਇਕ ਬਾਹਰਲੀ ਉਪਾਸਨਾ ਹੁੰਦੀ ਹੈ। ਅੰਦਰਲੀ ਉਪਾਸਨਾ ਮਾਨਸਿਕ ਉਪਾਸਨਾ ਕਹਾਉਂਦੀ ਹੈ ਅਤੇ ਉਸ ਦਾ ਬਹੁਤ ਵੱਡਾ ਫਲ ਹੁੰਦਾ ਹੈ। ਦੂਸਰੀ ਪ੍ਰਤੱਖ ਉਪਾਸਨਾ ਹੁੰਦੀ ਹੈ। ਬਹਿਰੰਗ ਉਪਾਸਨਾ ਪ੍ਰਤੱਖ ਰੂਪ ਵਿਚ ਕੀਤੀ ਜਾਂਦੀ ਹੈ। ਅੰਤਰੰਗ ਉਪਾਸਨਾ ਕੇਵਲ ਧਿਆਨ ਨਾਲ ਕੀਤੀ ਜਾਂਦੀ ਹੈ।

ਇਕ ਵਾਰੀ ਕਬੀਰ ਸਾਹਿਬ ਦੇ ਗੁਰੂ ਰਾਮਾਨੰਦ ਜੀ ਅੰਦਰ ਬੈਠੇ ਸਨ ਤੇ ਕਬੀਰ ਸਾਹਿਬ ਬਾਹਰ ਬੈਠੇ ਸੀ। ਰਾਮਨੰਦ ਜੀ ਅੰਤਰੀਵ ਉਪਾਸਨਾ ਕਰ ਰਹੇ ਸੀ। ਇਸ਼ਟ ਨੂੰ ਅੰਤਰੀਵ ਇਸ਼ਨਾਨ ਕਰਵਾ ਕੇ ਤੇ ਅੰਤਰੀਵ ਹੀ ਵਸਤ੍ਰ ਪਹਿਨਾਏ, ਸਿਰ ਦੇ ਉਤੇ ਮੁਕਟ ਦੇ ਦਿਤਾ ਤੇ ਮਾਲਾ ਪਾਉਣੀ ਭੁਲ ਗਏ। ਹੁਣ ਜੇਕਰ ਮੁਕਟ ਉਤਾਰਦੇ ਹਨ ਤਾਂ ਬੇਅਦਬੀ ਹੁੰਦੀ ਹੈ ਤੇ ਜੇ ਮਾਲਾ ਨਹੀਂ ਪਹਿਨਾਉਂਦੇ ਤਾਂ ਉਪਾਸਨਾ ਅਧੂਰੀ ਰਹਿ ਜਾਂਦੀ ਹੈ। ਬਾਹਰ ਬੈਠੇ ਕਬੀਰ ਸਾਹਿਬ ਯੋਗ ਸ਼ਕਤੀ ਨਾਲ ਆਪਣੇ ਗੁਰੂ ਦੀ ਪਰੇਸ਼ਾਨੀ ਨੂੰ ਵੇਖ ਰਹੇ ਸਨ। ਇਹ ਵੇਖ ਕੇ ਕਬੀਰ ਸਾਹਿਬ ਕਹਿਣ ਲੱਗੇ ਗੁਰੂਦੇਵ! ਕਿਉਂ ਪਰੇਸ਼ਾਨ

ਹੋ ਰਹੇ ਹੋ, ਮਾਲਾ ਦੀ ਗੰਢ ਖੋਲ੍ਹ ਕੇ ਹਾਰ ਪਾ ਕੇ ਫਿਰ ਗੰਢ ਦੇ ਦਿਓ; ਨਾ ਹੀ ਮੁਕਟ ਲਹੇਗਾ ਤੇ ਨਾ ਹੀ ਆਪ ਦੀ ਉਪਾਸਨਾ ਅਧੂਰੀ ਰਹੇਗੀ। ਰਾਮਾਨੰਦ ਕਹਿਣ ਲੱਗੇ, ਕੌਣ! ਕਬੀਰ? ਕਹਿੰਦੇ ਹਾਂ ਮਹਾਰਾਜ! ਮੈਂ ਆਪ ਦਾ ਦਾਸ ਕਬੀਰ ਹਾਂ। ਕਹਿਣ ਲੱਗੇ ਤੂੰ ਮੇਰੇ ਅੰਦਰ ਵੀ ਪਹੁੰਚ ਗਿਆ ਤੇ ਮੇਰੇ ਅੰਦਰ ਵੀ ਦੇਖਣ ਲੱਗ ਪਿਆ? ਸੋ ਇਹ ਅੰਤਰੀਵ ਉਪਾਸਨਾ ਹੋਇਆ ਕਰਦੀ ਹੈ। ਇਸ ਅੰਤਰੀਵ ਉਪਾਸ਼ਨਾ ਤੋਂ ਬਾਅਦ ਅਹੰਗ੍ਰਹਿ ਉਪਾਸਨਾ ਦੀ ਵਾਰੀ ਆਇਆ ਕਰਦੀ ਹੈ। ਉਸ ਦੇ ਵਿਚ ਪੂਜਾ ਕੀਤੀ ਜਾਂਦੀ ਹੈ ਜਿਸ ਰਾਹੀਂ ਤਿੰਨ ਫੁਲ ਗੁਰੂ ਦੀ ਭੇਟਾ ਕੀਤੇ ਜਾਂਦੇ ਹਨ। ਪਹਿਲਾਂ ਗਿਆਨ ਦੇ ਨਾਲ ਪੂਜਾ ਹੁੰਦੀ ਹੈ, ਦੂਸਰੀ ਸਮ ਨਾਲ ਹੁੰਦੀ ਹੈ, ਹਰ ਥਾਂ ਦੇ ਉਤੇ ਪ੍ਰਮੇਸ਼ਰ ਦੇ ਦਰਸ਼ਨ ਕਰਨੇ ਤੇ ਤੀਸਰਾ ਸਮ ਨਾਮ ਨਾਲ ਹੁੰਦੀ ਹੈ, ਗਿਆਨ ਦੇ ਨਾਲ ਦੇਖਣਾ ਕਿ ਵਾਹਿਗੁਰੂ ਤੋਂ ਬਗੈਰ ਕੋਈ ਨਹੀਂ, ਦੂਸਰਾ ਹਰ ਥਾਂ ਦੇ ਉਤੇ ਉਸ ਦਾ ਵਰਤਾਰਾ ਦੇਖ ਕੇ ਉਸ ਦੇ ਦਰਸ਼ਨ ਕਰਨੇ ਜਿਵੇਂ ਕਿ –

*ਗੁਰਹਿ ਦਿਖਾਇਓ ਲੋਇਨਾ॥*
*ਈਤਹਿ ਊਤਹਿ ਘਟਿ ਘਟਿ ਘਟਿ ਘਟਿ*
*ਤੂੰਹੀ ਤੂੰਹੀ ਮੋਹਿਨਾ॥* **ਅੰਗ – 407**

ਇਹ ਸਮਤਾ ਦਾ ਫੁਲ ਹੋਇਆ ਕਰਦਾ ਹੈ, ਤੀਸਰਾ ਫੁਲ ਸਮ-ਨਾਮ ਦਾ ਹੁੰਦਾ ਹੈ, ਚਿਤ ਦੀ ਇਕਾਗਰਤਾ ਦਾ ਤੇ ਆਤਮ ਚਿੰਤਨ ਦਾ ਗੁਰੂ ਨੂੰ ਭੋਗ ਲਵਾਇਆ ਜਾਂਦੈ, ਉਥੇ ਪ੍ਰਸ਼ਾਦ ਦਾ ਭੋਗ ਨਹੀਂ ਲੱਗਦਾ, ਆਤਮ ਚਿੰਤਨ ਰਾਹੀਂ ਹੀ ਭੋਗ ਲਗਾਇਆ ਜਾਂਦਾ ਹੈ।

*ਆਤਮ ਦੇਉ ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ॥* **ਅੰਗ – 88**

ਇਸ ਨੂੰ ਕੇਵਲ ਸਤਿਗੁਰੂ ਬੁਝਾਵੇਗਾ ਕਿ ਆਤਮ ਦੇ ਦੇਵਤਾ, ਵਾਹਿਗੁਰੂ ਦੀ ਪੂਜਾ ਕਿਵੇਂ ਕੀਤੀ ਜਾਂਦੀ ਹੈ। ਸੋ ਇਸ ਤਰ੍ਹਾਂ ਦੇ ਨਾਲ ਨਾਰਦ ਜੀ ਨੇ ਧਰੂ ਨੂੰ ਸਾਰਾ ਕੁਝ ਸਮਝਾ ਦਿਤਾ ਤੇ ਨਾਲ ਹੀ ਜਾਪ ਕਰਨ ਦੇ ਤਰੀਕੇ ਦੱਸ ਦਿਤੇ। **ਵਾਹਿਗੁਰੂ-ਵਾਹਿਗੁਰੂ, ਪਹਿਲਾਂ ਮਾਲਾ ਦੀ ਮੱਦਦ ਨਾਲ ਕੀਤਾ ਜਾਂਦਾ ਹੈ, ਫੇਰ ਕੇਵਲ ਰਸਨਾ ਨਾਲ ਹੀ ਕੀਤਾ ਜਾਂਦਾ ਹੈ ਤੇ ਉਸ ਤੋਂ ਬਾਅਦ ਸੁਆਸ ਨਾਲ ਕੀਤਾ ਜਾਂਦਾ ਹੈ –**

*ਸਾਸਿ ਸਾਸਿ ਸਿਮਰਹੁ ਗੋਬਿੰਦ॥*
*ਮਨ ਅੰਤਰ ਕੀ ਉਤਰੈ ਚਿੰਦ॥* **ਅੰਗ – 295**

*ਧਾਰਨਾ – ਸਾਸ ਸਾਸ ਦੇ ਗੇੜੇ ਜਪ ਲਉ ਵਾਹਿਗੁਰੂ –2, 2*
*ਸਾਸ ਸਾਸ ਦੇ ਗੇੜੇ ਜਪ ਲਉ ਵਾਹਿਗੁਰੂ –2, 4.*

**ਸਵਾਸ ਦੇ ਨਾਲ ਜਪਣਾ, ਵਾਹਿ-ਅੰਦਰ ਨੂੰ ਲੈ ਕੇ ਜਾਣਾ, ਗੁਰੂ ਬਾਹਰ ਸਾਹ ਕੱਢਦਿਆਂ ਜਪਣਾ। ਇਸ ਤਰ੍ਹਾਂ ਜਦੋਂ ਅਸੀਂ ਨਾਮ ਨੂੰ ਸਵਾਸ ਤੇ ਚੜ੍ਹਾ ਦਿਆਂਗੇ ਤਾਂ ਨਾਮ ਪ੍ਰਾਣਾਂ ਵਿਚ ਵਸ ਜਾਏਗਾ ਤੇ ਜਦੋਂ ਪ੍ਰਾਣਾਂ 'ਚ ਵਸ ਗਿਆ** ਤਾਂ ਫਿਰ –

*ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਹੁੜਿ ਜਨਮਿ ਨ ਆਵਾ॥* **ਅੰਗ – 795**

ਫੇਰ ਜਨਮ ਮਰਨ ਛੁਟ ਜਾਇਆ ਕਰਦੈ ਕਿਉਂਕਿ ਨਾਮ ਪ੍ਰਾਣ ਤੇ ਆ ਗਿਆ, ਜਦੋਂ ਸੰਸਾਰ ਤੋਂ ਜਾਈਦੈ ਤਾਂ ਪ੍ਰਾਣ ਸਭ ਤੋਂ ਅਖੀਰ ਤੇ ਜਾਂਦੇ ਹਨ। ਪਹਿਲਾਂ ਹੱਥ ਕੰਮ ਕਰਨ ਤੋਂ ਹਟ ਜਾਂਦੇ ਹਨ, ਨੇਤਰ ਦੇਖਣ ਤੋਂ ਹਟ ਜਾਂਦੇ ਹਨ, ਕੰਨ ਸੁਣਨ ਤੋਂ ਹਟ ਜਾਂਦੇ ਹਨ ਤੇ ਬਾਕੀ ਸਰੀਰ ਕਿਰਿਆ ਕਰਨ ਤੋਂ ਹਟ ਜਾਂਦਾ ਹੈ। ਉਸ ਵੇਲੇ ਸੁਰਤਿ ਕਾਇਮ ਰਹਿੰਦੀ ਹੈ, ਜੇਕਰ ਸੁਰਤਿ ਸਵਾਸਾਂ ਉਪਰ ਨਾਮ ਦੇ ਨਾਲ ਲੱਗੀ ਹੋਵੇ ਤੇ ਜਦੋਂ ਸਵਾਸ ਅੰਦਰ ਨੂੰ ਗਿਆ ਵਾਹਿ.... ਕਹਿ ਦਿਤਾ ਤੇ ਬਾਹਰ ਨੂੰ ਗਿਆ ਗੁਰੂ.... ਕਹਿ ਦਿਤਾ ਤੇ ਉਸੇ ਵੇਲੇ ਸਮਾਪਤੀ ਹੋ ਗਈ ਭਾਵ ਸਰੀਰ ਛੁਟ ਗਿਆ ਤਾਂ ਨਤੀਜਾ ਕੀ ਹੋਏਗਾ, ਜਿਥੋਂ ਨਾਮ ਆ ਰਿਹੈ, ਜਿਸ ਮੰਡਲ ਦਾ ਨਾਮ ਹੈ, ਉਸ ਦੀ ਪਹੁੰਚ ਵੀ ਉਥੇ ਹੀ ਹੋ ਜਾਵੇਗੀ ਤੇ ਦਰਗਾਹ ਵਿਚ ਪਹੁੰਚ ਜਾਵੇਗਾ –

*ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥*
*ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥* **ਅੰਗ – 517**

ਦਰਗਾਹ ਵਿਚ ਥਾਂ ਮਿਲ ਜਾਵੇਗਾ। ਸੋ ਇਸੇ ਤਰ੍ਹਾਂ ਨਾਮ ਰੀੜ੍ਹ ਦੀ ਹੱਡੀ ਵਿਚਲੇ ਛੇ ਚੱਕਰਾਂ ਵਿਚ ਭੀ ਜਪਿਆ ਜਾਂਦਾ ਹੈ, ਪਰ ਗੁਰੂ ਮਹਾਰਾਜ ਜੀ ਨੇ ਸਾਨੂੰ ਕਸ਼ਟ ਯੋਗ, ਰਾਜ ਯੋਗ ਦੇ ਮਾਰਗ ਤੇ ਨਹੀਂ ਪਾਇਆ, ਸ਼ਬਦਿ ਸੁਰਤਿ ਮਾਰਗ ਵਿਚ ਲਾਇਆ ਹੈ। ਜਿਥੇ ਦੋਵੇਂ ਅੱਖਾਂ ਤੇ ਨੱਕ ਦੀ ਜੜ੍ਹ ਹੈ, ਉਸ ਨੂੰ ਆਗਿਆ ਚੱਕਰ ਆਖਦੇ ਹਨ।

ਇਹ ਛੇਵਾਂ ਚੱਕਰ ਹੁੰਦਾ ਹੈ ਤੇ ਇਥੇ ਗੁਰੂ ਦਾ ਨਿਵਾਸ ਹੋਇਆ ਕਰਦਾ ਹੈ। ਇਥੇ ਦੋ ਚੀਜ਼ਾਂ ਸੁਣਦੀਆਂ ਹਨ। ਇਕ ਤਾਂ ਇਥੋਂ ਸ਼ਬਦ ਸੁਣਨਾ ਸ਼ੁਰੂ ਹੋ ਜਾਂਦਾ ਹੈ। ਸ਼ਬਦ ਦਸ ਕਿਸਮ ਦੇ ਵੀ ਦੱਸੇ ਹਨ ਤੇ ਗੁਰੂ ਮਹਾਰਾਜ ਜੀ ਨੇ ਤੇਰ੍ਹਾਂ ਕਿਸਮ ਦੇ ਵੀ ਦੱਸੇ ਹਨ। ਦੂਸਰਾ ਉਸ ਦੇ ਨਾਲ ਪ੍ਰਕਾਸ਼ ਹੋਇਆ ਕਰਦਾ ਹੈ। ਗੁਰੂ ਨਾਨਕ ਪਾਤਿਸ਼ਾਹ ਜੀ ਨੇ ਰਾਜਾ ਸ਼ਿਵਨਾਭ ਨੂੰ ਸਾਰੀ ਗੱਲ ਸਮਝਾ ਕੇ ਦੱਸੀ ਸੀ ਕਿ ਸ਼ਿਵਨਾਭ! ਇਸ ਤਰ੍ਹਾਂ ਦੇ ਨਾਲ ਸਵਾਸ ਲੈਣੇ ਕਿ ਖੱਬੀ ਨਾਸਕਾ ਤੋਂ ਲੈਣਾ ਤੇ ਉਸ ਨੂੰ ਥੋੜ੍ਹੀ ਦੇਰ ਟਿਕਾ ਕੇ ਫੇਰ ਛੱਡਣਾ ਹੈ। ਇਸ ਤਰ੍ਹਾਂ ਕਰਨ ਨਾਲ ਤ੍ਰਿਕੁਟੀ ਦੇ ਵਿਚ ਵਾਸਾ ਹੋ ਜਾਏਗਾ ਤੇ ਉਥੇ ਇਕ ਨਿਰਤ ਹੋਵੇਗੀ ਤੇ ਇਕ ਸੁਰਤਿ ਹੋਵੇਗੀ। ਸੁਰਤਿ ਦੇ ਨਾਲ ਤੂੰ ਅਨਹਦ ਸ਼ਬਦ ਦੀ ਧੁਨੀ ਸਰਵਣ ਕਰੇਂਗਾ ਤੇ ਨਿਰਤ ਦੇ ਨਾਲ ਬੇਅੰਤ ਕਿਸਮ ਦੇ ਚਮਤਕਾਰ ਦੇਖੇਂਗਾ। ਸੋ ਇਸ ਤਰ੍ਹਾਂ ਨਾਮ ਜਦੋਂ ਜਪਦੇ-ਜਪਦੇ ਵੱਧ ਜਾਂਦੈ ਤਾਂ ਉਸ ਵੇਲੇ ਸਾਰੇ ਸਰੀਰ ਦੇ ਵਿਚੋਂ ਬਹੁਤ ਅਨੰਦ ਮਹਿਸੂਸ ਹੁੰਦਾ ਹੈ ਤੇ ਨਾਲ ਦੀ ਨਾਲ ਇਕੱਲਾ-ਇਕੱਲਾ ਰੋਮ ਨਾਮ ਜਪਦਾ ਪ੍ਰਤੀਤ ਦਿੰਦਾ ਹੈ ਜਿਸ ਬਾਰੇ ਫੁਰਮਾਨ ਹੈ ਕਿ-

***ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥*** ***ਅੰਗ - 941***

***ਧਾਰਨਾ - ਰੋਮ ਰੋਮ ਹਰਿ ਧਿਆਵੈ***
***ਗੁਰਮੁਖ ਪਿਆਰੇ ਦਾ -2, 2.***
***ਰੋਮ ਰੋਮ ਹਰਿ ਧਿਆਵੈ .......-2, 4.***

ਸਾਧ ਸੰਗਤ ਜੀ! ਗੁਰੂ ਘਰ ਵਿਚ ਅਨੇਕਾਂ ਐਸੇ ਮਹਾਂਪੁਰਸ਼ ਹੋਏ ਹਨ ਜਿਨ੍ਹਾਂ ਦੇ ਰੋਮ ਰੋਮ ਵਿਚ ਪਰਤੱਖ ਨਾਮ ਦੀ ਆਵਾਜ਼ ਆਉਂਦੀ ਸੀ। ਇਸ ਤੋਂ ਬਾਅਦ ਨਾਮ ਹੋਰ ਪਰਪੱਕ ਹੋ ਜਾਂਦਾ ਹੈ ਕਿ ਜੋ ਕੁਝ ਵੀ ਜਾਨਵਰ, ਪਸ਼ੂ, ਪੰਛੀ, ਦਰਿਆ, ਵਣ-ਤ੍ਰਿਣ, ਹਵਾ, ਪਾਣੀ ਆਦਿ ਸਭ ਪ੍ਰਮੇਸ਼ਰ ਦਾ ਨਾਮ ਜਪਦੇ ਪ੍ਰਤੀਤ ਹੁੰਦੇ ਹਨ। ਕਿਉਂਕਿ ਆਪਣੀ ਭਾਵਨਾ ਪਰਪੱਕ ਹੋ ਗਈ ਤੇ ਹਰ ਪਾਸੇ ਨਾਮ ਹੀ ਸੁਣਦਾ ਹੈ ਦੂਸਰੀ ਚੀਜ਼ ਸੁਣਦੀ ਹੀ ਨਹੀਂ ਜਿਸ ਦੇ ਬਾਰੇ ਫੁਰਮਾਨ ਹੈ -

***ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ॥*** ***ਅੰਗ - 1420***

ਅਤੇ ਸਾਰੇ ਪੰਖੇਰੂ ਨਾਮ ਜਪਦੇ ਪ੍ਰਤੀਤ ਹੁੰਦੇ ਹਨ -

***ਧਾਰਨਾ - ਨਾਮ ਹਰੀ ਦਾ ਜਪਦੇ ਸਾਰੇ ਬਣਾਂ ਦੇ ਪੰਖੇਰੂ -2, 2.***
***ਬਣਾਂ ਦੇ ਪੰਖੇਰੂ ਸਾਰੇ ਬਣਾਂ ਦੇ ਪੰਖੇਰੂ -2, 2***
***ਨਾਮ ਹਰੀ ਦਾ ਜਪਦੇ, ....... -2.***

***ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ***
***ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥*** ***ਅੰਗ - 1265***

ਹਰ ਥਾਂ ਤੋਂ ਵਾਹਿਗੁਰੂ ਦੇ ਨਾਮ ਦੀ ਧੁਨੀ ਆਉਂਦੀ ਹੈ, ਸਾਰੀ ਕੁਦਰਤ, ਸੂਰਜ, ਚੰਦਰਮਾ, ਤਾਰੇ, ਦਰਿਆ, ਪਹਾੜ ਸਭ ਇਸ ਤਰ੍ਹਾਂ ਪ੍ਰਤੀਤ ਦਿੰਦੇ ਹਨ ਕਿ ਇਥੇ ਤਾਂ ਨਾਮ ਹੀ ਨਾਮ ਜਪਿਆ ਜਾ ਰਿਹਾ ਹੈ ਕਿਉਂਕਿ ਅਸਲੀ ਤਾਂ ਨਾਮ ਹੈ।

***ਨਾਮ ਕੇ ਧਾਰੇ ਸਗਲੇ ਜੰਤ॥***
***ਨਾਮ ਕੇ ਧਾਰੇ ਖੰਡ ਬ੍ਰਹਮੰਡ॥*** ***ਅੰਗ - 284***

ਐਸੇ ਨਾਮ ਦੀ ਅਵਸਥਾ ਜਦੋਂ ਵੱਧ ਜਾਂਦੀ ਹੈ ਉਸ ਵੇਲੇ ਗਿਆਨ ਦਾ ਅਧਿਕਾਰੀ ਹੋ ਜਾਇਆ ਕਰਦੈ। ਸੋ ਇਸ ਤਰ੍ਹਾਂ ਦੇ ਨਾਲ ਨਾਰਦ ਜੀ ਨੇ ਸਾਰਾ ਉਪਦੇਸ਼ ਦੇ ਕੇ, ਧਿਆਨ ਧਰਨ ਦਾ ਤੇ ਨਾਮ ਜਪਣ ਦਾ ਉਪਦੇਸ਼ ਦੇ ਦਿਤਾ, ਧ੍ਰੂ ਨੇ ਬੈਠ ਕੇ ਦ੍ਰਿੜਤਾ ਦੇ ਨਾਲ ਨਾਮ ਜਪਣਾ ਸ਼ੁਰੂ ਕਰ ਦਿਤਾ ਅਤੇ ਇਧਰ ਉਸ ਦੇ ਪਿਤਾ ਦੇ ਪਾਸ ਨਾਰਦ ਜੀ ਪਹੁੰਚ ਗਏ। ਕਹਿਣ ਲੱਗੇ ਰਾਜਨ! ਕਿੱਡੀ ਹੈਰਾਨੀ ਦੀ ਗੱਲ ਹੈ ਕਿ ਆਪਣਾ ਪੰਜ ਸਾਲ ਦਾ ਬੱਚਾ ਤੁਸੀਂ ਨਰਾਜ਼ ਕਰ ਦਿਤਾ ਤੇ ਇਸ ਬੀਬੀ ਨੇ ਉਸ ਦੇ ਥੱਪੜ ਮਾਰੇ, ਉਹ ਹੁਣ ਤਪ ਕਰਨ ਵਾਸਤੇ ਜੰਗਲ ਵਿਚ ਚਲਾ ਗਿਆ, ਉਸ ਦਾ ਬਹੁਤ ਦ੍ਰਿੜ੍ਹ ਇਰਾਦਾ ਹੈ ਅਤੇ ਉਹ ਬਹੁਤ ਛੇਤੀਂ ਸਫਲ ਹੋ ਜਾਵੇਗਾ। ਉਸ ਦਾ ਵੈਰਾਗ ਵੀ ਪੂਰਾ ਹੈ ਤੇ ਇਰਾਦਾ ਵੀ ਦ੍ਰਿੜ੍ਹ ਹੈ। ਦ੍ਰਿੜ੍ਹਤਾ ਹੋਵੇ ਤੇ ਤੀਬਰ ਵੈਰਾਗ ਹੋਵੇ ਤਾਂ ਫਲ ਪ੍ਰਾਪਤ ਕਰਨ ਨੂੰ ਦੇਰ ਨਹੀਂ ਲੱਗਦੀ। ਪਰ ਸਿਥਲ ਵੈਰਾਗ ਤੇ ਸਿਥਲ ਇਰਾਦਾ ਆਦਮੀ ਨੂੰ ਕਿਸੇ ਕਿਨਾਰੇ ਨਹੀਂ ਪਹੁੰਚਾ ਸਕਿਆ ਕਰਦਾ ਕਿਉਂਕਿ ਕਦੀ ਇਧਰ ਹੋ ਜਾਂਦੈ, ਕਦੀ ਉਧਰ ਹੋ ਜਾਂਦੈ; ਦੁਨੀਆਂ ਦੇ ਵਿਚ ਵੀ ਚੱਲਦੈ ਤੇ ਰੱਬ ਵੱਲ ਨੂੰ ਵੀ ਚਲਦੈ ਪਰ ਸਾਧ ਸੰਗਤ ਜੀ! ਇਕੋ ਪਾਸਾ ਰੱਖਣਾ ਪੈਂਦੈ ਕਿਉਂਕਿ ਫੁਰਮਾਨ ਹੈ-

***ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥*** ***ਅੰਗ - 657***

ਸਭ ਕੁਝ ਛੱਡਣਾ ਪੈਂਦੈ ਤਾਂ ਕਿਤੇ ਜਾ ਕੇ ਮਨ ਇਕਾਗਰ ਹੁੰਦੈ, ਨਹੀਂ ਮਨ ਇਕਾਗਰ ਨਹੀਂ ਹੋਇਆ ਕਰਦਾ। ਜਗਿਆਸੂ ਐਨਾ ਤਕੜਾ ਨਹੀਂ ਹੋਇਆ ਕਿ ਸਭ ਕੁਝ ਕਰਦਾ ਹੋਇਆ ਵੀ ਮਨ ਇਕਾਗਰ ਕਰ ਸਕੇ ਕਿਉਂਕਿ ਮਨ ਤਕੜਾ ਕੇਵਲ ਪ੍ਰਾਪਤੀ ਤੋਂ ਬਾਅਦ ਹੀ ਹੋਇਆ ਕਰਦਾ ਹੈ। ਪ੍ਰਾਪਤੀ ਤੱਕ ਤਾਂ ਸਭ ਕਾਸੇ ਚੋਂ ਆਪਣੇ ਆਪ ਨੂੰ ਕੱਢਣਾ ਪੈਂਦਾ ਹੈ, ਨਿਕਲਨਾ ਪੈਂਦਾ ਹੈ, ਤਾਂ ਮਨ ਇਕਾਗਰ ਹੋ ਸਕਿਆ ਕਰਦਾ ਹੈ। ਨਾਰਦ ਜੀ ਨੇ ਰਾਜੇ ਨੂੰ ਕਿਹਾ ਕਿ ਤੁਸੀਂ ਬਹੁਤ ਮਾੜੀ ਗੱਲ ਕੀਤੀ। ਜਾਓ! ਆਪਣੇ ਪੁੱਤਰ ਨੂੰ ਮਨਾ ਕੇ ਲੈ ਕੇ ਆਓ। ਰਾਜੇ ਨੇ ਅਹਿਲਕਾਰ ਭੇਜੇ, ਉਸ ਦੀ ਮਾਂ ਨੂੰ ਮਹਿਲਾਂ ਵਿਚ ਲੈ ਆਇਆ ਤੇ ਉਸ ਦੀ ਭੈਣ ਨੇ ਵੀ ਮਹਿਸੂਸ ਕੀਤਾ ਕਿ ਮੈਂ ਬਹੁਤ ਮਾੜਾ ਕੰਮ ਕੀਤਾ ਤੇ ਹੁਣ ਪਛਤਾਵਾ ਕਰ ਰਹੀ ਹੈ। ਸਾਰੇ ਅਹਿਲਕਾਰ ਧ੍ਰੂ ਪਾਸ ਪਹੁੰਚ ਗਏ ਤੇ ਕਹਿਣ ਲੱਗੇ ਘਰ ਵਾਪਸ ਆ ਜਾਓ, ਰਾਜੇ ਨੇ ਬੁਲਾਇਆ ਹੈ ਤੇ ਰਾਜ ਭਾਗ ਸੰਭਾਲੋ। ਧ੍ਰੂ ਕਹਿਣ ਲੱਗਿਆ ਮੈਂ ਹੁਣ ਘਰ ਵਾਪਸ ਨਹੀਂ ਆਵਾਂਗਾ, ਮੈਂ ਤਾਂ ਪ੍ਰਭੂ ਦਾ ਨਾਮ ਜਪਣਾ ਹੈ। ਮਨ ਵਿਚ ਕਹਿਣ ਲੱਗਿਆ ਕਿ ਅਜੇ ਮੈਂ ਭਗਤੀ ਕਰਨੀ ਸ਼ੁਰੂ ਹੀ ਕੀਤੀ ਹੈ ਤੇ ਹੁਣੇ ਹੀ ਮੇਰੇ ਪਿਛੇ ਪਿਛੇ ਰਾਜ ਆ ਰਿਹਾ ਹੈ ਤੇ ਮੈਨੂੰ ਅੱਧਾ ਰਾਜ ਮਿਲ ਰਿਹਾ ਹੈ। ਜੇ ਮੈਂ ਦ੍ਰਿੜ੍ਹਤਾ ਸਹਿਤ ਨਾਮ ਜਪਿਆ ਫਿਰ ਪ੍ਰਭੂ ਦੇ ਦਰਸ਼ਨ ਹੋ ਜਾਣੇ ਹਨ। ਵਾਪਸ ਆ ਕੇ ਵਜ਼ੀਰਾਂ ਨੇ ਰਾਜੇ ਨੂੰ ਦੱਸਿਆ ਕਿ ਰਾਜਕੁਮਾਰ ਵਾਪਸ ਨਹੀਂ ਆ ਰਿਹਾ। ਉਸ ਦਾ ਪਿਤਾ ਰਾਜਾ ਸੋਚਣ ਲੱਗਿਆ ਕਿ ਨਾਮ ਜਪਣ ਦਾ ਤਾਂ ਮੇਰਾ ਸਮਾਂ ਹੈ ਕਿਉਂਕਿ ਮੈਂ ਵਡੇਰੀ ਉਮਰ ਵਿਚ ਹੋ ਰਿਹਾ ਹਾਂ ਤੇ ਮੈਂ ਬੜੀ ਅਨੀਤੀ ਕੀਤੀ ਹੈ ਕਿ ਛੋਟੇ ਜਿਹੇ ਬੱਚੇ ਨੂੰ ਮਜਬੂਰ ਕਰਕੇ ਨਾਮ ਜਪਣ ਭੇਜ ਦਿਤਾ। ਇਹ ਮੈਂ ਮਰਿਆਦਾ ਤੋਂ ਉਲਟ ਗੱਲ ਕੀਤੀ ਹੈ ਕਿ ਬਾਪ ਦੇ ਹੁੰਦਿਆਂ, ਪੁੱਤਰ ਤਪੱਸਿਆ ਕਰਨ ਕਿਵੇਂ ਜਾ ਸਕਦਾ ਹੈ? ਧ੍ਰੂ ਦੀ ਮਾਤਾ ਤੇ ਉਸ ਦੀ ਮਾਸੀ ਨੂੰ ਵੀ ਨਾਲ ਲਿਆ ਜਿਸ ਨੇ ਥੱਪੜ ਮਾਰੇ ਸੀ। ਸਾਰੇ ਧ੍ਰੂ ਪਾਸ ਚਲੇ ਜਾਂਦੇ ਹਨ ਤੇ ਰਾਜਾ ਕਹਿਣ ਲੱਗਿਆ, ਬੇਟਾ ਧ੍ਰੂ! ਤੂੰ ਚਲ ਵਾਪਸ ਮਹਿਲਾਂ ਵਿਚ ਤੇ ਤਖਤ ਤੇ ਬੈਠ ਕੇ ਰਾਜ ਭਾਗ ਸੰਭਾਲ, ਤਖਤ ਤੇ ਬੈਠ ਤੇ ਮੈਂ ਤੇਰੀ ਥਾਂ ਤੇ ਨਾਮ ਜਪਾਂਗਾ। ਧ੍ਰੂ ਕਹਿਣ ਲੱਗਿਆ, ਪਿਤਾ ਜੀ! ਮੈਨੂੰ ਹੁਣ ਪਤਾ ਲੱਗ ਗਿਆ ਹੈ ਕਿ ਪ੍ਰਮੇਸ਼ਰ ਦੇ ਨਾਮ ਵਿਚ ਕਿੰਨੀ ਬਰਕਤ ਹੈ ਕਿਉਂਕਿ ਅਜੇ ਤਾਂ ਮੈਂ ਇਰਾਦਾ ਕੀਤੈ ਕਿ ਸਾਰਾ ਰਾਜ ਮੇਰੇ ਪਿਛੇ ਫਿਰ ਰਿਹਾ ਹੈ, ਮੈਂ ਤਾਂ ਹੁਣ ਰਾਜ ਭਾਗ ਦਾ ਫੁਰਨਾ ਹੀ ਖਤਮ ਕਰ ਦਿਤਾ ਹੈ ਕਿਉਂਕਿ ਪਤਾ ਨਹੀਂ ਇਸ ਤੋਂ ਵੀ ਵੱਧ ਮੈਨੂੰ ਕੀ ਪ੍ਰਾਪਤ ਹੋ ਜਾਵੇ। ਇਸ ਤਰ੍ਹਾਂ ਨਾਲ ਕਹਿ ਰਿਹਾ ਹੈ -

***ਧਾਰਨਾ - ਮੈਂ ਜੋਗ ਕਮਾਊਂਗਾ ਰਾਜ ਤੇਰਾ ਛੱਡ ਕੇ,***
***ਰਾਜ ਤੇਰਾ ਛੱਡ ਕੇ -2, 2.***
***ਰਾਜ ਤੇਰਾ ਛੱਡ ਕੇ, - 4, 2***
***ਮੈਂ ਜੋਗ ਕਮਾਊਂਗਾ ਰਾਜ ਤੇਰਾ ਛੱਡ ਕੇ - 2, 2***

***ਪਿਛਹੁ ਰਾਜੇ ਸਦਿਆ ਅਬਿਚਲ ਰਾਜ ਕਰਹੁ ਨਿਤ ਨੀਤਾ॥***

***ਭਾਈ ਗੁਰਦਾਸ ਜੀ ਦੀ ਵਾਰ 10/1***

ਰਾਜਾ ਕਹਿਣ ਲੱਗਿਆ, ਬੇਟਾ! ਹੁਣ ਤੂੰ ਚਲ ਤੇ ਜਾ ਕੇ ਰਾਜ ਸਿੰਘਾਸਨ ਤੇ ਬੈਠ ਤੇ ਮੈਂ ਬੰਦਗੀ ਕਰਾਂਗਾ। ਪਰ ਧ੍ਰੂ ਕਹਿਣ ਲੱਗਿਆ, ਪਿਤਾ ਜੀ! ਹੁਣ ਤਾਂ ਮੈਂ ਜੋਗ ਕਮਾਊਂਗਾ। ਯੋਗ, ਜੁੜਨ ਨੂੰ ਆਖਿਆ ਜਾਂਦਾ ਹੈ। ਚਿਤ ਬਿਰਤੀਆਂ ਨੂੰ ਨਿਰੁਧ ਕਰਕੇ ਪ੍ਰਮੇਸ਼ਰ ਨਾਲ ਜੁੜਨਾ। ਪੰਜ ਕਿਸਮ ਦੀਆਂ ਬਿਰਤੀਆਂ ਹੁੰਦੀਆਂ ਹਨ ਤੇ ਇਨ੍ਹਾਂ ਸਾਰੀਆਂ ਦਾ ਨਿਰੁੱਧ ਕਰਕੇ ਕੇਵਲ ਪ੍ਰਮੇਸ਼ਰ ਵਿਚ ਲੀਨ ਹੋ ਜਾਣਾ। ਸਾਧ ਸੰਗਤ ਜੀ! ਯੋਗ ਦੋ ਤਰ੍ਹਾਂ ਦਾ ਹੁੰਦਾ ਹੈ, ਵੈਸੇ ਤਾਂ ਯੋਗ ਕਈ ਕਿਸਮ ਦਾ ਹੁੰਦਾ ਹੈ ਜਿਵੇਂ ਸਮਯੋਗ, ਬੁਧ ਯੋਗ, ਗਿਆਨ ਯੋਗ ਹੈ, ਧਿਆਨ ਯੋਗ ਹੈ ਤੇ ਕਰਮ ਯੋਗ ਹੈ। ਰਾਜ ਯੋਗ ਤੇ ਸ਼ਬਦਿ ਸੁਰਤਿ ਯੋਗ ਹੈ। ਇਸ ਦੇ ਅੰਦਰ ਸਾਡੇ ਵਾਸਤੇ ਰਾਜਯੋਗ ਦਾ ਫੁਰਮਾਨ ਹੋਇਐ ਕਿਉਂਕਿ ਇਹ ਸਹਿਜ ਹੋਇਆ ਕਰਦਾ ਹੈ। ਮਨ ਦੇ ਰੋਕਣ ਨੂੰ ਰਾਜਯੋਗ ਆਖਦੇ ਹਨ, ਪ੍ਰਾਣਾਂ ਦੇ ਰੋਕਣ ਨੂੰ ਹੱਠ ਯੋਗ ਕਹਿੰਦੇ ਹਨ। ਹੱਠ ਯੋਗ ਤੋਂ ਬਗੈਰ ਰਾਜਯੋਗ ਨਹੀਂ ਹੁੰਦਾ ਤੇ ਰਾਜਯੋਗ ਤੋਂ ਬਗੈਰ ਹਠ ਯੋਗ ਨਹੀਂ ਹੁੰਦਾ ਹੈ। ਦੋਵੇਂ ਇਕ ਦੂਜੇ ਨਾਲ ਮਿਲਦੇ ਹਨ ਦੋਨਾਂ ਦੀਆਂ ਰਹਿਤਾਂ ਤਕਰੀਬਨ-ਤਕਰੀਬਨ ਨੇੜੇ-ਨੇੜੇ ਚਲਦੀਆਂ ਹਨ ਲੇਕਿਨ ਜਿਹੜਾ ਪ੍ਰਾਣਾਯਾਮ ਹੈ, ਉਸ ਬਾਰੇ ਗੁਰੂ ਮਹਾਰਾਜ ਨੇ ਸਾਨੂੰ ਵਿਵਰਜਿਤ ਕੀਤਾ ਹੈ ਕਿਉਂਕਿ ਇਹ ਹਠਯੋਗ ਔਖਾ ਹੈ ਤੇ ਇਸ ਵਿਚ ਮੂਲਧਾਰ ਚੱਕਰ ਤੋਂ ਚਲਣਾ ਪੈਂਦਾ ਹੈ। ਇਸ ਦੀ ਕ੍ਰਿਆ ਬਹੁਤ ਕਠਿਨ ਹੈ। ਰੀੜ੍ਹ ਦੀ ਹੱਡੀ ਦੇ ਹੇਠਾਂ ਭੁਜੰਗਾ ਨਾੜੀ ਹੁੰਦੀ ਹੈ ਜਿਸ ਵਿਚ ਕੁੰਡਲਨੀ ਦਾ ਨਿਵਾਸ ਹੋਇਆ ਕਰਦਾ ਹੈ। ਉਥੇ ਸਵਾਸਾਂ ਦੀ ਗਰਮੀ ਦੇ ਕੇ, ਰੀੜ੍ਹ ਦੀ ਹੱਡੀ ਵਿਚ ਜੋ ਸੁਖਮਨਾ ਨਾੜੀ ਹੈ, ਉਸ ਤੋਂ ਪਰੇ ਹਟਾਈ ਜਾਂਦੀ ਹੈ ਤੇ ਫੇਰ ਸੁਆਸ ਉਸ ਵਿਚ ਦਾਖਲ ਹੋ ਜਾਂਦੇ ਹਨ। ਫੇਰ ਸੁਆਸਾਂ ਦੀ ਗਰਮੀ ਦੇ ਨਾਲ ਛੇ ਚੱਕਰ ਭੇਦ ਕੇ ਆਗਿਆ ਚੱਕਰ ਵਿਚ ਪਹੁੰਚਦੇ ਹਨ। ਉਸ ਤੋਂ ਬਾਅਦ ਤ੍ਰਿਕੁਟੀ ਦੇ ਵਿਚੋਂ ਦੀ ਹੋ ਕੇ ਦਸਵੇਂ ਦੁਆਰ ਵਿਚ ਦਾਖਲ ਹੁੰਦੇ ਹਨ। ਪਰੰਤੂ ਗੁਰੂ ਮਹਾਰਾਜ ਜੀ ਨੇ ਸਾਨੂੰ ਸਬਦਿ ਸੁਰਤਿ ਦੇ ਨਾਲ ਦੱਸਿਐ ਕਿ ਸੁਰਤਿ ਨੂੰ ਇਕਾਗਰ ਕਰਕੇ ਸੁਰਤਿ ਦੇ ਨਾਲ ਉਥੇ ਪਹੁੰਚੋ ਤੇ ਉਸ ਦੀਆਂ ਰਹਿਤਾਂ ਵੀ ਹੁੰਦੀਆਂ ਹਨ, ਇਸ ਦੀਆਂ ਅੱਠ

ਰਹਿਤਾਂ ਹੁੰਦੀਆਂ ਹਨ। ਅੱਠ ਤਰੀਕੇ ਹੁੰਦੇ ਹਨ ਇਹ ਮਾਨਸਿਕ ਰਹਿਤਾਂ ਹੁੰਦੀਆਂ ਹਨ। ਬਹੁਤ ਸਾਰੇ ਪ੍ਰੇਮੀ ਕਹਿੰਦੇ ਹਨ ਕਿ ਜੀ! ਸਾਡਾ ਨਾਮ ਨਹੀਂ ਚਲਦਾ। ਰਹਿਤਾਂ ਤੋਂ ਬਗੈਰ ਨਾਮ ਕਿਵੇਂ ਚਲ ਸਕਦਾ ਹੈ। ਇਸ ਵਿਚ ਤਿੰਨ ਕਿਸਮ ਦੀ ਅਹਿੰਸਾ ਹੁੰਦੀ ਹੈ। ਸਤਿ ਦਾ ਜੀਵਨ ਹੋਣਾ ਚਾਹੀਦਾ ਹੈ। ਜਿਹੋ ਜਿਹਾ ਅੰਦਰੋਂ ਉਹੋ ਜਿਹਾ ਬਾਹਰੋਂ, ਦੂਹਰੀ ਕਿਸਮ ਦਾ (**double faced**) ਨਹੀਂ ਹੋਣਾ ਚਾਹੀਦਾ। ਕਈਆਂ ਦੇ ਤਾਂ ਤਿੰਨ ਚਿਹਰੇ ਹੁੰਦੇ ਹਨ। ਘਰ ਵਿਚ ਗੱਲ ਕਰਨ ਨੂੰ ਹੋਰ, ਸਮਾਜ ਵਿਚ ਗੱਲ ਕਰਨ ਨੂੰ ਹੋਰ ਤੇ ਰਾਜਨੀਤੀ ਵਿਚ ਗੱਲ ਕਰਨ ਨੂੰ ਹੋਰ ਹੈ, ਫੇਰ ਦੱਸੋ ਪ੍ਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋ ਜਾਵੇਗੀ। ਜਿਸ ਦਾ ਜੀਵਨ ਹੀ ਝੂਠ ਦਾ ਹੈ ਤੇ ਚਾਰੇ ਪਾਸੇ ਝੂਠ ਪੱਲੇ ਬੰਨ੍ਹਿਆ ਹੋਇਆ ਹੈ ਉਹ ਕਿਸ ਤਰ੍ਹਾਂ ਪ੍ਰਾਪਤੀ ਕਰ ਸਕਦੈ? ਇਸ ਤੋਂ ਬਾਅਦ ਅਸਤੇਹ ਹੋਇਆ ਕਰਦੈ, ਇਹ ਹੁੰਦੈ ਕਿ ਕਿਸੇ ਕਿਸਮ ਦੇ ਭੋਗਾਂ ਵਿਚ ਆਪਣੀ ਬਿਰਤੀ ਨੂੰ ਜਾਣ ਤੋਂ ਰੋਕਣਾ, ਕਿਸੇ ਕਿਸਮ ਦੀ ਵੀ ਚੋਰੀ ਨਾ ਕਰਨੀ। ਕਈ ਕਿਸਮ ਦੇ ਚੋਰ ਹੁੰਦੇ ਹਨ, ਇਕ ਪਰਮਾਣ ਚੋਰੀ ਕਰਿਆ ਕਰਦੇ ਹਨ, ਇਕ ਕਵਿਤਾ ਚੋਰੀ ਕਰਿਆ ਕਰਦੇ ਹਨ, ਕਈ ਬੰਦੇ ਕਿਸੇ ਨਾ ਕਿਸੇ ਦਾ ਤਖੱਲਸ (ਨਾਮ) ਚੋਰੀ ਕਰਿਆ ਕਰਦੇ ਹਨ, ਇਕ ਪੈਸੇ ਚੋਰੀ ਕਰਿਆ ਕਰਦੇ ਹਨ। ਇਕ ਪ੍ਰਭਤਾ ਚੋਰੀ ਕਰਿਆ ਕਰਦੇ ਹਨ, ਇਸ ਵਿਚ ਕਿਸੇ ਕਿਸਮ ਦੀ ਵੀ ਚੋਰੀ ਕਰਨੀ ਮਨ੍ਹਾ ਹੈ ਤੇ ਅਸਤੇਹ ਦੀ ਬਿਰਤੀ ਧਾਰਨ ਕਰਨੀ ਪੈਂਦੀ ਹੈ। ਚੌਥੀ ਰਹਿਤ ਹੋਇਆ ਕਰਦੀ ਹੈ - ਬ੍ਰਹਮਚਰੀਆ, ਸਾਰੇ ਇੰਦਰਿਆਂ ਦਾ ਬ੍ਰਹਮਚਰੀਆ ਧਾਰਨ ਕਰਨਾ। ਅੱਖਾਂ ਵਾਸਤੇ ਹੈ ਕਿ -

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥*** ***ਅੰਗ - 274***

ਕੰਨਾ ਦੀ ਹੈ ਕਿ -

***ਕਰਨ ਨ ਸੁਨੈ ਕਾਹੂ ਕੀ ਨਿੰਦਾ॥*** ***ਅੰਗ - 274***

ਹੱਥਾਂ ਨੂੰ ਮਾੜੇ ਕੰਮਾਂ ਤੋਂ ਰੋਕਣਾ, ਪੈਰਾਂ ਦੀ ਰਹਿਤ ਹੈ ਕਿ ਮਾੜੇ ਥਾਂ ਤੇ ਪੈਰ ਨਾ ਜਾਣ ਅਤੇ ਆਪਣਾ ਜਤ, ਸਤਿ ਕਾਇਮ ਰੱਖਣਾ।

***ਸਰਵਣ, ਸਿਮਰਨ, ਕੀਰਤਨ, ਚਿਤਵਨ, ਬਾਤ ਇੱਕਤ***
***ਦ੍ਰਿੜ੍ਹ ਸੰਕਲਪ, ਪ੍ਰਯਤਨ ਤਨ, ਪ੍ਰਾਪਤ ਅਸਟ ਕਹੰਤ।***

ਇਹ ਅੱਠ ਤਰੀਕੇ ਹੁੰਦੇ ਹਨ ਜਿਨ੍ਹਾਂ ਰਾਹੀਂ ਆਦਮੀ ਦਾ ਬ੍ਰਹਮਚਰੀਯ ਭੰਗ ਹੋ ਜਾਇਆ ਕਰਦਾ ਹੈ। ਇਸ ਤੋਂ ਬਾਅਦ ਨਿਯਮ ਹੁੰਦਾ ਹੈ। ਇਸ ਦੇ ਵਿਚ ਪਹਿਲਾਂ ਸਰੀਰ ਦੀ ਪਵਿੱਤਰਤਾ, ਬਸਤਰਾਂ ਦੀ ਪਵਿੱਤਰਤਾ, ਘਰ ਦੀ ਪਵਿੱਤਰਤਾ, ਮਨ ਦੀ ਪਵਿਤਰਤਾ, ਬੁੱਧੀ ਦੀ ਪਵਿੱਤਰਤਾ ਇਸ ਤਰ੍ਹਾਂ ਦੇ ਸਾਰੇ ਇਸ਼ਨਾਨ ਦੱਸੇ ਹਨ। ਉਸ ਤੋਂ ਪੰਜਵੀ ਅਗਲੀ ਰਹਿਤ 'ਸੰਤੋਖ' ਹੁੰਦੀ ਹੈ ਕਿ -

***ਯਥਾ ਲਾਭ ਸੰਤੁਸ਼ਟੇ॥***

ਮਿਹਨਤ ਕਰਨੀ ਜੀ ਭਰਕੇ ਅਤੇ ਉਸ ਤੋਂ ਬਾਅਦ ਜੋ ਕੁਝ ਹਾਸਲ ਹੋ ਗਿਆ ਉਸ ਉਤੇ ਆਪਣੇ ਆਪ ਨੂੰ ਸੰਤੁਸ਼ਟ ਰੱਖਣਾ। ਅਗਲੀ ਰਹਿਤ ਹੁੰਦੀ ਹੈ ਸਵੈ ਅਧਿਆਇ। ਨਿਤਨੇਮ ਕਰਨਾ, ਆਪ ਨੇਮ ਤੋਂ ਕਦੇ ਨਾ ਖੁੰਝਣਾ। ਜਦੋਂ ਸਮਾਂ ਹੋ ਜਾਵੇ ਉਸ ਵੇਲੇ ਆਪ ਨੇਮ ਨੂੰ ਪੂਰਾ ਕਰਨਾ। ਅਗਲੀ ਰਹਿਤ ਹੁੰਦੀ ਹੈ ਕਿ ਤਪ ਕਰਨਾ, ਸੰਗਤ ਵਿਚ ਚਲ ਕੇ ਆਉਣਾ, ਅੰਮ੍ਰਿਤ ਵੇਲੇ ਉਠ ਕੇ ਠੰਢੇ ਪਾਣੀ ਨਾਲ ਇਸ਼ਨਾਨ ਕਰਨਾ, ਜਿਹੋ ਜਿਹਾ ਸਰੀਰ ਨੂੰ ਭਾਵੇ, ਇਸ਼ਨਾਨ ਕਰਨਾ। ਉਸ ਤੋਂ ਬਾਅਦ ਚੌਂਕੜਾ ਮਾਰ ਕੇ ਬੈਠਣਾ ਤੇ ਭਜਨ ਕਰਨਾ, ਬੈਠਿਆਂ ਹੋਇਆ ਇਧਰ ਉਧਰ ਲੱਤਾਂ ਬਾਹਾਂ ਨਹੀਂ ਹਿਲਾਉਣੀਆਂ। ਇਸ ਨੂੰ ਤਪ ਕਹਿੰਦੇ ਹਨ। ਇਹ ਤਪ ਤਿੰਨ ਕਿਸਮ ਦਾ ਹੁੰਦਾ ਹੈ। ਇਕ ਸਾਂਤਕੀ ਤਪ, ਰਾਜਸੀ ਤਪ ਤੇ ਤਾਮਸੀ ਤਪ। ਤਾਮਸੀ ਤਪ ਉਹ ਹੁੰਦੈ ਜਿਹਦੇ ਵਿਚ ਸਰੀਰ ਨੂੰ ਬਹੁਤ ਖੇਚਲ ਹੁੰਦੀ ਹੈ। ਪਰ ਫਲ ਉਸ ਦਾ ਥੋੜ੍ਹਾ ਹੋਇਆ ਕਰਦਾ ਹੈ। ਰਾਜਸੀ ਤਪ ਹੁੰਦਾ ਕਿ ਜਿਹਦੇ ਵਿਚ ਮਨ ਨੂੰ ਰੋਕਣ ਦੇ ਬਾਰ ਬਾਰ ਯਤਨ ਕਰਨੇ ਪੈਂਦੇ ਹਨ, ਬਿਰਤੀ ਨੂੰ ਨੱਠਣ ਨਾ ਦੇਣਾ ਅਤੇ ਸਾਂਤਕੀ ਤਪ ਹੁੰਦੈ ਕਿ ਨਾਮ ਦੇ ਨਾਲ ਬਿਰਤੀ ਨੂੰ ਚਿਤ ਇਕਾਗਰ ਕਰਕੇ ਜੋੜਨਾ। ਇਸ ਤੋਂ ਉਪਰੰਤ ਬਾਣੀ ਦਾ ਪਾਠ ਕਰਨਾ, ਬਾਣੀ ਦੀ ਵਿਚਾਰ ਕਰਨੀ।

ਅਗਲੀ ਰਹਿਤ ਹੁੰਦੀ ਹੈ ਕਿ ਈਸ਼ਵਰ ਪਰਾਇਣ ਹੋ ਕੇ ਰਹਿਣਾ, ਗੁਰੂ ਦੇ ਪਰਾਇਣ ਹੋ ਕੇ ਰਹਿਣਾ, ਗੁਰੂ ਨੂੰ ਹੀ ਸਭ ਕੁਝ ਅਰਪਣ ਕਰਨਾ।

***ਆਪ ਛਡਿ ਸਦਾ ਰਹੈ ਪਰਣੈ***
***ਗੁਰ ਬਿਨੁ ਅਵਰੁ ਨ ਜਾਣੈ ਕੋਇ॥*** ***ਅੰਗ - 919***

ਗੁਰੂ ਨੂੰ ਮੁਖ ਰੱਖਣਾ; ਕੋਈ ਔਖ ਪੈ ਜਾਵੇ, ਬਿਪਤਾ ਪੈ ਜਾਵੇ, ਸਾਰੀਆਂ ਗੱਲਾਂ ਔਖ-ਸੌਖ, ਹਾਨ-ਲਾਭ, ਮਾਨ-ਅਪਮਾਨ, ਨੇਕ ਕਰਮ, ਨਿਤਨੇਮ, ਪੂਜਾ ਪਾਠ ਦੇ ਫਲ ਆਦਿ ਗੁਰੂ ਨੂੰ ਸਮਰਪਣ ਕਰ ਦੇਣੀਆਂ।

ਅਗਲਾ ਹੈ ਕਿ ਯਮ, ਨਿਯਮ ਤੇ ਆਸਣ। ਆਸਣ ਇਸ ਤਰ੍ਹਾਂ ਦਾ ਹੋਵੇ ਕਿ ਜਿਥੇ ਬੈਠ ਕੇ ਬਾਰ-ਬਾਰ ਲੱਤਾਂ-ਗੋਡੇ ਹਿਲਾਉਣ ਦੀ ਲੋੜ ਨਾ ਪਵੇ। ਵੈਸੇ ਤਾਂ ਪਦਮ ਆਸਣ ਤੇ ਸਿਧ ਆਸਣ ਹੁੰਦੇ ਹਨ ਪਰ ਅੱਜਕੱਲ੍ਹ ਇਨ੍ਹਾਂ ਆਸਣਾਂ ਨੂੰ ਧਾਰਨ ਕਰਕੇ ਹਰ ਕੋਈ ਬੈਠ ਨਹੀਂ ਸਕਦਾ। ਸੁਖਾਲਾ ਆਸਣ ਕਰਕੇ ਬਗੈਰ ਹਿਲਜੁਲ ਤੋਂ ਬੈਠੇ ਰਹਿਣਾ। ਅਗਲਾ ਹੁੰਦਾ ਹੈ ਪ੍ਰਾਣਾਯਾਮ, ਸਵਾਸ ਨੂੰ ਰੋਕਣਾ। ਜਦੋਂ ਸਾਡੇ ਪੰਜ ਪਿਆਰੇ ਅੰਮ੍ਰਿਤ ਛਕਾਉਂਦੇ ਹਨ ਤਾਂ ਉਸ ਵੇਲੇ ਜੁਗਤ ਦੱਸਦੇ ਹਨ ਕਿ ਇਸ ਤਰ੍ਹਾਂ ਨਾਮ ਜਪਣਾ ਹੈ। ਪ੍ਰਾਣਾਯਾਮ ਦੋ ਕਿਸਮ ਦੇ ਹੁੰਦੇ ਹਨ। ਇਕ ਪ੍ਰਾਣਾਯਾਮ ਤਾਂ ਬਹੁਤ ਸਖਤ ਹੈ, ਉਹ ਅੱਜਕੱਲ੍ਹ ਦੇ ਜ਼ਮਾਨੇ ਵਿਚ ਕੋਈ ਕਰ ਨਹੀਂ ਸਕਦਾ ਕਿਉਂਕਿ ਚਾਹਾਂ ਪੀਂਦੇ ਹਨ, ਦਿਮਾਗ ਵਿਚ ਪਹਿਲਾਂ ਹੀ ਖੁਸ਼ਕੀ ਹੁੰਦੀ ਹੈ ਤੇ ਉਹ ਪ੍ਰਾਣਾਯਾਮ ਦੀ ਖੁਸ਼ਕੀ ਨੂੰ ਝੱਲ ਨਹੀਂ ਸਕਿਆ ਕਰਦਾ। ਦੂਜਾ ਸਹਿਜ ਪ੍ਰਾਣਾਯਾਮ ਹੁੰਦਾ ਹੈ ਕਿ 'ਵਾਹਿ' ਕਹਿ ਕੇ ਸਾਹ ਅੰਦਰ ਨੂੰ ਲੈ ਕੇ, ਜਿੰਨਾ ਸਾਹ ਲਿਤਾ ਜਾਂਦਾ ਹੈ ਓਨਾਂ ਲੈ ਕੇ ਫੇਰ 'ਗੁਰੂ' ਕਹਿ ਦੇਣਾ ਤੇ ਸੁਆਸ ਬਾਹਰ ਕੱਢਣਾ। ਦੂਸਰਾ ਹੁੰਦਾ ਹੈ ਕਿ ਮਨ ਨਹੀਂ ਟਿਕਦਾ ਤਾਂ ਮਨ ਨੂੰ ਟਿਕਾਉਣ ਦੇ ਕਈ ਤਰੀਕੇ ਹਨ ਜਿਵੇਂ ਕਿ ਸੁਆਸ ਜਦੋਂ ਅੰਦਰ ਨੂੰ ਜਾਵੇ ਤਾਂ ਤਿੰਨ ਵਾਰੀ ਵਾਹਿਗੁਰੂ ਕਹੇ, ਸੁਆਸ ਰੋਕ ਕੇ ਛੇ ਵਾਰੀ ਕਹੇ ਅਤੇ ਸੁਆਸ ਬਾਹਰ ਛੱਡਣ ਵੇਲੇ ਤਿੰਨ ਵਾਰੀ ਕਹੇ। ਇਹ ਚਾਰ ਵਾਰੀ ਤੋਂ ਵਧਾ ਕੇ ਬਾਰਾਂ ਵਾਰੀ ਤਕ ਵਧਾਇਆ ਸਕਦਾ ਹੈ। ਜੇਕਰ ਬਾਰਾਂ ਵਾਰੀ ਵਾਹਿਗੁਰੂ ਮੰਤਰ ਅੰਦਰ ਸੁਆਸ ਜਾਂਦੇ ਕਿਹਾ ਜਾਵੇ ਤਾਂ ਬੇਹਤਰ ਹੈ ਤੇ 24 ਵਾਰੀ ਅੰਦਰ ਟਿਕਾਇਆ ਜਾਂਦਾ ਹੈ ਤੇ ਫੇਰ ਦੂਸਰੀ ਨਾਸਕਾ ਰਾਹੀਂ ਬਾਰਾਂ ਦਫਾ ਵਾਹਿਗੁਰੂ ਕਹਿ ਕੇ ਸੁਆਸ ਧੀਰੇ ਧੀਰੇ ਛੱਡਿਆ ਜਾਂਦਾ ਹੈ। ਸੁਆਸ ਖੱਬੀ ਨਾਸਕਾ ਤੋਂ ਅੰਦਰ ਨੂੰ ਖਿਚਿਆ ਜਾਂਦਾ ਹੈ ਤੇ ਸੱਜੀ ਨਾਸਕਾ ਤੋਂ ਬਾਹਰ ਛੱਡਿਆ ਜਾਂਦਾ ਹੈ ਕਿਉਂਕਿ ਜਿਹੜੀ ਸੂਰਜ ਦੀ ਸੁਰ (ਨਾਸਕਾ) ਹੈ ਉਸ ਵਿਚ ਗਰਮੀ ਹੋਇਆ ਕਰਦੀ ਹੈ, ਚੰਦਰ ਸੁਰ (ਨਾਸਕਾ) ਦੇ ਅੰਦਰ ਠੰਢ ਹੋਇਆ ਕਰਦੀ ਹੈ।

***ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ***
***ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ॥***
***ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ***
***ਉਡੈ ਨਹ ਹੰਸੁ ਨਹ ਕੰਧੁ ਛੀਜੈ॥*** ***ਅੰਗ - 991***

ਇਸ ਨੂੰ ਰੇਚਕ, ਪੂਰਕ ਤੇ ਕੁੰਭਕ ਆਖਿਆ ਜਾਂਦਾ ਹੈ ਤੇ ਇਨ੍ਹਾਂ ਤਿੰਨਾਂ ਤਰੀਕਿਆਂ ਦੇ ਨਾਲ ਵਾਹਿਗੁਰੂ ਮੰਤਰ ਦਾ ਪ੍ਰਾਣਾਯਾਮ ਕਰਨ ਨਾਲ ਮਨ ਟਿਕ ਜਾਇਆ ਕਰਦਾ ਹੈ।

ਉਸ ਤੋਂ ਬਾਅਦ ਪ੍ਰਤਿਹਾਰ ਹੁੰਦਾ ਹੈ, ਉਹ ਇਹ ਹੈ ਕਿ ਮਨ ਦੀ ਬਿਰਤੀ ਵਿਚ ਪੰਜ ਵਿਸ਼ੇ ਹੁੰਦੇ ਹਨ - ਸ਼ਬਦ, ਸਪਰਸ਼, ਰੂਪ, ਰਸ, ਗੰਧ, ਇਨ੍ਹਾਂ ਪੰਜਾਂ ਵਿਸ਼ਿਆਂ ਵਿਚ ਮਨ ਨੂੰ ਨੱਠਣ ਤੋਂ ਰੋਕਣਾ। ਸ਼ਬਦ ਤੋਂ ਭਾਵ ਹੈ ਕਿ ਕਿਸੇ ਨੇ ਮਾੜਾ ਸ਼ਬਦ ਕਹਿ ਦਿਤਾ, ਨਿੰਦਿਆ ਕਰ ਦਿਤੀ ਤੇ ਮਨ ਦੌੜ ਗਿਆ, ਦਿਨ ਰਾਤ ਸੋਚਦਾ ਹੈ ਕਿ ਉਸ ਨੇ ਮੇਰੀ ਨਿੰਦਿਆ ਕੀਤੀ ਹੈ ਤੇ ਮੈਂ ਬਦਲਾ ਲਵਾਂਗਾ, ਮੈਂ ਉਸ ਦੇ ਕੋਲ ਜਾ ਕੇ ਆਪਣੀ ਸਥਿਤੀ (**position**) ਸਾਫ ਕਰਾਂ। ਹੁਣ ਕਿਸੇ ਨੇ ਉਸਤਤ ਕਰ ਦਿਤੀ ਤੇ ਉਸ ਦੇ ਉਪਰ ਪ੍ਰਸੰਨ ਹੋਈ ਜਾਂਦੈ ਕਿ ਫਲਾਣੇ ਨੇ ਮੇਰੇ ਵਾਸਤੇ ਇਸ ਤਰ੍ਹਾਂ ਕਿਹਾ ਤੇ ਮੇਰੀ ਇੰਨੀ ਤਾਰੀਫ ਕੀਤੀ ਹੈ। ਇਹ ਦੋਵੇਂ ਹੀ ਮਾੜੀਆਂ ਚੀਜ਼ਾਂ ਹਨ। ਇਹ ਚੀਜ਼ਾਂ ਬਿਰਤੀ ਨੂੰ ਬਾਹਰ ਖਿੱਚ ਕੇ ਲੈ ਜਾਂਦੀਆਂ ਹਨ। ਦੂਸਰਾ ਸਪਰਸ਼ ਹੁੰਦਾ ਹੈ। ਕਾਮੁਕ ਭਾਵਨਾ ਨਾਲ ਸਪਰਸ਼ ਕਰਨਾ। ਤੀਜਾ ਅੱਖਾਂ ਦਾ ਵਿਸ਼ਾ ਹੈ - ਦੇਖਣਾ। ਪਰਾਏ ਰੂਪ ਬੁਰੀ ਭਾਵਨਾ ਨਾਲ ਤੱਕਣੇ ਅਤੇ ਸੰਸਾਰ ਦੀ ਸੁੰਦਰਤਾ ਨੂੰ ਵੇਖ ਵੇਖ ਕੇ ਪ੍ਰਮੇਸ਼ਰ ਭੁੱਲ ਜਾਣਾ ਚੌਥਾ ਰਸ ਹੁੰਦਾ ਹੈ। ਮਹਾਰਾਜ ਜੀ ਨੇ ਤਾਂ ਅੱਠ ਰਸ ਦੱਸੇ ਹਨ। ਸੋਇਨਾ ਵੀ ਰਸ ਹੈ, ਮਾਸ ਵੀ ਰਸ ਹੈ, ਕੋਠੇ ਵੀ ਰਸ ਹਨ, ਕੱਪੜੇ-ਲੀੜੇ ਵੀ ਰਸ ਹਨ, ਸਭ ਰਸ ਅਖਵਾਉਂਦੇ ਹਨ। ਇਨ੍ਹਾਂ ਸਾਰਿਆਂ ਰਸਾਂ ਨੂੰ ਛੱਡ ਦੇਣਾ, ਕੇਵਲ ਇਕ ਰਸ ਰੱਖ ਲੈਣਾ ਜਿਸ ਨੂੰ ਪ੍ਰਮੇਸ਼ਰ ਦੇ ਨਾਮ ਦਾ ਰਸ ਆਖਦੇ ਹਨ। ਇਸ ਤੋਂ ਬਾਅਦ ਧਾਰਨਾ ਹੋਇਆ ਕਰਦੀ ਹੈ, ਇਸ ਵਿਚ ਬਾਰ-ਬਾਰ ਮਨ ਨੂੰ ਰੋਕ ਕੇ ਪ੍ਰਮੇਸ਼ਰ ਦੇ ਨਾਮ ਵਿਚ ਲਾਉਣਾ, ਮਨ ਨੂੰ ਬਾਰ-ਬਾਰ ਰੋਕਣਾ। ਢਾਈ ਮਿੰਟ ਰੁਕਣ ਤੇ ਇਕ ਧਿਆਨ ਹੁੰਦਾ ਹੈ ਤੇ ਜਦੋਂ 30 ਮਿੰਟ ਤਕ ਮਨ ਇਕ ਧੇਅ ਤੇ ਰੁਕਿਆ ਰਹੇ ਤਾਂ ਇਕ ਧਿਆਨ ਹੁੰਦਾ ਹੈ। ਇਸ ਪਿਛੋਂ ਸਮਾਧੀ ਹੁੰਦੀ ਹੈ। ਸਮਾਧੀ ਦੇ ਅੰਦਰ ਸਮਾਂ ਲੰਮਾ ਹੋਇਆ ਕਰਦਾ ਹੈ। ਇਹ ਦੋ ਕਿਸਮ ਦੀ ਹੁੰਦੀ ਹੈ - ਇਕ ਸਾਵਿਕਲਪ ਤੇ ਦੂਜੀ ਨਿਰਵਿਕਲਪ ਹੁੰਦੀ ਹੈ। ਤੀਸਰੀ ਨੂੰ ਸਹਿਜ ਸਮਾਧ ਕਹਿੰਦੇ ਹਨ।

ਇਹ ਕੇਵਲ ਗਿਆਨਵਾਨ ਪੁਰਸ਼ਾਂ ਨੂੰ ਪ੍ਰਾਪਤ ਹੋਇਆ ਕਰਦੀ ਹੈ, ਇਸ ਸਮਾਧ ਦਾ ਅਨੰਦ ਉਹੀ ਜਾਣਦੇ ਹਨ ਹੋਰ ਕਿਸੇ ਨੂੰ ਪਤਾ ਨਹੀਂ ਲੱਗਿਆ ਕਰਦਾ। ਜਿਵੇਂ -

***ਧਾਰਨਾ - ਸਹਿਜ ਸਮਾਧ ਲਗੀ ਲਿਵ ਅੰਤਰ,***
***ਸੋ ਰਸ ਸੋਈ ਜਾਣੇ -2, 2.***
***ਸੋ ਰਸ ਸੋਈ ਜਾਣੇ, - 4, 2.***

***ਸਹਿਜ ਸਮਾਧ ਲਗੀ ਲਿਵ ਅੰਤਰ,...... -2.***

ਅਖੀਰ ਵਿਚ ਸਮਾਧੀ ਤੇ ਪਹੁੰਚ ਜਾਂਦਾ ਹੈ। ਸਾਵਿਕਲਪ ਸਮਾਧੀ ਵਿਚ ਧਿਆਤਾ, ਧਿਆਨ, ਧੇਅ ਤਿੰਨੇ ਚੀਜ਼ਾਂ ਅੱਡ ਅੱਡ ਨਜ਼ਰ ਆਉਂਦੀਆਂ ਹਨ।

***ਜ਼ਾਕਰੋ ਮਖਤੂਰ ਜ਼ਿਕਰ ਆਬਦ ਦਰਯਕਤ॥***

ਜ਼ਿਕਰ ਕਰਨ ਵਾਲਾ ਧਿਆਨ ਜਿਸ ਨੂੰ ਆਖਦੇ ਹਨ, ਮਖਤੂਰ ਵਾਹਿਗੁਰੂ ਨੂੰ ਆਖਦੇ ਹਨ।

***ਨਾ ਹਮੀ ਜਿਕਰੀ ਕਿ ਬਾਸ਼ਿਦ ਬਰਦੂ ਅਸਤ॥***

ਤਿੰਨਾਂ ਨੂੰ ਮਿਟਾ ਦੇਣਾ ਤੇ ਇਕੋ ਹੀ ਰਹਿ ਜਾਣਾ ਤਾਂ ਇਸ ਨੂੰ ਨਿਰਵਿਕਲਪ ਸਮਾਧੀ ਆਖਦੇ ਹਨ। ਇਸ ਦੇ ਵਿਚ ਕੇਵਲ ਪ੍ਰਮੇਸ਼ਰ ਹੀ ਹੁੰਦੈ, ਚਾਰੇ ਪਾਸੇ ਜਿਧਰ ਵੀ ਦੇਖਦੈ ਉਹਦੇ ਵਿਚ ਇਕੋ ਹੀ ਨਜ਼ਰ ਆਉਂਦਾ ਹੈ -

***ਧਾਰਨਾ - ਤੂੰਹੀ ਤੂੰਹੀ ਮੋਹਿਨਾ,***
***ਤੂੰਹੀ ਤੂੰਹੀ ਮੋਹਿਨਾ -2, 2.***
***ਤੂੰਹੀ ਤੂੰਹੀ ਮੋਹਿਨਾ, ਤੂੰਹੀ ਤੂੰਹੀ ਮੋਹਿਨਾ-2,4***

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥*** ***ਅੰਗ - 407***

ਜਦੋਂ ਇਸ ਦ੍ਰਿਸ਼ਟੀ ਵਿਚ ਇਕੋ ਹੀ ਚੀਜ਼ ਨਜ਼ਰ ਆਵੇ ਤਾਂ ਉਸ ਵੇਲੇ ਨਿਰਵਿਕਲਪ ਸਮਾਧੀ ਬਣ ਜਾਂਦੀ ਹੈ। ਜੋ ਸਹਿਜ ਸਮਾਧ ਹੁੰਦੀ ਹੈ ਉਸ ਵਿਚ ਨਾ ਮੈਂ ਹੋਇਆ ਕਰਦੀ ਹੈ ਅਤੇ ਨਾ ਤੂੰ ਹੋਇਆ ਕਰਦੈ, ਦੋਹਾਂ ਦਾ ਅਭਾਵ ਹੋ ਜਾਂਦਾ ਹੈ। ਇਕੋ ਆਤਮ ਤੱਤ ਸਾਰੇ ਪਰੀਪੂਰਨ ਵਾਹਿਗੁਰੂ ਹੀ ਵਾਹਿਗੁਰੂ ਨਜ਼ਰ ਆਉਂਦਾ ਹੈ ਤੇ ਦੂਸਰਾ ਨਜ਼ਰ ਨਹੀਂ ਆਇਆ ਕਰਦਾ। ਸੋ ਗੁਰਮੁਖ ਮਾਰਗ ਦਾ ਭਗਤਯੋਗ ਨਾਲੋਂ ਥੋੜਾ ਜਿਹਾ ਫਰਕ ਹੈ, ਉਸ ਦੇ ਵਿਚ ਰਹਿਤਾਂ ਇਹੀ ਹਨ ਲੇਕਿਨ ਇਸ ਦੇ ਵਿਚ ਬਾਣੀ ਦੀ ਵਿਚਾਰ ਹੈ, ਰੇਚਕ, ਪੂਰਕ, ਕੁੰਭਕ ਦੁਆਰਾ ਬਾਣੀ ਨੂੰ ਅੰਦਰ ਸਮਾਉਣਾ ਹੈ।

ਇਸ ਤਰ੍ਹਾਂ ਜਦੋਂ ਸਹਿਜ ਸਮਾਧ ਵਿਚ ਆ ਕੇ ਹਉਮੈ ਨੂੰ ਮੇਟ ਦਿੰਦਾ ਹੈ ਫੇਰ ਇਕੋ ਹੀ ਚੀਜ਼ ਨਜ਼ਰ ਆਉਂਦੀ ਹੈ ਉਹ ਹੈ ਕੇਵਲ ਵਾਹਿਗੁਰੂ ਕਿਉਂਕਿ ਪੰਜੇ ਭਰਮ ਮਿਟ ਜਾਂਦੇ ਹਨ ਅਤੇ ਭਰਮ ਲੇਸ ਮਾਤਰ ਵੀ ਨਹੀਂ ਰਹਿੰਦਾ ਤਾਂ ਇਸ ਨੂੰ ਸਹਿਜ ਸਮਾਧ ਆਖਿਆ ਜਾਂਦਾ ਹੈ।

ਪੰਜ ਕਿਸਮ ਦੇ ਭਰਮ ਇਸ ਪ੍ਰਕਾਰ ਹੁੰਦੇ ਹਨ ਕਿ ਪਹਿਲਾਂ ਭੇਦ ਭਰਮ ਹੁੰਦਾ ਹੈ, ਕਰਤੱਤੂ ਭਰਮ, ਸੰਗ ਭਰਮ, ਵਿਕਾਰ ਭਰਮ, ਬ੍ਰਹਮ ਤੇ ਜਗਤ ਨੂੰ ਅੱਡ ਅੱਡ ਜਾਨਣ ਦਾ ਭਰਮ ਹੁੰਦਾ ਹੈ। ਇਹ ਪੰਜੇ ਮੇਟ ਕੇ, ਸਹਿਜ ਸਮਾਧ ਦੇ ਵਿਚ ਰਹਿ ਕੇ, ਅਵਸਥਾ ਪ੍ਰਾਪਤ ਹੋ ਜਾਂਦੀ ਹੈ ਕਿ -

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
***ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥*** ***ਅੰਗ - 1375***

ਵਾਹਿਗੁਰੂ ਦਾ ਹੀ ਰੂਪ ਬਣ ਜਾਂਦਾ ਹੈ -

***ਹਰਿ ਹਰਿਜਨ ਦੋਇ ਏਕ ਹੈ, ਬਿਬ ਬਿਚਾਰ ਕਛੁ ਨਾਹਿ॥***
***ਜਲ ਤੇ ਉਪਜ ਤਰੰਗ ਜਿਉ, ਜਲ ਹੀ ਬਿਖੈ ਸਮਾਹਿ॥*** ***(ਬਚਿਤ੍ਰ ਨਾਟਕ)***

ਸੋ ਇਸ ਤਰ੍ਹਾਂ ਦੀ ਸਾਧਨਾ, ਦ੍ਰਿੜ੍ਹਤਾ ਬਦਲਦੀ ਚਲੀ ਗਈ ਪਰ ਉਸ ਦੇ ਅੰਦਰ ਪ੍ਰਮੇਸ਼ਰ ਦੇ ਸਾਕਾਰ ਦਰਸ਼ਨ ਕਰਨ ਦੀ ਖਿਚ ਸੀ। ਪ੍ਰਮੇਸ਼ਰ ਦਾ ਨਿਰਾਕਾਰ ਸਰੂਪ, ਉਸ ਦੇ ਸਦਾ ਦੇ ਦਰਸ਼ਨ ਹਨ, ਸਾਕਾਰ ਰੂਪ ਵਿਚ ਕਦੀ ਹੋ ਜਾਂਦੇ ਹਨ ਅਤੇ ਕਦੇ ਨਹੀਂ ਵੀ ਹੋਇਆ ਕਰਦੇ ਲੇਕਿਨ ਸਾਕਾਰ ਦਰਸ਼ਨਾਂ ਤੋਂ ਬਾਅਦ ਨਿਰਾਕਾਰ ਦਰਸ਼ਨਾਂ ਦੀ ਸੋਝੀ ਪਿਆ ਕਰਦੀ ਹੈ।

ਇਕ ਵਾਰੀ ਭਗਤ ਨਾਮਦੇਵ ਜੀ ਬਾਰੇ ਜ਼ਿਕਰ ਹੈ ਕਿ ਜਦੋਂ ਪ੍ਰਭੂ ਨੇ ਦੇਹੁਰਾ ਫੇਰ ਦਿਤਾ ਤਾਂ ਇਨ੍ਹਾਂ ਦੇ ਮਨ ਵਿਚ ਕੁਝ ਗੁਮਾਨ ਆ ਗਿਆ। ਉਸ ਵੇਲੇ ਕਹਿਣ ਲੱਗੇ ਹੇ ਪ੍ਰਭੂ! ਆਪ ਦਾ ਹੋਰ ਵੀ ਕੋਈ ਪਿਆਰਾ ਭਗਤ ਹੈ ਜਿਸ ਨੂੰ ਤੁਸੀਂ ਮੇਰੇ ਵਾਂਗੂ ਪਿਆਰ ਕਰਦੇ ਹੋ ਅਤੇ ਦਰਸ਼ਨ ਦਿੰਦੇ ਹੋ? ਪ੍ਰਭੂ ਕਹਿਣ ਲੱਗੇ, ਨਾਮਦੇਵ! ਮੇਰੇ ਭਗਤਾਂ ਦੀ ਕੋਈ ਗਿਣਤੀ ਨਹੀਂ, ਮੇਰੇ ਬਹੁਤ ਭਗਤ ਹਨ। ਨਾਮਦੇਵ ਕਹਿਣ ਲਗਿਆ, ਮਹਾਰਾਜ! ਕਿਰਪਾ ਕਰਕੇ ਤੁਸੀਂ ਦੱਸ ਸਕਦੇ ਹੋ ਕਿ ਤੁਸੀਂ ਕਿਥੇ ਰਹਿੰਦੇ ਹੋ? ਕਹਿਣ ਲੱਗੇ ਨਾਮਦੇਵ! ਜੇ ਮੈਂ ਦੱਸ ਦਿਤਾ ਕਿ ਮੈਂ ਕਿਥੇ ਰਹਿੰਦਾ ਹਾਂ ਤਾਂ ਨਾ ਤੂੰ ਰਹਿਣੈ, ਨਾ ਮੈਂ ਰਹਿਣੈ ਤੇ ਨਾ ਇਹ ਸੰਸਾਰ ਰਹੇਗਾ। ਇਹ ਗੱਲ ਮੈਂ ਆਪਣੀ ਜ਼ੁਬਾਨ ਤੋਂ ਨਹੀਂ ਦੱਸ ਸਕਿਆ ਕਰਦਾ ਕਿਉਂਕਿ

ਇਹ ਬੜੀ ਰਮਜ਼ ਦੀ ਬਾਤ ਹੈ। ਨਾਮਦੇਵ ਜੀ ਨੂੰ ਸੰਤ ਗਿਆਨੇਸ਼੍ਵਰ ਜੀ ਦੇ ਪਾਸ ਭੇਜ ਦਿਤਾ ਅਤੇ ਗਿਆਨੇਸ਼੍ਵਰ ਜੀ ਨੇ ਇਸ ਨੂੰ ਸਮਝਾ ਦਿਤਾ ਕਿਉਂਕਿ ਇਹ ਪਹਿਲਾਂ ਸਾਕਾਰ ਦਾ ਪੁਜਾਰੀ ਸੀ ਤੇ ਇਹਨਾਂ ਨੂੰ ਬਹੱਤਰ ਵੇਰਾਂ ਪ੍ਰਮੇਸ਼ਰ ਦੇ ਸਾਕਾਰ ਦਰਸ਼ਨ ਹੋਏ ਸੀ। ਜਿਸ ਵੇਲੇ ਇਸ ਨੂੰ ਦੱਸ ਦਿਤਾ ਤੇ ਇਹ ਸਮਝ ਗਿਆ ਕਿ -

***ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥*** ***ਅੰਗ - 485***

ਕਿ ਇਥੇ ਤਾਂ ਕੇਵਲ ਵਾਹਿਗੁਰੂ-ਵਾਹਿਗੁਰੂ ਹੀ ਹੈ ਤੇ ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਹੈ ਹੀ ਨਹੀਂ।

***ਧਾਰਨਾ - ਰਾਮ ਬੋਲੇ, ਰਾਮ ਬੋਲੇ, ਰਾਮ ਬੋਲਦੈ,***
***ਸਾਰੀਆਂ ਘਟਾਂ ਦੇ ਵਿਚ ਰਾਮ ਬੋਲਦੈ-2, 4.***

***ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥***
***ਰਾਮ ਬਿਨਾ ਕੋ ਬੋਲੈ ਰੇ॥***
***ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥*** ***ਅੰਗ - 988***

ਸਾਧ ਸੰਗਤ ਜੀ! ਸਾਰੇ ਇਕੋ ਹੀ ਨਜ਼ਰ ਆ ਗਿਆ। ਸੋ ਪਹਿਲਾਂ ਸਾਕਾਰ ਦੇ ਦਰਸ਼ਨ ਤੇ ਫੇਰ ਨਿਰਾਕਾਰ ਦੇ ਦਰਸ਼ਨ ਤੇ ਨਿਰਾਕਾਰ ਦੇ ਦਰਸ਼ਨ ਕਰਕੇ ਆਪ ਵੀ ਖਤਮ ਹੋ ਜਾਂਦੈ, ਸੰਸਾਰ ਵੀ ਖਤਮ ਹੋ ਜਾਂਦੈ ਤੇ ਜਿਸ ਨੂੰ ਹੁਣ ਤਾਂਈ ਈਸ਼੍ਵਰ ਕਹਿੰਦਾ ਸੀ ਉਹ ਵੀ ਖਤਮ ਹੋ ਜਾਂਦੈ ਤੇ ਆਪੇ ਹੀ ਆਪ ਹੋ ਜਾਂਦੈ ਤੇ ਜਿਧਰ ਵੀ ਦੇਖਦਾ ਹੈ ਤੂੰ ਹੀ ਤੂੰ ਨਜ਼ਰ ਆਉਂਦਾ ਹੈ।

***ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥*** ***ਅੰਗ - 485***

ਸਾਧ ਸੰਗਤ ਜੀ! ਜਦੋਂ ਧਰੂ ਨੂੰ ਪ੍ਰਕਾਸ਼ ਹੋਇਆ, ਪ੍ਰਤੱਖ ਰੂਪ ਦੇ ਅੰਦਰ ਸਾਮ੍ਹਣੇ ਆ ਕੇ ਪ੍ਰਮੇਸ਼ਰ ਜੀ ਖੜ੍ਹੇ ਹੋ ਗਏ।

***ਧ੍ਰੂ ਕਉ ਮਿਲਿਆ ਹਰਿ ਨਿਸੰਗ॥*** ***ਅੰਗ - 1192***

ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਕਨਾਂ ਨੂੰ ਤਾਂ ਸੰਗ ਦੇ ਨਾਲ ਮਿਲਦੈ ਤੇ ਇਕਨਾਂ ਨੂੰ ਨਿਸੰਗ ਹੋ ਕੇ ਮਿਲਦੈ, ਪ੍ਰਮੇਸ਼ਰ ਜਿਹੋ ਜਿਹਾ ਉਸ ਦਾ ਚਿੰਤਨ ਸੀ ਉਸ ਦੇ ਸਾਮ੍ਹਣੇ ਆ ਕੇ ਖੜ੍ਹਾ ਹੋ ਗਿਆ। ਕਹਿਣ ਲੱਗੇ ਧਰੂ! ਨੇਤਰ ਖੋਲ੍ਹ, ਦੱਸ ਕੀ ਮੰਗਦੈਂ ਤੇਰੀ ਇੱਛਾ ਪੂਰੀ ਕਰੀਏ। ਕਹਿਣ ਲੱਗਿਆ, ਸੱਚੇ ਪਾਤਿਸ਼ਾਹ! ਇੱਛਾ ਤਾਂ ਮੇਰੀ ਹੁਣ ਕੋਈ ਰਹੀ ਨਹੀਂ। ਕਿਉਂਕਿ ਇਛਿਆ ਰਿਹਾ ਨਹੀਂ ਕਰਦੀ, ਵਾਸ਼ਨਾ ਮਰ ਜਾਇਆ ਕਰਦੀ ਹੈ, ਜਦੋਂ ਅੰਦਰ ਨਾਮ ਦਾ ਪ੍ਰਕਾਸ਼ ਪੈਦਾ ਹੋ ਜਾਵੇ।

ਮਨੋ ਨਾਸ਼, ਵਾਸ਼ਨਾ ਖੈ, ਤੱਤ ਗਿਆਨ। ਇਹ ਆਖਰੀ ਅਵਸਥਾ ਹੋਇਆ ਕਰਦੀ ਹੈ। ਸੋ ਤੱਤ ਗਿਆਨ ਹੋ ਜਾਂਦਾ ਹੈ ਕਿ ਇਥੇ ਸਾਰੇ ਪਸਾਰੇ ਵਿਚ ਕੇਵਲ ਪ੍ਰਮੇਸ਼ਰ ਹੈ ਦੂਜਾ ਨਹੀਂ ਹੈ। ਪਸਾਰਾ ਭੀ ਉਹ ਆਪ ਹੀ ਹੈ। ਧ੍ਰੂ ਕਹਿਣ ਲਗਿਆ ਮਹਾਰਾਜ! ਮੇਰੀ ਵਾਸ਼ਨਾ ਤਾਂ ਹੁਣ ਕੋਈ ਰਹੀ ਨਹੀਂ। ਕਹਿਣ ਲੱਗੇ ਕੋਈ ਵਾਸ਼ਨਾ ਤਾਂ ਹੋਵੇਗੀ? ਕਹਿਣ ਲੱਗਿਆ, ਮਹਾਰਾਜ ਇਕ ਵਾਸ਼ਨਾ ਹੈ ਕਿ ਮੈਨੂੰ ਸਦਾ ਹੀ ਆਪਣੇ ਚਰਨਾਂ ਦੇ ਨਾਲ ਜੋੜ ਕੇ ਰੱਖਿਓ -

***ਧਾਰਨਾ - ਜੀ ਮੈ ਰਾਜ ਮੁਕਤ ਨਹੀਓਂ ਮੰਗਦਾ,***
***ਪ੍ਰੀਤੀ ਮੰਗਾਂ ਚਰਨਾਂ ਦੀ -2, 2.***
***ਮੇਰੇ ਪਿਆਰੇ, ਪ੍ਰੀਤੀ ਮੰਗਾ ਚਰਨਾਂ ਦੀ-2, 2.***
***ਜੀ ਮੈਂ ਰਾਜ ਮੁਕਤ ਨਹੀਓਂ ਮੰਗਦਾ, ...-2.***

***ਰਾਜ ਨਾ ਚਾਹਉ ਮੁਕਤਿ ਨ ਚਾਹਉ***
***ਮਨਿ ਪ੍ਰੀਤਿ ਚਰਨ ਕਮਲਾਰੇ॥*** ***ਅੰਗ - 534***

ਹੇ ਸੱਚੇ ਪਾਤਿਸ਼ਾਹ! ਜੇ ਆਪ ਜੀ ਤਰੁੱਠੇ ਹੋ ਤਾਂ ਮੈਨੂੰ ਆਪਣੇ ਚਰਨਾਂ ਦੀ ਪ੍ਰੀਤੀ ਬਖਸ਼ੋ ਕਿਉਂਕਿ ਰਾਜ ਮੇਰੇ ਕਿਸੇ ਕੰਮ ਨਹੀਂ ਤੇ ਨਾ ਹੀ ਮੁਕਤੀ ਮੇਰੇ ਕਿਸੇ ਕੰਮ ਦੀ ਹੈ। ਸੋ ਇਸ ਤਰ੍ਹਾਂ ਦੀ ਬੇਨਤੀ ਕੀਤੀ ਤਾਂ ਪ੍ਰਮੇਸ਼ਰ ਜੀ ਕਹਿਣ ਲੱਗੇ ਕਿ ਧ੍ਰੂ! ਤੂੰ ਫੁਰਨਾ ਤਾਂ ਰਾਜ ਦਾ ਕਰਕੇ ਬੈਠਿਆ ਸੀ ਤੇ ਜਾਹ ਬੇਟਾ! ਤੂੰ ਹੁਣ ਰਾਜ ਭੋਗ, ਲੇਕਿਨ ਉਸ ਤੋਂ ਬਾਅਦ ਤੈਨੂੰ ਮੈਂ ਪਦਵੀ ਬਖਸ਼ਦਾ ਹਾਂ ਕਿ ਤੂੰ ਹਮੇਸ਼ਾ ਅਟੱਲ ਰਹੇਂਗਾ।

***ਅਟਲ ਭਇਓ ਧ੍ਰੂ ਜਾ ਕੈ ਸਿਮਰਨਿ***
***ਅਰੁ ਨਿਰਭੈ ਪਦੁ ਪਾਇਆ॥*** ***ਅੰਗ - 632***

ਧਰੂ ਨੂੰ ਐਸੇ ਪਦ ਦੀ ਪ੍ਰਾਪਤੀ ਹੋਈ ਜੋ ਨਿਹਚਲ ਹੈ, ਚਲਾਇਆ ਹੋਇਆ, ਹਿਲੇਗਾ ਨਹੀਂ, ਜਦ ਤੱਕ ਸਾਕਾਰ ਬ੍ਰਹਿਮੰਡ ਕਾਇਮ ਹੈ, ਉਨੀ ਦੇਰ ਤੱਕ ਧਰੂ ਵਾਹਿਗੁਰੂ ਦੇ ਦੁਆਰੇ ਤੇ ਹੈ, ਨਿਹਚਲ ਪਦਵੀ, ਅਟੱਲ ਪਦਵੀ ਦੇ ਕੇ ਕਾਲ ਤੋਂ ਉਪਰ ਕਰ ਦਿਤਾ।

ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਦੇਖੋ ਛੋਟਾ ਜਿਹਾ ਬੱਚਾ, ਹੈ ਨਾ ਤੁਹਾਡੇ ਨਾਲੋਂ ਸਿਆਣਾ, ਤੇ ਤੁਸੀਂ ਉਸ ਨੂੰ ਇੰਞਾਣਾ ਕਹਿੰਦੇ ਹੋ ਕਿ –

***ਪਾਂਚ ਬਰਸ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਦਾਰੇ॥*** ***ਅੰਗ – 999***

ਉਹ ਅਨਾਥ ਸੀ ਲੇਕਿਨ ਨਾਥ ਵਾਲਾ ਬਣ ਗਿਆ। ਐਸਾ ਬਣਿਆ ਕਿ ਸਭ ਤੋਂ ਵੱਡੇ ਨੇ ਉਸ ਦੇ ਸਿਰ ਤੇ ਹੱਥ ਰੱਖ ਦਿਤਾ। ਸੋ ਇਸ ਤਰ੍ਹਾਂ ਦੁਖਾਂ ਨੂੰ ਦੂਰ ਕਰਨ ਵਾਲਾ ਤੂੰ ਕਿਉਂ ਵਿਸਾਰ ਦਿਤਾ –

***ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ॥*** ***ਅੰਗ – 632***

ਕਿਉਂ ਉਸ ਨੂੰ ਭੁਲਾਈ ਬੈਠਾ ਹੈਂ? ਤੂੰ ਵੀ ਚੇਤੇ ਕਰ, ਤੂੰ ਤਰ ਜਾਏਂਗਾ, ਤੇਰਾ ਵੀ ਉਧਾਰ ਹੋ ਜਾਏਗਾ–

***ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ॥*** ***ਅੰਗ – 632***

ਸਾਧ ਸੰਗਤ ਜੀ! ਬੇਨਤੀ ਕੀਤੀ ਸੀ ਕਿ –

***ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ***
***ਹਉ ਤਿਸੁ ਪਹਿ ਆਪੁ ਵੇਚਾਈ॥*** ***ਅੰਗ – 757***

ਆਪਣੇ ਆਪ ਨੂੰ ਵੇਚਣ ਦੀ ਤੀਬਰ ਇਛਿਆ ਹੋਵੇ, ਵਿਕ ਸਕਦਾ ਹੋਵੇ ਫੇਰ ਮਿਲਾਉਣ ਵਾਲਾ ਵੀ ਆ ਜਾਂਦੈ ਕਿਉਂਕਿ ਜੇ ਜਗਿਆਸੂ ਦੇ ਅੰਦਰ ਦ੍ਰਿੜ੍ਹ ਲਗਨ ਹੈ ਤਾਂ ਹੀ ਉਹ ਐਨੀ ਕੁਰਬਾਨੀ ਕਰ ਸਕਦਾ ਹੈ।

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*** ***ਅੰਗ – 1102***

ਮਰਨਾ ਕੀ ਹੈ? ਹਉਮੈ, ਆਪਣੇ ਜੀਵ ਭਾਵ ਤੋਂ ਬਣੀ ਪਰਛਾਵੇਂ ਵਰਗੀ ਹੋਂਦ ਨੂੰ ਮਾਰ ਸਕਦਾ ਹੋਵੇ। ਗੁਲਾਮ ਬਣ ਸਕਦਾ ਹੋਵੇ ਤੇ ਸਭ ਦੇ ਚਰਨਾਂ ਦੀ ਧੂੜ ਬਣ ਸਕਦਾ ਹੋਵੇ ਅਤੇ ਆਪਣੇ ਅੰਦਰੋਂ ਕੱਢ ਦੇਵੇ ਕਿ ਮੈਂ ਵੱਡਾ ਗਿਆਨੀ ਹਾਂ, ਮੈਂ ਵੱਡਾ ਸੰਤ ਹਾਂ ਅਤੇ ਮੈਂ ਵੱਡਾ ਕੀਰਤਨੀਆ ਹਾਂ, ਮੈਂ ਵੱਡਾ ਕਥਾਕਾਰ ਹਾਂ, ਇਹ ਸਭ ਕੁਝ ਛੱਡ ਕੇ ਗੁਰੂ ਕੋਲ ਆਵੇ ਤਾਂ ਲੇਖੇ ਵਿਚ ਪਿਆ ਕਰਦੈ। ਸੋ ਦ੍ਰਿੜ੍ਹਤਾ ਤੇ ਵੈਰਾਗ ਇਨ੍ਹਾਂ ਦੋਹਾਂ ਬਚਨਾਂ ਬਾਰੇ ਬੇਨਤੀ ਕੀਤੀ ਸੀ ਕਿ ਦ੍ਰਿੜ੍ਹਤਾ ਤੇ ਵੈਰਾਗ ਹੋਵੇ, ਇਹ ਦੋਵੇਂ ਚੀਜ਼ਾਂ ਧ੍ਰੂ ਵਿਚ ਸਨ। ਸੋ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਉਸ ਨੇ ਪਦਵੀ ਪ੍ਰਾਪਤ ਕਰ ਲਈ, ਕਿੱਡਾ ਵੱਡਾ ਹੋ ਗਿਆ ਕਿ ਸਦਾ ਲਈ ਅਮਰ ਹੋ ਗਿਆ ਤੇ ਇਹਨਾਂ ਦਾ ਨਾਮ ਲੈ ਕੇ ਇਹਨਾਂ ਨੂੰ ਯਾਦ ਕਰਕੇ ਨਾਮ ਸਿਮਰਨ ਦੀ ਦ੍ਰਿੜਤਾ ਦੀ ਤੇ ਵੈਰਾਗ ਦੀ ਪ੍ਰੇਰਨਾ ਮਿਲਦੀ ਹੈ।

***ਰਾਮ ਜਪਉ ਜੀਅ ਐਸੇ ਐਸੇ॥***
***ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥*** ***ਅੰਗ – 337***

ਸੋ ਹੁਣ ਕਿਉਂਕਿ ਸਮਾਂ ਇਜਾਜ਼ਤ ਨਹੀਂ ਦਿੰਦਾ, ਇਥੇ ਹੀ ਸਮਾਪਤੀ ਹੈ। ਸਾਰੇ ਪ੍ਰੇਮੀ ਅਨੰਦ ਸਾਹਿਬ, ਗੁਰ ਸਤੋਤਰ ਵਿਚ ਬੋਲੋ।

**ਗੁਰਸਤੋਤਰ**
**ਅਨੰਦ ਸਾਹਿਬ**
**ਅਰਦਾਸ**



# ਮਾਧਵੇ ਕਿਆ ਕਹੀਐ ਭ੍ਰਮੁ ਐਸਾ.....॥

ਸ਼ਾਨ ..........................................।

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ॥*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* *ਅੰਗ - 256*
*ਜੇ ਹਉ ਭੂਲ ਵਿਗਾੜਿਆ ਨਾ ਕਰ ਮੈਲਾ ਚਿਤ॥*
*ਸਾਹਿਬ ਗਉਰਾ ਲੋੜੀਏ ਨਫਰ ਵਿਗਾੜੇ ਨਿਤ॥*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* *ਅੰਗ - 289*
*ਧਾਰਨਾ - ਪਿਆਰੇ ਜਬ ਤੇ ਦਰਸ਼ਨ ਪਾਇਆ,*
*ਸੰਸਾ ਉਤਰ ਗਿਆ -2, 2.*
*ਸੰਸਾ ਮੇਰਾ ਜੀ ਉਤਰ ਗਿਆ -2, 2.*
*ਪਿਆਰੇ ਜਬ ਤੇ ਦਰਸ਼ਨ ਪਾਇਆ,...... -2*

*ਠਾਕੁਰ ਤੁਮ੍ ਸਰਣਾਈ ਆਇਆ॥*
*ਉਤਰਿ ਗਇਓ ਮੇਰੇ ਮਨ ਕਾ ਸੰਸਾ*
*ਜਬ ਤੇ ਦਰਸਨੁ ਪਾਇਆ॥*
*ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ॥*
*ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ॥*
*ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ॥*
*ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ॥* *ਅੰਗ - 1218*
*ਧਾਰਨਾ - ਸੰਸਾ ਮੇਰਾ ਓ ਉਤਰ ਗਿਆ,*
*ਸੰਸਾ ਮੇਰਾ ਜੀ ਉਤਰ ਗਿਆ -2, 2.*
*ਪਿਆਰੇ ਜਬ ਤੇ ਦਰਸ਼ਨ ਪਾਇਆ।*
*ਸੰਸਾ ਮੇਰਾ ਓ ਉਤਰ ਗਿਆ,......... -2*

ਸਾਧ ਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਆਪ ਕਾਰੋਬਾਰ ਸੰਕੋਚਦੇ ਹੋਏ ਗੁਰੂ ਦਰਬਾਰ ਵਿਚ ਪਹੁੰਚੇ ਹੋ। ਕਲਜੁਗ ਦੇ ਅੰਦਰ ਜੀਵ ਦੇ ਨਿਸਤਾਰੇ ਵਾਸਤੇ ਜੋ ਮਹਾਨ ਸਾਧਨ ਹੈ ਉਹ ਸਤਿਸੰਗ ਅਤੇ ਕੀਰਤਨ ਹੈ।

*ਹਰ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥* *ਅੰਗ - 642*

ਲੇਕਿਨ ਇਹ ਪ੍ਰਾਪਤ ਨਹੀਂ ਹੋਇਆ ਕਰਦੀ, ਜਿਸ ਦੇ ਮਸਤਕ ਵਿਚ ਭਾਗ ਹੋਣ ਉਸ ਨੂੰ ਸਤਿਸੰਗ ਦਾ ਦਰਵਾਜ਼ਾ ਮਿਲ ਜਾਇਆ ਕਰਦਾ ਹੈ। ਕਿਉਂਕਿ ਪ੍ਰਮੇਸ਼ਰ ਦੇ ਦਰ ਦੇ ਚਾਰ ਦਰਵਾਜੇ ਮੁੱਖ ਗਿਣੇ ਗਏ ਹਨ। ਪਹਿਲਾ ਸਮ ਹੈ, ਜਿਸ ਨੂੰ ਸਮਤਾ ਆਖਦੇ ਹਨ, ਜੀਵਨ ਦੇ ਅੰਦਰ ਸੰਤੁਲਨ (**balance**), ਦੂਸਰਾ ਸੰਤੋਖ ਹੋਇਆ ਕਰਦਾ ਹੈ - ਸਾਰੇ ਇੰਦਰਿਆਂ ਦਾ ਅਤੇ ਕਿਰਤ ਕਮਾਈ ਦਾ ਸੰਤੋਖ। ਤੀਸਰਾ ਆਤਮ ਤੇ ਅਨਾਤਮ ਦੀ ਵਿਚਾਰ, ਜਿਸ ਨੂੰ ਵਿਵੇਕ ਆਖਦੇ ਹਨ। ਚੌਥਾ ਸਤਸੰਗ ਹੋਇਆ ਕਰਦਾ ਹੈ।

*ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥* *ਅੰਗ - 72*

ਜਿਥੇ ਕੇਵਲ ਨਾਮ ਦੀ ਵਿਆਖਿਆ ਹੁੰਦੀ ਹੋਵੇ ਉਸ ਨੂੰ ਸਤਿਸੰਗ ਆਖਿਆ ਜਾਂਦਾ ਹੈ। ਕਲਜੁਗ ਦਾ ਸਮਾਂ ਜੋ ਤਪ ਰਿਹਾ ਹੈ ਤੇ ਬਲ ਰਿਹਾ ਹੈ, ਇਸ ਜੁਗ ਦੇ ਅੰਦਰ ਸਤਿਸੰਗ ਜੀਵਾਂ ਦੇ ਕਲਿਆਣ ਦਾ ਮੁਖ ਸਾਧਨ ਹੁੰਦਾ ਹੈ।

ਦੂਸਰੇ ਪਾਤਸ਼ਾਹ ਜੀ, ਗੁਰੂ ਅੰਗਦ ਸਾਹਿਬ ਮਹਾਰਾਜ, ਦੇ ਦਰਬਾਰ ਵਿਚ, ਬਹੁਤ ਗੁਰਮੁਖ ਪਿਆਰੇ ਬੈਠੇ ਹਨ, ਜਿਨ੍ਹਾਂ ਦੇ ਵਿਚ ਬਾਬਾ ਬੁੱਢਾ ਜੀ, ਭਾਈ ਮਨਸੁਖ ਜੀ ਤੇ ਭਾਈ ਭਗੀਰਥ ਆਦਿ ਇਹ ਸਾਰੇ ਸਸ਼ੋਭਿਤ ਹਨ। ਕਹਿਣ ਲੱਗੇ, "ਸੱਚੇ ਪਾਤਿਸ਼ਾਹ! ਕਲਜੁਗ ਦਿਨੋ ਦਿਨ ਵਧਦਾ ਜਾ ਰਿਹੈ। ਬਚਪਨ ਵਿਚ ਜੋ ਹਾਲਾਤ ਦੇਖੇ ਸਨ, ਹੁਣ ਬੁਢਾਪੇ

ਵਿਚ ਬਹੁਤ ਤੇਜ਼ੀ ਨਾਲ ਬਦਲਦੇ ਜਾ ਰਹੇ ਹਨ। ਜਿਉਂ ਜਿਉਂ ਸਮਾਂ ਅੱਗੇ ਤੁਰਿਆ ਜਾ ਰਿਹੈ ਤਿਉਂ-ਤਿਉਂ ਹੀ ਕਲਜੁਗ ਦਾ ਸੁਭਾਅ ਬਦਲਦਾ ਜਾ ਰਿਹਾ ਹੈ। ਇਹ ਕੀ ਹੋਏਗਾ ਮਹਾਰਾਜ?" ਗੁਰੂ ਨਾਨਕ ਸਾਹਿਬ ਜੀ ਨੇ ਆਖਿਆ ਹੈ ਕਿ –

***ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥*** ***ਅੰਗ – 470***

ਸੱਚੇ ਪਾਤਸ਼ਾਹ ਜੀ! ਅੱਗ ਦਾ ਰੱਥ ਲਾਟਾਂ ਮਾਰ ਰਿਹੈ ਝੂਠ ਜ਼ਿੰਦਗੀ ਦਾ ਰਥਵਾਹੀ ਬਣਿਆ ਹੋਇਐ। ਕੀ ਐਸੇ ਭਿਆਨਕ ਸਮੇਂ ਵਿਚ ਕੋਈ ਸਾਧਨ ਐਸਾ ਹੈ ਜਿਸਦੇ ਕਰਨ ਨਾਲ ਅਸੀਂ ਬਚ ਜਾਈਏ? ਮਹਾਰਾਜ ਜੀ ਨੇ ਬਚਨ ਕੀਤਾ ਕਿ ਭਾਈ ਪ੍ਰੇਮੀਓ! ਇਕ ਦ੍ਰਿਸ਼ਟਾਂਤ ਨਾਲ ਗੱਲ ਨੂੰ ਸਮਝੋ। ਜਿਵੇਂ ਇਕ ਸੰਘਣਾ ਜੰਗਲ ਹੈ ਤੇ ਉਸ ਵਣ ਦੇ ਅੰਦਰ ਬੇਅੰਤ ਜੰਗਲੀ ਜਾਨਵਰ ਤੇ ਪੰਛੀ ਰਹਿ ਰਹੇ ਹਨ। ਹੋਰ ਜੀਵ ਜੰਤੂ ਰਹਿ ਰਹੇ ਹਨ, ਸ਼ੇਰ ਤੇ ਹਰਨ ਆਦਿ ਰਹਿ ਰਹੇ ਹਨ। ਜੇਕਰ ਉਸ ਜੰਗਲ ਨੂੰ ਅੱਗ ਲੱਗ ਜਾਵੇ ਤੇ ਹਜ਼ਾਰਾਂ ਦੀ ਤਦਾਦ ਵਿਚ ਜਾਨਵਰ ਜਿਉਂਦੇ ਜਲ ਰਹੇ ਹੋਣ ਪਰੰਤੂ ਕੋਈ-ਕੋਈ ਭਾਗਸ਼ਾਲੀ, ਹਿੰਮਤੀ ਤੇ ਉਦਮੀ ਜਾਨਵਰ, ਪਸ਼ੂ ਆਦਿ ਹਿੰਮਤ ਕਰਕੇ, ਉਸ ਪਾਸੇ ਨੂੰ ਚਲ ਪਵੇ ਜਿਸ ਪਾਸੇ ਇਕ ਸ਼ੀਤਲ ਜਲ ਦੀ ਨਦੀ ਵਹਿ ਰਹੀ ਹੋਵੇ ਤੇ ਉਸ ਨਦੀ ਦੇ ਪਾਣੀ ਅੰਦਰ ਛਾਲ ਮਾਰ ਦੇਵੇ ਤਾਂ ਉਹ ਬਚ ਜਾਇਆ ਕਰਦਾ ਹੈ। ਉਸ ਨੂੰ ਜੰਗਲ ਦੀ ਅੱਗ ਦਾ ਸੇਕ ਕੁਝ ਨਹੀਂ ਕਹੇਗਾ, ਕਿਉਂਕਿ ਉਹ ਅਗਨ ਤੋਂ, ਜਲਣ ਤੋਂ ਬਚ ਗਿਆ। ਇਸੇ ਤਰ੍ਹਾਂ ਕਲਜੁਗ ਦੇ ਅੰਦਰ, ਜਦੋਂ ਕਿ ਸੰਸਾਰ ਜਲ-ਬਲ ਰਿਹੈ, ਚਾਰੇ ਪਾਸੇ ਈਰਖਾ ਦੀਆਂ, ਦ੍ਵੈਤ ਦੀਆਂ, ਵੈਰ ਦੀਆਂ, ਵਿਰੋਧ ਦੀਆਂ, ਤ੍ਰਿਸ਼ਨਾ ਦੀਆਂ, ਆਪਣੇ ਹਿਤ ਦੀਆਂ ਲਾਟਾਂ ਹੀ ਲਾਟਾਂ ਨਿਕਲਦੀਆਂ ਹਨ ਤਾਂ ਉਸ ਵੇਲੇ ਜੀਵ ਦੇ ਬਚਣ ਦਾ ਕੋਈ ਸਾਧਨ ਨਹੀਂ ਹੋਇਆ ਕਰਦਾ ਪਰੰਤੂ ਕਲਜੁਗ ਦੇ ਅੰਦਰ ਕੋਈ ਸਾਧਨ ਹੈ ਤਾਂ ਉਹ ਕੇਵਲ ਸਤਿਸੰਗ ਹੈ ਤੇ ਹਰੀ ਦਾ ਕੀਰਤਨ ਹੈ। ਇਹ ਦੋ ਚੀਜ਼ਾਂ ਜੇ ਪ੍ਰਾਪਤ ਹੋ ਜਾਣ ਤਾਂ ਜੀਵ ਬਚ ਜਾਇਆ ਕਰਦਾ ਹੈ। ਜੇ ਇਹ ਚੀਜ਼ਾਂ ਪ੍ਰਾਪਤ ਨਹੀਂ ਹੁੰਦੀਆਂ ਤਾਂ ਕਲਜੁਗ ਜੋ ਕਿ ਅੱਗ ਦਾ ਰੱਥ ਹੈ, ਉਸ ਵਿਚ ਸੰਸਾਰ ਝੁਲਸ ਕੇ ਮਰ ਜਾਵੇਗਾ ਤੇ ਖਤਮ ਹੋ ਜਾਏਗਾ। ਇਸੇ ਲਈ ਮਹਾਰਾਜ ਦਾ ਫੁਰਮਾਨ ਹੈ ਕਿ –

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***
***ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥*** ***ਅੰਗ – 642***

ਸੋ ਹਰੀ ਦਾ ਕੀਰਤਨ ਤੇ ਸਾਧੂ ਦੀ ਸੰਗਤ ਦੋ ਸ੍ਰੇਸ਼ਠ ਕਰਮ ਹਨ ਤੇ ਉਹ ਉਸ ਨੂੰ ਪ੍ਰਾਪਤ ਹੁੰਦੇ ਜਿਸਦੇ ਪਿਛਲੇ ਜਨਮਾਂ ਵਿਚ ਕੀਤੇ ਕਰਮਾਂ ਕਰਕੇ ਚੰਗੇ ਭਾਗ ਬਣੇ ਹੋਣ, ਨਹੀਂ ਤਾਂ ਮਨੁੱਖ ਦੁਖੀ ਰਿਹਾ ਕਰਦਾ ਹੈ।

ਸੋ ਸੰਸਾਰ ਦੇ ਅੰਦਰ ਤਿੰਨ ਕਿਸਮ ਦੇ ਬੰਦੇ ਦੁਖੀ ਰਿਹਾ ਕਰਦੇ ਹਨ ਪਰ ਗਿਆਨਵਾਨ ਪੁਰਸ਼ ਸੁਖੀ ਰਿਹਾ ਕਰਦਾ ਹੈ। ਜਿਸ ਤਰ੍ਹਾਂ ਦੇ ਨਾਲ ਇਕ ਸ਼ੀਸ਼ੇ ਦਾ ਮਹਿਲ ਹੋਵੇ ਤੇ ਚਾਰੇ ਪਾਸੇ ਸ਼ੀਸ਼ੇ ਹੀ ਸ਼ੀਸ਼ੇ ਲੱਗੇ ਹੋਣ, ਜਿਧਰ ਦੇਖੇ ਉਸ ਨੂੰ ਆਪਣਾ ਹੀ ਪ੍ਰਤੀਬਿੰਬ ਨਜ਼ਰ ਆਉਂਦਾ ਹੋਵੇ। ਐਸੇ ਸ਼ੀਸ਼ ਮਹਿਲ ਦੇ ਦਰਵਾਜ਼ੇ ਖੁਲ੍ਹੇ ਰਹਿ ਗਏ ਤੇ ਉਥੇ ਇਕ ਕੁੱਤਾ ਜਿਸ ਦੇ ਮੂੰਹ ਵਿਚ ਰੋਟੀ ਹੈ, ਇਸ ਮਹਿਲ ਦੇ ਅੰਦਰ ਦਾਖਲ ਹੋ ਗਿਆ। ਜਦੋਂ ਆਲੇ ਦੁਆਲੇ ਦੇਖਦਾ ਹੈ ਤਾਂ ਉਸ ਨੂੰ ਉਹਦੇ ਵਰਗੇ ਹਜ਼ਾਰਾਂ ਕੁੱਤੇ ਨਜ਼ਰ ਆ ਰਹੇ ਹਨ ਕਿਉਂਕਿ ਇਕ ਪਰਛਾਵਾਂ ਸਾਮ੍ਹਣੇ ਪੈਂਦੈ ਤੇ ਇਕ ਪਿਛੇ, ਤੇ ਪਿਛੇ ਵਾਲਾ ਫੇਰ ਅੱਗੇ ਪੈਂਦਾ ਹੈ ਤੇ ਉਹ ਫੇਰ ਅੱਗੇ ਪੈਂਦਾ ਹੈ। ਸਾਰੇ ਪਾਸੇ ਦੇਖ ਕੇ ਹੈਰਾਨ ਹੋ ਗਿਆ ਕਿ ਇਹ ਤਾਂ ਸਾਰੇ ਕੁੱਤਿਆਂ ਦੇ ਮੂੰਹਾਂ ਦੇ ਵਿਚ ਰੋਟੀਆਂ ਹਨ ਤੇ ਸੋਚਿਆ ਕਿ ਪਹਿਲਾਂ ਇਕ ਤੋਂ ਖੋਹੀਏ ਤੇ ਫਿਰ ਦੂਜਿਆਂ ਤੋਂ ਖੋਹ ਲਵਾਂਗੇ। ਕੁੱਤਿਆਂ ਦਾ ਸੁਭਾਅ ਐਸਾ ਹੀ ਹੁੰਦਾ ਹੈ ਕਿ ਜੇਕਰ ਦੋ ਕੁੱਤਿਆਂ ਨੂੰ ਪ੍ਰਸ਼ਾਦਾ ਪਾ ਦੇਈਏ ਤਾਂ ਉਹਨਾਂ ਨੇ ਵੰਡ ਕੇ ਨਹੀਂ ਖਾਣਾ ਕਿ ਜਿੰਨਾਂ ਇਹ ਖਾ ਸਕਦੈ ਇਹ ਖਾ ਲਵੇ, ਜਿੰਨਾ ਮੇਰੇ ਤੋਂ ਖਾ ਹੁੰਦਾ ਹੈ, ਮੈਂ ਖਾ ਲਵਾਂ। ਸਗੋਂ ਇਕ ਕੁੱਤਾ ਛੇਤੀ-ਛੇਤੀ ਖਾ ਕੇ ਦੂਜੇ ਦਾ ਖੋਹਣ ਜਾਵੇਗਾ ਜਾਂ ਫਿਰ ਪਹਿਲਾਂ ਹੀ ਉਸ ਤੋਂ ਖੋਹ ਲਵੇਗਾ। ਇਸ ਨੂੰ ਕੂਕਰ ਬਿਰਤੀ ਆਖਦੇ ਹਨ। ਇਨਸਾਨਾਂ ਵਿਚ ਵੀ ਕੂਕਰ ਬਿਰਤੀ ਹੋਇਆ ਕਰਦੀ ਹੈ। ਆਪਣੇ ਆਪ ਤੇ ਸੰਤੁਸ਼ਟ ਨਹੀਂ ਹੋਣਾ ਤੇ ਦੂਸਰੇ ਦੀ ਹੱਕ ਹਲਾਲ ਦੀ ਕਮਾਈ ਖੋਹਣ ਦੇ ਵਾਸਤੇ ਯਤਨ ਕਰਕੇ ਆਪਣਾ ਘਰ ਪੂਰਾ ਕਰਿਆ ਕਰਦੇ ਹਨ। ਇਸੇ ਤਰ੍ਹਾਂ ਉਸ ਕੁੱਤੇ ਨੇ ਦੂਸਰੇ ਪਰਛਾਵੇਂ ਵਾਲੇ ਕੁੱਤੇ ਤੋਂ ਰੋਟੀ ਖੋਹਣ ਦੀ ਕੋਸ਼ਿਸ਼ ਕੀਤੀ ਤੇ ਜਿਸ ਦੇ ਨਤੀਜੇ ਵਜੋਂ ਉਸ ਦਾ ਸਿਰ ਸ਼ੀਸ਼ੇ ਦੇ ਨਾਲ ਜਾ ਕੇ ਵੱਜਿਆ ਤੇ ਪਿਛੇ ਨੂੰ ਗਿਰ ਪਿਆ। ਫੇਰ ਨੱਠਿਆ, ਫੇਰ ਗਿਰ ਜਾਂਦੈ ਤੇ ਇਸੇ ਤਰ੍ਹਾਂ ਕਰਦੇ ਕਰਦੇ ਲਹੂ-ਲੁਹਾਣ ਹੋ ਗਿਆ। ਸਮਝਦਾ ਇਹ ਹੈ ਕਿ ਸਾਮ੍ਹਣੇ ਵਾਲੇ ਕੁੱਤੇ ਨੂੰ ਲਹੂ-ਲੁਹਾਣ ਕਰ ਦਿੱਤਾ। ਲੇਕਿਨ ਆਪ ਹੀ ਹੋ ਜਾਂਦੈ ਤੇ ਅਖੀਰ ਟੱਕਰਾਂ ਮਾਰ-ਮਾਰ ਕੇ ਮਰ ਗਿਆ। ਇਹ ਕੂਕਰ ਬਿਰਤੀ ਸੀ।

ਦੂਜੇ ਪਾਸੇ ਇਕ ਛੋਟਾ ਜਿਹਾ ਅਣਜਾਣ ਬੱਚਾ ਜਿਸ ਦੇ ਕੇਸ ਖੁਲ੍ਹੇ ਹੋਏ ਹਨ, ਮੂੰਹ ਬਹੁਤ ਮੈਲਾ ਕੁਚੈਲਾ ਬਣਿਆ ਹੋਇਐ, ਬਾਵਰਾ ਜਿਹਾ ਬਣਿਆ ਹੋਇਐ ਤੇ ਉਹ ਰੁੜ੍ਹਦਾ-ਰੁੜ੍ਹਦਾ ਉਥੇ ਆ ਗਿਆ। ਜਿਸ ਵੇਲੇ ਉਹ ਆਪਣੀ ਸ਼ਕਲ ਸ਼ੀਸ਼ੇ ਵਿਚ ਦੇਖਦੈ ਤਾਂ ਉਸ ਵੇਲੇ ਚੀਕਾਂ ਮਾਰ ਕੇ ਰੋਣ ਲੱਗ ਜਾਂਦਾ ਹੈ ਕਿ ਇਹ ਕੀ ਮੇਰੇ ਸਾਮ੍ਹਣੇ ਆ ਗਿਆ। ਤੀਸਰਾ ਉਹ ਹੁੰਦੈ ਕਿ ਅਗਰ ਕੋਈ ਸੋਝੀ ਵਾਲਾ ਪੁਰਸ਼ ਸ਼ੀਸ਼ੇ ਦੇ ਸਾਮ੍ਹਣੇ ਆ ਗਿਆ, ਸ਼ੀਸ਼ ਮਹਿਲ ਵਿਚ ਆ ਗਿਆ ਤੇ ਆਪਣਾ ਅੱਗਾ ਪਿਛਾ ਦੇਖਦੈ ਤਾਂ ਪ੍ਰਸੰਨ ਹੁੰਦੈ। ਆਪਣੀ ਵਰਦੀ ਦੇ, ਪਹਿਨੇ ਹੋਏ ਕੱਪੜਿਆਂ ਦੇ ਵਲ ਠੀਕ ਕਰਦੈ, ਆਪਣੀ ਦਸਤਾਰ ਦੇ ਵਲ ਠੀਕ ਕਰਦੈ। ਸੋ ਇਸੇ ਤਰ੍ਹਾਂ ਸੰਸਾਰ ਦੇ ਅੰਦਰ ਕੁਝ ਕੂਕਰ ਬਿਰਤੀ ਹੈ, ਕੁਝ ਅਣਜਾਣਪੁਣੇ, ਅਵਿਦਿਆ

ਦੀ ਬਿਰਤੀ ਹੈ ਤੇ ਐਸੀਆਂ ਦੋਨਾਂ ਬਿਰਤੀਆਂ ਵਾਲੇ ਬੰਦੇ ਸੰਸਾਰ ਨੂੰ ਦੁੱਖਾਂ ਦਾ ਘਰ ਬਣਾ ਦਿਆ ਕਰਦੇ ਹਨ। ਜਿਸਦੇ ਫਲਸਰੂਪ ਆਪ ਵੀ ਦੁਖੀ ਹੁੰਦੇ ਹਨ ਤੇ ਸੰਸਾਰ ਨੂੰ ਵੀ ਦੁਖੀ ਕਰਦੇ ਹਨ। ਲੇਕਿਨ ਕਦੇ ਕਦੇ ਕੋਈ ਗਿਆਨਵਾਨ ਪੁਰਸ਼ ਸੰਸਾਰ ਵਿਚ ਆ ਜਾਵੇ ਤਾਂ ਉਹ ਦੇਖਦੈ ਕਿ ਇਹ ਸੰਸਾਰ ਤਾਂ ਹਰੀ ਦਾ ਘਰ ਹੈ –

***ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥*** ***ਅੰਗ – 463***

ਤੇ ਆਪਣਾ ਆਪਾ ਦੇਖ ਦੇਖ ਕੇ ਪ੍ਰਸੰਨ ਹੁੰਦੈ ਤੇ ਆਪਣਾ ਹੀ ਸਰੂਪ ਸਭ ਪਾਸੇ ਦੇਖਦੈ ਤੇ ਹਜ਼ਾਰਾਂ ਹੀ ਆਪਣੇ ਸਰੂਪ ਦੇਖ ਰਿਹਾ ਹੈ। ਇਹ ਪ੍ਰਤੀਬਿੰਬ ਪੈ ਰਿਹਾ ਹੈ। ਇਸ ਤਰ੍ਹਾਂ ਸੰਸਾਰ ਦੇ ਅੰਦਰ ਤਿੰਨ ਦੁਖੀ ਹਨ। ਇਕ ਤਾਂ ਉਹ ਦੁਖੀ ਹੋਇਆ ਕਰਦੈ ਜਿਸ ਦੇ ਅੰਦਰ ਸ਼ਰਧਾ ਦੀ ਹੀਣਤਾ ਹੋਵੇ। ਸ਼ਰਧਾ ਤੋਂ ਖਾਲੀ ਪੁਰਸ਼ ਕਦੀ ਵੀ ਸੁਖੀ ਨਹੀਂ ਹੋਇਆ ਕਰਦਾ ਕਿਉਂਕਿ ਉਸ ਨੂੰ ਨਾ ਹੀ ਸੁਣਨ ਦੀ ਅਵਸਥਾ ਪ੍ਰਾਪਤ ਹੋ ਸਕਦੀ ਹੈ, ਨਾ ਹੀ ਮੰਨਣ ਦੀ ਅਵਸਥਾ ਪ੍ਰਾਪਤ ਹੋ ਸਕਦੀ ਹੈ, ਨਾ ਹੀ ਨਿਧਿਆਸਣ ਦੀ ਪ੍ਰਾਪਤੀ ਹੋ ਸਕਦੀ ਹੈ ਕਿਉਂਕਿ ਉਸ ਦਾ ਅਧਾਰ ਜੋ ਹੈ ਜਿਸ ਨੂੰ ਸ਼ਰਧਾ ਆਖਦੇ ਹਨ, ਉਹ ਕੱਟਿਆ ਹੋਇਆ ਹੈ। ਜੜ੍ਹਾਂ ਕੱਟੀਆਂ ਹੋਣ ਤੇ ਜੜ੍ਹਾਂ ਤੋਂ ਬਗੈਰ ਕੋਈ ਬੂਟਾ ਲਾ ਦੇਈਏ ਤਾਂ ਉਹ ਹਰਾ ਨਹੀਂ ਹੋਇਆ ਕਰਦਾ। ਉਹ ਸੁੱਕ ਜਾਇਆ ਕਰਦਾ ਹੈ। ਸੋ ਇਸ ਕਰਕੇ ਸ਼ਰਧਾਹੀਨ ਪੁਰਸ਼ ਸੰਸਾਰ ਦੇ ਅੰਦਰ ਦੁਖੀ ਰਿਹਾ ਕਰਦਾ ਹੈ। ਦੂਸਰਾ ਅਗਿਆਨੀ ਦੁਖੀ ਹੋਇਆ ਕਰਦੈ ਜਿਸ ਨੂੰ ਗਿਆਨ ਨਾ ਹੋਵੇ ਸਗੋਂ ਗਿਆਨ ਦੀ ਥਾਂ ਤੇ ਉਸ ਦੇ ਮਨ ਦੇ ਅੰਦਰ ਰਾਗ ਤੇ ਦ੍ਵੈਸ਼ ਕੰਮ ਕਰ ਰਹੀ ਹੁੰਦੀ ਹੈ। ਇਸ ਕਰਕੇ ਅਗਿਆਨੀ ਪੁਰਸ਼ ਦੁਖੀ ਰਿਹਾ ਕਰਦਾ ਹੈ। ਗਿਆਨਵਾਨ ਉਸ ਨੂੰ ਕਹਿੰਦੇ ਹਨ ਜਿਸ ਨੂੰ ਆਪਣੇ ਨਿੱਜ ਸਰੂਪ ਦਾ ਗਿਆਨ ਹੋਵੇ ਅਤੇ ਅਗਿਆਨੀ ਉਹ ਹੁੰਦੈ ਜਿਹੜਾ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ ਦੇਹ ਸਮਝਦਾ ਹੋਵੇ। ਆਪਣੇ ਆਪ ਨੂੰ ਸਥੂਲ ਸਰੀਰ ਮੰਨਦਾ ਹੋਵੇ, ਸੂਖਸ਼ਮ ਸਰੀਰ ਮੰਨਦਾ ਹੋਵੇ ਤੇ ਕਾਰਨ ਸਰੀਰ ਮੰਨਦਾ ਹੋਵੇ। ਜਿਹੜਾ ਤਿੰਨਾਂ ਸਰੀਰਾਂ ਤੋਂ ਉਪਰ ਆਪਣੇ ਆਪ ਨੂੰ ਆਤਮ ਸਰੂਪ ਮੰਨਦੈ, ਉਹ ਪਰਮ ਸੁਖੀ ਹੋਇਆ ਕਰਦਾ ਹੈ। ਬਾਕੀ ਸਾਰੇ ਦੁਖੀ ਰਿਹਾ ਕਰਦੇ ਹਨ।

ਤੀਸਰਾ ਦੁਖੀ ਉਹ ਹੁੰਦੈ ਜਿਸ ਦੇ ਮਨ ਵਿਚ ਸੰਸਾ ਹੋਵੇ। ਸੰਸਾ ਉਸ ਅਵਸਥਾ ਨੂੰ ਕਹਿੰਦੇ ਹਨ ਜਦੋਂ ਸਤਿ ਦੇ ਉਤੇ ਵਿਸ਼ਵਾਸ ਨਾ ਲਿਆਵੇ। ਸਤਿ ਆਤਮਾ ਹੈ ਅਸਤਿ ਅਨਾਤਮ ਹੈ। ਸੰਸਾ ਜਾਂ ਭਰਮ ਜਿਸ ਦੇ ਮਨ ਦੇ ਅੰਦਰ ਰਹੇ ਉਹ ਦੁਖੀ ਰਹਿੰਦਾ ਹੈ। ਇਸ ਕਰਕੇ ਸੰਸੇ ਦੇ ਅੰਦਰ ਸੰਸਾਰ ਦੁਖੀ ਰਹਿੰਦਾ ਹੈ। ਮਹਾਰਾਜ ਜੀ ਦਾ ਫੁਰਮਾਨ ਹੈ –

***ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ॥*** ***ਅੰਗ – 1218***

ਦਰਸ਼ਨਾਂ ਦਾ ਐਸਾ ਅਸਰ ਹੋਇਆ ਕਿ ਜਿਸ ਸੰਸੇ ਦੇ ਨਾਲ ਸਾਰਾ ਸੰਸਾਰ ਦੁਖੀ ਤੇ ਰੋਗੀ ਸੀ। ਉਹ ਸੰਸਾ ਸਾਡਾ ਉਤਰ ਗਿਆ ਕਿਉਂਕਿ ਪ੍ਰਤੱਖ ਰੂਪ ਦੇ ਵਿਚ ਪ੍ਰਾਪਤੀ ਹੋ ਗਈ।

ਸਾਧਸੰਗਤ ਜੀ! ਇਹ ਸੰਸਾਰ ਸੰਸਿਆਂ ਦਾ ਸਮੁੰਦਰ ਹੈ, ਇਸ ਨੂੰ ਭਵਸਾਗਰ ਇਸੇ ਕਰਕੇ ਕਿਹਾ ਜਾਂਦਾ ਹੈ ਕਿਉਂਕਿ ਇਸ ਦੇ ਵਿਚ ਸੰਸਿਆਂ ਦੀਆਂ ਲਹਿਰਾਂ ਉਠ ਰਹੀਆਂ ਹਨ। ਇਸੇ ਕਰਕੇ ਇਸਦੇ ਵਿਚੋਂ ਤਰਨਾ ਔਖਾ ਹੋਇਆ ਕਰਦਾ ਹੈ। ਅਗਿਆਨ ਵਸ ਹੋਇਆ ਹੋਇਆ ਜੀਵ ਗੋਤੇ ਖਾਂਦਾ ਹੈ ਤੇ ਨਿਕਲ ਨਹੀਂ ਸਕਦਾ, ਇਸ ਨੂੰ ਕੋਈ ਕਿਨਾਰਾ ਨਹੀਂ ਲੱਭਦਾ ਕਿਉਂਕਿ ਇਸ ਦੇ ਮਨ ਦੇ ਅੰਦਰ ਸੰਸਾ ਪੈ ਗਿਆ। ਸੰਸੇ ਦਾ ਸਮੁੰਦਰ ਪਾਰ ਕਰਨ ਵਾਲਾ ਕੋਈ ਵਿਰਲਾ-ਵਿਰਲਾ ਪੁਰਸ਼ ਹੈ। ਮਨੁੱਖ ਨੂੰ ਕਹਿੰਦੇ ਨੇ ਕਿ ਗੁਰੂ ਦੀ ਸ਼ਰਨ ਵਿਚ ਆ ਜਾਵੇ ਤੇ ਬੇਨਤੀ ਕਰੇ "ਸੱਚੇ ਪਾਤਸ਼ਾਹ! ਮੈਨੂੰ ਸੰਸਾ ਪਿਆ ਹੋਇਐ। ਤੁਸੀਂ ਕੁਝ ਹੋਰ ਕਹਿੰਦੇ ਹੋ ਤੇ ਮੈਨੂੰ ਕੁਝ ਹੋਰ ਲੱਗਦਾ ਹੈ।" ਕੀ ਲਗਦੈ ਭਾਈ ਤੈਨੂੰ, ਅਸੀਂ ਕੀ ਕਹਿੰਦੇ ਹਾਂ? ਮਹਾਰਾਜ ਜੀ! ਆਪ ਤਾਂ ਇਹ ਕਹਿੰਦੇ ਹੋ ਕਿ ਸੰਸਾਰ ਨਾ ਕਹੋ ਤੇ ਮੈਂ ਇਹ ਕਹਿੰਦਾ ਹਾਂ ਕਿ ਇਹ ਸੰਸਾਰ ਹੈ। ਤੁਸੀਂ ਕਹਿੰਦੇ ਹੋ ਕਿ ਇਹ ਸੰਸਾਰ ਨਹੀਂ ਹੈ ਇਹ ਸਾਰਾ ਪ੍ਰਮੇਸ਼ਰ ਹੀ ਹੈ (**This is all menifestation of God**) ਇਹ ਆਪੇ ਹੀ ਆਪ ਹੈ ਇਸ ਨੂੰ ਵੱਖਰਾ ਵੱਖਰਾ ਨਾ ਕਰੋ। ਪਰ ਸੱਚੇ ਪਾਤਸ਼ਾਹ! ਮੈਨੂੰ ਤਾਂ ਭਰਮ ਪੈ ਗਿਆ। ਮਹਾਰਾਜ ਜੀ! ਇਸ ਨੂੰ ਇਕ ਮਨ ਦੀ ਨੀਂਦ ਤੇ ਬੁੱਧੀ ਦੀ ਨੀਂਦ ਆਖਦੇ ਹਨ। ਇਹ ਬੁੱਧੀ ਦੀ ਨੀਂਦ ਵਿਚ ਸੰਸਾਰ ਸੁੱਤਾ ਪਿਆ ਹੋਇਆ ਹੈ। ਸਾਰੀ ਜ਼ਿੰਦਗੀ ਬਰਬਾਦ ਕਰਕੇ ਇਥੋਂ ਤੁਰ ਜਾਂਦੈ ਤੇ ਇਸ ਦੇ ਹੱਥ ਵਿਚ ਕੁਝ ਵੀ ਨਹੀਂ ਆਉਂਦਾ। ਜਿਹੜੇ ਕੰਮ ਇਹ ਕਰਦੈ ਇਸ ਦੀ ਕੀਮਤ ਇਕ ਕੌਡੀ ਜਿੰਨੀ ਵੀ ਨਹੀਂ ਹੋਇਆ ਕਰਦੀ, ਜਿਹਦੇ ਵਿਚ ਇਹ ਸਾਰੀ ਜ਼ਿੰਦਗੀ ਖੱਚਤ ਰਹਿੰਦਾ ਹੈ ਕਿਉਂਕਿ ਸੰਸੇ ਦੇ ਅੰਦਰ ਇਹ ਜੀਵਨ ਬਿਰਥਾ ਬਤੀਤ ਕਰ ਰਿਹਾ ਹੈ ਤੇ ਮਹਾਰਾਜ ਐਸਾ ਫੁਰਮਾਨ ਕਰਦੇ ਹਨ –

***ਧਾਰਨਾ – ਸੰਸਾ ਇਹ ਸੰਸਾਰ ਹੈ,***
***ਸੁੱਤਿਆਂ ਰੈਣ ਵਿਹਾਇ –2, 2.***
***ਸੁੱਤਿਆਂ ਰੈਣ ਵਿਹਾਇ,–2, 4.***
***ਸੰਸਾ ਇਹ ਸੰਸਾਰ ਹੈ,............।***

ਸੰਸਾ ਇਹ ਸੰਸਾਰ ਹੈ। ਸੰਸਾਰ, ਫੈਲੇ ਹੋਏ ਨੂੰ, ਸੰਸਰੇ ਹੋਣ ਨੂੰ ਕਹਿੰਦੇ ਹਨ ਜੋ ਫੈਲ ਜਾਵੇ, ਬਾਹਰ ਚਲਿਆ ਜਾਵੇ, ਆਪਣੇ ਆਪ ਤੋਂ ਟੁੱਟ ਕੇ ਦੂਰ ਚਲਿਆ ਜਾਵੇ। ਇਹ ਸੰਸਾ ਹੋਰ ਫੈਲਦਾ ਹੈ ਤੇ ਜੇ ਸੰਸਾ ਦੂਰ ਹੋ ਜਾਵੇ ਤਾਂ

ਸੰਸਾਰ ਵਾਹਿਗੁਰੂ ਦਾ ਰੂਪ ਬਣ ਜਾਂਦਾ ਹੈ। ਸਾਰੀ ਜ਼ਿੰਦਗੀ, ਸਾਰੀ ਉਮਰ, ਸੁੱਤੇ ਪਏ ਦੀ ਲੰਘ ਜਾਇਆ ਕਰਦੀ ਹੈ। ਜਿੰਨੇ ਵੀ ਇੰਦਰੇ ਹਨ ਸਾਰੇ ਸੁੱਤੇ ਪਏ ਹਨ।

***ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥***
***ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥***
***ਰਸਨਾ ਸੋਈ ਲੋਭਿ ਮੀਠੈ ਸਾਦਿ॥***
***ਮਨੁ ਸੋਇਆ ਮਾਇਆ ਬਿਸਮਾਦਿ॥*** ***ਅੰਗ - 182***

ਮਾਇਆ ਦਾ ਨਸ਼ਾ ਚੜ੍ਹਨ ਕਰਕੇ ਮਨ ਸੁੱਤਾ ਪਿਐ। ਸੰਸਾਰ ਤੇ ਕੋਈ ਵੀ ਨਹੀਂ ਜਾਗਦਾ, ਕੋਈ ਵਿਰਲਾ-ਵਿਰਲਾ ਗੁਰਮੁਖ ਪਿਆਰਾ ਜਾਗਦਾ ਹੈ, ਬਾਕੀ ਸਾਰਾ ਸੰਸਾਰ ਸੁੱਤਾ ਪਿਆ ਹੋਇਆ ਭਿਆਨਕ ਸੁਪਨੇ ਦੇਖ ਕੇ, ਆਪਣੇ ਸੁਖ ਨੂੰ ਬਰਬਾਦ ਕਰਕੇ ਸੰਸਾਰ ਤੋਂ ਖਾਲੀ ਹੱਥ ਚਲਿਆ ਜਾਇਆ ਕਰਦਾ ਹੈ। ਸੋ -

***ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ॥***
***ਇਕਿ ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ॥*** ***ਅੰਗ - 36***

ਵਾਹਿਗੁਰੂ ਦੀ ਕਿਰਪਾ ਹੋ ਜਾਵੇ ਤਾਂ ਸੰਸੇ ਦਾ ਨਾਸ਼ ਹੋ ਜਾਇਆ ਕਰਦੈ, ਉਸ ਨੂੰ ਭਾ ਜਾਵੇ ਤਾਂ ਸੰਸੇ ਦਾ ਨਾਸ਼ ਕਰਨ ਵਾਸਤੇ ਮਹਾਂਪੁਰਸ਼ਾਂ ਦੀ ਸੰਗਤ ਮਿਲਾ ਦਿਆ ਕਰਦਾ ਹੈ। ਜਾਗਿਆਂ ਹੋਇਆਂ ਦੇ ਨਾਲ ਮਿਲਾ ਦਿੰਦੈ ਤੇ ਜਾਗੇ ਹੋਏ ਹਲੂਣਾ ਦੇ ਕੇ ਜਗਾ ਦਿੰਦੇ ਹਨ। ਜਾਗ ਭਾਈ ਗੁਰਮੁਖਾ, ਕਿਉਂ ਸੁਪਨੇ ਵਿਚ ਪਿਆ ਆਪਣੀ ਜੀਵਨ ਰੂਪੀ ਰੈਣ ਨੂੰ ਬਿਰਥਾ ਗਵਾ ਰਿਹਾ ਹੈ -

***ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥*** ***ਅੰਗ - 808***

ਇਸੇ ਤਰ੍ਹਾਂ ਸੰਸਾਰ ਸੁਪਨੇ ਵਾਂਗੂੰ ਲੰਘਦਾ ਤੁਰਿਆ ਜਾ ਰਿਹਾ ਹੈ -

***ਜਗਿ ਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ॥*** ***ਅੰਗ - 482***

ਪੜ੍ਹੇ ਲਿਖਿਆਂ ਦੇ ਮਨ ਵਿਚ ਵੀ ਸੰਸਾ ਪੈਂਦਾ ਹੈ, ਸਗੋਂ ਇਨ੍ਹਾਂ ਦੇ ਮਨ ਵਿਚ ਜ਼ਿਆਦਾ ਪਿਆ ਕਰਦਾ ਹੈ। ਜਿੰਨਾ ਜ਼ਿਆਦਾ ਵਿਦਵਾਨ ਹੋਵੇਗਾ ਉਨਾਂ ਹੀ ਉਸ ਦਾ ਮਨ ਸੰਸੇ ਦੇ ਅੰਦਰ ਜਿਆਦਾ ਪੀੜਤ ਹੋਇਆ ਕਰਦਾ ਹੈ ਕਿਉਂਕਿ ਇਸ ਨੇ ਬਹੁਤ ਪੁਸਤਕਾਂ ਪੜ੍ਹੀਆਂ ਹੁੰਦੀਆਂ ਨੇ ਅਤੇ ਬਹੁਤ ਖਿਆਲ ਸੁਣੇ ਹੁੰਦੇ ਹਨ ਤੇ ਇਹ ਨਿਰਣੇ ਤੇ ਨਹੀਂ ਆ ਸਕਿਆ ਕਰਦਾ। ਮਹਾਰਾਜ ਦਾ ਫੁਰਮਾਨ ਹੈ ਕਿ ਪ੍ਰੇਮੀਆ! ਤੂੰ ਨਿਰਣੇ ਉਤੇ ਤਾਂ ਹੀ ਆ ਸਕੇਗਾ, ਜੇਕਰ ਤੇਰਾ ਗੁਰਬਾਣੀ ਉਤੇ ਸੌ ਫੀ ਸਦੀ ਭਰੋਸਾ ਹੋਵੇਗਾ। ਇਸ ਦੇ ਵਿਚ ਜੋ ਕੁਝ ਵੀ ਲਿਖਿਆ ਹੋਇਐ, ਉਹ ਬਿਲਕੁਲ ਸਹੀ ਹੈ। ਭਾਵੇਂ ਹੋਰ ਪੁਸਤਕਾਂ, ਇਤਿਹਾਸ ਵਿਚ ਜੋ ਕੁਝ ਵੀ ਲਿਖਿਆ ਹੋਵੇ ਅਤੇ ਲੈਕਚਰ ਸੁਣੇ ਹੋਏ ਹੋਣ ਪਰ ਜੇਕਰ ਬਾਣੀ ਦੇ ਲੜ ਲੱਗ ਜਾਵੇ ਤਾਂ ਇਸ ਦਾ ਸੰਸਾ ਨਵਿਰਤ ਹੋ ਜਾਵੇਗਾ। ਆਮ ਪੁਸਤਕਾਂ ਅਗਿਆਨ ਦੀ ਪੱਧਰ ਤੋਂ ਸਾਕਾਰ ਹੁੰਦੀਆਂ ਹਨ ਪਰ ਮਹਾਂਪੁਰਸ਼ਾਂ ਦੇ ਵੀਚਾਰ ਆਤਮ ਪੱਧਰ ਤੋਂ ਪ੍ਰਗਟ ਹੁੰਦੇ ਹਨ। ਗੁਰਬਾਣੀ ਤਾਂ ਹੁੰਦੀ ਹੀ ਧੁਰ ਦੀ ਬਾਣੀ ਹੈ ਜੋ ਮਹਾਂਪੁਰਸ਼ਾਂ ਦੇ ਅਨੁਭਵ ਰਾਹੀਂ ਸੰਸਾਰ ਵਿਚ ਪ੍ਰਗਟ ਹੁੰਦੀ ਹੈ।

ਇਸ ਤਰ੍ਹਾਂ ਦੇ ਨਾਲ ਇਹ ਕਿਹਾ ਜਾਂਦਾ ਹੈ ਕਿ ਵਾਹਿਗੁਰੂ ਜੀ ਦਾ ਕੋਈ ਸਰੂਪ ਨਹੀਂ, ਰੰਗ ਨਹੀਂ, ਰੇਖ ਨਹੀਂ, ਭੇਖ ਨਹੀਂ, ਚੱਕਰ ਨਹੀਂ, ਚਿਹਨ ਨਹੀਂ, ਜਾਤ ਨਹੀਂ, ਪਾਤ ਨਹੀਂ ਅਤੇ ਨਾ ਹੀ ਕੋਈ ਬਰਣ ਤੇ ਆਸ਼ਰਮ ਹੈ, ਕੋਈ ਉਸ ਦਾ ਥਾਂ ਨਹੀਂ ਹੈ ਤੇ ਕੋਈ ਨਾਮ ਨਹੀਂ ਹੈ।

***ਨਹੀਂ ਜਾਨ ਜਾਈ ਕਛੂ ਰੂਪ ਰੇਖੰ॥***
***ਕਹਾਂ ਬਾਸੁ ਤਾਂ ਕੋ, ਫਿਰਿ ਕਉਨ ਭੇਖੰ॥***
***ਕਹਾ ਨਾਮ ਤਾਂ ਕੈ, ਕਹਾਂ ਕੈ ਕਹਾਵੈ॥***
***ਕਹਾ ਕੈ ਬਖਾਨੋ, ਕਹੇ ਮੋ ਨਾ ਆਵੈ॥*** ***(ਅਕਾਲ ਉਸਤਤਿ)***

ਕਹਿੰਦੇ ਹਨ ਕਿ ਗੁਰੂ ਸਾਹਿਬ ਜੀ! ਜੇ ਪ੍ਰਮੇਸ਼ਰ ਇਹੋ ਜਿਹੀ ਹਸਤੀ ਹੈ ਫੇਰ ਉਹ ਤਾਂ ਹੋ ਨਹੀਂ ਸਕਦੀ ਕਿਉਂਕਿ ਜਿੰਨੀਆਂ ਚੀਜ਼ਾਂ ਦਾ ਸਾਡੇ ਨਾਲ ਵਾਹ ਪੈਂਦਾ ਹੈ ਉਹ ਜਾਂ ਤਾਂ ਸੁਣੀਆਂ ਜਾਂਦੀਆਂ ਹਨ ਅਤੇ ਜਾਂ ਦੇਖੀਆਂ ਜਾਂਦੀਆਂ ਨੇ ਜਾਂ ਸੁੰਘੀਆਂ ਜਾਦੀਆਂ ਹਨ ਅਤੇ ਇਸ ਨੂੰ ਛੋਹਿਆ ਜਾ ਸਕਦੈ ਜਾਂ ਇਨ੍ਹਾਂ ਨੂੰ ਜ਼ੁਬਾਨ ਨਾਲ ਦੱਸਿਆ ਜਾਂਦਾ ਹੈ ਕਿ ਇਸ ਦਾ ਸੁਭਾਵ ਕੀ ਹੈ। ਸੋ ਇਸ ਤਰ੍ਹਾਂ ਕਰਕੇ ਇਹ ਚੀਜ਼ ਹੋ ਨਹੀਂ ਸਕਦੀ ਤੇ ਇਸ ਨੂੰ ਹੀ ਸੰਸਾ ਆਖਦੇ ਹਨ ਕਿ ਹੁੰਦੀ ਹੋਈ ਚੀਜ਼ ਨੂੰ ਕਹਿਣਾ ਕਿ ਇਹ ਹੈ ਨਹੀਂ ਤੇ ਅਣਹੋਂਦੀ ਚੀਜ਼ ਨੂੰ ਆਖ ਦੇਣਾ ਕਿ ਇਹ ਹੈਗੀ। ਜਿਵੇਂ ਰਾਤ ਦੇ ਹਨੇਰੇ ਵਿਚ ਪਈ ਹੋਈ ਰੱਸੀ ਸਰਪ ਲਗਦੀ ਹੈ। ਰੱਸੀ ਵਿਚ ਤਿੰਨ ਕਾਲ ਸਰਪ ਹੋਇਆ ਹੀ ਨਹੀਂ ਪਰ ਭਰਮ ਭਰਿਆ ਅਧਿਆਸ ਰੱਸੀ ਨੂੰ ਸਰਪ ਵਿਚ ਪ੍ਰਗਟ ਕਰ ਰਿਹਾ ਹੈ। ਸਾਰੀ ਰਾਤ ਸੱਪ ਤੋਂ ਡਰਦੇ ਰਹੇ। ਜਦੋਂ ਪ੍ਰਕਾਸ਼ ਹੋ ਗਿਆ, ਫਿਰ ਆਪਣੇ ਗਲਤ ਲਾਏ ਅਨੁਮਾਨ ਤੋਂ ਹੈਰਾਨ ਹੋਏ। ਇਹ ਜਿਹੜੀ ਮਨ ਦੇ ਅੰਧਕਾਰ ਦੀ ਸਥਤਿੀ ਹੈ ਕਿ ਸੰਸਾਰ ਨੂੰ

ਵਾਹਿਗੁਰੂ ਜੀ, ਬ੍ਰਹਮ ਪ੍ਰਮੇਸ਼ਰ ਤੋਂ ਵੱਖਰਾ ਸਮਝਦੇ ਰਹੇ ਇਹੋ ਸੰਸਾ ਹੈ, ਸੋਝੀਹੀਣਤਾ ਹੈ ਜਦੋਂ ਕਿ ਸਤਿ ਇਹ ਹੈ ਕਿ ਪਾਰਬ੍ਰਹਮ ਆਪ ਹੀ ਪਸਰ ਕੇ ਸੰਸਾਰ ਦੇ ਰੂਪ ਵਿਚ ਦਿਸ ਰਿਹਾ ਹੈ। ਸੋ ਇਸ ਸੰਸੇ ਦੇ ਅੰਦਰ ਪੀੜਤ ਹੋਇਆ ਹੋਇਆ ਸੰਸਾਰ ਸੁੱਤਾ, ਉਮਰ ਦੀ ਰੈਣ ਵਿਹਾ ਕੇ ਖਾਲੀ ਰਹਿ ਜਾਂਦਾ ਹੈ। ਇਕ ਸਾਖੀ ਦੇ ਨਾਲ ਗੱਲ ਸਮਝ ਵਿਚ ਆ ਜਾਵੇਗੀ।

ਇਕ ਪ੍ਰੇਮੀ ਕਾਸ਼ੀ ਦੇ ਅੰਦਰ ਵਿਦਿਆ ਪੜ੍ਹਨ ਵਾਸਤੇ ਗਿਆ। ਉਸ ਨੇ ਛੇ ਸਾਸ਼ਤਰਾਂ ਦੀ ਵਿਦਿਆ ਪੜ੍ਹੀ, ਵੇਦਾਂ ਨੂੰ ਪੜ੍ਹਿਆ। ਛੇ ਸਾਸ਼ਤਰਾਂ ਦੀ ਵਿਦਿਆ ਦੇ ਅੰਦਰ ਇਕ ਦੂਜੇ ਨਾਲ ਆਪਸ ਵਿਚ ਥੋੜ੍ਹਾ ਜਿਹਾ ਵਿਰੋਧ ਹੈ ਲੇਕਿਨ ਅੰਤ ਇਕੋ ਹੀ ਹੈ। ਇਸੇ ਲਈ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ -

***ਛਿਅ ਘਰ ਛਿਅ ਗੁਰ ਛਿਅ ਉਪਦੇਸ॥***
***ਗੁਰੁ ਗੁਰੁ ਏਕੋ ਵੇਸ ਅਨੇਕ॥*** ***ਅੰਗ - 13***

ਠੀਕ ਹੈ ਇਹ ਆਪਣੇ-ਆਪਣੇ ਪੱਖ ਦੀ ਗੱਲ ਕਰਦੇ ਹਨ। ਪਰ ਅਸਲੀ ਗੱਲ ਤੋਂ ਖੁੰਝੇ ਹੋਏ ਹਨ। ਅਸਲੀ ਗੱਲ ਸਤਿਗੁਰੂ ਦੇ ਪਾਸ ਹੁੰਦੀ ਹੈ ਜਿਹੜਾ ਤੁਰੀਆ, ਅਤੀਤ ਅਵਸਥਾ ਵਿਚ ਹੁੰਦੈ। ਉਹ ਅਸਲੀ ਗੱਲ ਨੂੰ ਜਾਣਦੇ ਹਨ ਤੇ ਬਾਕੀ ਦੇ ਸਿਮ੍ਰਿਤ, ਸਾਸ਼ਤਰ, ਵੇਦ ਜਿੰਨੇ ਵੀ ਹਨ, ਇਹ ਉਸ ਚੀਜ਼ ਦਾ ਤੱਤ ਨਹੀਂ ਜਾਣਿਆ ਕਰਦੇ। ਉਸ ਪ੍ਰੇਮੀ ਦੇ ਮਨ ਵਿਚ ਭਰਮ ਪੈ ਗਿਆ ਕਿ ਸਾਂਖ ਸਾਸ਼ਤਰ ਇਸ ਤਰ੍ਹਾਂ ਕਹਿੰਦੈ, ਨਿਆਇ ਸਾਸ਼ਤਰ ਇਸ ਤਰ੍ਹਾਂ ਨਾਲ ਦੱਸਦੈ ਤੇ ਵੇਦਾਂਤ, ਯੋਗ ਤੇ ਵਿਸ਼ੇਸ਼ਕ ਦਾ, ਉਤਰ ਮੀਮਾਂਸਾ ਤੇ ਪੂਰਬ ਮੀਮਾਂਸਾ ਦਾ ਸਾਰਿਆਂ ਦਾ ਆਪਸ ਵਿਚ ਮੇਲ ਨਹੀਂ, ਸਾਰੇ ਹੀ ਅੱਡ ਅੱਡ ਗੱਲ ਕਰਦੇ ਹਨ। ਆਪਣੀ ਆਪਣੀ ਬੁੱਧੀ ਦੇ ਮੁਤਾਬਿਕ ਇਕ ਟੋਹ ਲਾਉਂਦੇ ਹਨ। ਸਾਸ਼ਤਰੀ ਜਦੋਂ ਪੜ੍ਹਦਾ ਹੈ ਕਿ ਪ੍ਰਮੇਸ਼ਰ ਦਾ ਕੋਈ ਰੂਪ ਰੰਗ ਰੇਖ ਭੇਖ ਨਹੀਂ, ਉਹ ਉਸ ਦੀ ਹੋਂਦ ਉਪਰ ਭਰੋਸੇ ਤੋਂ ਹੀਣਾ ਹੋ ਜਾਂਦਾ ਹੈ ਕਿਉਂਕਿ ਸਾਧਨ ਵਿਹੂਣਾ ਹੋਣ ਕਰਕੇ ਅਨੁਭਵ ਦੀ ਥਾਂ ਆਪ ਅਕਲ ਦਾ ਸਹਾਰਾ ਲੈਂਦਾ ਹੈ। ਅੰਦਰੋਂ ਭਰਮ ਪਿਆ ਰਹਿੰਦਾ ਹੈ। ਰੱਬ ਹੈ ਨਹੀਂ ਐਵੇਂ ਹੀ ਇਕ ਅਣਹੋਈ ਚੀਜ਼ ਨੂੰ ਸਾਡੇ ਤੇ ਠੋਸਿਆ ਜਾਂਦੈ ਤਾਂਕਿ ਅਸੀਂ ਸੰਸਾਰ ਵਿਚ ਰਹਿ ਕੇ ਡਰ ਅਧੀਨ ਫਰਜ਼ ਪੂਰਾ ਕਰ ਸਕੀਏ ਕਿ ਸਾਡੇ ਉਤੇ ਵੀ ਕੋਈ ਹਿਸਾਬ ਕਿਤਾਬ ਲੈਣ ਵਾਲਾ ਹੈ। ਇਸ ਕਰਕੇ ਕੁਝ ਡਰ ਦੇ ਅੰਦਰ ਜੀਵਨ ਬਤੀਤ ਕਰੀਏ ਕਿਉਂਕਿ ਡਰ ਜਦੋਂ ਮਨੁੱਖ ਦੇ ਅੰਦਰੋਂ ਨਿਕਲ ਜਾਵੇ ਤਾਂ ਇਹੋ ਮਨੁੱਖ ਦਰਿੰਦਾ ਬਣ ਜਾਇਆ ਕਰਦਾ ਹੈ। ਜੇਕਰ ਪ੍ਰਮੇਸ਼ਰ ਦਾ ਭੈਅ ਹਟ ਜਾਵੇ ਕਿ ਅੱਗੇ ਜਾ ਕੇ ਕੋਈ ਜਵਾਬ ਤਲਬੀ ਨਹੀਂ ਹੋਣੀ ਤਾਂ ਫਿਰ ਚੌਰਾਸੀ ਲੱਖ ਜੂਨਾਂ ਵਿਚੋਂ ਮਨੁੱਖ ਨਾਲੋਂ ਭੈੜੀ ਹੋਰ ਕੋਈ ਨਹੀਂ ਹੈ, ਸਭ ਤੋਂ ਮਾੜੀ ਜੂਨ ਹੈ। ਬਾਕੀ ਜਾਨਵਰ ਜਿਹੜੇ ਹਨ, ਉਹ ਮਰਿਆਦਾ ਵਿਚ ਚਲਦੇ ਹਨ। ਸ਼ੇਰ ਨੂੰ ਜੇਕਰ ਭੁੱਖ ਲੱਗਦੀ ਹੈ ਤਾਂ ਜਾਨਵਰ ਦਾ ਸ਼ਿਕਾਰ ਕਰਦਾ ਹੈ। ਜਿੰਨਾ ਚਿਰ ਦੁਬਾਰਾ ਭੁੱਖ ਨਹੀਂ ਲੱਗਦੀ, ਫੇਰ ਨਹੀਂ ਮਾਰਦਾ। ਬਘਿਆੜ ਨੂੰ ਭੁੱਖ ਲੱਗੇ, ਜਾਨਵਰ ਮਾਰਦੈ ਤੇ ਫੇਰ ਛੇ ਸਤ ਦਿਨ ਉਸ ਦਾ ਮੂੰਹ ਹੀ ਨਹੀਂ ਖੁਲ੍ਹਦਾ ਕਿਉਂਕਿ ਭੁੱਖ ਨਹੀਂ ਲਗਦੀ ਤੇ ਉਹ ਬੇ-ਮਰਿਆਦਾ ਹੋ ਕੇ ਕਿਸੇ ਨੂੰ ਨਹੀਂ ਮਾਰਦਾ। ਮਨੁੱਖ ਇਕ ਐਸਾ ਜਾਨਵਰ ਹੈ ਕਿ ਇਸ ਦੀ ਭੁੱਖ ਦਾ ਕੋਈ ਅੰਤ ਨਹੀਂ, ਲੱਖ ਹੋਵੇ ਕਰੋੜ ਚਾਹੀਦੈ, ਕਰੋੜ ਹੋਵੇ ਅਰਬ ਚਾਹੀਦੈ। ਦੂਸਰੇ ਨੂੰ ਉਠਣ ਨਹੀਂ ਦੇਣਾ ਚਾਹੁੰਦਾ, ਮਾਰ ਦੇਣਾ ਚਾਹੁੰਦਾ ਹੈ ਕਿਉਂਕਿ ਇਸ ਦੇ ਸੁਭਾਅ ਵਿਚੋਂ ਪ੍ਰਮੇਸ਼ਰ ਦਾ ਡਰ-ਭੈਅ ਨਿਕਲ ਗਿਆ ਅਤੇ ਪ੍ਰਮੇਸ਼ਰ ਦੀ ਹੋਂਦ ਤੋਂ ਬੇ-ਵਿਸ਼ਵਾਸੀ ਹੋ ਗਿਆ। ਇਸ ਤਰ੍ਹਾਂ ਨਾਲ ਉਸ ਪੰਡਤ ਦੇ ਮਨ ਅੰਦਰ ਬੇਵਿਸ਼ਵਾਸੀ ਦਾ ਡੇਰਾ ਲੱਗ ਗਿਆ। ਉਤੋਂ ਉਤੋਂ ਕਥਾ ਕਰਦੈ, ਸੁਣਾਉਂਦੈ ਲੇਕਿਨ ਅੰਦਰੋਂ ਸਮਝਦੈ ਕਿ ਇਹ ਸਭ ਫਜ਼ੂਲ ਹੈ ਕਿ ਰੱਬ ਤਾਂ ਹੈ ਹੀ ਨਹੀਂ, ਮੈਂ ਐਵੇਂ ਹੀ ਝੂਠ ਬੋਲ ਰਿਹਾ ਹਾਂ। ਉਹ ਕਿਸੇ ਮਹਾਤਮਾ ਦੇ ਪਾਸ ਆ ਗਿਆ ਤੇ ਉਹਨਾਂ ਦੇ ਬਚਨ ਸਰਵਣ ਕਰਕੇ ਕਹਿਣ ਲੱਗਿਆ, ਮਹਾਰਾਜ! ਮੈਂ ਇਕ ਬਚਨ ਕਰਨਾ ਚਾਹੁੰਦਾ ਹਾਂ।

ਕਹਿਣ ਲੱਗੇ, ਦੱਸ ਪ੍ਰੇਮੀਆ! ਸ਼ਾਸਤਰੀ ਨੇ ਕਿਹਾ ਕਿ ਜਿਹੜਾ ਰੱਬ ਦਾ ਮਸਲਾ ਇਹ ਬਿਲਕੁਲ ਝੂਠ ਹੈ ਤੇ ਫਜ਼ੂਲ ਹੈ ਤੇ ਇਸ ਨਾਂ ਦੀ ਤਾਂ ਕੋਈ ਚੀਜ਼ ਹੀ ਨਹੀਂ ਹੈ।

ਮਹਾਤਮਾ ਕਹਿਣ ਲੱਗੇ ਕਿ ਮੇਰੀ ਗੱਲ ਤਾਂ ਤੇਰੇ ਸਮਝ ਨਹੀਂ ਆਉਣੀ ਤੇ ਨਾ ਹੀ ਤੂੰ ਮੰਨਣੀ ਹੈ ਕਿਉਂਕਿ ਤੂੰ ਬਹੁਤਾ ਪੜ੍ਹਿਆ ਲਿਖਿਆ ਹੈਂ। ਤੈਨੂੰ ਮੈਂ ਇਕ ਮਹਾਤਮਾ ਦੀ ਦੱਸ ਪਾਉਂਦਾ ਹਾਂ ਤੂੰ ਉਨ੍ਹਾਂ ਦੇ ਪਾਸ ਚਲਿਆ ਜਾਹ ਤੇ ਉਥੇ ਜਾ ਕੇ ਤੂੰ ਕੁਛ ਅਧਿਐਨ ਕਰ, ਭਗਤੀ ਭਾਵ ਦੇ ਬਚਨਾਂ ਦਾ ਅਧਿਐਨ ਕਰ। ਫੇਰ ਤੇਰੇ ਪ੍ਰਸ਼ਨ ਦਾ ਸਮਾਧਾਨ ਹੋ ਜਾਵੇਗਾ। ਉਥੇ ਚਲਾ ਗਿਆ ਤੇ ਕਥਾ ਸਰਵਣ ਕੀਤੀ। ਉਸ ਵਿਚ ਮਹਾਤਮਾ ਜੀ ਦੱਸ ਰਹੇ ਸੀ ਕਿ ਆਦਮੀ ਜੋ ਵੀ ਕਰਮ ਕਰਦੈ, ਉਸ ਨੂੰ ਭੁਗਤਣੇ ਪੈਂਦੇ ਹਨ।

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*** ***ਅੰਗ - 433***

ਉਸ ਮਹਾਤਮਾ ਨੇ ਅੱਗੇ ਹੋਰ ਕਿਸੇ ਪਾਸ ਭੇਜ ਦਿਤਾ ਤੇ ਉਥੇ ਜਾ ਕੇ ਗਰੁੜ ਪੁਰਾਨ ਦੀ ਕਥਾ ਸਰਵਣ ਕਰਨ ਲੱਗ ਪਿਆ। ਉਸ ਦੇ ਵਿਚ ਆਇਆ ਕਿ ਫਲਾਣੇ-ਫਲਾਣੇ ਕਰਮ ਕਰਨ ਨਾਲ ਇਸ ਤਰ੍ਹਾਂ ਦੀਆਂ ਸਜ਼ਾਵਾਂ ਮਿਲਦੀਆਂ ਹਨ। ਉਸ ਦੇ ਵਿਚ ਕਾਮੀ ਪੁਰਸ਼ ਬਾਰੇ ਆ ਗਿਆ ਕਿ ਜੋ ਕਾਮੀ ਪੁਰਸ਼ ਹੈ ਉਸ ਨੂੰ ਦਰਗਾਹ ਵਿਚ ਜਾ ਕੇ ਅੱਗ ਵਾਂਗੂੰ ਤਪਦੇ ਥੰਮਾਂ ਦੇ ਨਾਲ ਲਾ ਦਿਤਾ ਜਾਂਦਾ ਹੈ ਤੇ ਉਹ ਸਜ਼ਾ ਭੁਗਤਦਾ ਹੈ ਤੇ ਹਾਇ-ਹਾਇ ਕਰਦਾ ਹੈ।

*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥* *ਅੰਗ - 1425*

ਤਿੰਨੇ ਗੱਲਾਂ ਸੁਣ ਲਈਆਂ, ਸੰਸਾ ਹੋਰ ਵੱਧ ਗਿਆ। ਕਹਿਣ ਲੱਗਿਆ ਕਿਸ ਤਰ੍ਹਾਂ ਕਰਮ ਦਾ ਫਲ ਮਿਲਦੈ, ਜਦੋਂ ਕੋਈ ਜੰਮਦਾ ਮਰਦਾ ਹੀ ਨਹੀਂ ਹੈ। ਦੂਸਰਾ ਹੋ ਗਿਆ ਕਿ ਕਾਮ ਵੀ ਅਗਨ ਹੈ ਤੇ ਉਸ ਨੂੰ ਅੱਗ ਨਾਲ ਲਾਉਣ ਨਾਲ ਕੀ ਸਜ਼ਾ ਮਿਲ ਗਈ? ਇਹ ਸਭ ਕਲਪਤ ਬਾਤਾਂ ਹਨ। ਇਹਨਾਂ ਨੂੰ ਕਿਵੇਂ ਮੰਨਿਆ ਜਾ ਸਕਦਾ ਹੈ? ਮਹਾਤਮਾ ਪਾਸ ਆਪਣੇ ਪ੍ਰਸ਼ਨਾਂ ਦਾ ਸਮਾਧਾਨ ਕਰਨ ਲਈ ਅਰਜ਼ ਕੀਤੀ।

ਉਹ ਕਹਿਣ ਲੱਗੇ ਪ੍ਰੇਮੀਆ! ਇਸ ਤਰ੍ਹਾਂ ਕਰ ਐਥੇ ਨੇੜੇ ਹੀ ਇਕ ਬ੍ਰਹਮਗਿਆਨੀ ਮਹਾਤਮਾ ਰਹਿੰਦੇ ਹਨ ਤੂੰ ਉਥੇ ਚਲਿਆ ਜਾਹ। ਉਹ ਤੇਰਾ ਸੰਸਾ ਨਵਿਰਤ ਕਰਨਗੇ। ਉਨ੍ਹਾਂ ਦੇ ਕੋਲ ਪਹੁੰਚ ਗਿਆ ਤੇ ਕਹਿਣ ਲੱਗਿਆ ਮਹਾਰਾਜ! ਮੈਨੂੰ ਕੁਝ ਸੰਸੇ ਹਨ ਮੈਂ ਤੁਹਾਡੇ ਨਾਲ ਕੁਝ ਬਚਨ ਕਰਨਾ ਚਾਹੁੰਦਾ ਹਾਂ। ਮੈਂ ਖਟ-ਸ਼ਾਸਤਰੀ ਹਾਂ, ਛੇ ਸ਼ਾਸਤਰਾਂ ਦਾ ਗਿਆਤਾ ਹਾਂ। ਮੈਂ ਬਹੁਤ ਪੜ੍ਹਿਆ ਹੋਇਆ ਹਾਂ, ਮੇਰੇ ਨਾਲ ਕੋਈ ਬਾਤ ਨਹੀਂ ਕਰ ਸਕਦਾ। ਮਹਾਤਮਾ ਨੇ ਦੇਖਿਆ ਕਿ ਇਹ ਤਾਂ ਕੋਈ ਅਭਿਮਾਨੀ ਪੁਰਸ਼ ਆ ਗਿਆ, ਕਿਉਂਕਿ ਸੰਤਾਂ ਦਾ ਵਰਤਾਉ ਇਸ ਤਰ੍ਹਾਂ ਭੀ ਹੁੰਦੈ ਕਿ ਜ਼ਰੂਰੀ ਨਹੀਂ ਕਿ ਸਭ ਦੇ ਨਾਲ ਗੱਲ ਕਰਨ, ਉਹਨਾਂ ਦੀ ਮੌਜ ਹੋਇਆ ਕਰਦੀ ਹੈ, ਜੇ ਕਰਨੀ ਚਾਹੁੰਣ ਕਰ ਲੈਂਦੇ ਹਨ, ਜੇ ਨਹੀਂ ਕਰਨੀ ਤਾਂ ਚੁਪ ਰਹਿੰਦੇ ਹਨ। ਉਹ ਵੀ ਕਿਸੇ ਜਗਿਆਸੂ ਦੀ ਪ੍ਰਾਲਬਧ ਉਨ੍ਹਾਂ ਦੇ ਮੁੱਖ ਤੋਂ ਬਚਨ ਕਢਵਾ ਲਿਆ ਕਰਦੀ ਹੈ ਕਿਉਂਕਿ ਜੋ ਬੀਤਰਾਗ, ਤੱਤਬੇਤਾ ਪੁਰਸ਼ ਹੈ ਉਸ ਦੀ ਨਿਗਾਹ ਦੇ ਅੰਦਰ ਕੋਈ ਭੁੱਲਿਆ ਹੋਇਆ ਨਹੀਂ ਹੁੰਦਾ।

*ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥*
*ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥* *ਅੰਗ - 610*

ਜਦੋਂ ਕੋਈ ਭੁੱਲਿਆ ਹੋਇਆ ਹੀ ਨਹੀਂ ਤਾਂ ਫਿਰ ਉਪਦੇਸ਼ ਕਿਸ ਨੂੰ ਦੇਵੇ। ਉਨ੍ਹਾਂ ਦੀ ਪ੍ਰਾਲਬਧ ਮਹਾਂਪੁਰਸ਼ਾਂ ਦੇ ਮੁਖ ਤੋਂ ਐਸੇ ਬਚਨ ਕਢਾ ਲਿਆ ਕਰਦੀ ਹੈ ਜਿਸ ਨਾਲ ਉਨ੍ਹਾਂ ਜਗਿਆਸੂਆਂ ਦਾ ਭਲਾ ਹੋਣਾ ਹੋਵੇ। ਮਹਾਤਮਾ ਤਾਂ ਕਿਸੇ ਨੂੰ ਭੁਲਿਆ ਹੋਇਆ ਸਮਝਦੇ ਹੀ ਨਹੀਂ ਹੁੰਦੇ ਕਿਉਂਕਿ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਕੇਵਲ ਇਕੋ ਪ੍ਰਮੇਸ਼ਰ ਹੋਇਆ ਕਰਦਾ ਹੈ। ਮਹਾਤਮਾ ਨੇ ਦੇਖਿਆ ਕਿ ਅੱਜ ਇਹ ਕਲਪਨਾ ਵਾਲਾ ਪੁਰਸ਼ ਆ ਗਿਆ ਤੇ ਇਹ ਕੋਈ ਕਲ੍ਹਾ-ਕਲੇਸ਼ ਪਾਏਗਾ। ਸੋ ਇਸ ਤੋਂ ਚੰਗਾ ਹੈ ਕਿ ਮੋਨ ਰੱਖੀਏ। ਮਹਾਤਮਾ ਚੁਪ ਕਰ ਰਹੇ। ਕਹਿਣ ਲੱਗਿਆ, ਮਹਾਰਾਜ! ਤੁਸੀਂ ਤਾਂ ਹੁੰਗਾਰਾ ਵੀ ਨਹੀਂ ਭਰਦੇ। ਉਨ੍ਹਾਂ ਨੇ ਇਸ਼ਾਰੇ ਨਾਲ ਜਵਾਬ ਦਿਤਾ ਤੇ ਉਹ ਸਮਝ ਕੇ ਕਹਿ ਰਹੇ ਨੇ ਕਿ ਦੱਸ ਕੀ ਸ਼ੰਕਾ ਹੈ?

ਕਹਿਣ ਲੱਗਿਆ ਕਿ ਮੈਨੂੰ ਤਿੰਨ ਸੰਸੇ ਵਿਆਪ ਗਏ ਹਨ। ਪਹਿਲਾਂ ਤਾਂ ਇਹ ਹੈ ਕਿ ਜਿਸ ਦਾ ਰੂਪ ਨਹੀਂ, ਰੰਗ ਨਹੀਂ, ਰੇਖ ਨਹੀਂ, ਭੇਖ ਨਹੀਂ, ਜਿਹੜਾ ਸੁੰਘਿਆ ਨਹੀਂ ਜਾ ਸਕਦਾ, ਛੁਹਿਆ ਨਹੀਂ ਜਾ ਸਕਦਾ, ਦੇਖਿਆ ਨਹੀਂ ਜਾ ਸਕਦਾ, ਸੁਣਿਆ ਨਹੀਂ ਜਾ ਸਕਦਾ, ਜਿਸ ਦਾ ਸੁਆਦ ਨਹੀ ਚਖਿਆ ਜਾ ਸਕਦਾ, ਇਹ ਕੋਈ ਚੀਜ਼ ਨਹੀਂ ਹੋ ਸਕਦੀ। ਇਸ ਕਰਕੇ ਰੱਬ ਨਹੀਂ ਹੈ ਇਕ ਕਲਪਣਾਮਾਤ੍ਰ ਹੈ। ਦੂਸਰਾ ਸ਼ੰਕਾ ਇਹ ਹੈ ਕਿ ਕਰਮ ਕਿਸ ਤਰ੍ਹਾਂ ਦੇ ਨਾਲ ਫਲ ਭੁਗਤਾਉਂਦਾ ਹੈ? ਤੀਸਰਾ ਇਹ ਹੈ ਕਿ ਦੱਸਿਆ ਜਾਂਦੈ ਕਿ ਕਾਮੀ ਪੁਰਸ਼ ਨੂੰ ਦਰਗਾਹ ਵਿਚ ਸਜ਼ਾ ਦੇਣ ਲਈ ਅੱਗ ਦੇ ਤੱਪਦੇ ਥੰਮ ਦੇ ਨਾਲ ਲਾਇਆ ਜਾਂਦਾ ਹੈ ਜਦਕਿ ਕਾਮ ਵੀ ਅਗਨੀ ਹੈ ਤੇ ਥੰਮ ਵੀ ਅਗਨੀ ਹੈ ਤੇ ਫੇਰ ਸਜ਼ਾ ਕੀ ਹੋਈ ਜੇਕਰ ਅੱਗ ਨੇ ਅੱਗ ਨੂੰ ਛੂਹ ਲਿਆ? ਮਹਾਤਮਾ ਚੁਪ ਕਰ ਰਹੇ ਕੋਈ ਉਤਰ ਨਾ ਦਿਤਾ। ਥੋੜ੍ਹੀ ਦੇਰ ਬਾਅਦ ਜਦ ਕੋਈ ਜਵਾਬ ਨਾ ਮਿਲਿਆ ਕਹਿਣ ਲੱਗਿਆ ਮੈਂ ਤੇਰੇ ਪਾਸ ਕਿੱਡੀ ਦੂਰੋਂ ਆਇਆ ਹਾਂ ਤੇ ਤੂੰ ਘੁੱਗੂ ਬਣ ਕੇ ਬੈਠ ਗਿਆ। ਇਸ ਤਰ੍ਹਾਂ ਦੇ ਕੌੜੇ ਤੇ ਫਿੱਕੇ ਸ਼ਬਦ ਬੋਲਣ ਲੱਗ ਪਿਆ। ਉਹ ਫੇਰ ਚੁਪ ਕਰ ਰਹੇ। ਇਸ ਤਰ੍ਹਾਂ ਨਾਲ ਤਿੰਨ-ਚਾਰ ਦਫਾ ਬਾਰ-ਬਾਰ ਕਹੀ ਜਾਂਦੈ ਤੇ ਅਖੀਰ ਗਾਲ੍ਹਾਂ ਤੇ ਉਤਰ ਆਇਆ। ਕਹਿਣ ਲੱਗਿਆ ਇਹ ਕਿਹੜਾ ਸ਼ਿਸ਼ਟਾਚਾਰ ਹੈ, ਜਦੋਂ ਕੋਈ ਬਾਹਰੋਂ ਆਵੇ ਤਾਂ ਉਸ ਦੀ ਗੱਲ ਦਾ ਉਤਰ ਦੇਣਾ ਚਾਹੀਦੈ, ਉਸ ਦੀ ਪੁਛ ਗਿਛ ਕਰਨੀ ਚਾਹੀਦੀ ਹੈ ਅਤੇ ਇਸ ਤਰ੍ਹਾਂ ਚੁਪ ਕਰਿਆ ਬੈਠਾ, ਮੇਰੇ ਵੱਲ ਬਿਟਰ ਬਿਟਰ ਦੇਖੀ ਜਾ ਰਿਹਾ ਹੈ। ਜੇ ਤੈਂ ਬੋਲਣਾ ਨਹੀਂ ਤਾਂ ਮੈਨੂੰ ਇਸ਼ਾਰੇ ਨਾਲ ਹੀ ਦੱਸ ਦੇ। ਸੰਤਾਂ ਦੇ ਕੋਲ ਇਕ ਛੋਟਾ ਜਿਹਾ ਮਿਟੀ ਦਾ ਢੇਲਾ ਪਿਆ ਸੀ, ਚੁੱਕ ਕੇ ਉਹਦੇ ਮਾਰਿਆ, ਉਸ ਦੇ ਲੱਗਿਆ ਤੇ ਉਸ ਨੂੰ ਪੀੜ ਹੋਈ। ਉਸ ਵੇਲੇ ਉਠ ਖੜ੍ਹਿਆ ਤੇ ਜਾ ਕੇ ਸੰਤਾਂ ਨੂੰ ਫੜ ਲਿਆ। ਉਨ੍ਹਾਂ ਦੇ ਦੋ-ਚਾਰ ਧੌਲ-ਧੱਪੇ ਮਾਰੇ ਤੇ ਨਿਰਾਦਰ ਦੇ ਵਾਕ ਕਹੇ। ਸੰਤ ਕਹਿਣ ਲੱਗੇ ਪ੍ਰੇਮੀਆ ਸਾਨੂੰ ਮਾਰਦਾ ਕਿਉਂ ਹੈਂ? ਕਹਿਣ ਲੱਗਿਆ ਮਾਰਾਂ ਕਿਉਂ ਨਾ, ਤੂੰ ਮੇਰੇ ਮਿੱਟੀ ਦੀ ਢੀਮ ਮਾਰੀ ਹੈ। ਮਾਰਾਂ ਨਾ ਤਾਂ ਹੋਰ ਕੀ ਕਰਾਂ? ਸੰਤ ਕਹਿਣ ਲੱਗੇ, ਅਸੀਂ ਤੇਰੇ ਸਵਾਲਾਂ ਦਾ ਜਵਾਬ ਦਿਤਾ ਹੈ ਤੇ ਤੂੰ ਕਿਹਾ ਸੀ ਚੁਪ ਕਰਕੇ ਜਵਾਬ ਦੇ ਦਿਓ। ਅਸੀਂ ਤੇਰੇ ਰੋੜਾ ਮਾਰ ਕੇ ਤਿੰਨਾਂ ਸਵਾਲਾਂ ਦਾ ਜਵਾਬ ਦਿਤਾ ਹੈ। ਜਦੋਂ ਤੈਨੂੰ ਇਹ ਪਤਾ ਲੱਗੇਗਾ ਉਸ ਵੇਲੇ ਤੈਨੂੰ ਪਛਤਾਵਾ ਹੋਵੇਗਾ ਕਿ ਮੈਂ ਐਵੇਂ ਹੀ ਸੰਤਾਂ ਨੂੰ ਮਾਰਿਆ ਤੇ ਫੇਰ ਤੂੰ ਅਸਾਥੋਂ ਮਾਫੀ ਮੰਗੇਂਗਾ। ਪ੍ਰੇਮੀਆ, ਇਸ ਤਰ੍ਹਾਂ ਦਾ ਵਰਤਾਅ ਨਹੀਂ ਕਰੀਦਾ। ਸ਼ਾਸਤਰੀ ਚੁਪ ਕਰ ਗਿਆ ਤੇ ਮਾਰਨ ਤੋਂ ਹੱਟ ਗਿਆ। ਕਹਿਣ ਲੱਗਿਆ ਫੇਰ ਮੈਨੂੰ ਸਮਝਾਓ ਕਿ ਕਿਵੇਂ ਤੁਸੀਂ ਸਵਾਲਾਂ ਦਾ ਜਵਾਬ ਦਿੱਤਾ ਹੈ? ਮਹਾਤਮਾ ਕਹਿਣ

ਲੱਗੇ, ਤੂੰ ਇਹ ਦੱਸ ਕਿ ਢੀਮ ਮਾਰਨ ਨਾਲ ਤੈਨੂੰ ਕੀ ਹੋਇਐ? ਕਹਿਣ ਲੱਗਿਆ ਕਿ ਮੈਨੂੰ ਪੀੜ ਹੋਈ ਹੈ, ਦਰਦ ਹੋਇਆ ਹੈ। ਮਹਾਤਮਾ ਨੇ ਕਿਹਾ ਕਿ ਦਰਦ ਦਾ ਕੀ ਰੂਪ ਹੈ, ਕੀ ਰੰਗ ਹੈ, ਕੀ ਰੇਖ ਹੈ, ਕੀ ਭੇਖ ਹੈ, ਕੀ ਚੱਕਰ ਹੈ, ਕੀ ਚਿਹਨ ਹੈ। ਉਹ ਦਰਦ ਤੈਨੂੰ ਅੱਖਾਂ ਨਾਲ ਦਿਸਿਐ, ਕੰਨਾ ਨਾਲ ਸੁਣਿਐ ਜਾਂ ਨੱਕ ਨਾਲ ਸੁੰਘਿਐ ਜਾਂ ਤੈਂ ਸਪਰਸ਼ ਸ਼ਕਤੀ ਨਾਲ ਦੇਖਿਐ। ਉਹ ਕਿਹੜੀ ਚੀਜ਼ ਹੈ, ਕੀ ਤੂੰ ਸਾਨੂੰ ਆਪਣਾ ਦਰਦ ਦਿਖਾ ਸਕਦੈਂ? ਉਹ ਕਹਿਣ ਲੱਗਿਆ ਮਹਾਰਾਜ ਮੈਂ ਮਹਿਸੂਸ ਕੀਤਾ ਹੈ, ਅਨੁਭਵ ਕੀਤਾ ਹੈ। ਮਹਾਤਮਾ ਕਹਿਣ ਲੱਗੇ ਇਸੇ ਤਰ੍ਹਾਂ ਪ੍ਰਮੇਸ਼ਰ ਦੀ ਹੋਂਦ ਅੱਖਾਂ ਨਾਲ ਨਹੀਂ ਦਿਸਿਆ ਕਰਦੀ, ਕੰਨਾਂ ਨਾਲ ਸੁਣਨ ਦਾ ਵਿਸ਼ਾ ਨਹੀਂ ਹੈ ਤੇ ਜ਼ੁਬਾਨ ਦੇ ਨਾਲ ਚੱਖਣ ਦਾ ਵਿਸ਼ਾ ਨਹੀਂ ਹੈ ਅਤੇ ਨਾ ਹੀ ਸਪਰਸ਼ ਦਾ ਵਿਸ਼ਾ ਹੈ। ਇਹ ਸਾਰੇ ਵਿਸ਼ੇ ਕਰਮ ਇੰਦਰਿਆਂ ਤੇ ਗਿਆਨ ਇੰਦਰਿਆਂ ਦੇ ਹਨ। ਪ੍ਰਮੇਸ਼ਰ ਇੰਦ੍ਰੀਆਂ ਦੇ ਗਿਆਨ ਤੋਂ ਪਰ੍ਹੇ ਕੇਵਲ ਅਨੁਭਵ ਦਾ ਵਿਸ਼ਾ ਹੋਇਆ ਕਰਦਾ ਹੈ। ਕਹਿਣ ਲੱਗਿਆ ਠੀਕ ਹੈ ਮਹਾਰਾਜ ਮੇਰੀ ਤਸੱਲੀ ਹੋ ਗਈ। ਕ੍ਰੋਧ ਦਾ ਕੋਈ ਸਰੂਪ ਨਹੀਂ, ਪਿਆਰ ਦਾ ਕੋਈ ਸਰੂਪ ਨਹੀਂ ਹੈ, ਲੋਭ ਦਾ ਕੋਈ ਸਰੂਪ ਨਹੀਂ ਪਰ ਸਾਰੇ ਹੀ ਵਿਆਪਦੇ ਹਨ। ਜੇਕਰ ਕਿਸੇ ਨੂੰ ਕ੍ਰੋਧ ਆ ਜਾਵੇ, ਕ੍ਰੋਧੀ ਤੇ ਲੋਭੀ ਆਦਮੀ ਦੂਜੇ ਦੀ ਜਾਨ ਲੈ ਲਿਆ ਕਰਦਾ ਹੈ, ਅਭਿਮਾਨੀ ਆਦਮੀ ਕਿਸੇ ਨੂੰ ਨਿਗਾਹ ਹੇਠਾਂ ਨਹੀਂ ਲਿਆਉਂਦਾ। ਇਸੇ ਤਰ੍ਹਾਂ ਪਿਆਰ ਵੀ ਹੈਗਾ ਪਰ ਸਾਰਾ ਕੁਝ ਹੈ ਤਾਂ ਸਹੀ। ਕਹਿਣ ਲੱਗਾ ਹਾਂ ਮਹਾਰਾਜ, ਇਸੇ ਤਰ੍ਹਾਂ ਪਰਮੇਸ਼ਰ ਨੂੰ ਅਨੁਭਵ ਕਰੀਦਾ ਹੈ ਇਹ ਅਨੁਭਵ ਦਾ ਵਿਸ਼ਾ ਹੈ, ਅੱਖਾਂ ਦਾ ਵਿਸ਼ਾ ਨਹੀਂ ਹੈ। ਤੇਰਾ ਦੂਜਾ ਸਵਾਲ ਹੈ ਕਿ ਕਰਮ ਦਾ ਪ੍ਰਤੀਕਰਮ ਕਿਵੇਂ ਹੁੰਦੈ। ਇਸ ਦਾ ਜਵਾਬ ਵੀ ਤੈਨੂੰ ਦੇ ਦਿਤਾ ਸੀ। ਅਸੀਂ ਤੇਰੇ ਰੋੜਾ ਮਾਰਿਆ ਸੀ ਤੇ ਤੂੰ ਸਾਡੇ ਮੁੱਕੇ ਮਾਰੇ ਤੇ ਸਾਨੂੰ ਕੁਟਿਆ ਤੇ ਸਾਡੇ ਕਰਮ ਦਾ ਫਲ ਸਾਨੂੰ ਇਕ ਦਮ ਮਿਲ ਗਿਆ। ਇਸ ਤਰ੍ਹਾਂ ਨਾਲ ਕਰਮਾਂ ਦਾ ਫਲ ਮਿਲਿਆ ਕਰਦਾ ਹੈ। ਤੀਸਰਾ ਤੇਰਾ ਸਵਾਲ ਸੀ ਕਿ ਅੱਗ ਨਾਲ ਅੱਗ ਨੂੰ ਲਾਉਣ ਨਾਲ ਪੀੜ ਕਿਸ ਨੂੰ ਹੁੰਦੀ ਹੈ, ਜਿਵੇਂ ਸਥੂਲ ਸਰੀਰ ਨੂੰ ਸਥੂਲ ਵਸਤੂ ਲੱਗਣ ਨਾਲ ਪੀੜ ਮਹਿਸੂਸ ਹੁੰਦੀ ਹੈ, ਇਸੇ ਤਰ੍ਹਾਂ ਸੂਖਸ਼ਮ ਸਰੀਰ ਨੂੰ ਸੂਖਸ਼ਮ ਤਸੀਹੇ ਮਿਲਣ ਨਾਲ ਦੁਖ ਹੁੰਦਾ ਹੈ। ਕਹਿਣ ਲੱਗਿਆ ਮਹਾਰਾਜ ਆਪ ਦੀਆਂ ਸਾਰੀਆਂ ਗੱਲਾਂ ਮੇਰੇ ਸਮਝ ਵਿਚ ਆ ਗਈਆਂ ਹਨ ਤੇ ਹੁਣ ਕਿਰਪਾ ਕਰੋ ਮੈਨੂੰ ਬਖਸ਼ ਦਿਓ। ਮੈਥੋਂ ਬਹੁਤ ਵੱਡੀ ਗਲਤੀ ਹੋਈ ਆਪ ਦਾ ਨਿਰਾਦਰ ਕੀਤਾ। ਮੈਂ ਮੂਰਖ ਰਿਹਾ, ਮੈਂ ਗੁਸਤਾਖੀ ਕੀਤੀ, ਆਪ ਦਾ ਬਚਨ ਸਤਿ ਹੈ। ਇਸ ਤਰ੍ਹਾਂ ਦੀਆਂ ਬੇਨਤੀਆਂ ਕਰਨ ਲੱਗ ਪਿਆ। ਮਹਾਤਮਾ ਕਹਿਣ ਲੱਗੇ ਪ੍ਰੇਮੀਆ! ਕੋਈ ਗੱਲ ਨਹੀਂ ਅਸੀਂ ਤਾਂ ਤੈਨੂੰ ਸਮਝਾਉਣਾ ਸੀ ਜੋ ਵੀ ਪ੍ਰਯੋਜਨ ਹੋਇਐ ਇਹ ਸਾਰਾ ਤੇਰੇ ਸਵਾਲਾਂ ਦਾ ਜਵਾਬ ਦੇਣ ਲਈ ਹੋਇਆ ਹੈ।

ਸੋ ਇਸ ਤਰ੍ਹਾਂ ਨਾਲ ਜਦੋਂ ਤੱਕ ਮਨ ਦਾ ਸੰਸਾ ਨਹੀਂ ਉਤਰਦਾ ਉਨੀਂ ਦੇਰ ਤਕ ਦੁਖਾਂ ਦਾ ਕੋਈ ਇਲਾਜ ਨਹੀਂ ਹੈ ਤੇ ਇਹ ਸੰਸਾ ਜੋ ਹੈ ਇਹ ਹਉਮੈ ਦਾ ਪਰਛਾਵਾਂ ਹੋਇਆ ਕਰਦਾ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਦਾ ਅਧਾਰ (**base**) ਹਉਮੈ ਹੈ।

***ਹਉਮੈ ਦੀਰਘ ਰੋਗ ਹੈ ਦਾਰੂ ਭੀ ਇਸੁ ਮਾਹਿ॥*** ***ਅੰਗ - 466***

ਦੀਰਘ ਤੋਂ ਭਾਵ ਹੈ ਲੰਮਾ ਜੋ ਨਾ ਠੀਕ ਹੋਣ ਵਾਲਾ ਹੈ। ਇਸ ਨੂੰ ਮਹਾਰਾਜ ਜੀ ਨੇ ਕੋਹੜ ਦਾ ਰੋਗ ਦੱਸਿਆ ਹੈ। ਸਾਰਾ ਸੰਸਾਰ ਇਸ ਰੋਗ ਨਾਲ ਪੀੜਤ ਹੋਇਆ ਹੋਇਆ ਦੁਖੀ ਹੋ ਰਿਹਾ ਹੈ। ਇਸ ਰੋਗੀ ਦੀ ਪੀੜ ਗੁਰੂ ਤੋਂ ਬਿਨਾਂ ਦੂਰ ਨਹੀਂ ਹੋ ਸਕਦੀ।

***ਧਾਰਨਾ - ਬਿਨ ਗੁਰ ਰੋਗ ਨ ਤੁੱਟਈ,***
***ਹਉਮੈ ਪੀੜ ਨਾ ਜਾਇ -2, 2.***
***ਬਿਨ ਗੁਰ ਰੋਗ ਨ ਤੁਟਈ,***
***ਹਉਮੈ ਪੀੜ ਨਾ ਜਾਇ -2, 4.***

ਜਿੰਨਾ ਚਿਰ ਗੁਰੂ ਨਹੀਂ ਮਿਲਦਾ ਉਨਾਂ ਚਿਰ ਇਸ ਦਾ ਇਲਾਜ ਨਹੀਂ ਹੋ ਸਕਿਆ ਕਰਦਾ ਕਿਉਂਕਿ ਸਮਰੱਥ ਗੁਰੂ, ਪੂਰਾ ਗੁਰੂ ਭਾਗਾਂ ਤੋਂ ਬਿਨਾਂ ਨਹੀਂ ਮਿਲ ਸਕਿਆ ਕਰਦਾ।

***ਜਿਨ ਮਸਤਕਿ ਧੁਰਿ ਹਰਿ ਲਿਖਿਆ***
***ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥*** ***ਅੰਗ - 450***

ਜੇਕਰ ਪੂਰਾ ਗੁਰੂ ਮਿਲ ਜਾਵੇ ਤਾਂ ਉਸ ਨੂੰ ਪੂਰਾ ਸਿਖ ਨਹੀਂ ਮਿਲਿਆ ਕਰਦਾ ਦੋਹਾਂ ਵਿਚ ਫਰਕ ਹੈ -

***ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥***
***ਅੰਧੇ ਏਕ ਨ ਲਾਗਈ ਜਿਉ ਬਾਂਸ ਬਜਾਈਐ ਫੂਕ॥*** ***ਅੰਗ - 1372***

ਗੁਰੂ ਤਾਂ ਪੂਰਾ ਹੈ ਪਰ ਸਿੱਖ ਪੂਰਾ ਨਹੀਂ ਹੈ, ਸਿੱਖ ਦੇ ਵਿਚ ਨਾ ਸ਼ਰਧਾ ਹੈ ਤੇ ਨਾ ਹੀ ਪੂਰੇ ਧਿਆਨ ਨਾਲ ਸੁਣਦਾ ਹੈ। ਜੇ ਸੁਣਦਾ ਹੈ ਤਾਂ ਮੰਨਦਾ ਨਹੀਂ, ਜੇ ਮੰਨਦਾ ਹੈ ਤਾਂ ਨਿਧਿਆਸਣ ਨਹੀਂ ਕਰਦਾ। ਗੁਰੂ ਦਾ ਬਚਨ ਉਥੇ ਕੀ ਕਰ ਸਕਦੈ ਤੇ ਗੁਰੂ ਕੀ ਕਰ ਸਕਦੈ। ਜਦੋਂ ਸਿੱਖ ਹੀ ਠੀਕ ਨਹੀਂ ਹੈ, ਹਉਮੈ ਦੇ ਵਿਚ ਹੈ ਆਪੇ ਦੁਖੀ ਹੋ ਰਿਹੈ ਤੇ ਸੰਸਾਰ ਨੂੰ ਵੀ ਦੁਖੀ ਕਰ ਰਿਹੈ ਇਹ ਪੀੜ ਨਹੀਂ ਜਾਇਆ ਕਰਦੀ। ਪੂਰਾ ਗੁਰੂ ਮਿਲਣ ਨਾਲ ਇਸ ਹਉਮੈ ਦੀ ਪੀੜ ਤੋਂ ਮੁਕਤ

ਹੋ ਜਾਇਆ ਕਰਦਾ ਹੈ।

***ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ॥***
***ਗੁਰ ਸਬਦੀ ਹਰਿ ਪਾਈਐ ਬਿਨੁ ਸਬਦੈ ਭਰਮਿ ਭੁਲਾਇ॥***
***ਮਨ ਰੇ ਨਿਜ ਘਰਿ ਵਾਸਾ ਹੋਇ॥***
***ਰਾਮ ਨਾਮੁ ਸਾਲਾਹਿ ਤੂ ਫਿਰਿ ਆਵਣ ਜਾਣੁ ਨ ਹੋਇ॥*** ***ਅੰਗ - 36***

ਪੂਰਾ ਗੁਰੂ ਇਹ ਕਹਿੰਦੈ ਕਿ ਤੇਰਾ ਨਿਜ ਸਰੂਪ ਵਿਚ, ਨਿਜ ਘਰ ਵਿਚ, ਆਤਮ ਸਰੂਪ ਦੇ ਅੰਦਰ ਵਾਸਾ ਹੋ ਜਾਵੇਗਾ ਪਰ ਤੂੰ ਉਸ ਦੀ ਸਲਾਹਣਾ ਕਰ, ਸਿਫਤ ਸਲਾਹ ਕਰ ਤੇ ਪਰਮੇਸ਼ਰ ਦਾ ਨਾਮ ਜਪ, ਸੰਗਤ ਕਰ, ਗੁਰੂ ਦੀ ਸ਼ਰਨ ਵਿਚ ਆ ਜਾ ਫੇਰ ਹਉਮੈ ਦੀ ਤੈਨੂੰ ਦਾਰੂ ਮਿਲ ਜਾਵੇਗੀ। ਹਉਮੈ ਦੇ ਅੰਦਰ ਆਦਮੀ ਸੁੱਤਾ ਪਿਆ ਹੈ, ਇਹ ਆਤਮ ਸ਼ਹਿਜਾਦਾ ਹੈ ਪਰ ਆਪਣੇ ਸਰੂਪ ਤੋਂ ਭੁੱਲ ਕੇ ਦੁਖੀ ਹੋਇਆ ਤੁਰਿਆ ਫਿਰਦਾ ਹੈ। ਮਹਾਰਾਜ ਜੀ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਇਕ ਮਿਸਾਲ ਦੇ ਨਾਲ ਸਮਝਾਉਂਦੇ ਹਨ। ਉਹ ਇਸ ਤਰ੍ਹਾਂ ਹੈ ਕਿ ਇਕ ਰਾਜਾ ਆਪਣੇ ਮਹਿਲ ਦੀ ਸੱਤਵੀਂ ਮੰਜਿਲ ਤੇ ਸੌਂਇਆ ਕਰਦਾ ਸੀ ਹੇਠਾਂ ਛੇ ਮੰਜ਼ਲਾਂ ਤੱਕ ਪਹਿਰੇ ਬਦਲ ਬਦਲ ਕੇ ਲੱਗਿਆ ਕਰਦੇ ਸਨ ਤਾਂ ਕਿ ਜੇ ਇਕ ਗਲਤ ਹੋਵੇ ਤਾਂ ਦੂਜਾ ਸੰਭਾਲ ਸਕੇਗਾ ਕਿਉਂਕਿ ਇਨ੍ਹਾਂ ਲੋਕਾਂ ਨੂੰ ਨੀਂਦ ਬੜੀ ਔਖੀ ਆਉਂਦੀ ਹੈ। ਹਰ ਵੇਲੇ ਆਪਣੀ ਜਾਨ ਦਾ ਖਤਰਾ ਬਣਿਆ ਰਹਿੰਦਾ ਹੈ। ਜਿਥੇ ਇਹ ਸੌਂਦਾ ਸੀ, ਸਾਰੇ ਸ਼ਸਤਰ ਆਪਣੇ ਆਲੇ ਦੁਆਲੇ ਰੱਖ ਕੇ ਸੌਂਇਆ ਕਰਦਾ ਸੀ। ਸੁੱਤੇ ਪਏ ਨੂੰ, ਨੀਂਦ ਵਿਚ ਇਕ ਸੁਪਨਾ ਆ ਗਿਆ ਕਿ ਜੰਗਲਾਂ ਵਿਚ ਭਰਮਦਾ ਫਿਰਦਾ ਹੈ ਤੇ ਕਿਸੇ ਹੋਰ ਰਾਜੇ ਨੇ ਹਮਲਾ ਕਰਕੇ ਇਸ ਦਾ ਰਾਜ ਖੋਹ ਲਿਆ, ਇਸ ਨੂੰ ਬੇਇਜ਼ਤ ਕਰਕੇ ਕੱਢ ਦਿਤਾ। ਰਾਣੀਆਂ ਵੀ ਬੇਇਜ਼ਤੀ ਕਰ ਰਹੀਆਂ ਹਨ ਤੇ ਰਿਆਇਆ ਵੀ ਕਰ ਰਹੀ ਹੈ, ਗਾਲਾਂ ਕੱਢ ਰਹੇ ਨੇ, ਧੱਕੇ ਮਾਰ ਰਹੇ ਨੇ, ਇੱਟਾਂ ਵੱਟੇ ਮਾਰ ਰਹੇ ਹਨ। ਦੁਖੀ ਹੋਇਆ ਚਲਿਆ ਗਿਆ ਤੇ ਦੂਸਰੇ ਰਾਜੇ ਨੇ ਹੁਕਮ ਕਰ ਦਿਤਾ ਕਿ ਇਸ ਨੂੰ ਬੇਇਜ਼ਤ ਕਰਕੇ ਰਾਜ ਤੋਂ ਬਾਹਰ ਕੱਢ ਦਿਓ। ਇਸ ਨੂੰ ਥੋੜ੍ਹੀ ਸਿਮ੍ਰਤੀ ਹੈ ਕਿ ਮੈਂ ਬਾਦਸ਼ਾਹ ਹਾਂ। ਮੇਰੇ ਨਾਲ ਇਹ ਕੀ ਭਾਣਾ ਵਰਤ ਗਿਆ ਤੇ ਮੇਰੇ ਕੋਲ ਤਾਂ ਪਹਿਨਣ ਨੂੰ ਕੱਪੜਾ ਨਹੀਂ ਰਿਹਾ, ਕੋਈ ਚੀਜ਼ ਨਹੀਂ ਰਹੀ, ਪਾਣੀ ਦੀ ਪਿਆਸ ਲੱਗਦੀ ਹੈ ਕੋਈ ਪਾਣੀ ਨਹੀਂ ਪਿਲਾਉਂਦਾ, ਭੁੱਖ ਲੱਗੀ ਹੋਈ ਹੈ ਕੋਈ ਰੋਟੀ ਨਹੀਂ ਦਿੰਦਾ। ਇਸ ਤਰ੍ਹਾਂ ਧੱਕੇ ਮਾਰ ਕੇ ਕੱਢਿਆ ਹੋਇਆ ਜੰਗਲ 'ਚ ਫਿਰਦੈ ਤੇ ਨਿਰਜਨ ਵਣ ਵਿਚ ਚਲਿਆ ਗਿਆ ਜਿਥੇ ਕੋਈ ਨਹੀਂ ਹੈ। ਉਥੇ ਕੀ ਦੇਖਦਾ ਹੈ ਕਿ ਇਕ ਸੂਈ ਹੋਈ ਗਿਦੜੀ ਇਹਦੇ ਵੱਲ ਨੂੰ ਆ ਰਹੀ ਹੈ ਤੇ ਇਹ ਐਧਰ ਉਧਰ ਦੇਖਦੈ ਕਿ ਕੋਈ ਸੋਟੀ ਲੱਭ ਜਾਵੇ, ਕੋਈ ਡੰਡਾ ਲੱਭ ਜਾਵੇ ਪਰ ਕੁਝ ਵੀ ਹੱਥ ਵਿਚ ਨਹੀਂ ਆਉਂਦਾ। ਐਨੇ ਨੂੰ ਗਿਦੜੀ ਨੇ ਆ ਕੇ ਇਹਦੀ ਲੱਤ ਫੜ ਲਈ, ਬਹੁਤ ਪੀੜ ਹੋਈ, ਹੋਰ ਕੁਝ ਨਹੀਂ ਲੱਭਦਾ, ਇਸੇ ਤਰ੍ਹਾਂ ਆਪਣੇ ਆਪ ਨੂੰ ਘੜੀਸ ਕੇ ਲੈ ਗਿਆ ਤੇ ਇਕ ਡੰਡਾ ਲੱਭ ਗਿਆ, ਉਸ ਦੇ ਡੰਡੇ ਮਾਰ ਕੇ ਹੱਥਾਂ ਨਾਲ ਉਸ ਦਾ ਮੂੰਹ ਖੋਲ ਦਿੱਤਾ ਤੇ ਉਸ ਤੋਂ ਛੁਟਕਾਰਾ ਪਾਇਆ। ਬਹੁਤ ਉਦਾਸ ਹੋਇਆ ਬੈਠਾ ਹੈ ਤੇ ਲੱਤ ਵਿਚੋਂ ਖੂਨ ਦੀਆਂ ਧਾਰਾਂ ਵਹਿ ਰਹੀਆਂ ਹਨ। ਲੰਗ ਮਾਰਦਾ-ਲੰਗੜਾਉਂਦਾ ਇਕ ਝੌਂਪੜੀ ਦੇ ਕੋਲ ਚਲਿਆ ਗਿਆ ਉਥੇ ਜਾ ਕੇ ਦੇਖਿਆ, ਕੋਈ ਬੰਦਾ ਹੈ। ਪੁਛਿਆ ਕੀ ਕੰਮ ਕਰਿਆ ਕਰਦੇ ਹੋ? ਕਹਿੰਦਾ, ਮੈਂ ਘਾਵਾਂ ਤੇ ਪੱਟੀਆਂ ਲਾਇਆ ਕਰਦਾ ਹਾਂ। ਕਹਿਣ ਲੱਗਿਆ ਮੈਨੂੰ ਗਿਦੜੀ ਨੇ ਕੱਟ ਲਿਆ ਹੈ ਤੇ ਮੇਰੇ ਘਾਅ ਤੇ ਵੀ ਪੱਟੀ ਬੰਨ੍ਹ ਦਿਓ। ਉਹ ਕਹਿਣ ਲੱਗਿਆ ਕਿ ਮੈਂ ਤਾਂ ਇਹ ਪੱਟੀ ਬੰਨਣ ਦਾ ਇਕ ਧੇਲਾ ਲਵਾਂਗਾ। ਉਹ ਹੈਰਾਨ ਹੋ ਗਿਆ ਕਿ ਮੈਥੋਂ ਤਾਂ ਤੁਰਿਆ ਨਹੀਂ ਜਾਂਦਾ, ਫੇਰ ਬੇਨਤੀ ਕਰਕੇ ਕਿਹਾ ਕਿ ਭਾਈ, ਤੂੰ ਮੇਰੇ ਤੇ ਤਰਸ ਕਰ ਅਤੇ ਤੂੰ ਮੇਰੀ ਲੱਤ ਤੇ ਪੱਟੀ ਬੰਨ੍ਹ ਦੇ। ਉਹ ਕਹਿੰਦਾ ਨਹੀਂ। ਪੈਸੇ ਲਏ ਬਿਨਾਂ ਮੈਂ ਨਹੀਂ ਬੰਨਣੀ। ਰਾਜਾ ਕਹਿਣ ਲੱਗਿਆ ਕਿ ਜੇ ਮੈਂ ਅਮੀਰ ਹੁੰਦਾ ਤਾਂ ਤੂੰ ਮੇਰੇ ਘਰ ਆ ਕੇ ਪੱਟੀ ਬੰਨਦਾ। ਮੈਂ ਵੀ ਰਾਜਾ ਸੀ ਪਰ ਮੇਰਾ ਰਾਜ ਖੋਹ ਲਿਆ ਤੇ ਹੁਣ ਮੇਰਾ ਬੁਰਾ ਹਾਲ ਹੋ ਗਿਆ। ਮੈਨੂੰ ਰਾਜ ਵਿਚੋਂ ਕੱਢ ਦਿਤਾ, ਅੱਜ ਮੈਂ ਕੰਗਾਲ ਹੋ ਗਿਆ ਹਾਂ, ਹੁਣ ਮੇਰੇ ਕੋਲ ਇਕ ਪੈਸਾ ਵੀ ਨਹੀਂ ਹੈ। ਉਹ ਕਹਿਣ ਲੱਗਿਆ, ਤੂੰ ਜੋ ਕੁਝ ਵੀ ਸੀ, ਹੋਵੇਂਗਾ ਪਰ ਤੇਰੀ ਸ਼ਕਲ ਤਾਂ ਰਾਜਿਆਂ ਵਾਲੀ ਲੱਗਦੀ ਨਹੀਂ ਤੇ ਦੁਰਕਾਰ ਕੇ ਤੋਰ ਦਿਤਾ। ਅੱਗੇ ਇਕ ਸਾਧੂ ਮਿਲੇ ਤੇ ਉਹਨਾਂ ਕੋਲ ਬੇਨਤੀ ਕੀਤੀ ਤਾਂ ਉਹਨਾਂ ਨੇ ਕਿਹਾ, ਆਜਾ ਪ੍ਰੇਮੀਆ, ਅੰਦਰ ਲੰਘ ਆ ਤੇ ਉਹ ਪੰਜ-ਸੱਤ ਦਿਨ ਪੱਟੀ ਕਰਦੇ ਰਹੇ ਤੇ ਉਹ ਰਾਜ਼ੀ ਹੋ ਗਿਆ। ਰਾਜੀ ਹੋ ਕੇ ਮੁੜ ਕੇ ਉਸ ਹਕੀਮ ਦੇ ਕੋਲ ਫਿਰ ਆ ਗਿਆ। ਕਹਿਣ ਲੱਗਿਆ ਤੂੰ ਤਾਂ ਮੇਰੀ ਲੱਤ ਤੇ ਪੱਟੀ ਬੰਨ੍ਹਣ ਤੋਂ ਇਨਕਾਰ ਕਰ ਦਿਤਾ ਸੀ ਪਰ ਸੰਤਾਂ ਨੇ ਮੈਨੂੰ ਠੀਕ ਕਰ ਦਿਤਾ। ਉਹਦੇ ਨਾਲ ਖ੍ਰੈਬੜ ਪਿਆ ਤੇ ਉਸਨੇ ਧੱਕਾ ਮਾਰਿਆ ਤੇ ਇਹ ਧਰਤੀ ਤੇ ਡਿੱਗ ਪਿਆ। ਡਿਗਦੇ ਸਾਰ ਹੀ ਇਸ ਦੀ ਜਾਗ ਖੁਲ੍ਹ ਗਈ। ਹੈਰਾਨ ਹੋ ਰਿਹਾ ਹੈ ਕਿ ਐਨੇ ਸ਼ਸਤਰ ਮੇਰੇ ਕੋਲ ਪਏ ਹਨ ਤੇ ਇਥੇ ਗਿੱਦੜ ਕਿਥੋਂ ਆ ਗਿਆ। ਉਠ ਕੇ ਦੇਖਿਆ, ਫੌਜਾਂ ਉਸੇ ਤਰ੍ਹਾਂ ਪਹਿਰੇ ਦੇ ਰਹੀਆਂ ਹਨ ਤੇ ਮਹਿਲ ਦੇ ਦੁਆਲੇ ਪਹਿਰੇਦਾਰ ਆਪਣੀ ਵਾਰੀ ਨਾਲ ਪਹਿਰਾ ਦਿੰਦੇ ਤੁਰ ਫਿਰ ਰਹੇ ਹਨ। ਚੁਪ ਕਰਕੇ ਬੈਠ ਗਿਆ ਤੇ ਸਮਝ ਵਿਚ ਨਹੀਂ ਆ ਰਿਹਾ ਕਿ ਐਨਾ ਭਿਆਨਕ ਸੁਪਨਾ? ਮਹਾਰਾਜ ਜੀ ਇਹਦੇ ਬਾਰੇ ਫੁਰਮਾਉਂਦੇ ਹਨ -

***ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥*** ***ਅੰਗ - 657***

ਗੁਰਬਾਣੀ ਦੇ ਅੰਦਰ ਭਗਤ ਰਵਿਦਾਸ ਜੀ ਦੇ ਇਸ ਸ਼ਬਦ ਨੂੰ ਸਮਝਣ ਦੀ ਲੋੜ ਹੈ। ਆਪ ਫੁਰਮਾਉਂਦੇ ਹਨ

-

***ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥***
***ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥*** ***ਅੰਗ - 657***

ਕਹਿਣ ਲੱਗੇ, ਤੈਨੂੰ ਸੁਪਨਾ ਆਇਆ ਹੋਇਐ ਤੇ ਤੂੰ ਸੰਸਾਰਕ ਬਿਰਤੀ ਵਿਚ ਰਮਿਆ ਹੋਇਆ ਹੈਂ। ਪਰ ਅਸਲ ਵਿਚ ਤੂੰ ਆਤਮ ਸ਼ਹਿਜਾਦਾ ਹੈਂ। ਇਸ ਤਰ੍ਹਾਂ ਦੇ ਨਾਲ ਫੁਰਮਾਉਂਦੇ ਹਨ -

***ਧਾਰਨਾ - ਭਰਮ ਐਸਾ ਕਿਆ ਕਹੀਐ ਮਾਧੋ -2, 2.***
***ਭਰਮ ਐਸਾ ਕਿਆ ਕਹੀਐ ਮਾਧੋ -2, 4.***
***ਮਾਧਵੇ ਕਿਆ ਕਹੀਐ ਭ੍ਰਮੁ ਐਸਾ॥***
***ਜੈਸਾ ਮਾਨੀਐ ਹੋਇ ਨ ਤੈਸਾ॥ ਅੰਗ - 657***

ਜਿਸ ਤਰ੍ਹਾਂ ਨਾਲ ਅਸੀਂ ਸੰਸਾਰ ਨੂੰ ਦੇਖਦੇ ਹਾਂ। ਇਹ ਉਸ ਤਰ੍ਹਾਂ ਦਾ ਨਹੀਂ ਹੈ, ਸਾਨੂੰ ਭਰਮ ਪੈ ਗਿਆ ਹੈ, ਅਸਲੀ ਚੀਜ਼ ਸਾਨੂੰ ਦਿਸਣ ਤੋਂ ਹਟ ਗਈ ਕਿਉਂਕਿ ਮਨ ਦੇ ਅੰਦਰ ਸੰਸਾ ਪੈ ਗਿਆ, ਸੰਸੇ ਦਾ ਹਨ੍ਹੇਰਾ ਪੈ ਗਿਆ। ਸੋ ਇਹ ਕਿਹੜੀ ਚੀਜ਼ ਹੋਈ?

***ਅਨਲ ਅਗਮ ਜੈਸੇ ਲਹਰਿ ਮਇ ਓਦਧਿ ...........॥*** ***ਅੰਗ - 657***

ਸਮੁੰਦਰ ਤੋਂ ਲਹਿਰਾਂ ਉਠਦੀਆਂ ਹਨ, ਜੋ ਸਮੁੰਦਰ ਤੋਂ ਵਖਰੀਆਂ ਪ੍ਰਤੀਤ ਦਿੰਦੀਆਂ ਹਨ। ਲਹਿਰਾਂ ਉਠਣ ਤੋਂ ਪਹਿਲਾਂ ਵੀ ਜਦੋਂ ਪਾਣੀ ਪੂਰੀ ਤਰ੍ਹਾਂ ਸ਼ਾਂਤ ਸੀ ਇਹ ਸਮੁੰਦਰ ਸੀ ਤੇ ਲਹਿਰਾਂ ਉਠਣ ਤੋਂ ਬਾਅਦ ਵੀ ਸਮੁੰਦਰ ਹੈ ਪਰ ਸਾਨੂੰ ਇਹ ਲਹਿਰਾਂ ਲੱਗ ਰਹੀਆਂ ਹਨ। ਭਰਮ ਪੈ ਕੇ ਸਮੁੰਦਰ ਹੋਰ ਦਿਸ ਰਿਹਾ ਹੈ, ਲਹਿਰ ਵਖਰੀ ਭਾਸ ਰਹੀ ਹੈ। ਲਹਿਰ ਕੇਵਲ ਸਮੁੰਦਰ ਦੀ ਮੌਜ ਹੀ ਹੈ। ਇਸੇ ਤਰ੍ਹਾਂ ਦੇ ਨਾਲ ਅਵਿਦਿਆ ਦੀ ਨੀਂਦ ਦੇ ਵਿਚ ਆਇਆ ਹੋਇਆ ਆਤਮ ਸ਼ਹਿਜ਼ਾਦਾ ਆਪਣੇ ਆਪ ਨੂੰ ਦੀਨ ਦੁਖੀ ਜੀਵ ਸਮਝਦਾ ਹੈ, ਭਟਕਦਾ ਫਿਰਦਾ ਹੈ, ਰਾਗ ਦ੍ਵੈਸ਼ ਵਿਚ ਪਿਆ ਹੋਇਆ ਦੁਖੀ ਹੋ ਰਿਹਾ ਹੈ। ਪੰਜ ਕਲੇਸ਼ ਇਸ ਨੂੰ ਦੁਖੀ ਕਰ ਰਹੇ ਹਨ।

***ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥***
***ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥*** ***ਅੰਗ - 657***

ਜਿਸ ਤਰ੍ਹਾਂ ਦੇ ਨਾਲ ਰਾਜਾ ਸੁਪਨੇ ਦੇ ਅੰਦਰ ਭੁਲਿਆ ਹੋਇਆ ਹੈ ਪਰ ਬਾਹਰ ਫੌਜਾਂ ਦਾ ਪਹਿਰਾ ਲਗਿਆ ਹੋਇਐ, ਬੇਅੰਤ ਸ਼ਸਤਰ ਕੋਲ ਪਏ ਹਨ ਲੇਕਿਨ ਸੁਪਨੇ ਵਿਚ ਗਿੱਦੜੀ ਨੇ ਫੜ ਲਿਆ। ਉਸ ਵੇਲੇ ਡੰਡਾ ਵੀ ਨਹੀਂ ਲੱਭ ਰਿਹਾ ਤੇ ਸਾਰੀ ਚੀਜ਼ ਨੂੰ ਭੁੱਲ ਗਿਆ। ਇਸੇ ਤਰ੍ਹਾਂ ਦੇ ਨਾਲ ਅਸੀਂ ਆਪਣੇ ਆਪ ਨੂੰ ਭੁੱਲ ਕੇ ਆਪਣੇ ਆਪ ਨੂੰ ਜੀਵ ਸਮਝ ਕੇ ਤੇ ਜੀਵ ਤੋਂ ਹੇਠਾਂ ਸਾਢੇ ਤਿੰਨ ਹੱਥ ਦੀ ਦੇਹ ਸਮਝ ਕੇ ਦੁਖੀ ਹੁੰਦੇ ਜਾ ਰਹੇ ਹਾਂ।

***ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ॥***
***ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ॥*** ***ਅੰਗ - 658***

ਹਨ੍ਹੇਰੇ ਦੇ ਵਿਚ ਇਕ ਰੱਸੀ ਪਈ ਹੈ, ਮਟਕ ਚਾਨਣਾ ਹੈ, ਬਾਹਰ ਨਿਕਲੇ ਤੇ ਦੇਖ ਕੇ ਡਰ ਗਏ ਕਿ ਸੱਪ ਪਿਆ ਹੈ। ਉਸ ਦੇ ਵਿਚ ਸਾਨੂੰ ਸੱਪ ਦਾ ਅਧਿਆਸ ਹੋ ਗਿਆ ਕਿਉਂਕਿ ਅਸੀਂ ਜਾਣਦੇ ਹਾਂ ਕਿ ਉਸ ਦੀ ਸ਼ਕਲ ਰੱਸੀ ਵਰਗੀ ਹੋਇਆ ਕਰਦੀ ਹੈ। ਮਨ ਦੇ ਅੰਦਰ ਭਰਮ ਪੈ ਗਿਆ ਲੇਕਿਨ ਜਦੋਂ ਚਾਨਣਾ ਹੋਇਆ ਫੇਰ ਹੈਰਾਨ ਹੋ ਗਏ ਕਿ ਇਹ ਸੱਪ ਤਾਂ ਹੈ ਨਹੀਂ ਸੀ ਇਹ ਤਾਂ ਕੇਵਲ ਰੱਸੀ ਹੀ ਸੀ।

ਸੰਤ ਮਹਾਰਾਜ ਜੀ ਸੁਣਾਇਆ ਕਰਦੇ ਸੀ ਕਿ ਜਦੋਂ ਨਹਿਰ ਪੁਟਦੇ ਸੀ ਰਾਜਸਥਾਨ ਨੂੰ ਜਾਣ ਵਾਲੀ, ਉਹਦੇ ਉਤੇ ਇਕ ਪੁਲ ਬਣਾਇਆ ਤੇ ਉਸਦੇ ਵਿਚਕਾਰ ਇਕ ਲੱਕੜ ਗੱਡ ਦਿੱਤੀ ਤਾਂ ਕਿ ਕੋਈ ਗੱਡਾ ਨਾ ਲੰਘਾ ਸਕੇ। ਇਕ ਦਿਨ ਤੜਕਸਾਰ ਹੀ ਪੰਜ ਬੰਦੇ ਸਫਰ ਤੇ ਤੁਰ ਪਏ ਜਿਨ੍ਹਾਂ ਨੇ ਕਿਸੇ ਦੂਰ ਦਰਾਜ ਦੇ ਸ਼ਹਿਰ ਜਾਣਾ ਸੀ ਤੇ ਸਾਰੇ ਇਕੱਠੇ ਹੋ ਕੇ ਤੁਰ ਪਏ। ਉਹਨਾਂ ਵਿਚ ਇਕ ਬ੍ਰਾਹਮਣ ਸੀ, ਇਕ ਖਤਰੀ ਸੀ, ਇਕ ਬਾਣੀਆ ਸੀ, ਇਕ ਰਾਜਪੂਤ ਸੀ ਤੇ ਇਕ ਗੁੱਜਰ ਸੀ। ਪੰਡਤ ਜੋ ਹੈ ਉਹ ਅਕਲ ਦੇ ਵਿਚ ਜ਼ਿਆਦਾ ਹੁਸ਼ਿਆਰ ਗਿਣਿਆ ਜਾਂਦਾ ਹੈ। ਉਸ ਨੇ ਦੂਰੋਂ ਦੇਖਿਆ ਤੇ ਸਾਰਿਆਂ ਨੂੰ ਕਿਹਾ ਕਿ ਠਹਿਰ ਜਾਓ, ਉਹ ਦੇਖੋ ਪੁਲ ਦੇ ਉਪਰ ਕੋਈ ਬੰਦਾ ਖੜ੍ਹਾ ਹੈ। ਦੂਜਿਆਂ ਨੇ ਵੀ ਦੇਖਿਆ ਪਰ ਜਿਹੜਾ ਰਾਜਪੂਤ ਸੀ ਉਸ ਨੇ ਕਿਹਾ ਕਿ ਨੇੜੇ ਚਲ ਕੇ ਦੇਖ ਲਈਏ, ਨਿਰਣਾ ਕਰ ਲਈਏ। ਉਹ ਕਹਿਣ ਲੱਗੇ ਨੇੜੇ ਗਿਆਂ ਨੂੰ ਛੱਡਣੈ ਉਸ ਨੇ, ਉਹ ਤਾਂ ਆਪਾਂ ਨੂੰ ਉਡੀਕ ਰਿਹੈ। ਉਸ ਨਾਲ ਹੋਰ ਡਾਕੂ ਛੁਪ ਕੇ ਨਹਿਰ ਵਿਚ ਬੈਠੇ ਹੋਣੇ ਹਨ। ਇਸ ਤਰ੍ਹਾਂ ਕਰਦੇ ਹਾਂ ਕਿ ਇਕ ਪਾਸੇ ਹੋ ਕੇ ਰਾਹ ਛੱਡ ਕੇ ਬਹਿ ਜਾਂਦੇ ਹਾਂ, ਜਦੋਂ ਦਿਨ ਚੜ੍ਹ ਜਾਏਗਾ ਤਾਂ ਇਕੱਠੇ ਹੋ ਕੇ ਤੁਰ ਪਵਾਂਗੇ। ਇਸ ਤਰ੍ਹਾਂ ਦੇ ਨਾਲ ਜਦੋਂ ਬੈਠ ਗਏ ਤਾਂ ਰਾਜਪੂਤ ਤੇ ਗੁੱਜਰ ਨੇ ਕਿਹਾ ਕਿ ਦੇਖੀਏ ਤਾਂ ਸਹੀ ਕਿ ਕਿੰਨੇ ਕੁ ਬੰਦੇ ਹਨ, ਪਤਾ ਲੱਗ ਜਾਏਗਾ। ਅਸੀਂ ਨੱਠਣ 'ਚ ਬਥੇਰੇ ਤਕੜੇ ਹਾਂ। ਜੇ ਉਹ ਸਾਡੇ ਨਾਲੋਂ ਜ਼ਿਆਦਾ

ਹੋਏ ਤਾਂ ਦੌੜ ਜਾਵਾਂਗੇ। ਉਹਨਾਂ ਨੇ ਇੱਟਾਂ ਵੱਟੇ ਪੱਲਿਆਂ 'ਚ ਪਾ ਲਏ ਤਾਂ ਉਸ ਨੂੰ ਇੱਟਾਂ ਮਾਰਨ ਲੱਗ ਪਏ ਪਰ ਉਧਰੋਂ ਕੋਈ ਹਰਕਤ ਨਹੀਂ ਹੋਈ। ਹੌਲੀ-ਹੌਲੀ ਇੱਟਾਂ ਮਾਰੀ ਗਏ ਤੇ ਐਨੀ ਦੇਰ ਨੂੰ ਥੋੜ੍ਹਾ ਦਿਨ ਵੀ ਚੜ੍ਹਨ ਲੱਗ ਪਿਆ ਤੇ ਕੁਝ ਨਜ਼ਰ ਆਉਣ ਲੱਗ ਪਿਆ ਤੇ ਜਦੋਂ ਇੱਟ ਮਾਰੀ ਤਾਂ ਉਸ ਦੇ ਵਿਚ ਜਾ ਕੇ ਲੱਗੀ ਤੇ ਖੜਕਾ ਹੋਇਆ। ਕਹਿਣ ਲੱਗੇ ਇਹ ਆਦਮੀ ਤਾਂ ਹੈ ਨਹੀਂ, ਇਹਦੀ ਤਾਂ ਆਵਾਜ਼ ਲੱਕੜ ਵਰਗੀ ਹੈ। ਹੌਲੀ-ਹੌਲੀ ਡਰਦੇ-ਡਰਦੇ ਕੋਲ ਚਲੇ ਗਏ। ਰਾਜਪੂਤ ਪਹਿਲਾਂ ਚਲਿਆ ਗਿਆ ਤੇ ਆਵਾਜ਼ ਮਾਰੀ ਕਿ ਆ ਜਾਵੋ ਇਹ ਤਾਂ ਕਿਸੇ ਨੇ ਲੱਕੜੀ ਗੱਡੀ ਹੋਈ ਹੈ। ਉਹ ਕਹਿਣ ਲੱਗੇ ਆਦਮੀ ਇਹਦੇ ਉਹਲੇ ਲੁਕਿਆ ਹੋਵੇਗਾ, ਤੁਸੀਂ ਚੰਗੀ ਤਰ੍ਹਾਂ ਨਿਰਣਾ ਕਰਕੇ ਦੇਖ ਲਵੋ। ਐਸਾ ਨਾ ਹੋਵੇ ਫੇਰ ਕੋਈ ਬਿਪਤਾ ਆ ਬਣੇ। ਉਹਨਾਂ ਨੇ ਕਿਹਾ ਪੰਡਤ ਜੀ! ਆ ਜਾਓ ਕੋਈ ਬੰਦਾ ਨਹੀਂ ਹੈ ਇਹ ਤਾਂ ਕਿਸੇ ਨੇ ਲੱਕੜ ਗੱਡੀ ਹੋਈ ਹੈ। ਆਪਾਂ ਨੂੰ ਭੁਲੇਖਾ ਪੈ ਗਿਆ, ਭਰਮ ਪੈ ਗਿਆ। ਇਸੇ ਤਰ੍ਹਾਂ ਦੇ ਨਾਲ ਸੰਸਾਰ ਦੇ ਵਿਚ ਭਰਮ ਕੰਮ ਕਰ ਰਿਹਾ ਹੈ। ਭਰਮ ਪਿਆ ਹੋਇਐ ਤੇ ਭਰਮ ਪੈਣ ਦੇ ਨਾਲ ਅਸਲੀ ਚੀਜ਼ ਨਹੀਂ ਦਿਸਦੀ। ਰੱਸੀ ਦੇ ਵਿਚ ਸੱਪ ਨਜ਼ਰ ਆ ਰਿਹਾ ਹੈ। ਇਸ ਤਰ੍ਹਾਂ ਫੁਰਮਾਉਂਦੇ ਹਨ ਕਿ-

***ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ॥*** ***ਅੰਗ - 658***

ਬੇਅੰਤ ਸੋਨੇ ਦੇ ਗਹਿਣੇ ਬਣੇ ਪਏ ਹਨ ਲੇਕਿਨ ਇਨ੍ਹਾਂ ਦਾ ਜੋ ਅਸਲੀ ਸਰੂਪ ਹੈ ਉਹ ਸੋਨਾ ਹੀ ਹੈ। ਵੱਖੋ-ਵੱਖਰੀ ਸ਼ਕਲ ਹੋਣ ਕਰਕੇ ਗਹਿਣੇ ਨਜ਼ਰ ਆ ਰਹੇ ਹਨ ਤੇ ਅਸੀਂ ਉਨ੍ਹਾਂ ਦੇ ਵੱਖਰੇ ਵਖਰੇ ਨਾਮ ਲੈਂਦੇ ਹਾਂ ਕਿ ਇਹ ਫਲਾਣਾ ਗਹਿਣਾ ਹੈ ਪਰ ਜੋ ਸੋਨੇ ਦਾ ਵਪਾਰੀ ਹੈ ਉਹ ਦੱਸ ਦਿੰਦਾ ਹੈ। ਉਹ ਜਾਣ ਜਾਂਦਾ ਹੈ ਕਿ ਇਹ 16 ਕੈਰੇਟ ਦਾ ਸੋਨਾ ਹੈ ਜਾਂ 22 ਕੈਰੇਟ ਦਾ ਹੈ ਜਾਂ ਬਾਰਾਂ ਵੰਨੀ ਦਾ ਸੋਨਾ ਹੈ। ਸੋ ਐਸਾ ਹਉਮੈ ਨੇ ਜਗਤ ਨੂੰ ਨੀਂਦ ਵਿਚ ਸੁਲਾ ਦਿਤਾ ਤੇ ਕੀ ਕੀਤਾ ਜਾਵੇ ਕਿਉਂਕਿ ਭਰਮ ਪੈ ਗਿਆ। ਅਵਿਦਿਆ ਕਰਕੇ **ignorance** ਕਰਕੇ ਜੋ ਚੇਤਨ ਵਾਹਿਗੁਰੂ ਦਾ ਪ੍ਰਵਾਹ ਸੀ, ਉਸ ਤੋਂ ਆਪਣੇ ਆਪ ਨੂੰ ਭਿੰਨ ਪ੍ਰਤੀਤ ਕਰਨ ਲੱਗ ਪਿਆ ਕਿ ਮੈਂ ਹੋਰ ਹਾਂ ਰੱਬ ਹੋਰ ਹੈ -

***ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ॥***
***ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥*** ***ਅੰਗ - 658***

ਇਥੇ ਤਾਂ ਸਾਰੇ ਹੀ ਇਕੋ ਹੀ ਵਾਹਿਗੁਰੂ ਦੀ ਜੋਤ ਸਾਰਿਆਂ 'ਚ ਕੰਮ ਕਰਦੀ ਹੈ ਲੇਕਿਨ ਹਉਮੈ ਵਿਚ ਪੈ ਕੇ, ਭਰਮ ਵਿਚ ਪੈ ਕੇ ਸੰਸੇ ਦੇ ਰੋਗ ਦੇ ਸ਼ਿਕਾਰ ਹੋ ਗਏ, ਜਿੰਨੀ ਦੇਰ ਸੰਸਾ ਦੂਰ ਨਹੀਂ ਹੁੰਦਾ, ਭਰਮ ਦੂਰ ਨਹੀਂ ਹੁੰਦਾ ਉਨੀਂ ਦੇਰ ਤਕ ਚੇਤਨ ਵਾਹਿਗੁਰੂ ਸਾਰਿਆਂ ਦੇ ਅੰਦਰ ਅਨੁਭਵ ਨਹੀਂ ਹੋਇਆ ਕਰਦਾ, ਨਾ ਹੀ ਆਪਣੇ ਸਰੂਪ ਦਾ ਗਿਆਨ ਹੁੰਦਾ ਹੈ ਅਤੇ ਦ੍ਵੈਤ ਖਤਮ ਨਹੀਂ ਹੋ ਸਕਿਆ ਕਰਦੀ। ਵਾਹਿਗੁਰੂ ਸਾਰਿਆਂ ਦਾ ਨਾਮ ਰੂਪ ਵੀ ਬਣਿਆ ਹੋਇਆ ਹੈ ਤੇ ਆਪੇ ਹੀ ਹੈ। ਜਿਵੇਂ ਇਕ ਘਾਹ ਹੈ, ਘਾਹ ਨੂੰ ਦੇਖੀਏ ਕਿ ਕਿਸ ਦਾ ਕਾਰਜ ਹੈ, ਕਹਿੰਦੇ ਹਨ ਕਿ ਘਾਹ ਮਿੱਟੀ 'ਚੋਂ ਪੈਦਾ ਹੋਇਆ ਤੇ ਇਹ ਮਿੱਟੀ ਦਾ ਕਾਰਜ ਹੈ। ਮਿੱਟੀ ਕਿਥੋਂ ਆ ਗਈ ਤੇ ਇਹ ਪਾਣੀ ਦਾ ਕਾਰਜ ਹੈ, ਪਾਣੀ ਕਿਥੋਂ ਆ ਗਿਆ ਤੇ ਇਹ ਅੱਗ ਦਾ ਕਾਰਜ ਹੈ। ਥੋੜ੍ਹੀ ਸਮਝਣ ਵਾਲੀ ਗੱਲ ਹੈ ਕਿਉਂਕਿ ਸਾਇੰਸ ਵੀ ਇਸੇ ਤਰ੍ਹਾਂ ਕਹਿੰਦੀ ਹੈ। ਅੱਗ ਕਿਥੋਂ ਆ ਗਈ? ਇਹ ਹਵਾ ਦਾ ਕਾਰਜ ਹੈ। ਸਾਰੇ ਸਾਇੰਸਦਾਨ ਕਹਿੰਦੇ ਹਨ ਕਿ ਸਭ ਤੋਂ ਪਹਿਲਾਂ ਵਰੋਲੇ ਉਠੇ ਸੀ ਤੇ ਅੱਗ ਵਰੋਲਿਆਂ ਦੇ ਵਿਚੋਂ ਪੈਦਾ ਹੋਈ ਕਿਉਂਕਿ ਉਹ ਆਕਾਸ਼ ਤੱਤ ਨੂੰ ਅਜੇ ਮੰਨਦੇ ਨਹੀਂ ਸੀ ਪਰ ਹੁਣ ਮੰਨਣ ਲੱਗ ਪਏ ਹਨ। ਹਵਾ ਕਿਥੋਂ ਆਈ? ਇਹ ਅਕਾਸ਼ ਵਿਚੋਂ ਆਈ। ਅਕਾਸ਼ ਕਿਥੋਂ ਆਇਆ? ਇਹ ਮਹਿ ਤੱਤ ਵਿਚੋਂ ਆਇਆ, ਐਨਰਜੀ ਤੋਂ ਆਇਐ, ਊਰਜਾ ਤੋਂ ਆਇਐ, ਊਰਜਾ (**energy**) ਕਿਥੋਂ ਆਈ? ਕਹਿੰਦੇ ਇਹ ਮਾਇਆ ਤੋਂ ਆਈ। ਮਾਇਆ ਕੀ ਹੁੰਦੀ ਹੈ? ਇਹ ਸਤੋਗੁਣ ਗਿਆਨ ਸਰੂਪ, ਸ਼ੁਧ ਸਤੋਗੁਣ ਹੁੰਦੀ ਹੈ, ਇਹ ਮਾਇਆ ਹੁੰਦੀ ਹੈ, ਮਾਇਆ ਕਿਥੋਂ ਆਈ? ਇਹ ਹਉਮੈ (**ego**) 'ਚੋਂ ਆਈ, ਹਉਮੈ ਕਿਥੋਂ ਪੈਦਾ ਹੋਈ? ਇਹ ਸ਼ਬਦ ਤੋਂ ਉਤਪੰਨ ਹੋਈ। ਸ਼ਬਦ ਕਿਥੋਂ ਹੋਇਆ? ਇਹ ਵਾਹਿਗੁਰੂ 'ਚੋਂ ਹੋਇਆ। ਸੋ ਵਾਹਿਗੁਰੂ 'ਚੋਂ ਸ਼ਬਦ, ਸ਼ਬਦ 'ਚੋਂ ਹਉਮੈ, ਹਉਮੈ ਤੋਂ ਮਹੀਤੱਤ (**energy**) ਉਰਜਾ ਤੋਂ ਅਕਾਸ਼, ਅਕਾਸ਼ ਤੋਂ ਹਵਾ, ਹਵਾ ਤੋਂ ਅੱਗ, ਅੱਗ ਤੋਂ ਪਾਣੀ, ਪਾਣੀ ਤੋਂ ਜ਼ਮੀਨ (ਮਿੱਟੀ), ਮਿੱਟੀ ਤੋਂ ਘਾਹ, ਹੁਣ ਘਾਹ ਦਾ ਤਿਣਕਾ ਵਾਹਿਗੁਰੂ ਨਾਲੋਂ ਅੱਡ ਕਰਕੇ ਦਿਖਾਓ ਕਿ ਕਿਥੇ ਅੱਡ ਹੋ ਸਕਦਾ ਹੈ। ਬੀਜ ਅਸੀਂ ਬੀਜ ਦਿੰਦੇ ਹਾਂ ਪਰ -

***ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥***
***ਫਲ ਪਾਕੇ ਤੇ ਏਕੰਕਾਰਾ॥*** ***ਅੰਗ - 736***

ਬੀਜ ਬੀਜ ਦਿਤਾ, ਪਰ ਬੀਜ ਕਿਤੇ ਨਸ਼ਟ ਨਹੀਂ ਹੋਇਆ, ਉਹ ਜ਼ਮੀਨ ਵਿਚੋਂ ਕੂੰਪਲ ਬਣ ਗਿਆ ਤੇ ਉਸ ਤੋਂ ਬਾਅਦ ਪੌਦਾ ਬਣ ਗਿਆ, ਫੇਰ ਸਿੱਟਾ ਬਣ ਗਿਆ ਤੇ ਬਹੁਤ ਵੱਡਾ ਦਰਖਤ ਬਣ ਗਿਆ। ਉਸ ਤੋਂ ਬਾਅਦ ਉਸ ਵਿਚ ਫੁੱਲ, ਫਲ ਬਣ ਗਿਆ, ਫਲ ਤੋਂ ਬਾਅਦ ਡੋਡੀ ਬਣ ਗਿਆ ਤੇ ਡੋਡੀ ਵਿਚੋਂ ਉਹੀ ਬੀਜ ਫੇਰ ਪ੍ਰਗਟ ਹੋ ਗਿਆ। ਬੀਜ ਕਿਸੇ ਹਾਲਤ ਵਿਚ ਵੀ ਦਰਖਤ ਤੋਂ ਲਾਂਭੇ ਨਹੀਂ ਹੋਇਆ ਉਸ ਦੇ ਵਿਚ ਸਮਾਇਆ ਹੋਇਆ ਸੀ। ਇਸੇ ਤਰ੍ਹਾਂ ਦੇ ਨਾਲ ਮਹਾਰਾਜ ਇਸ ਸ਼ਬਦ ਵਿਚ ਇਸ ਤਰ੍ਹਾਂ ਫੁਰਮਾਉਂਦੇ ਹਨ -

***ਧਾਰਨਾ - ਊਚ ਨੀਚ ਮੇਂ ਜੋਤ ਸਮਾਣੀ,***
***ਘਟਿ ਘਟਿ ਮਾਧੋ ਜੀਆ -2, 2.***
***ਊਚ ਨੀਚ ਮੇਂ ਜੋਤ ਸਮਾਣੀ,...........-2, 4.***

***ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥***
***ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥*** ***ਅੰਗ - 617***

ਜਿਸ ਤਰ੍ਹਾਂ ਸਾਰੀ ਬਨਸਪਤੀ ਵਿਚ ਅੱਗ ਸਮਾਈ ਹੋਈ ਹੈ, ਦੁੱਧ ਵਿਚ ਘੀ ਸਮਾਇਆ ਹੋਇਐ। ਇਸੇ ਤਰ੍ਹਾਂ ਵਾਹਿਗੁਰੂ ਕਿਸੇ ਬਿੰਦੂ (**point**) ਤੇ ਵੀ ਸਾਡੇ ਨਾਲੋਂ ਵਖਰਾ ਨਹੀਂ ਹੈ।

***ਧਾਰਨਾ - ਊਚ ਨੀਚ ਮਹਿ ਜੋਤ ਸਮਾਣੀ***
***ਘਟ ਘਟ ਮਾਧੋ ਜੀਆ -2, 2.***

***ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥***
***ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥*** ***ਅੰਗ - 617***

ਜਿੰਨੇ ਵੀ ਦਰਖਤ ਹਨ, ਹਰਿਆਲੀ ਹੈ (**vegitation**) ਸਭ ਵਿਚ ਅੱਗ ਹੈ। ਇਸੇ ਤਰ੍ਹਾਂ ਵਾਹਿਗੁਰੂ ਕਿਸੇ ਹਾਲਤ ਵਿਚ ਭੀ ਸਾਡੇ ਨਾਲੋਂ ਵੱਖ ਨਹੀਂ ਹੈ ਪਰ ਹੈਰਾਨੀ ਦੀ ਗੱਲ ਹੈ ਕਿ ਰੱਬ ਨੂੰ ਟੋਲਦੇ ਫਿਰਦੇ ਹਾਂ। ਪਹਿਲੀ ਗੱਲ ਤਾਂ ਇਹ ਹੈ ਕਿ ਟੋਲਣ ਦਾ ਖਿਆਲ ਹੀ ਨਹੀਂ ਆਉਂਦਾ ਕਿ ਪ੍ਰਮੇਸ਼ਰ ਨੂੰ ਕਿਤੇ ਦੇਖੀਏ, ਪ੍ਰਮੇਸ਼ਰ ਦੀ ਪ੍ਰਾਪਤੀ ਕਰੀਏ ਕਿਉਂਕਿ ਜੇ ਵਾਹਿਗੁਰੂ ਮਿਲ ਜਾਵੇ, ਉਸ ਦੀ ਸਿਫਤ ਸਲਾਹ ਹਿਰਦੇ ਵਿਚ ਵਸ ਜਾਵੇ ਤਾਂ ਸਾਰੀ ਸ੍ਰਿਸ਼ਟੀ ਦੇ ਰਾਜਿਆਂ ਦਾ ਰਾਜਾ ਬਣ ਜਾਈਦਾ ਹੈ।

***ਜਿਸ ਨੋ ਬਖਸੇ ਸਿਫਤਿ ਸਾਲਾਹ॥***
***ਨਾਨਕ ਪਾਤਿਸਾਹੀ ਪਾਤਿਸਾਹੁ॥*** ***ਅੰਗ - 5***

***ਹੋਰ ਪਾਤਸ਼ਾਹੀਆਂ ਕੂੜੀਆ ਨਾਮ ਰਤੇ ਪਾਤਸਾਹ॥***

ਵਾਹਿਗੁਰੂ ਦੇ ਗਿਆਨ ਵਾਲੇ ਜੋ ਪੁਰਸ਼ ਹਨ ਉਹ ਪਾਤਸ਼ਾਹਾਂ ਦੇ ਵੀ ਪਾਤਸ਼ਾਹ ਹੁੰਦੇ ਹਨ।

***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥*** ***ਅੰਗ - 707***

ਸੋ ਐਡੀ ਵੱਡੀ ਪਦਵੀ ਨੂੰ ਛੱਡ ਕੇ ਕੌਡੀਆਂ ਇਕੱਠੀਆਂ ਕਰਦੇ ਫਿਰਦੇ ਹਾਂ, ਮੋਹਰਾਂ ਨਹੀਂ ਇਕੱਠੀਆਂ ਕਰ ਰਹੇ ਤੇ ਨਾਹੀ ਹੀਰੇ ਜਵਾਹਰਾਤ ਇਕੱਠੇ ਕਰਦੇ ਹਾਂ ਤੇ ਕੌਡੀਆਂ ਦੇ ਪਿਛੇ ਲੱਗ ਕੇ ਸਾਰਾ ਜਨਮ ਬਰਬਾਦ ਕਰ ਰਹੇ ਹਾਂ। ਸੋ ਇਸ ਤਰ੍ਹਾਂ ਕਰਕੇ ਜੀਵਨ ਬਰਬਾਦ ਹੁੰਦਾ ਚਲਿਆ ਜਾ ਰਿਹੈ ਤੇ ਨਾਲ ਹੁੰਦੀ ਚੀਜ਼ ਨੂੰ ਅਸੀਂ ਪਛਾਣਦੇ ਨਹੀਂ ਭੁੱਲਦੇ ਜਾ ਰਹੇ ਹਾਂ -

***ਸੰਤਹੁ ਘਟਿ ਘਟਿ ਰਹਿਆ ਸਮਾਹਿਓ॥***
***ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ॥*** ***ਅੰਗ - 617***

ਹਰ ਥਾਂ ਤੇ ਪ੍ਰਮੇਸ਼ਰ ਰਵਿਆ ਹੋਇਆ ਹੈ ਤੇ ਹੁਣ ਗੱਲ ਇਸ ਨਿਰਣੇ ਤੇ ਆ ਗਈ ਕਿ ਇਹ ਸੰਸੇ ਕਰਕੇ ਨਜ਼ਰ ਨਹੀਂ ਆਉਂਦਾ ਪਰ ਅਸੀਂ ਇਸ ਨੂੰ ਮੰਨਦੇ ਨਹੀਂ ਤੇ ਇਹ ਕਿੱਡਾ ਫਰਕ ਪਾ ਦਿੰਦੈ, ਕੋਲ ਰਹਿੰਦਾ ਹੋਇਆ ਪ੍ਰਮੇਸ਼ਰ ਨਜ਼ਰ ਨਹੀਂ ਆਉਂਦਾ। ਇਸ ਤੋਂ ਵੀ ਅੱਗੇ ਜੇ ਕਹਿ ਦੇਈਏ ਤਾਂ ਪ੍ਰਮੇਸ਼ਰ ਆਪ ਹੀ ਸਾਰੇ ਪਰੀਪੂਰਨ ਹੈ ਦੂਜਾ ਤਾਂ ਇਥੇ ਹੈ ਨਹੀਂ, ਇਕੋ ਹੀ ਦਿਸਦਾ ਹੈ।

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥*** ***ਅੰਗ - 407***

ਉਹ ਨਾਲ ਰਹਿੰਦਾ ਹੋਇਆ ਵੀ ਦਿਸਦਾ ਨਹੀਂ। ਕਾਰਨ ਇਹ ਹੈ ਕਿ ਸਾਨੂੰ ਸੰਸਾ ਵਿਆਪ ਗਿਆ ਹੈ, ਹਉਮੈ ਦਾ ਅੰਧਕਾਰ ਛਾ ਗਿਆ। ਇਸ ਨੂੰ ਭਾਵੇਂ ਭਰਮ ਕਹਿ ਲਵੋ, ਹਉਮੈ ਕਹਿ ਲਵੋ, ਸੰਸਾ ਇਤਿਆਦਿ ਕੁਝ ਵੀ ਕਹਿ ਦਿਓ, ਨਾਉਂ ਵੱਖਰੇ ਵੱਖਰੇ ਹੋਇਆ ਕਰਦੇ ਹਨ ਪਰ ਚੀਜ਼ ਇਕੋ ਹੀ ਹੈ। ਆਤਮ ਸੱਤਾ ਸਾਰੇ ਪਰੀਪੂਰਨ ਹੈ -

***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥*** ***ਅੰਗ - 846***

ਸਾਰੇ ਪਰੀਪੂਰਨ ਪ੍ਰਮੇਸ਼ਰ ਨੂੰ ਇਸ ਹਉਮੈ ਨੇ ਵੰਡ ਦਿਤਾ ਜਿਵੇਂ ਚੰਦਰਮਾ ਇਕ ਹੈ ਅਤੇ ਪਾਣੀ ਦੇ ਭਰੇ ਹੋਏ ਬੇਅੰਤ ਬਰਤਨ ਪਏ ਹਨ ਅਤੇ ਤਲਾਅ ਵੀ ਹੈ, ਦਰਿਆ ਵੀ ਹੈ, ਖੂਹ ਵੀ ਹਨ, ਬਾਹਰ ਮੀਂਹ ਪਿਆ ਹੋਇਐ, ਛੋਟੀਆਂ-ਛੋਟੀਆਂ ਛੱਪੜੀਆਂ ਵਿਚ ਵੀ ਪਾਣੀ ਹੈ ਤੇ ਬਰਤਨਾਂ ਵਿਚ ਵੀ ਪਾਣੀ ਹੈ। ਸੂਰਜ ਹੋਵੇ, ਭਾਵੇਂ ਚੰਦਰਮਾ ਹੋਵੇ, ਹਰੇਕ ਦੇ ਅੰਦਰ ਨਜ਼ਰ ਆ ਰਿਹਾ ਹੈ ਤੇ ਉਸ ਨੂੰ ਕਿਵੇਂ ਵੰਡ ਕੇ ਰੱਖ ਦਿਤਾ, ਦੇਖਣ ਨੂੰ ਸਾਨੂੰ ਇਹ ਪਰਤੀਤ ਦਿੰਦੈ ਕਿ

ਵੱਖਰਾ-ਵੱਖਰਾ ਹੈ ਪਰ ਸਿਆਣਾ ਬੰਦਾ ਕਹੇਗਾ ਕਿ ਇਹ ਵੱਖਰਾ-ਵੱਖਰਾ ਨਹੀਂ ਸਗੋਂ ਇਹ ਤਾਂ ਉਸ ਇਕੋ ਚੰਦਰਮਾ ਦਾ ਪਰਛਾਵਾਂ ਹੈ। ਇਸੇ ਤਰ੍ਹਾਂ ਜਿਹੜਾ ਅਕਾਸ਼ ਹੈ ਇਹ ਵੀ ਵੱਖ-ਵੱਖ ਭਾਡਿਆਂ ਵਿਚ ਤੇ ਤਲਾਅ ਤੇ ਮਕਾਨ ਆਦਿ ਵਿਚ ਵੱਖਰਾ-ਵੱਖਰਾ ਪ੍ਰਤੀਤ ਦਿੰਦਾ ਹੈ, ਘੜੇ ਦਾ ਅੱਡ ਦਿਸਦਾ ਹੈ, ਮਕਾਨ ਦਾ ਅੱਡ ਦਿਸਦੈ, ਬੱਦਲ ਹੋਏ ਹੋਣ ਉਹ ਅੱਡ ਦਿਸਦੈ, ਬੱਦਲਾਂ ਤੋਂ ਉਪਰਲਾ ਹੋਰ ਦਿਸਦੈ ਇਸ ਤੋਂ ਅਗਾਂਹ ਜੋ ਮਹਾਂ ਅਕਾਸ਼ ਹੈ, ਉਹ ਵੱਖਰਾ ਨਜ਼ਰ ਆਉਂਦਾ ਹੈ, ਲੇਕਿਨ ਅਕਾਸ਼ ਇਕੋ ਹੀ ਬਿਆਧੀ ਕਰਕੇ ਵੱਖਰਾ ਨਜ਼ਰ ਆਉਂਦਾ ਹੈ। ਇਸੇ ਤਰ੍ਹਾਂ ਸਰੀਰ ਦੀ ਬਿਆਧੀ ਕਰਕੇ ਮਨ ਦੀ, ਬੁਧੀ ਦੀ, ਅੰਤਸ਼ਕਰਣ ਦੀ ਬਿਆਧੀ ਕਰਕੇ ਵਾਹਿਗੁਰੂ ਵੱਖਰਾ ਵੱਖਰਾ ਪ੍ਰਤੀਤ ਦਿੰਦਾ ਹੈ। ਕਈਆਂ ਨੂੰ ਸੰਸਾ ਹੋਣ ਕਰਕੇ ਖਿਆਲ ਹੁੰਦਾ ਹੈ ਕਿ ਜੇ ਰੱਬ ਸਾਰਿਆਂ ਦੇ ਨਾਲ ਹੁੰਦਾ ਹੈ ਤਾਂ ਇਕ ਦੇ ਦੁਖੀ ਹੋਣ ਨਾਲ ਸਾਰੇ ਕਿਉਂ ਨਹੀਂ ਦੁਖੀ ਹੁੰਦੇ? ਪ੍ਰਮੇਸ਼ਰ ਦੁਖ ਸੁਖ ਨਹੀਂ ਮੰਨਿਆ ਕਰਦਾ ਤੇ ਨਾਹੀ ਆਤਮਾ ਦੁਖ ਸੁਖ ਮੰਨਦੀ ਹੈ ਕਿਉਂਕਿ ਉਸ ਦਾ ਸੁਭਾਅ ਸਤਿ ਚਿਤ ਅਨੰਦ ਹੈ। ਉਹ ਸਤਿ ਹੈ ਅਤੇ ਨਾਮ ਹੈ, ਅਨੰਦ ਹੈ, ਉਸ ਨੂੰ ਕੋਈ ਵੀ ਦੁਖ ਸੁਖ ਪੋਹ ਨਹੀਂ ਸਕਿਆ ਕਰਦਾ, ਕੇਵਲ ਅੰਤਸ਼ਕਰਣ ਦੁਖ ਸੁਖ ਮੰਨਦਾ ਹੈ। ਇਸ ਵਿਚ ਹਉਮੈ ਨੇ ਇਸ ਨੂੰ ਵੱਖਰਾ ਕਰ ਦਿਤਾ ਸੋ ਵੱਖਰਾ ਕਰਨ ਦੀ ਸ਼ਕਤੀ ਹਉਮੈ ਦੇ ਅੰਦਰ ਹੈ, ਇਸ ਨੇ ਕਿਲਾ ਬਣਾ ਦਿੱਤਾ ਤੇ ਜੋ ਕੁਝ ਸੀ ਉਸ ਨੂੰ ਜੜ੍ਹ ਬਣਾ ਕੇ ਰੱਖ ਦਿਤਾ। ਸਾਧ ਸੰਗਤ ਜੀ! ਹਉਮੈ ਕੋਈ ਛੋਟੀ ਜਿਹੀ ਚੀਜ਼ ਨਹੀਂ ਹੈ, ਵਾਹਿਗੁਰੂ ਨੇ ਆਪ ਹੀ ਲਾਈ ਹੈ। ਇਹ ਹਉਮੈ ਜਿੰਨੀ ਦੇਰ ਤੱਕ ਆਦਮੀ ਦੇ ਸਮਝ ਵਿਚ ਨਹੀਂ ਆਉਂਦੀ ਉਦੋਂ ਤੱਕ ਵਾਹਿਗੁਰੂ ਦੇ ਨੇੜੇ ਪਹੁੰਚ ਨਹੀਂ ਸਕਿਆ ਕਰਦਾ।

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥*
*ਹਉਮਾ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥* **ਅੰਗ - 466**

ਆਦਮੀ ਦੇ ਵਿਚੋਂ ਜਿੰਨਾ ਚਿਰ ਹਉਮੈ ਦਾ ਅਭਾਵ ਨਹੀਂ ਹੁੰਦਾ, ਨਾਸ਼ ਨਹੀਂ ਹੁੰਦਾ, ਉਹ ਐਵੇਂ ਖਿਆਲ ਨਾ ਕਰੇ ਕਿ ਮੈਂ ਮੁਕਤ ਹੋ ਜਾਵਾਂਗਾ, ਅਸੀਂ ਤਾਂ ਮੁਕਤੀ ਬੜੀ ਸਸਤੀ ਬਣਾ ਦਿਤੀ ਕਿ ਬਸ ਚੜ੍ਹਾਈ ਕਰ ਗਏ, ਮੁਕਤੀ ਮਿਲ ਗਈ। ਜਿੰਨਾਂ ਚਿਰ ਮਨੁੱਖ ਹਉਮੈ (ਮੈਂ+ਮੇਰੀ) ਦੇ ਅਸਰ ਵਿਚ ਹੈ ਉਨਾਂ ਚਿਰ ਮੁਕਤੀ ਨਹੀਂ ਮਿਲਦੀ ਤੇ, ਉਨਾਂ ਚਿਰ ਕੀ ਵਾਪਰਦਾ ਹੈ, ਇਹ ਜੰਮਦਾ ਤੇ ਮਰਦਾ ਰਹਿੰਦਾ ਹੈ -

*ਧਾਰਨਾ - ਜੰਮਦਾ ਤੇ ਮਰਦਾ ਹੈ,*
*ਹਉਮੈ ਦਾ ਬੰਨ੍ਹਿਆ ਹੋਇਆ -2, 2.*
*ਹਉਮੈ ਦਾ ਬੰਨ੍ਹਿਆ ਹੋਇਆ -2, 2.*
*ਜੰਮਦਾ ਤੇ ਮਰਦਾ ਹੈ, ............... -2.*

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥*
*ਹਉਮਾ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥* **ਅੰਗ - 466**

ਬਾਰ ਬਾਰ ਜੰਮਦਾ ਹੈ ਤੇ ਬਾਰ-ਬਾਰ ਮਰਦਾ ਹੈ, ਇਹੀ ਇਕ ਰੋਗ ਲਗਿਆ ਹੋਇਆ ਹੈ। ਮਹਾਰਾਜ ਜੀ ਕਹਿੰਦੇ ਹਨ ਕਿ ਬਾਕੀ ਜਾਨਵਰਾਂ ਨੂੰ ਵੀ ਰੋਗ ਲੱਗੇ ਹੋਏ ਹਨ। ਰਸਨਾ ਦਾ ਰੋਗ ਮੱਛੀ ਨੂੰ ਲੱਗਾ ਹੋਇਆ ਹੈ ਤੇ ਮੱਛੀ ਇਸ ਸੁਆਦ ਕਰਕੇ ਕੁੰਡੀ ਵਿਚ ਫਸ ਜਾਂਦੀ ਹੈ। ਅੱਖਾਂ ਦਾ ਰੋਗ ਪਤੰਗੇ ਨੂੰ ਲਾਇਆ ਹੋਇਆ ਹੈ, ਦੀਵਾ ਬਾਲ ਦਿਓ, ਉੱਤੇ ਆ ਕੇ ਸੜਦੇ ਰਹਿੰਦੇ ਹਨ। ਕੰਨਾਂ ਦਾ ਰੋਗ ਹਰਨ ਨੂੰ ਲਾਇਆ ਹੋਇਆ ਹੈ, ਪਿਛਲੇ ਜ਼ਮਾਨਿਆਂ ਵਿਚ ਘੰਡੇਹੇੜੇ ਦਾ ਸ਼ਬਦ ਵਜਾ ਕੇ ਹਰਨ ਨੂੰ ਜਿਉਂਦਾ ਫੜ ਲਿਆ ਕਰਦੇ ਸਨ। ਕਾਮ ਦਾ ਰੋਗ ਹਾਥੀ ਨੂੰ ਲਾਇਆ ਹੋਇਐ। ਇਸੇ ਤਰ੍ਹਾਂ ਭੰਵਰੇ ਨੂੰ ਵਾਸ਼ਨਾ ਦਾ ਰੋਗ ਲਾਇਆ ਹੋਇਆ ਹੈ। ਲੇਕਿਨ ਸਾਰਿਆਂ ਰੋਗਾਂ ਦਾ ਜੋ ਸ਼੍ਰੋਮਣੀ ਰੋਗ ਹੈ ਉਸ ਨੂੰ ਹਉਮੈ ਦਾ ਰੋਗ ਕਹਿੰਦੇ ਹਨ ਤੇ ਮਨੁੱਖ ਨੂੰ ਇਹ ਪੰਜੇ ਰੋਗ ਵੀ ਲੱਗੇ ਹੋਏ ਹਨ ਤੇ ਨਾਲ ਹਉਮੈ ਦਾ ਰੋਗ ਵੀ ਲੱਗਿਆ ਹੋਇਆ ਹੈ ਤੇ ਇਸ ਦਾ ਬਚਾਅ ਕਿਸ ਤਰ੍ਹਾਂ ਹੋਵੇ ਕੋਈ ਸਾਧਨ ਨਜ਼ਰ ਨਹੀਂ ਆਉਂਦਾ। ਗੁਰਬਾਣੀ ਦੀ ਵਿਚਾਰ ਦਸਦੀ ਹੈ ਕਿ ਬਾਹਰ ਨੱਠਣ ਭੱਜਣ ਦੀ ਲੋੜ ਨਹੀਂ ਕਿਉਂਕਿ ਵਾਹਿਗੁਰੂ ਅੰਦਰ ਵਸਦਾ ਹੈ -

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ।।* **ਅੰਗ - 684**

ਜਿਵੇਂ ਫੁੱਲਾਂ ਦੇ ਅੰਦਰ ਵਾਸ਼ਨਾ ਵਸਦੀ ਹੈ ਤੇ ਸ਼ੀਸ਼ੇ ਦੇ ਅੰਦਰ ਪਰਛਾਵਾਂ ਹੈ ਇਸੇ ਤਰ੍ਹਾਂ ਵਾਹਿਗੁਰੂ ਅੰਦਰ ਰਹਿੰਦਾ ਹੈ।

*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥*
*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥* **ਅੰਗ - 684**

ਭਰਮ ਦੀ ਜਿਹੜੀ ਕਾਈ ਪਈ ਹੋਈ ਹੈ ਜਿਵੇਂ ਪਾਣੀ ਦੇ ਉਤੇ ਬੂਰ (ਕਾਈ) ਪਈ ਹੋਵੇ ਤਾਂ ਪਾਣੀ ਨਜ਼ਰ

ਨਹੀਂ ਆਇਆ ਕਰਦਾ ਇਸੇ ਤਰ੍ਹਾਂ ਅੰਤਸ਼ਕਰਣ ਦੇ ਉਤੇ ਭਰਮ ਦੀ ਕਾਈ ਪੈ ਗਈ ਜੋ ਮਿਟਦੀ ਨਹੀਂ।

***ਧਾਰਨਾ - ਬਿਨ ਆਪਾ ਚੀਨੇ ਤੋਂ,***
***ਮਿਟਦੀ ਨਾ ਕਾਈ ਭਰਮ ਦੀ -2, 2.***

***ਜਨ ਨਾਨਕ ਬਿਨੁ ਆਪਾ ਚੀਨੈ***
***ਮਿਟੈ ਨ ਭ੍ਰਮ ਕੀ ਕਾਈ॥*** ***ਅੰਗ - 684***

ਸੋ ਭਰਮ ਇਕ ਐਸੀ ਚੀਜ਼ ਹੈ, ਜਿਸ ਨੂੰ ਸੰਸਾ ਕਹਿ ਲਵੋ, ਭਰਮ ਕਹਿ ਲਵੋ, ਹਉਮੈ ਕਹਿ ਲਵੋ, ਅਵਿਦਿਆ ਕਹਿ ਲਵੋ, ਇਸ ਨੇ ਸਾਨੂੰ ਵਾਹਿਗੁਰੂ ਨਾਲੋਂ ਤੋੜ ਦਿਤਾ। ਜੇ ਇਹ ਗੱਲ ਸਾਡੀ ਸਮਝ ਵਿਚ ਪੈ ਜਾਵੇ, ਸਾਧਨ ਕਰਨ ਉਪਰੰਤ ਮਨ ਮੰਨ ਜਾਵੇ, ਜਿੰਨਾ ਚਿਰ ਮਨ ਨਹੀਂ ਮੰਨਦਾ ਉਨਾਂ ਚਿਰ ਗੱਲ ਨਹੀਂ ਬਣਦੀ। ਇਸੇ ਕਰਕੇ ਮਹਾਰਾਜ ਨੇ ਮੰਨਣ ਦੀ ਬਹੁਤ ਹੀ ਸ਼ੋਭਾ, ਉਪਮਾ ਕੀਤੀ ਹੈ। ਮਨ ਨੂੰ ਮਨਾਉਣਾ ਆਵਸ਼ਕ ਹੈ।

***ਮੰਨੇ ਕੀ ਗਤਿ ਕਹੀ ਨ ਜਾਇ॥***
***ਜੇ ਕੋ ਕਹੈ ਪਿਛੈ ਪਛੁਤਾਇ॥***
***ਕਾਗਦਿ ਕਲਮ ਨ ਲਿਖਣਹਾਰੁ॥***
***ਮੰਨੇ ਕਾ ਬਹਿ ਕਰਨਿ ਵੀਚਾਰੁ॥***
***ਐਸਾ ਨਾਮੁ ਨਿਰੰਜਨ ਹੋਇ॥***
***ਜੇ ਕੋ ਮੰਨਿ ਜਾਣੈ ਮਨਿ ਕੋਇ॥*** ***ਅੰਗ - 3***

ਉਸ ਆਤਮ ਤੱਤ ਦੇ ਪਸਾਰੇ ਨੂੰ ਪ੍ਰਤੱਖ ਰੂਪ ਵਿਚ ਅਨੁਭਵ ਕਰ ਲੈਣ ਨੂੰ ਨਾਮ ਆਖਿਆ ਜਾਂਦਾ ਹੈ। ਵਾਹਿਗੁਰੂ-ਵਾਹਿਗੁਰੂ ਜਪਣ ਤੋਂ ਬਾਣੀ ਪੜ੍ਹਨ ਤੋਂ ਲੈ ਕੇ, ਅਨੁਭਵ (**realization**) ਤੱਕ ਸਾਰੇ ਨੂੰ ਨਾਮ ਆਖਿਆ ਜਾਂਦਾ ਹੈ। ਜਿਸ ਨੇ ਨਾਮ ਨੂੰ ਮੰਨ ਲਿਆ ਸੌ ਫੀ ਸਦੀ ਨਾਮ ਤੇ ਵਿਸ਼ਵਾਸ ਕਰਕੇ ਨਾਮ ਨੂੰ ਮੰਨ ਲਿਆ, ਕਹਿੰਦੇ ਉਸ ਦੀ ਗਤ ਕਹੀ ਨਹੀਂ ਜਾ ਸਕਦੀ। ਲੇਕਿਨ ਮੰਨਿਆ ਨਹੀਂ ਜਾਂਦਾ, ਜਦੋਂ ਚਿਤ ਵਿਚ ਸੰਸਾ ਪਿਆ ਹੋਵੇ ਤਾਂ ਕੋਈ ਕਿਸ ਤਰ੍ਹਾਂ ਮੰਨ ਸਕਦਾ ਹੈ, ਉਹ ਮੰਨਦਾ ਹੀ ਨਹੀਂ। ਇਕ ਬੰਦਾ ਨੇਕ ਹੈ ਲੇਕਿਨ ਕਿਸੇ ਨੇ ਅਕਾਰਨ ਨਿੰਦਿਆ ਕਰ ਦਿਤੀ ਕਿ ਜੀ, ਉਹ ਤਾਂ ਇਸ ਤਰ੍ਹਾਂ ਦਾ ਹੈ, ਮੈਂ ਖੁਦ ਦੇਖਿਐ। ਭਾਵੇਂ ਸਾਰੇ ਲੋਕ ਕਹਿੰਦੇ ਹੋਣ ਕਿ ਉਹ ਬਹੁਤ ਉਤਮ ਪੁਰਸ਼ ਹੈ, ਕਹੇਗਾ ਕਿ ਅਸਲੀ ਕਮਜੋਰੀ ਤਾਂ ਮੈਂ ਜਾਣਦਾ ਹਾਂ ਕਿਉਂਕਿ ਸੰਸਾ ਪੈ ਗਿਆ, ਭਰਮ ਪੈ ਗਿਆ। ਪੰਜ ਕਿਸਮ ਦੇ ਭਰਮ ਮਹਾਂਪੁਰਸ਼ ਦੱਸਦੇ ਹਨ ਤੇ ਗੁਰੂ ਗਰੰਥ ਸਾਹਿਬ ਵਿਚ ਵੀ ਵਾਕ ਆਉਂਦੇ ਹਨ ਤੇ ਸਾਰਿਆਂ ਦੀ ਨਵਿਰਤੀ ਬਾਰੇ ਵੀ ਦਸਦੇ ਹਨ ਕਿ ਕਿਹੜਾ ਭਰਮ ਕਿਸ ਤਰੀਕੇ ਨਾਲ ਨਵਿਰਤ ਹੋ ਸਕਦਾ ਹੈ।

ਮੋਟੇ ਤੌਰ ਤੇ ਇਹ ਭਰਮ ਇਸ ਪ੍ਰਕਾਰ ਹਨ। ਪਹਿਲਾ ਇਹ ਹੈ ਕਿ ਸਾਨੂੰ ਇਹ ਭਰਮ ਪੱਕਾ ਹੋ ਗਿਆ ਕਿ ਮੈਂ ਹੋਰ ਹਾਂ ਵਾਹਿਗੁਰੂ ਹੋਰ ਹੈ। ਇਹ ਦੂਰ ਨਹੀਂ ਹੋ ਸਕਦਾ ਭਾਵੇਂ ਕੋਈ ਕਿੰਨਾ ਵੀ ਜੋਰ ਲਾ ਲਵੇ, ਬਿਲਕੁਲ ਨਹੀਂ ਹਟ ਸਕਦਾ। ਅਸੀਂ ਕਹਿ ਦਿੰਦੇ ਹਾਂ ਕਿ ਅਸੀਂ ਤਾਂ ਗਰੀਬ ਹਾਂ, ਸੁਖ ਮੰਨਦੇ ਹਾਂ, ਦੁਖ ਮੰਨਦੇ ਹਾਂ, ਸਾਨੂੰ ਘਾਟਾ ਵੀ ਦੁਖੀ ਕਰਦੈ ਤੇ ਨਫਾ ਸਾਨੂੰ ਬਹੁਤ ਫੈਲਾ ਦਿੰਦਾ ਹੈ ਤੇ ਜੇਕਰ ਸਾਡੀ ਉਪਮਾ ਕਰ ਦੇਵੇ ਤਾਂ ਖੁਸ਼ ਹੁੰਦੇ ਹਾਂ ਤੇ ਜੇ ਨਿੰਦਿਆ ਕਰ ਦੇਵੇ ਤਾਂ ਮਹਾਂਦੁਖੀ ਹੋ ਜਾਂਦੇ ਹਾਂ। ਮਹਾਰਾਜ ਜੀ ਕਹਿੰਦੇ ਹਨ ਕਿ ਭਾਈ ਇਹ ਤੇਰਾ ਭਰਮ ਹੈ ਕਿਉਂਕਿ ਤੂੰ ਅਜੇ ਜਿੰਦਗੀ ਦੀ ਅਸਲੀ ਪਉੜੀ ਤੇ ਪੈਰ ਨਹੀਂ ਰੱਖਿਆ ਤੇ ਜਿੰਦਗੀ ਦੀ ਅਸਲੀ ਪਉੜੀ 'ਜੀਵਨ ਮੁਕਤ' ਹੁੰਦੀ ਹੈ।

***ਪ੍ਰਭ ਕੀ ਆਗਿਆ ਆਤਮ ਹਿਤਾਵੈ॥***
***ਜੀਵਨ ਮੁਕਤਿ ਸੋਊ ਕਹਾਵੈ॥***
***ਤੈਸਾ ਹਰਖੁ ਤੈਸਾ ਉਸੁ ਸੋਗੁ॥***
***ਸਦਾ ਅਨੰਦੁ ਤਹ ਨਹੀ ਬਿਓਗੁ॥*** ***ਅੰਗ - 275***

ਜੀਵਨ ਮੁਕਤ ਹਮੇਸ਼ਾ ਅਨੰਦ ਵਿਚ ਰਹਿੰਦਾ ਹੈ -

***ਤੈਸਾ ਸੁਵਰਨੁ ਤੈਸੀ ਉਸੁ ਮਾਟੀ॥***
***ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥***
***ਤੈਸਾ ਮਾਨੁ ਤੈਸਾ ਅਭਿਮਾਨੁ॥***
***ਤੈਸਾ ਰੰਕੁ ਤੈਸਾ ਰਾਜਾਨੁ॥***
***ਜੋ ਵਰਤਾਏ ਸਾਈ ਜੁਗਤਿ॥***
***ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥*** ***ਅੰਗ - 275***

ਸਾਧ ਸੰਗਤ ਜੀ! ਸਾਡਾ ਨਿਸ਼ਾਨਾ 'ਜੀਵਨ ਮੁਕਤੀ' ਹੈ, ਪਰ ਜ਼ਿੰਦਗੀ ਲੰਘਦੀ ਤੁਰੀ ਜਾ ਰਹੀ ਹੈ ਲੇਕਿਨ

ਅਜੇ ਤਕ ਇਕ ਕਦਮ ਵੀ ਨਹੀਂ ਪੁਟ ਸਕੇ। ਪਿਛਲੀ ਵਾਰੀ ਮੈਂ ਦੱਸਿਆ ਸੀ ਕਿ ਆਸਤਿਕ ਤੇ ਨਾਸਤਿਕ ਦਾ ਕੀ ਫਰਕ ਹੁੰਦਾ ਹੈ। ਜਿਸਨੇ ਹਾਲੇ ਤੱਕ ਕੋਈ ਉਪਾਅ ਨਹੀਂ ਕੀਤਾ, ਨਾ ਵਿਵੇਕ ਬਿਰਤੀ ਜਾਗੀ ਹੈ, ਨਾ ਹੀ ਵੈਰਾਗ ਆਇਐ, ਨਾ ਖਟਸੰਮਤੀ ਦਾ ਸਾਧਨ ਕੀਤਾ, ਨਾ ਹੀ ਮੋਕਸ਼ ਇੱਛਾ ਜਾਗੀ ਹੈ, ਨਾ ਹੀ ਸੁਣਨ ਦੀ, ਮੰਨਣ ਦੀ ਨਿਧਿਆਸਣ ਦੀ, ਨਾ ਹੀ ਆਪਣੇ ਸਰੂਪ ਦੀ ਪਛਾਣ ਆਈ ਹੈ, ਉਹ ਇਕ ਲਾਈਨ ਤੇ ਖੜਾ ਹੈ ਅਤੇ ਉਸੇ ਲਾਈਨ ਉਤੇ ਮਨਮੁਖ ਵੀ ਖੜਾ ਹੈ, ਦੋਵੇਂ ਇਕ ਲਾਈਨ ਤੇ ਖੜੇ ਹਨ ਪਰ ਫਰਕ ਐਨਾ ਹੈ ਕਿ ਇਕ ਨੇ ਸੂਰਜ ਵੱਲ ਮੂੰਹ ਕੀਤਾ ਹੋਇਐ ਤੇ ਇਕ ਨੇ ਪਿਠ ਕੀਤੀ ਹੋਈ ਹੈ, ਲੇਕਿਨ ਫਾਸਲਾ ਦੋਵਾਂ ਨੇ ਤਹਿ ਨਹੀਂ ਕੀਤਾ ਤੇ ਲਾਈਨ ਤੇ ਹੀ ਖੜ੍ਹੇ ਹਨ। ਜਿਹੜਾ ਆਸਤਿਕ ਪੁਰਸ਼ ਹੋ ਕੇ, ਨਿੰਦਿਆ, ਉਸਤਤਿ ਵਿਚ ਹੈ ਤੇ ਜਿਸਦੇ ਅੰਦਰ ਈਰਖਾ ਚਲਦੀ ਹੈ, ਜਿਸਦੇ ਅੰਦਰ ਚੁਗਲੀ ਚਲਦੀ ਹੈ ਉਹ ਵੀ ਉਸੇ ਲਾਈਨ ਤੇ ਖੜ੍ਹਾ ਹੈ, ਭਾਵੇਂ ਉਹਦੇ ਵਸਤ੍ਰ ਕਿਹੋ ਜਿਹੇ ਵੀ ਹਨ, ਭਾਵੇਂ ਸਿੰਘਾਂ ਵਾਲੇ ਹਨ ਜਾਂ ਸੰਤਾਂ ਵਾਲੇ ਹਨ, ਸੇਵਾ ਕਰਦੈ, ਗੁਰਦੁਆਰੇ ਵੀ ਬਣਾਉਂਦੈ, ਹੋਰ ਦਾਨ ਪੁੰਨ ਵੀ ਕਰਦੈ, ਦਿਨ ਰਾਤ ਦੌੜਿਆ ਵੀ ਫਿਰਦਾ ਹੈ ਪਰ ਜੇ ਈਰਖਾ ਨਹੀਂ ਅੰਦਰੋਂ ਗਈ ਤਾਂ ਇਕ ਕਦਮ ਵੀ ਅੱਗੇ ਨਹੀਂ ਤੁਰਿਆ, ਉਸੇ ਲਾਈਨ ਤੇ ਖੜਾ ਹੈ। ਉਸ ਨੂੰ ਭੁਲੇਖਾ ਪੈ ਗਿਆ ਕਿ ਮੈਂ ਤਿੰਨ ਵਜੇ ਸਵੇਰੇ ਜਾਗਦਾ ਹਾਂ, ਨਾਮ ਜਪਦਾ ਹਾਂ, ਬੰਦਗੀ ਕਰਦਾ ਹਾਂ, ਬਾਣੀ ਪੜ੍ਹਦਾ ਹਾਂ, ਲੇਕਿਨ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪ੍ਰੇਮੀਆਂ ਤੂੰ ਅਜੇ ਕੁਝ ਵੀ ਨਹੀਂ ਕਰ ਰਿਹਾ -

***ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ॥ ਅੰਗ - 308***

ਉਸ ਦਾ ਕਦੇ ਵੀ ਭਲਾ ਨਹੀਂ ਹੋਵੇਗਾ ਜਿਸ ਦੇ ਅੰਦਰੋਂ ਈਰਖਾ ਨਹੀਂ ਗਈ। ਫੇਰ ਉਸਨੇ ਈਰਖਾ ਬਾਰੇ ਤਾਂ ਕਦੇ ਸੋਚਿਆ ਹੀ ਨਹੀਂ। ਪੁਛਿਆ ਨਾਮ ਕਿੰਨਾਂ ਜਪਦਾ ਹੁੰਦੈ ਪ੍ਰੇਮੀਆ! ਕਹਿੰਦਾ ਜੀ, ਮੈਂ ਤਾਂ ਪੰਜ ਘੰਟੇ ਦੀ ਸਮਾਧੀ ਲਾ ਲੈਂਦਾ ਹਾਂ। ਪ੍ਰੇਮੀਆਂ, ਨਾਮ ਤਾਂ ਈਰਖਾ ਨੂੰ ਕੱਟ ਦਿੰਦਾ ਹੈ ਤਾਂ ਅਜੇ ਤੈਨੂੰ ਨਾਮ ਪ੍ਰਾਪਤ ਨਹੀਂ ਹੋਇਆ, ਕਿਸੇ ਥਾਂ ਤੇ ਤੇਰੇ ਵਿਚ ਕੋਈ ਨੁਕਸ ਹੈ। ਆਹ ਟੇਪ ਰਿਕਾਰਡਰ ਲਾ ਦਿਓ, ਜੇਕਰ ਕੋਈ ਨੁਕਸ ਹੋਵੇ ਇਸ ਨੇ ਫੜਨਾ ਹੀ ਨਹੀਂ ਭਾਵੇਂ ਜਿੰਨਾ ਚਿਰ ਮਰਜ਼ੀ ਰੀਲ ਚਲਦੀ ਰਹੇ। ਇਸੇ ਤਰ੍ਹਾਂ ਦੇ ਨਾਲ ਆਦਮੀ ਨੇਕੀ ਦੇ ਕੰਮ ਕਰਦਾ ਤਾਂ ਹੈ, ਪਰ ਸਾਵਧਾਨੀ ਤੇ ਵਿਚਾਰ ਨਹੀਂ ਆਈ। ਜਿੰਨਾ ਚਿਰ ਵਿਚਾਰ ਨਹੀਂ ਆਈ, ਉਨਾਂ ਚਿਰ ਰੂਹਾਨੀ ਜੀਵਨ ਤੇ ਤੁਰਨਾ ਮੁਸ਼ਕਲ ਹੈ, ਤੁਰਿਆ ਨਹੀਂ ਜਾ ਸਕਦਾ ਤੇ ਇਸ ਭੁਲੇਖੇ ਦੇ ਅੰਦਰ ਹੀ ਮਾਰਿਆ ਜਾਂਦੈ, ਕੁਝ ਬਣਿਆ ਨਹੀਂ ਕਰਦਾ। ਸੋ ਇਸ ਭੁਲੇਖੇ ਦੇ ਅੰਦਰ ਇਸ ਨੂੰ ਭੇਦ ਭਰਮ ਲੱਗਿਆ ਹੋਇਐ ਕਿ ਮੈਂ ਹੋਰ ਹਾਂ ਤੇ ਵਾਹਿਗੁਰੂ ਹੋਰ ਹੈ ਕਿਉਂਕਿ 'ਮੈਂ' ਆਪਣੀ ਦੇਹ ਨੂੰ ਕਹਿੰਦਾ ਹੈ, ਸਰੀਰ ਨੂੰ ਆਖਦੈ, ਇਸ ਦਾ ਦੇਹ ਅਭਿਮਾਨ ਨਹੀਂ ਟੁਟਦਾ, ਜਿੰਨਾ ਚਿਰ ਦੇਹ ਅਭਿਮਾਨ ਨਹੀਂ ਟੁੱਟਦਾ ਉਨਾਂ ਚਿਰ ਇਸ ਨੂੰ ਪਤਾ ਨਹੀਂ ਲੱਗ ਸਕੇਗਾ ਕਿ 'ਮੈਂ ਕੌਣ ਹਾਂ?'

ਦੂਸਰਾ ਕਰਤੱਤ੍ਵ ਭਰਮ ਹੁੰਦਾ ਹੈ ਕਿ ਮੈਂ ਪੁੰਨ ਕੀਤਾ, ਮੈਂ ਦਾਨ ਕੀਤਾ, ਮੈਂ ਫਲਾਣੀ ਤੀਰਥ ਯਾਤਰਾ ਤੇ ਗਿਆ, ਮੈਂ ਉਥੇ ਜਾ ਕੇ ਲੰਗਰ ਲਵਾਇਆ। ਇਸ ਤਰ੍ਹਾਂ ਜਦੋਂ ਕਰਤੱਤਵ ਭਰਮ ਵਿਚ ਆਏਗਾ ਤਾਂ ਇਸ ਨੂੰ ਕਰਮ ਚਿੰਬੜ ਜਾਣਗੇ ਤੇ ਇਹ ਕਰਮ ਚਿੰਬੜ ਕੇ ਇਸ ਦੀ ਜੀਵ ਆਤਮਾ ਦੇ ਨਾਲ ਹੀ ਤੁਰ ਜਾਣਗੇ ਤੇ ਇਸ ਨੂੰ ਦੁਖ ਸੁਖ ਦਾ ਹੇਤੂ ਬਣਾ ਦੇਣਗੇ। ਨਰਕ ਵੀ ਭੋਗੇਗਾ, ਸਵਰਗ ਵੀ ਭੋਗੇਗਾ। ਦੋ ਪ੍ਰਕਾਰ ਦੇ ਵੱਡੇ ਕਰਮ ਹੁੰਦੇ ਹਨ, ਸਾਕਾਮ ਕਰਮ ਤੇ ਨਿਸ਼ਕਾਮ ਕਰਮ। ਸਾਕਾਮ ਕਰਮ ਉਹ ਹੁੰਦੇ ਹਨ ਜਿਵੇਂ ਕੋਈ ਮਜ਼ਦੂਰ ਮਜ਼ਦੂਰੀ ਕਰਦਾ ਹੋਵੇ ਤੇ ਸ਼ਾਮ ਨੂੰ ਮਜ਼ਦੂਰੀ ਮੰਗਦਾ ਹੋਵੇ। ਇਹ ਕੁਛ ਨਹੀਂ ਹੁੰਦਾ ਕੇਵਲ ਜਿੰਦਗੀ ਦੀ ਮਜ਼ਦੂਰੀ ਹੋਇਆ ਕਰਦੀ ਹੈ। ਜਿਹੜੇ ਨਿਸ਼ਕਾਮ ਕਰਮ ਹੁੰਦੇ ਹਨ, ਇਹ ਹਿਰਦੇ ਦੀ ਮਲੀਨਤਾ ਨੂੰ ਦੂਰ ਕਰਕੇ ਅੰਤਸ਼ਕਰਣ ਨੂੰ ਨਿਰਮਲ ਕਰਦੇ ਹਨ। ਪ੍ਰਮੇਸ਼ਰ ਦੇ ਨਾਮ ਦਾ, ਗਿਆਨ ਦਾ ਅਧਿਕਾਰੀ ਉਹ ਹੁੰਦਾ ਹੈ ਜਿਹੜਾ ਨਿਸ਼ਕਾਮ ਕਰਮ ਕਰਦਾ ਹੋਵੇ। ਜਿਹੜਾ ਸੁਕਾਮ ਕਰਮ ਕਰਦੈ ਕਿ ਮੈਂ ਆਹ ਕੀਤਾ ਤੇ ਮੈਂ ਫਲਾਣਾ ਪੁੰਨ ਕਰਦਾ ਹਾਂ ਉਸ ਦਾ ਨਤੀਜਾ ਵੱਧ ਤੋਂ ਵੱਧ ਇਹ ਹੋਵੇਗਾ ਕਿ ਉਹ ਸਵਰਗ ਲੋਕ ਵਿਚ ਚਲਾ ਜਾਏਗਾ। ਜੇ ਬਹੁਤ ਹੀ ਜ਼ਿਆਦਾ ਦਾਨ ਪੁੰਨ ਕਰਦੈ ਨਾਲ ਸਾਧਨਾ ਵੀ ਕਰਦਾ ਹੈ ਤਾਂ ਬ੍ਰਹਮ ਲੋਕ ਵਿਚ ਚਲਿਆ ਜਾਵੇਗਾ। ਲੇਕਿਨ ਇਕ ਦੀ ਬਾਂਹ ਵਿਚ ਸੋਨੇ ਦੀ ਬੇੜੀ (ਹਥਕੜੀ) ਲੱਗੀ ਹੋਈ ਹੈ ਤੇ ਦੂਜੀ ਨੂੰ ਲੋਹੇ ਦੀ ਲੱਗੀ ਹੋਈ ਹੈ ਤੇ ਹਨ ਦੋਵੇਂ ਹੀ ਹਥਕੜੀਆਂ। ਇਸ ਨੂੰ ਕਰਤੱਤ੍ਵ ਭਰਮ ਹੁੰਦਾ ਹੈ ਕਿ ਮੈਂ ਕਰਦਾ ਹਾਂ, ਮੈਂ ਭੋਗਦਾ ਹਾਂ।

ਤੀਜਾ ਸੰਗ ਭਰਮ ਹੋਇਆ ਕਰਦੈ ਕਿ ਜਿਸ ਤਰ੍ਹਾਂ ਦੇ ਨਾਲ ਇਕ ਬਲੌਰ ਹੈ, ਉਸ ਦੇ ਕੋਲ ਲਾਲ ਰੰਗ ਦਾ ਗੁਲਾਬ ਦਾ ਫੁਲ ਰੱਖ ਦੇਈਏ ਤਾਂ ਉਹ ਲਾਲ ਰੰਗ ਦਾ ਹੀ ਪ੍ਰਤੀਤ ਦੇਣ ਲੱਗ ਪਵੇਗਾ। ਇਸ ਤਰ੍ਹਾਂ ਨਾਲ ਆਤਮਾ ਦੇ ਪ੍ਰਕਾਸ਼ ਨਾਲ ਜਿਹੜਾ ਅੰਤਸ਼ਕਰਣ ਹੈ ਇਹ ਦੇਹ ਦਾ ਸੰਗ ਕਰਕੇ ਆਪਣੇ ਆਪ ਨੂੰ ਦੇਹ ਸਮਝਣ ਲੱਗ ਜਾਂਦਾ ਹੈ ਕਿ ਮੈਂ ਸਰੀਰ ਹਾਂ। ਫੇਰ ਕਹਿੰਦੈ ਜੀ ਮੇਰੀ ਜਾਤ, ਮੈਂ ਤਾਂ ਜੀ ਗਿੱਲ ਹਾਂ, ਮੈਂ ਰਾਮਗੜ੍ਹੀਆ ਹਾਂ, ਮੈਂ ਜੱਟ ਹਾਂ, ਮੈਂ ਆਹਲੂਵਾਲੀਆ ਹਾਂ, ਜਾਤਾਂ ਤੇ ਆ ਗਿਆ ਪਰ ਆਤਮਾ ਦੀ ਤਾਂ ਕਈ ਜਾਤ ਨਹੀਂ ਹੈ। ਫੇਰ ਗੋਤ ਮਿਲਾਣ ਲੱਗ ਜਾਂਦੈ ਕਿ ਮੇਰਾ ਫਲਾਣਾ ਗੋਤ, ਫੇਰ ਰੰਗਤ ਗਿਣਦੈ ਕਿ ਮੈਂ ਕਾਲਾ ਹਾਂ ਜਾਂ ਮੈਂ ਬਹੁਤ ਸੁੰਦਰ ਹਾਂ। ਸ਼ੀਸ਼ੇ ਦੇ ਸਾਹਮਣੇ ਖੜ੍ਹ ਕੇ ਦੇਖੀ ਜਾਂਦੈ ਕਿਉਂਕਿ ਆਪਣੇ ਆਪ ਨੂੰ ਦੇਹ ਮੰਨਦਾ ਹੈ। ਦੇਹ ਅਧਿਆਸ ਨਾ ਟੁੱਟਣ ਕਰਕੇ ਬਿਰਤੀ ਉਪਰ ਨਹੀਂ ਜਾਂਦੀ। ਰੰਗ ਮੰਨਦੈ, ਵਰਨ ਮੰਨਦੈ, ਤੇ ਕਹਿੰਦੈ ਕਿ ਮੈਂ ਗ੍ਰਿਸਤੀ ਹਾਂ, ਮੈਂ ਤਿਆਗੀ ਹਾਂ, ਮੈਂ ਵਿਰਕਤ ਹਾਂ। ਜਿਹੜਾ

ਕਹਿੰਦੈ ਮੈਂ ਵਿਰਕਤ ਹਾਂ, ਮੈਂ ਗ੍ਰਿਹਸਤੀ ਹਾਂ ਦੋਵੇਂ ਕਰਤੱਤਵ ਭਰਮ ਵਿਚ ਪਏ ਹੋਏ ਹਨ। ਇਸੇ ਤਰ੍ਹਾਂ ਕੋਈ ਆਪਣੇ ਆਪ ਨੂੰ ਬਿਹੰਗਮ ਕਹਿੰਦੈ, ਇਸੇ ਤਰ੍ਹਾਂ ਜੰਮਣਾ, ਮਰਨਾ, ਨਰਕ, ਸੁਰਗ, ਪੁੰਨ, ਪਾਪ, ਇਹ ਸਾਰੇ ਦੁਖ ਸੁਖ ਮੰਨ ਕੇ ਅਹੰਭਾਵ ਧਾਰਨਾ, ਇਹ ਕਰਤੱਤਵ ਭਰਮ ਹੋਇਆ ਕਰਦਾ ਹੈ। ਤੀਸਰਾ ਵਿਕਾਰ ਭਰਮ ਹੁੰਦਾ ਹੈ, ਉਹ ਇਹ ਹੁੰਦੈ ਕਿ ਵਾਹਿਗੁਰੂ ਦਾ ਕਾਰਜ, ਜਗਤ ਨੂੰ ਸਮਝਣਾ, ਕਿ ਵਾਹਿਗੁਰੂ ਕਾਰਨ ਹੈ ਤੇ ਸੰਸਾਰ ਕਾਰਜ ਹੈ। ਇਸ ਬਾਰੇ ਮਹਾਰਾਜ ਦਾ ਫੁਰਮਾਨ ਹੈ –

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ***
***ਨਦਰੀ ਹਰਿ ਨਿਹਾਲਿਆ॥***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ***
***ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥*** ***ਅੰਗ – 922***

ਇਹ ਉਸਦਾ ਕਾਰਜ ਨਹੀਂ ਹੈ ਤੇ ਕਾਰਨ ਵੀ ਵਾਹਿਗੁਰੂ ਨਹੀਂ ਹੈ ਸਗੋਂ ਵਾਹਿਗੁਰੂ ਤੇ ਸੰਸਾਰ ਇਕੋ ਹੀ ਹੈ।

ਪੰਜਵਾਂ ਬ੍ਰਹਮ ਤੇ ਜਗਤ ਦਾ ਭਰਮ, ਜਿਸ ਨੂੰ ਇਹ ਪੈ ਜਾਵੇ ਕਿ ਵਾਹਿਗੁਰੂ ਨੇ ਜਗਤ ਨੂੰ ਬਣਾਇਐ, ਜਗਤ ਹੋਰ ਚੀਜ਼ ਹੈ ਤੇ ਵਾਹਿਗੁਰੂ ਹੋਰ ਚੀਜ਼ ਹੈ। ਸੋ ਇਹ ਅਭਿਮਾਨ ਹਉਮੈ ਦੇ ਮਜ਼ਬੂਤ ਥੰਮ (**pillars**) ਹਨ। ਜਿੰਨੀ ਦੇਰ ਤਕ ਇਹ ਭਰਮ ਦੂਰ ਨਹੀਂ ਹੁੰਦੇ ਉਨਾਂ ਚਿਰ ਕੁਝ ਨਹੀਂ ਬਣ ਸਕਦਾ ਅਤੇ ਹਉਮੈ ਦਾ ਵੱਡਾ ਥੰਮ ਦੇਹ ਅਧਿਆਸ ਹੋਇਆ ਕਰਦਾ ਹੈ। ਸੂਖਮ ਅਭਿਮਾਨ ਤਾਂ ਟੁਟ ਜਾਇਆ ਕਰਦਾ ਹੈ ਲੇਕਿਨ ਸਥੂਲ ਸਰੀਰ ਦਾ ਜੋ ਅਭਿਮਾਨ ਹੈ ਇਹ ਨਹੀਂ ਨਾਸ਼ ਹੋਇਆ ਕਰਦਾ ਤੇ ਜੋ ਸੂਖਮ ਹੈ ਉਹ ਗਿਆਨ ਦੇ ਨਾਲ ਨਾਸ਼ ਹੋ ਜਾਂਦਾ ਹੈ।

ਇਸ ਤਰ੍ਹਾਂ ਇਹ ਦੇਹ ਨੂੰ ਮੰਨ ਕੇ ਚਲਦਾ ਹੈ ਤਾਂ ਦੇਹ ਕੀ ਹੈ? ਇਹਦੇ ਵਿਚ ਪੰਜ ਚੋਰ ਹਨ, ਪੰਜ ਵਿਸ਼ੇ ਹਨ, ਪੰਜ ਕਲੇਸ਼, ਇਹ ਦੁਖਾਂ ਦਾ ਅਖਾੜਾ ਬਣਿਆ ਹੋਇਆ ਹੈ, ਜਿਵੇਂ ਪਸ਼ੂ ਝੋਟੇ, ਸਾਂਢ ਆਦਿ ਭਿੜਦੇ ਹਨ ਤੇ ਇਸ ਤਰ੍ਹਾਂ ਭਿੜਦੇ ਰਹਿੰਦੇ ਹਨ ਤੇ ਆਦਮੀ ਦੁਖੀ ਹੋ ਜਾਂਦਾ ਹੈ। ਉਹ ਆਪ ਵੀ ਦੁਖੀ ਹੁੰਦੈ ਤੇ ਸੰਸਾਰ ਨੂੰ ਵੀ ਦੁਖੀ ਕਰਦਾ ਹੈ ਕਿਉਂਕਿ ਉਸਨੇ ਦੇਹ ਅਭਿਮਾਨ ਨਹੀਂ ਛੱਡਿਆ।

ਨਾਮਦੇਵ ਭਗਤ ਜੀ ਦੇ ਜੀਵਨ ਦੇ ਅੰਦਰ ਇਕ ਐਸੇ ਦੇਹ ਅਭਿਮਾਨ ਦੀ ਸਾਖੀ ਆਉਂਦੀ ਹੈ ਕਿ ਇਕ ਵਾਰ ਆਪ ਸੰਗਤਾਂ ਦੀ ਬੇਨਤੀ ਨੂੰ ਮੰਨ ਕੇ ਤੀਰਥ ਯਾਤਰਾ ਨੂੰ ਚਲ ਪਏ। ਦਿੱਲੀ ਵੀ ਆਏ ਤੇ ਪੰਜਾਬ ਵਿਚ ਘਮਾਣ ਆਦਿ ਕਈ ਥਾਵਾਂ ਤੇ ਆਏ ਤੇ ਇਥੇ ਕਾਫੀ ਦੇਰ ਰਹੇ ਵੀ ਹਨ। ਉਸ ਤੋਂ ਬਾਅਦ ਰਾਜਸਥਾਨ ਵੱਲ ਨੂੰ ਹੋ ਕੇ ਸਾਰੇ ਸੰਤ ਇਕੱਠੇ ਹੋ ਗਏ ਅਖੀਰ ਜਦੋਂ ਇਹ ਵਿਦਾ ਹੋ ਗਏ, ਕਬੀਰ ਸਾਹਿਬ ਆਪਣੇ ਥਾਂ ਨੂੰ ਰਵਾਨਾ ਹੋ ਗਏ, ਰਵਿਦਾਸ ਜੀ ਆਪਣੇ ਅਸਥਾਨ ਨੂੰ ਰਵਾਨਾ ਹੋ ਗਏ ਤੇ ਨਾਮਦੇਵ ਜੀ ਵੀ ਆਪਣੇ ਦੱਖਣ ਵਾਲੇ ਘਰ ਨੂੰ ਹੌਲੀ-ਹੌਲੀ ਸਨੇ-ਸਨੇ ਬੰਬਈ ਵੱਲ ਦੀ ਹੁੰਦੇ ਹੋਏ ਉਥੇ ਪਹੁੰਚ ਜਾਂਦੇ ਹਨ। ਅੱਗੇ ਜਾ ਕੇ ਕੀ ਦੇਖਦੇ ਹਨ ਕਿ ਉਹਨਾਂ ਦਾ ਘਰ ਉਥੇ ਹੈ ਨਹੀਂ ਤੇ ਉਥੇ ਇਕ ਛੋਟਾ ਜਿਹਾ ਰਾਜਾ ਸੀ, ਉਸਨੇ ਆਪਣਾ ਪਲਾਨ ਬਣਾਇਆ ਕਿ ਇਥੇ ਕੋਠੀ ਪਾ ਲਈਏ ਰਹਿਣ ਵਾਸਤੇ, ਮਹਿਲ ਬਣਾ ਲਈਏ। ਉਸਦੇ ਮਿਸਤਰੀ ਕਹਿਣ ਲੱਗੇ ਦੇਖੋ ਮਹਾਰਾਜ! ਆਹ ਜਿਹੜੇ ਦੋ ਚਾਰ ਘਰ ਹਨ ਇਹ ਚੰਗੇ ਨਹੀਂ ਲੱਗਦੇ ਇਹ ਢੁਆ ਦਿਓ ਤੇ ਦੂਜਾ ਇਹਦੀ ਇਕਸਾਰਤਾ (**symmetry**) ਨਹੀਂ ਬਣਨੀ, ਇਹ ਨਕਸ਼ਾ ਤਾਂ ਹੀ ਠੀਕ ਬਣ ਸਕਦਾ ਹੈ ਜੇਕਰ ਇਹ ਘਰ ਢਾਹ ਦਿੱਤੇ ਜਾਣ। ਰਾਜੇ ਨੇ ਹੁਕਮ ਦੇ ਕੇ ਸਾਰੇ ਘਰ ਢੁਵਾ ਦਿੱਤੇ। ਇਕ ਪ੍ਰੇਮੀ ਨੇ ਕਿਹਾ ਕਿ ਇਨ੍ਹਾਂ ਵਿਚ ਨਾਮਦੇਵ ਜੀ ਦਾ ਘਰ ਹੈ ਉਹ ਭਗਤ ਹਨ। ਰਾਜਾ ਕਹਿਣ ਲੱਗਿਆ, ਤਾਂ ਕੀ ਹੈ, ਬਥੇਰੇ ਭਗਤ ਦੇਖੇ ਹਨ ਕਿਉਂਕਿ ਜਦੋਂ ਦੇਹ ਅਭਿਮਾਨੀ ਹੋ ਜਾਂਦੈ ਤਾਂ ਨਾਸਤਿਕ ਬੁੱਧੀ ਹੋ ਜਾਂਦੀ ਹੈ। ਜਿਸ ਵੇਲੇ ਨਾਮਦੇਵ ਜੀ ਨੇ ਆ ਕੇ ਦੇਖਿਆ ਕਿ ਘਰ ਸਾਡਾ ਕਿਧਰ ਗਿਆ, ਇਥੇ ਤਾਂ ਮਹਿਲ ਬਣਿਆ ਪਿਆ ਹੈ। ਸਾਰਿਆਂ ਨੇ ਦੱਸਿਆ ਕਿ ਮਹਾਰਾਜ! ਤੁਹਾਡੀ ਗੈਰ ਹਾਜਰੀ ਦੇ ਅੰਦਰ ਇਸ ਰਾਜੇ ਨੇ ਤੁਹਾਡਾ ਘਰ ਢਾਹ ਦਿੱਤਾ ਤੇ ਇਸਨੇ ਬੜਾ ਮਜ਼ਬੂਤ ਮਹਿਲ ਬਣਾਇਆ ਹੈ, ਨਾਮਦੇਵ ਜੀ ਉਸ ਨੂੰ ਮਿਲਣ ਚਲੇ ਗਏ ਤੇ ਸੁਨੇਹਾ ਭੇਜਿਆ ਕਿ ਨਾਮਦੇਵ ਰਾਜੇ ਨੂੰ ਮਿਲਣਾ ਚਾਹੁੰਦੇ ਹਨ। ਉਸ ਨੂੰ ਪਤਾ ਲੱਗ ਗਿਆ ਕਿ ਹੁਣ ਇਹ ਮੇਰੇ ਨਾਲ ਘਰ ਦੀ ਬਾਬਤ ਗੱਲ ਕਰੇਗਾ ਤੇ ਕਿਹਾ ਕਿ ਉਨ੍ਹਾਂ ਨੂੰ ਅੰਦਰ ਲੈ ਆਵੋ। ਨਾਮਦੇਵ ਜੀ ਕੋਲ ਜਾ ਕੇ ਕਹਿਣ ਲੱਗੇ ਦੇਖੋ ਰਾਜਨ! ਪ੍ਰਮੇਸ਼ਰ ਕਿਸੇ ਨੂੰ ਮਾਇਆ ਦਿੰਦੈ, ਸ਼ਕਤੀ ਦਿੰਦੈ ਤਾਂ ਉਸ ਦਾ ਫਰਜ਼ ਬਣ ਜਾਂਦਾ ਹੈ ਕਿ ਉਹ ਇਨਸਾਫ ਕਰੇ।

***ਰਾਜੇ ਚੁਲੀ ਨਿਆਵ ਕੀ............॥*** ***ਅੰਗ – 1240***

ਜੇਕਰ ਰਾਜਾ ਨਿਆ ਨਾ ਕਰੇ ਤਾਂ ਉਹ ਆਪਣੇ ਧਰਮ ਤੋਂ ਭ੍ਰਿਸ਼ਟ ਹੋ ਜਾਂਦਾ ਹੈ। ਮੈਂ ਗਰੀਬ ਆਦਮੀ ਹਾਂ ਤੇ ਇਥੇ ਬੈਠ ਕੇ ਭਜਨ-ਬੰਦਗੀ ਕਰਦਾ ਸੀ ਤੇ ਮੇਰੀ ਛੋਟੀ ਜਿਹੀ ਕੁਟੀਆ ਸੀ ਤੇ ਤੁਸੀਂ ਢਾਹ ਕੇ ਆਪਣੇ ਮਹਿਲ ਬਣਾ ਲਏ ਤੇ ਇਸ ਤਰ੍ਹਾਂ ਕਹਿੰਦੇ ਹਨ –

***ਧਾਰਨਾ - ਰਾਜਾ ਮੰਦਰ ਬਣਾ ਲਏ ਆਪਣੇ,***
***ਢਾਹ ਕੇ ਮੇਰੀ ਰਾਮ ਕੁਟੀਆ -2, 2.***
***ਢਾਹ ਕੇ ਮੇਰੀ ਜੀ ਰਾਮ ਕੁਟੀਆ -2, 2.***
***ਰਾਜਾ ਮੰਦਰ ਬਣਾ ਲਏ ਆਪਣੇ, ...... -2.***

***ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥ ਅੰਗ - 692***

ਕਹਿਣ ਲੱਗੇ, "ਰਾਜਨ! ਛੋਟੀ ਜਿਹੀ ਕੁਟੀਆ ਸੀ, ਬੈਠ ਕੇ ਭਜਨ ਕਰਦੇ ਸੀ ਤੇ ਦਿਨ-ਕਟੀ ਕਰ ਰਿਹਾ ਸੀ, ਕਿਸੇ ਦਾ ਮਕਾਨ ਜੋਰ ਜਬਰੀ ਢਾਹ ਕੇ ਆਪਣਾ ਬਣਾ ਲੈਣਾ ਇਹ ਤਾਂ ਠੀਕ ਨਹੀਂ ਹੈ, ਤੈਨੂੰ ਪ੍ਰਮੇਸ਼ਰ ਨੇ ਸ਼ਕਤੀ ਦਿੱਤੀ ਹੈ, ਤੈਨੂੰ ਇਨਸਾਫ ਦੀ ਗੱਦੀ ਤੇ ਬਿਠਾਇਆ ਹੈ। ਕਹਿਣ ਲੱਗਿਆ ਨਾਮਦੇਵ! ਕੀ ਹੋ ਗਿਆ ਜੇ ਢਾਹ ਦਿੱਤੀ, ਮੇਰੇ ਮਹਿਲ ਦੀ ਇਕਸਾਰਤਾ (**symmetry**) ਨਹੀਂ ਸੀ ਬਣਦੀ ਇਸ ਕਰਕੇ ਢਾਹੁਣੀ ਪਈ। ਨਾਮਦੇਵ ਜੀ ਕਹਿਣ ਲੱਗੇ, ਦੇਖੋ! ਕਿੱਡੇ ਕਿੱਡੇ ਲੰਮੀਆਂ ਉਮਰਾਂ ਵਾਲੇ ਲੰਘ ਗਏ, ਉਨ੍ਹਾਂ ਨੇ ਸਾਦੇ ਰਹਿ ਕੇ ਜੀਵਨ ਬਤੀਤ ਕਰ ਦਿਤਾ ਤੇ ਹੁਣ ਜਿੰਨੀ ਉਮਰ ਥੋੜ੍ਹੀ ਹੈ ਉਨੀ ਹੀ ਪਕਿਆਈ ਜ਼ਿਆਦਾ ਕੀਤੀ ਜਾਂਦੀ ਹੈ -

***ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥ ਅੰਗ - 692***

ਮਾਰਕੰਡਾ ਰਿਸ਼ੀ ਜੀ ਨੂੰ ਸਭ ਤੋਂ ਵੱਡੀ ਉਮਰ ਵਾਲੇ ਮੰਨਦੇ ਹਨ।

***ਲਖ ਵਰ੍ਹਿਆਂ ਦੀ ਆਰਜਾ ਕੋਠੇ ਕੋਟਿ ਨ ਮੰਦਿਰ ਸਾਜੇ।***

***ਭਾਈ ਗੁਰਦਾਸ ਜੀ, ਵਾਰ 1/5***

ਉਹ ਕੋਈ ਕਿਲਾ, ਕੋਈ ਕੋਟ, ਕੋਈ ਮਕਾਨ ਨਹੀਂ ਸੀ ਬਣਾਉਂਦੇ ਤੇ ਉਮਰਾਂ ਉਨ੍ਹਾਂ ਦੀਆਂ ਲੱਖਾਂ ਸਾਲਾਂ ਦੀਆਂ ਸਨ। ਹੁਣ ਤਾਂ ਉਮਰ 50 ਸਾਲ ਦੀ, ਕਿਸੇ ਦੀ 60 ਦੀ, ਕਿਸੇ ਦੀ 70 ਦੀ ਤੇ ਇਸ ਤੋਂ ਵੱਧ ਵੱਧਦਾ ਹੀ ਨਹੀਂ ਕੋਈ। ਜੇ ਵਧੇਗਾ ਤਾਂ ਰੋਗੀ ਹੋਏਗਾ। ਰਾਜਨ! ਐਡਾ ਪੱਕਾ ਕੰਮ, ਪੰਜਾਹ ਸਾਲ ਦੀ ਤਾਂ ਉਮਰ ਤੇਰੀ ਵੈਸੇ ਹੀ ਹੋਈ ਪਈ ਹੈ ਤੇ ਤੂੰ ਸੌ ਵਰ੍ਹਿਆਂ ਦੀ ਪਿੜ ਬੰਨ੍ਹ ਲਈ। ਕਹਿਣ ਲੱਗਿਆ, ਮੈਂ ਤਾਂ ਮਹਿਲ ਬਣਾ ਲਿਆ ਤੇ ਜੇ ਤੇਰਾ ਕੋਈ ਹਮਾਇਤੀ ਹੈ ਤਾਂ ਲੈ ਆ, ਜੋ ਕਰਨਾ ਹੈ ਕਰ ਲੈ ਕਿਉਂਕਿ ਜਿਹੜਾ ਅਭਿਮਾਨੀ ਪੁਰਸ਼ ਹੋਇਆ ਕਰਦੈ, ਉਹ ਬਹੁਤ ਗਲਤ ਗੱਲਾਂ ਕਰਿਆ ਕਰਦਾ ਹੈ। ਅਭਿਮਾਨੀ ਅੰਨ੍ਹਾ ਹੋਇਆ ਕਰਦੈ ਤੇ ਹਿਰਦੇ ਵਿਚ ਅੰਧ-ਧੁੰਦ ਪੈਦਾ ਕਰ ਦਿਆ ਕਰਦਾ ਹੈ ਤੇ ਉਸ ਦੀ ਬਿਰਤੀ ਵੀ ਅੰਨੀ ਹੋ ਜਾਇਆ ਕਰਦੀ ਹੈ। ਨਾਮਦੇਵ ਜੀ ਕਹਿਣ ਲੱਗੇ, ਦੇਖੋ ਤੁਸੀ ਲੋਕ ਤਾਂ ਬੰਦੇ ਨਾਲ ਰੱਖਦੇ ਹੋ ਤੇ ਤੁਹਾਡੇ ਤਾਂ ਬਹੁਤ ਬੰਦੇ ਹਨ ਪਰ ਸਾਡਾ ਤਾਂ ਕੋਈ ਵੀ ਨਹੀਂ ਹੈ ਰਾਜਨ! ਜੇਕਰ ਸਾਡਾ ਹੈ ਤਾਂ ਉਹ ਇਕੋ ਪ੍ਰਮੇਸ਼ਰ ਹੀ ਹੈ, ਹੋਰ ਸਾਡਾ ਕੋਈ ਨਹੀਂ ਹੈ।

***ਧਾਰਨਾ - ਕਰਤਾ ਰਾਮ ਸਨੇਹੀ,***
***ਹਮਰੋ ਕਰਤਾ ਰਾਮ ਸਨੇਹੀ -2, 4.***

ਰਾਜਾ ਕਹਿਣ ਲੱਗਿਆ, "ਨਾਮਦੇਵ! ਮੈਂ ਬਹੁਤੀਆਂ ਗੱਲਾਂ ਨਹੀਂ ਸੁਣਿਆ ਕਰਦਾ ਤੇ ਨਾਹੀ ਮੇਰੇ ਕੋਲ ਐਨਾ ਸਮਾਂ ਹੈ, ਜੇ ਤੇਰਾ ਕੋਈ ਹਮਾਇਤੀ ਹੈ ਤਾਂ ਜਾ ਕੇ ਲੈ ਆ। ਕਹਿਣ ਲੱਗੇ ਰਾਜਨ! ਸਾਡਾ ਤਾਂ ਹੋਰ ਕੋਈ ਹਮਾਇਤੀ ਹੈ ਨਹੀਂ, ਇਕੋ ਪ੍ਰਮੇਸ਼ਰ ਸਾਡਾ ਹਮਾਇਤੀ ਹੈ ਪਰ ਉਸ ਨੂੰ ਐਨੀਆਂ ਛੋਟੀਆਂ-ਛੋਟੀਆਂ ਗੱਲਾਂ ਤੇ ਨਹੀਂ ਬੁਲਾਇਆ ਜਾਂਦਾ, ਅਸੀਂ ਉਸ ਨੂੰ ਬੁਲਾਉਂਦੇ ਨਹੀਂ ਪਰ ਉਹ ਆਪ ਹੀ ਆ ਜਾਇਆ ਕਰਦਾ ਹੈ। ਦੇਖੋ ਪ੍ਰਹਿਲਾਦ ਛੋਟਾ ਜਿਹਾ ਬੱਚਾ ਸੱਤ ਸਾਲ ਦੀ ਉਮਰ ਸੀ, ਉਸਨੇ ਸਾਰੀ ਹਕੂਮਤ ਦੇ ਨਾਲ ਟੱਕਰ ਲਾ ਲਈ, ਸਾਰੇ ਹੀ ਜੋਰ ਲਾ ਕੇ ਬਹਿ ਗਏ ਤੇ ਉਹਦਾ ਜਿਹੜਾ ਹਮਾਇਤੀ ਸੀ ਉਸਨੇ ਆਪ ਸਹਾਇਤਾ ਕੀਤੀ।

***ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰ ਪਰਸਾਦਿ॥***

***ਭਾਈ ਗੁਰਦਾਸ ਜੀ ਦੀ ਵਾਰ 10/2***

ਨਾ ਜਲ ਨੇ ਡੋਬਿਆ ਤੇ ਨਾ ਅੱਗ ਨੇ ਸਾੜਿਆ, ਨਾ ਹੀ ਪਹਾੜ ਤੋਂ ਸੁੱਟੇ ਜਾਣ ਕਰਕੇ ਉਸ ਨੂੰ ਕੋਈ ਤਕਲੀਫ ਹੋਈ, ਆਕਰਸ਼ਣ ਸ਼ਕਤੀ (**gravitation**) ਹੀ ਬਦਲ ਦਿੱਤੀ।

***ਗਿਰਿ ਤਰ ਜਲੁ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ॥ ਅੰਗ - 1165***

ਪ੍ਰਮੇਸ਼ਰ ਨੇ ਪ੍ਰਕਿਰਤੀ ਦਾ ਸੁਭਾਅ ਬਦਲ ਦਿਤਾ, ਜਿਹੜਾ ਹੁਕਮ ਚਲ ਰਿਹਾ ਸੀ ਉਸ ਦਾ ਕਾਰਜ ਬਦਲ ਦਿਤਾ ਕਿ ਪ੍ਰਹਿਲਾਦ ਨੂੰ ਜਾਲਣਾ ਨਹੀਂ, ਪਾਣੀ ਤੇ ਹੁਕਮ ਹੋ ਗਿਆ ਕਿ ਡੋਬਣਾ ਨਹੀਂ, ਨਾ ਹੀ ਗਿੱਲਾ ਕਰਨਾ ਹੈ, ਧਰਤੀ ਨੂੰ ਕਹਿ ਦਿਤਾ ਕਿ ਜੇ ਟੋਆ ਪੁਟ ਕੇ ਇਸ ਨੂੰ ਦੱਬ ਦੇਣ ਤਾਂ ਇਸ ਨੂੰ ਦੱਬਣਾ ਨਹੀਂ, ਆਪਣੀ ਵਿਸ਼ੇਸ਼ ਸ਼ਕਤੀ ਦੇ ਨਾਲ ਹੁਕਮ ਦੇ ਦਿਤਾ ਤੇ ਮਾਇਆ ਫੇਰ ਦਿਤੀ ਤੇ ਪ੍ਰਕਿਰਤੀ ਦਾ ਸੁਭਾਅ ਬਦਲ ਦਿਤਾ। ਕਹਿਣ ਲੱਗੇ ਰਾਜਨ! ਉਹ ਆਪਣੀ ਮੌਜ ਨਾਲ ਆਇਆ ਕਰਦੈ, ਪਰ ਹੈ ਐਸਾ ਤਕੜਾ ਕਿ ਜੇ ਕਿਤੇ ਆ ਜਾਵੇ ਤਾਂ ਜਿਹਦੇ ਵੱਲ ਹੋ ਜਾਵੇ ਤਾਂ

ਉਸ ਦੀ ਹਾਰ ਨਹੀਂ ਹੋਇਆ ਕਰਦੀ।

*ਧਾਰਨਾ - ਉਹ ਤਾਂ ਕਦੇ ਵੀ ਨਾ ਹਾਰਦਾ,*
*ਜਿਹਦੇ ਹੋ ਜਾਏ ਵੱਲ -2, 2.*
*ਜਿਹਦੇ ਹੋ ਜਾਏ ਵੱਲ ...........2*
*ਉਹ ਤਾਂ ਕਦੇ ਵੀ ਨਾ ਹਾਰਦਾ, ..... -2.*

*ਨਿਤ ਜਪੀਐ ਸਾਸਿ ਗਿਰਾਸਿ ਨਾਉ ਪਰਵਦਿਗਾਰ ਦਾ॥*
*ਜਿਸ ਨੋ ਕਰੇ ਰਹੰਮ ਤਿਸੁ ਨ ਵਿਸਾਰਦਾ॥*
*ਆਪਿ ਉਪਾਵਣਹਾਰ ਆਪੇ ਹੀ ਮਾਰਦਾ॥*
*ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ॥*
*ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ॥*
*ਜਿਸ ਨੋ ਲਾਇ ਸਚਿ ਤਿਸਹਿ ਉਧਾਰਦਾ॥*
*ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ॥*
*ਸਦਾ ਅਭਗੁ ਦੀਬਾਣੁ ਹੈ ਹਉ ਤਿਸੁ ਨਮਸਕਾਰਦਾ॥* *ਅੰਗ - 519*

ਕਹਿਣ ਲੱਗੇ ਰਾਜਨ! ਸਾਡਾ ਤਾਂ ਇਕੋ ਹੀ ਵਾਹਿਗੁਰੂ ਹੈ ਤੇ ਸੰਸਾਰ ਦੇ ਵਿਚ ਹੋਰ ਸਾਡਾ ਕੋਈ ਹਮਾਇਤੀ ਨਹੀਂ ਹੈ। ਦੱਸ ਅਸੀਂ ਕਿਸ ਨੂੰ ਬੁਲਾਈਏ। ਤੂੰ ਐਨੀ ਕੁ ਗਲ ਪਿਛੇ ਝਗੜਾ ਕਰਦੈਂ। ਇਹ ਦੇਹ ਤਾਂ ਚਾਰ ਦਿਨ ਦੀ ਪ੍ਰਾਹੁਣੀ ਹੈ ਤੇ ਪਤਾ ਨਹੀਂ ਕਿਹੜੇ ਵੇਲੇ ਇਸ ਤੇ ਕਾਲ ਰੂਪੀ ਬਾਜ ਦਾ ਝਪਟਾ ਪੈ ਜਾਣੈ, ਅਚਿੰਤੇ ਹੀ ਬਾਜ ਪੈਂਦੇ ਹਨ -

*ਫਰੀਦਾ ਦਰਿਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ॥*
*ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥*
*ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥*
*ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥* *ਅੰਗ - 1383*

ਉਹ ਤਾਂ ਗੱਲਾਂ ਚਿਤ ਚੇਤੇ ਵੀ ਨਹੀਂ ਹੁੰਦੀਆਂ ਜੋ ਪ੍ਰਮੇਸ਼ਰ ਕਰ ਦਿਆ ਕਰਦੈ ਤੇ ਅਚਿੰਤ ਹੀ ਝਪਟਾ ਪੈ ਜਾਂਦੈ, ਝਪਟਾ ਪੈਂਦੀ ਸਾਰ ਖਤਮ ਹੋ ਜਾਂਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥* *ਅੰਗ - 692*

ਕਾਲ ਤਾਂ ਸ਼ਿਕਾਰੀ ਵਾਂਗੂ ਹਥ ਵਿਚ ਰਾਈਫਲ, ਹਥਿਆਰ ਆਦਿ ਮਾਰਨ ਵਾਲੀਆਂ ਚੀਜ਼ਾਂ ਲੈ ਕੇ ਤੁਰਿਆ ਫਿਰਦੈ ਤੇ ਇਕੱਠੇ ਹਜ਼ਾਰ-ਹਜ਼ਾਰ ਲੱਖ-ਲੱਖ ਬੰਦੇ ਮਾਰ ਦਿੰਦੈ ਤੇ ਇਥੇ ਕਾਹਦਾ ਭਰੋਸਾ ਹੈ। ਇਸ ਦੇਹ ਦਾ ਭਰੋਸਾ ਕਰਦੈ ਇਸ ਦਾ ਕੀ ਅਭਿਮਾਨ ਕਰਦੈ, ਪਿਆਰਿਆ!

*ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ॥* *ਅੰਗ - 692*
*ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ॥*
*ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ॥* *ਅੰਗ - 1374*
*ਧਾਰਨਾ - ਤੇਰੀ ਦੇਹੀ ਨੇ ਖਾਕ ਬਣ ਜਾਣਾ,*
*ਜਿਸਦਾ ਤੂੰ ਮਾਣ ਕਰਦੈਂ -2, 2.*
*ਮੇਰੇ ਪਿਆਰੇ, ਜਿਸਦਾ ਤੂੰ ਮਾਣ ਕਰਦੈਂ -2, 2.*
*ਤੇਰੀ ਦੇਹੀ ਨੇ ਖਾਕ ਬਣ ਜਾਣਾ, .... -2.*

*ਪੁਤਰੀ ਤੇਰੀ ਬਿਧ ਕਰਿ ਥਾਟੀ॥*
*ਜਾਨੁ ਸਤਿ ਕਰਿ ਹੋਇਗੀ ਮਾਟੀ॥* *ਅੰਗ - 374*

ਮਿਟੀ ਦਾ ਪੁਤਲਾ ਦੌੜਿਆ ਫਿਰਦੈ, ਨਚਦੈ, ਫਿਰਦੈ, ਖੁਸ਼ ਹੁੰਦੈ, ਰੋਂਦੈ, ਕਮਾਲ ਦੀ ਗੱਲ ਹੈ-

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥* *ਅੰਗ - 487*

ਕਹਿਣ ਲੱਗੇ ਕਿ ਇਸ ਤਰੀਕੇ ਨਾਲ, ਵਿਧੀ ਨਾਲ ਤੇ ਮਰਿਆਦਾ ਨਾਲ ਬਣਾਈ ਹੋਈ ਦੇਹ ਹੈ -

*ਪੁਤਰੀ ਤੇਰੀ ਬਿਧ ਕਰਿ ਥਾਟੀ॥*
*ਜਾਨੁ ਸਤਿ ਕਰਿ ਹੋਇਗੀ ਮਾਟੀ॥* *ਅੰਗ - 374*

ਇਹ ਗੱਲ ਸੱਚ ਕਰਕੇ ਮੰਨ ਲੈ ਤੇ ਸਮਝ ਲੈ ਇਸ ਨੇ ਮਿੱਟੀ ਬਣ ਜਾਣਾ ਹੈ ਕਿਵੇਂ ਵਿਉਂਤ ਨਾਲ ਬਣਾਈ ਹੋਈ ਹੈ? ਸਾਧ ਸੰਗਤ ਜੀ! ਧਿਆਨ ਦੇ ਕੇ ਸਰਵਣ ਕਰਨਾ। ਪੰਜਾਂ ਤੱਤਾਂ ਦੇ ਤਾਮਸੀ ਅੰਸ਼ ਤੋਂ ਮਾਸ, ਹੱਡੀਆਂ, ਖੂਨ, ਬਾਕੀ ਨਾੜੀਆਂ, ਰੋਮ ਆਦਿ ਇਹ ਸਭ ਚੀਜ਼ਾਂ ਬਣੀਆਂ ਹੋਈਆਂ ਹਨ ਤੇ ਇਹਦੇ ਰਜੋਗੁਣੀ ਅੰਸ਼ ਤੋਂ ਕਰਮ ਇੰਦਰੇ ਬਣਾਏ ਹੋਏ ਹਨ, ਸਤੋਗੁਣੀ ਅੰਸ਼ ਤੋਂ ਪੰਜ ਗਿਆਨ ਇੰਦਰੇ ਹਨ। ਹਰ ਇੰਦਰੇ ਵਿਚ ਅੱਧਾ ਹਿੱਸਾ ਇਕ ਤੱਤ ਦਾ ਹੈ ਤੇ 1/8 ਬਾਕੀ ਤੱਤਾਂ ਦਾ ਹੈ। ਸਰੀਰ ਦੇ ਵਿਚ ਸਪਰਸ਼ ਹੈ, ਇਹਦੇ ਵਿਚ ਅੱਧਾ ਅਕਾਸ਼ ਹੈ 1/8 ਬਾਕੀ ਦੇ ਤੱਤ ਹਨ। ਨੇਤਰਾਂ ਦੇ ਅੰਦਰ ਅੱਧਾ ਹਿੱਸਾ ਤੇਜ ਦਾ ਹੈ ਤੇ 1/8, 1/8 ਬਾਕੀ ਦੇ ਤੱਤ ਹਨ। ਜ਼ੁਬਾਨ ਦੇ ਅੰਦਰ ਅੱਧਾ ਪਾਣੀ ਦਾ ਹੈ ਤੇ ਬਾਕੀ 1/8, 1/8 ਦੇ ਹਿਸਾਬ ਨਾਲ ਚਾਰੇ ਤੱਤ ਹਨ। ਕੰਨਾਂ ਦੇ ਅੰਦਰ ਅੱਧਾ ਤੱਤ ਅਕਾਸ਼ ਦਾ ਹੈ ਤੇ ਬਾਕੀ 1/8 ਦੇ ਹਿਸਾਬ ਨਾਲ ਚਾਰੇ ਤੱਤ ਹਨ। ਸਪਰਸ਼ ਦੇ ਅੰਦਰ, ਛੋਹ (ਚਮੜੀ) ਦੇ ਅੰਦਰ ਅੱਧਾ ਹਵਾ ਦਾ ਤੇ ਬਾਕੀ ਦੇ 1/8, 1/8 ਦੇ ਹਿਸਾਬ ਨਾਲ ਚਾਰੇ ਤੱਤ ਹਨ। ਨੱਕ ਦੇ ਅੰਦਰ, ਗੰਧ ਜਿਸ ਨੂੰ ਕਹਿੰਦੇ ਹਨ ਇਸ ਦੇ ਅੰਦਰ ਅੱਧਾ ਮਿਟੀ ਹੈ ਤੇ ਬਾਕੀ ਦੇ ਚਾਰ ਤੱਤ 1/8 ਦੇ ਹਿਸਾਬ ਨਾਲ ਹਨ। ਇਸ ਤਰ੍ਹਾਂ ਇਹ ਪੰਜੀ ਪ੍ਰਕਿਰਤੀਆਂ ਤੋਂ ਬਣਿਆ ਹੋਇਆ ਸਰੀਰ ਹੈ। ਇਸ ਸਰੀਰ ਦੇ ਅੰਦਰ ਜੋ ਸੂਖਸ਼ਮ ਅੰਸ਼ ਹੈ ਜੋ ਪੰਜਾਂ ਤੱਤਾਂ ਦਾ ਹੈ ਉਸ ਨੂੰ ਮਨ ਕਹਿੰਦੇ ਹਨ। ਪੰਜ ਪ੍ਰਾਣ ਹਨ, ਪੰਜ ਗਿਆਨ ਇੰਦਰੇ ਹਨ, ਪੰਜ ਕਰਮ ਇੰਦਰੇ ਹਨ, ਮਨ ਹੈ, ਬੁਧੀ ਹੈ ਤੇ ਬੁਧੀ ਅੰਤਸ਼ਕਰਣ ਦਾ ਵਿਸ਼ਾ ਹੈ, ਚਿੱਤ ਹੈ, ਇਸ ਨੂੰ ਜਾਗਰਤ ਕਹਿੰਦੇ ਹਨ। ਇਹ ਚੇਤਨ ਤੱਤ ਹੈ ਤੇ ਇਹਨਾਂ ਸਾਰਿਆਂ ਦੇ ਜੋ ਉਤਮ (**supereme**) ਹੈ, ਹਉਮੈ ਦੀ ਗੰਢ ਹੈ ਜਿਸ ਨੂੰ ਅਹੰਭਾਵ ਕਹਿੰਦੇ ਹਨ। ਇਸ ਪ੍ਰਕਾਰ ਤੇਰੀ ਦੇਹ ਬਣੀ ਹੋਈ ਹੈ, ਇਹ ਕਿਸੇ ਖਾਸ ਕੰਮ ਵਾਸਤੇ ਤੈਨੂੰ ਪ੍ਰਾਪਤ ਹੋਈ ਹੈ। ਐ ਜੀਵ ਆਤਮਾ! ਤੈਨੂੰ ਘੁੰਮਦੇ ਨੂੰ ਬਹੁਤ ਜੁਗ ਬੀਤ ਗਏ –

***ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥***
***ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥*** ***ਅੰਗ – 631***

ਤੈਨੂੰ ਫਿਰਦੇ ਫਿਰਦੇ ਨੂੰ ਬਹੁਤ ਜੁਗ ਹੋ ਗਏ ਤੇ ਅਨੇਕਾ ਜੂਨਾਂ ਵਿਚ ਘੁੰਮ ਚੁਕਿਆ ਹੈ –

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥*** ***ਅੰਗ – 176***

ਬੇਅੰਤ ਜੂਨੀਆਂ ਵਿਚ ਘੁੰਮਦੇ ਘੁੰਮਦੇ ਨੂੰ, ਤੈਨੂੰ ਇਹ ਮਨੁੱਖ ਦੀ ਦੇਹ ਬੜੀ ਹੀ ਵਿਧੀ ਦੇ ਨਾਲ ਥਾਟ ਕੇ ਦਿੱਤੀ ਗਈ ਹੈ ਤੇ ਇਹਦੇ ਨਾਲ ਤੂੰ ਕੁਝ ਖਾਸ ਕੰਮ ਕਰਨ ਵਾਸਤੇ ਆਇਆ ਹੈਂ –

***ਮੂਲੁ ਸਮਾਲਹੁ ਅਚੇਤ ਗਵਾਰਾ॥***
***ਇਤਨੇ ਕਉ ਤੁਮ ਕਿਆ ਗਰਬੇ॥*** ***ਅੰਗ – 374***

ਇਹ ਅਭਿਮਾਨ ਕਰਦਾ ਫਿਰਦੈ ਕਿ ਮੇਰੀ ਕੋਠੀ ਹੈ, ਮੇਰਾ ਕੰਮਕਾਰ ਬਹੁਤ ਚਲਦੈ, ਮੇਰੇ ਕੋਲ ਬਹੁਤ ਪੈਸਾ ਹੈ, ਮੈਂ ਬੀ. ਐਡ ਕੀਤੀ ਹੋਈ ਹੈ, ਮੈਂ ਵੱਡੀ ਸਰਵਿਸ ਤੇ ਲੱਗਿਆ ਹੋਇਆ ਹਾਂ, ਮੈਂ ਵੱਡਾ ਵਿਦਵਾਨ ਹਾਂ, ਬਸ ਐਨੀ ਕੁ ਗੱਲ ਤੇ ਗਰਬ ਕਰ ਰਿਹੈਂ, ਤੂੰ ਆਪਣਾ ਮੂਲ ਸੰਭਾਲ, ਆਪਣੇ ਆਪੇ ਵੱਲ ਨੂੰ ਤੁਰਨ ਦੀ ਕੋਸ਼ਿਸ਼ ਕਰ ਕਿ ਤੇਰਾ ਮੂਲ (**source**) ਕੀ ਹੈ ਤੇ ਤੂੰ ਕਿਥੋਂ ਆਇਆ ਹੈਂ? ਉਸ ਮੂਲ ਨੂੰ ਸੰਭਾਲ ਪਿਆਰਿਆ, ਵਿਚਾਰ ਕਰ ਤੂੰ ਹੈਂ ਕੀ?

***ਤੀਨਿ ਸੇਰ ਕਾ ਦਿਹਾੜੀ ਮਿਹਮਾਨੁ॥***
***ਅਵਰ ਵਸਤੁ ਤੁਝ ਪਾਹਿ ਅਮਾਨ॥*** ***ਅੰਗ – 374***

ਤਿੰਨ ਸੇਰ ਤਾਂ ਬਹੁਤਾ ਹੈ, ਹੁਣ ਤਾਂ ਥੋੜ੍ਹਾ-ਥੋੜ੍ਹਾ ਹੀ ਖਾਇਆ ਜਾ ਸਕਦਾ ਹੈ, ਫੇਰ ਵੀ ਗੁਰੂ ਮਹਾਰਾਜ ਜੀ ਨੇ ਤਿੰਨ ਸੇਰ ਲਿਖ ਦਿਤਾ, ਵਿਚੇ ਪਾਣੀ, ਵਿਚੇ ਦਾਲ, ਆਟਾ, ਦੁਧ, ਚਾਹ ਆਦਿ ਸਾਰੀਆਂ ਚੀਜ਼ਾਂ ਪਾ ਕੇ, ਬਸ ਇਹ ਸਾਰੀ ਦਿਹਾੜੀ ਦੀ ਲੋੜ ਹੈ ਤੇ ਤਿੰਨ ਸੇਰ ਦਾ ਅਹਾਰ ਗਿਣਿਆ ਗਿਆ ਹੈ, ਬਾਕੀ ਜਿਹੜੀਆਂ ਚੀਜ਼ਾਂ ਤੇਰੇ ਕੋਲ ਹਨ, ਜਿਵੇਂ ਬੈਂਕ ਵਿਚ ਪੈਸਾ ਪਿਐ, ਜ਼ਮੀਨ-ਜਾਇਦਾਦ ਹੈ, ਬੜੇ ਵੱਡੇ ਕਾਰੋਬਾਰ ਹਨ, ਇਹ ਤਾਂ ਸਭ ਤੈਨੂੰ ਨਿਗਰਾਨੀ ਕਰਨ ਵਾਸਤੇ ਹਨ, ਇਨ੍ਹਾਂ ਦੀ ਤੂੰ ਸਿਰਫ ਨਿਗਰਾਨੀ ਕਰ ਰਿਹੈ ਜਿਵੇਂ ਖੋਤਾ ਬੋਝ ਚੁਕ ਕੇ ਟੁਰ ਰਿਹਾ ਹੁੰਦਾ ਹੈ ਪਰ ਇਹ ਤੇਰੇ ਕਿਸੇ ਕੰਮ ਦੀਆਂ ਨਹੀਂ ਹਨ।

***ਅਵਰ ਵਸਤੁ ਤੁਝ ਪਾਹਿ ਅਮਾਨ॥*** ***ਅੰਗ – 374***

ਇਹ ਤਾਂ ਬੇਗਾਨਿਆਂ ਵਾਸਤੇ ਅਮਾਨਤ ਹੈ ਜਿਨ੍ਹਾਂ ਨੇ ਪੈਦਾ ਹੋਣੈ, ਕਿਸੇ ਦਾ ਜਵਾਈ ਲੈ ਜਾਵੇਗਾ, ਕਿਸੇ ਦਾ ਪੁੱਤਰ ਲੈ ਜਾਵੇਗਾ, ਕਿਸੇ ਦਾ ਕੋਈ ਮਿੱਤਰ ਹੀ ਲੈ ਜਾਵੇਗਾ, ਇਹ ਤਾਂ ਨਿਗਰਾਨੀ ਦਾ ਕੰਮ ਰਿਹਾ ਹੈ ਜਿਵੇਂ ਅਮਾਨਤ ਰੱਖੀ ਹੁੰਦੀ ਹੈ –

***ਬਿਸਟਾ ਅਸਤ ਰਕਤੁ ਪਰੇਟੇ ਚਾਮ॥*** ***ਅੰਗ – 374***

ਇਸ ਸਰੀਰ ਦੇ ਵਿਚ ਕੀ ਹੈ ? ਵਿਸ਼ਟਾ ਹੈ, ਇਹਦੇ ਵਿਚ ਹੱਡੀਆਂ ਹਨ ਤੇ ਰਕਤ ਹੈ, ਖ਼ੂਨ ਹੈ ਤੇ ਪਲਾਸਟਿਕ ਦੇ ਪਤਲੇ ਜਿਹੇ ਪਰਦੇ ਵਿਚ ਇਹ ਸਾਰਾ ਗੰਦ-ਮੰਦ ਲਪੇਟਿਆ ਹੋਇਆ ਹੈ।

*ਇਸੁ ਊਪਰਿ ਲੇ ਰਾਖਿਓ ਗੁਮਾਨ॥* *ਅੰਗ - 374*

ਇਹਦੇ ਉਤੇ ਤੂੰ ਘੁਮੰਡ ਕਰਦੈਂ, ਇਹਦੇ ਕਰਕੇ ਕਹਿਨੈਂ ਕਿ ਮੈਂ ਸੁੰਦਰ ਹਾਂ, ਮੇਰਾ ਸਰੀਰ ਸੁੰਦਰ ਹੈ, ਮੇਰਾ ਰੰਗ ਗੋਰਾ ਹੈ ਤੇ ਖੜ੍ਹ ਕੇ ਸ਼ੀਸ਼ੇ ਸਾਹਮਣੇ ਆਪ ਨੂੰ ਦੇਖਦਾ ਰਹਿੰਦੈ, ਇਹ ਤਾਂ ਪ੍ਰੇਮੀਆ ਤੇਰਾ ਦੇਹ ਅਧਿਆਸ ਹੈ, ਦੇਹ ਨੂੰ ਕੀ ਦੇਖਦੈਂ, ਇਹ ਗੰਦ ਮੂਤ ਦਾ ਥੈਲਾ ਹੈ। ਪਰ ਇਸਦੇ ਵਿਚ ਇਕ ਚੀਜ਼ ਹੈ ਉਹ ਵੀ ਤੈਨੂੰ ਦੱਸ ਦਿੰਦੇ ਹਾਂ ਕਿ -

*ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥* *ਅੰਗ - 374*

ਇਹਦੇ ਅੰਦਰ ਜਿਹੜੀ ਅਸਲੀ ਚੀਜ਼ ਹੈ ਜੇਕਰ ਉਹ ਬੁਝ ਲਵੇ ਤਾਂ ਤੇਰੀ ਇਹ ਗੰਦੀ ਦੇਹ ਇਤਨੀ ਪਾਕ ਹੋ ਜਾਏਗੀ ਕਿ ਤੇਰੇ ਚਰਨਾਂ ਦੀ ਧੂੜੀ ਨੂੰ ਤੀਰਥ ਵੀ ਲੋਚਣਗੇ। ਜਿਸਨੇ ਇਹ ਗੱਲ ਬੁੱਝ ਲਈ, ਉਹਦੇ ਚਰਨਾਂ ਦੀ ਧੂੜੀ ਜੇ ਮਿਲ ਜਾਵੇ ਤਾਂ ਇੰਨੀ ਸਮਰੱਥ ਹੋ ਜਾਵੇਗੀ ਕਿ ਉਹ ਆਪਣੀ ਮੈਲ ਤਾਂ ਗਵਾਏਗੀ ਹੀ, ਤੇ ਉਹਨਾਂ ਦੀ ਵੀ ਮੈਲ ਗਵਾਏਗੀ ਜਿਨ੍ਹਾਂ ਵਿਚ ਅਨੇਕਾਂ ਪਾਪੀ ਆਪਣੀ ਮੈਲ ਸੁੱਟ ਜਾਂਦੇ ਹਨ -

*ਧਾਰਨਾ - ਤੀਰਥ ਵੀ ਲੋਚਦੇ ਸੰਤਾਂ ਦੀ ਧੂੜੀ ਤਾਂਈ -2, 2.*
*ਸੰਤਾਂ ਦੀ ਧੂੜੀ ਤਾਂਈ -2, 2.*
*ਤੀਰਥ ਵੀ ਲੋਚਦੇ, .............. -2.*

*ਗੰਗਾ ਜਮੁਨਾ ਗੋਦਾਵਰੀ ਸਰਸੁਤੀ*
*ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥*
*ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ*
*ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥* *ਅੰਗ - 1263*

ਕਿਉਂਕਿ ਸਾਧੂ ਨੇ ਲੀਨਤਾ (**realization**) ਪ੍ਰਾਪਤ ਕਰ ਲਈ ਇਸ ਸਰੀਰ ਵਿਚ ਜਿਹੜਾ ਕੁਝ ਸੀ ਉਸ ਨੂੰ ਬੁੱਝ ਲਿਆ। ਉਸ ਦੇ ਬੁੱਝਣ ਨਾਲ ਕੀ ਹੋਇਆ ? ਇਹ ਨਾਪਾਕ ਦੇਹ, ਗੰਦ-ਮੂਤ ਦਾ ਥੈਲਾ ਇੰਨਾ ਪਵਿੱਤਰ ਹੋ ਗਿਆ ਕਿ ਤੀਰਥ ਵੀ ਯਾਚਨਾ ਕਰਦੇ ਹਨ ਕਿ ਹੇ ਪ੍ਰਭੂ ! ਸਾਡੇ ਵਿਚ ਸੰਸਾਰੀ ਲੋਕਾਂ ਨੇ ਮੈਲ ਭਰ ਦਿਤੀ, ਤੂੰ ਆਪਣਾ ਕੋਈ ਪਿਆਰਾ ਭੇਜ, ਜਿਹੜਾ ਤੇਰੇ ਨਾਲ ਮਿਲਿਆ ਹੋਇਐ, ਉਹਦੇ ਚਰਨਾਂ ਦੇ ਸਪਰਸ਼ ਦੇ ਨਾਲ ਸਾਡੇ ਵਿਚ ਪਈ ਹੋਈ ਸਾਰੇ ਲੋਕਾਂ ਦੇ ਪਾਪਾਂ ਦੀ ਮੈਲ ਦੂਰ ਹੋ ਜਾਏਗੀ। ਮਹਾਰਾਜ ਜੀ ਫੁਰਮਾਉਂਦੇ ਹਨ -

*ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ॥* *ਅੰਗ - 468*

ਉਸ ਪਿਆਰੇ ਦੇ ਚਰਨਾਂ ਦੀ ਧੂੜ ਜੇ ਮਿਲ ਜਾਵੇ ਤਾਂ ਅਸੀਂ ਮਸਤਕ ਉਤੇ ਲਾ ਲਈਏ ਪਰ ਅਖੀਰ ਤੇ ਫੁਰਮਾਨ ਹੈ ਕਿ -

*ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨਾ ਦੀ ਪਾਈਐ॥* *ਅੰਗ - 468*

ਸੰਤਾਂ ਦੀ ਧੂੜੀ ਕੋਈ ਮਾਮੂਲੀ ਚੀਜ਼ ਨਹੀਂ ਹੈ ਕਿ ਐਵੇਂ ਪ੍ਰਾਪਤ ਹੋ ਜਾਵੇ ਕਿਉਂਕਿ ਉਸਨੇ ਜਿਥੇ ਵੀ ਚਰਨ ਪਾਉਣੇ ਹਨ, ਉਹ ਹਰ ਥਾਂ ਪਵਿੱਤਰ ਹੁੰਦਾ ਚਲਿਆ ਜਾਂਦੈ ਤੇ ਤੀਰਥ ਬਣ ਜਾਂਦਾ ਹੈ ਤੇ ਜਿਥੇ ਜਾ ਕੇ ਬੈਠ ਜਾਂਦੇ ਹਨ ਉਹ ਥਾਂ ਸੋਭਨੀਕ ਹੋ ਜਾਂਦਾ ਹੈ।

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥* *ਅੰਗ - 450*
*ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ॥*
*ਅੰਗ - 319*

ਸੋ ਇਸ ਤਰ੍ਹਾਂ ਨਾਲ ਫੁਰਮਾਨ ਹੈ ਕਿ -

*ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥* *ਅੰਗ - 374*

ਜੇਕਰ ਤੂੰ ਉਸ ਵਸਤੂ ਨੂੰ ਬੁੱਝ ਗਿਆ ਜਿਹੜੀ ਕਿ ਦੇਹ ਦੇ ਅੰਦਰ ਤੱਤ ਵਸਤੂ ਹੈ, ਤਾਂ ਤੂੰ ਪਾਕ ਹੋ ਗਿਆ, ਪਵਿੱਤਰ ਹੋ ਗਿਆ ਤੇ ਤੀਰਥਾਂ ਦਾ ਵੀ ਪੂਜਨੀਕ ਹੋ ਗਿਆ, ਜਿਥੇ ਤੂੰ ਬੈਠ ਜਾਵੇਗਾ ਉਸ ਥਾਂ ਨੂੰ ਤੀਰਥ ਬਣਾ ਦੇਵੇਂਗਾ ਤੇ ਤੇਰੇ ਸਤਿਸੰਗ ਵਿਚ ਅਠਾਹਠ ਤੀਰਥ ਨਿਵਾਸ ਕਰਨਗੇ ਜੇ ਤੂੰ ਉਹ ਗੱਲ ਬੁੱਝ ਗਿਆ -

*ਬਿਨੁ ਬੂਝੇ ਤੂੰ ਸਦਾ ਨਾਪਾਕ॥* *ਅੰਗ - 374*

ਕੱਪੜੇ ਭਾਵੇਂ ਸੌ-ਸੌ ਰੁਪਏ, ਹਜ਼ਾਰ-ਹਜ਼ਾਰ ਰੁਪਏ ਮੀਟਰ ਦੇ ਪਹਿਨ ਲੈ ਤੇ ਭਾਵੇਂ ਲੱਖਾਂ ਰੁਪਈਆਂ ਦੇ ਗਹਿਣੇ

ਪਾ ਲੈ ਪਰ ਫਿਰ ਵੀ ਤੂੰ ਨਾਪਾਕ ਹੈ ਤੇ ਤੇਰੇ ਨਾਲ ਜਿਹੜੀ ਚੀਜ਼ ਲਗੇਗੀ ਉਹ ਵੀ ਅਪਵਿੱਤਰ ਹੋ ਜਾਵੇਗੀ ਕਿਉਂਕਿ ਤੇਰੇ ਅੰਦਰੋਂ ਹਰ ਵਕਤ ਪਰਮਾਣੂ ਨਿਕਲ ਰਹੇ ਹਨ, ਲਹਿਰਾਂ ਨਿਕਲ ਰਹੀਆਂ ਹਨ ਤੇ ਉਹ ਸਭ ਚੀਜ਼ਾਂ ਨੂੰ ਦੂਸ਼ਤ ਕਰ ਰਹੀਆਂ ਹਨ ਤੇ ਐਸੇ ਬੰਦਿਆਂ ਨੇ ਤਾਂ ਸਾਰਾ ਸੰਸਾਰ ਦੂਸ਼ਿਤ ਕਰ ਦਿਤਾ-

***ਸਗਲੀ ਧਰਤੀ ਸਾਧ ਕੀ ਤਸਕਰ ਬੈਸੇ ਗਾਇ॥***

ਚੋਰਾਂ ਨੇ ਆ ਕੇ ਸਾਰੀ ਧਰਤੀ ਭ੍ਰਿਸ਼ਟ ਕਰ ਦਿਤੀ ਕਿਉਂਕਿ ਇਹ ਧਰਤੀ ਤਾਂ ਸਾਧੂਆਂ ਵਾਸਤੇ ਬਣੀ ਸੀ ਜਿਨ੍ਹਾਂ ਨੇ ਆਪਣਾ ਅੰਦਰ ਸ਼ੁਧ ਕੀਤਾ ਹੋਇਆ ਹੈ ਤੇ ਅੰਦਰਲੀ ਵਸਤੂ ਨੂੰ ਬੁੱਝ ਲਿਆ ਹੋਇਆ ਹੈ।

ਸੋ ਇਸ ਕਰਕੇ - ***'ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥'*** ***(ਅੰਗ - 374)*** ਤੇ ਉਹ ਵਸਤੂ ਕਿਹੜੀ ਹੈ? ਜੇ ਸਾਨੂੰ ਪਤਾ ਲੱਗ ਜਾਵੇ ਕਿ ਸਾਡੇ ਸਰੀਰ ਅੰਦਰ ਕੋਈ ਐਸੀ ਵਸਤੂ ਵੀ ਹੈ ਜਿਸਨੂੰ ਜਾਣ ਕੇ, ਬੁੱਝ ਕੇ ਮਹਾਂਪਵਿੱਤਰ ਤੇ ਪਾਕ ਬਣਿਆ ਜਾ ਸਕਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਇਹੁ ਸਰੀਰੁ ਸਭੁ ਧਰਮੁ ਹੈ***
***ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥*** ***ਅੰਗ - 309***

ਇਹਦੇ ਵਿਚ ਵਾਹਿਗੁਰੂ ਨੇ ਆਪਣੀ ਜੋਤ ਰੱਖੀ ਹੋਈ ਹੈ।

***ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ***
***ਤਾ ਤੂ ਜਗ ਮਹਿ ਆਇਆ॥***
***ਹਰਿ ਜੋਤਿ ਰਖੀ ਤੁਧੁ ਵਿਚਿ***
***ਤਾ ਤੂ ਜਗ ਮਹਿ ਆਇਆ॥*** ***ਅੰਗ - 921***

ਤੇਰੇ ਸਰੀਰ ਵਿਚ ਵਾਹਿਗੁਰੂ ਨੇ ਆਪਣੀ ਨਿਜ ਜੋਤ ਰੱਖ ਦਿਤੀ। ਇਸ ਪ੍ਰਸੰਗ ਵਿਚ ਇਕ ਸਾਖੀ ਆਉਂਦੀ ਹੈ ਕਿਉਂਕਿ ਸਾਖੀਆਂ ਪ੍ਰਤੀਕ ਹੋਇਆ ਕਰਦੀਆਂ ਹਨ। ਮੋਟੀ ਬੁੱਧੀ ਵਾਲਿਆਂ ਨੂੰ ਗੱਲ ਸਮਝਾਉਣ ਵਾਸਤੇ ਮਹਾਂਪੁਰਸ਼ਾਂ ਨੇ ਤਰੀਕਾ ਕੱਢਿਆ ਹੋਇਆ ਹੈ। ਉਹ ਸੱਚ ਤੇ ਅਧਾਰਤ ਹੋਣ ਕਰਕੇ ਬਹੁਤ ਵੱਡੀ ਗੱਲ ਸਮਝਾ ਦਿੰਦੀਆਂ ਹਨ। ਈਸਾਈਤ ਤੇ ਇਸਲਾਮ ਧਰਮ ਦੇ ਅੰਦਰ ਇਕ ਮਿਥਿਹਾਸ ਆਉਂਦਾ ਹੈ ਕਿ ਪ੍ਰਮੇਸ਼ਰ ਨੇ ਜਦੋਂ ਆਦਮੀ ਦੀ ਨਰ-ਨਰਾਇਣੀ ਦੇਹ ਬਣਾਈ, ਉਸ ਵੇਲੇ ਆਪਣੀ ਜੋਤ ਇਹਦੇ ਵਿਚ ਪਾ ਦਿਤੀ ਜਿਸ ਨੂੰ ਰੂਹ ਆਖਦੇ ਹਨ ਕਿਉਂਕਿ ਇਹ ਸਰੀਰ ਦੋ ਚੀਜ਼ਾਂ ਦਾ ਬਣਿਆ ਹੋਇਐ, ਇਕ ਇਹਦੇ ਵਿਚ ਪੰਜ ਤੱਤ ਹਨ ਤੇ ਇਕ ਇਹਦੇ ਵਿਚ ਰੂਹ ਹੈ। ਰੂਹ ਜਿਹੜੀ ਹੈ ਉਹ ਪ੍ਰਮੇਸ਼ਰ ਨੇ ਇਹਦੇ ਵਿਚ ਆਪਣੀ ਜੋਤ ਪਾ ਦਿਤੀ। ਉਹ ਥੋੜ੍ਹੀ ਦੇਰ ਬਾਅਦ ਸਰੀਰ ਵਿਚੋਂ ਬਾਹਰ ਨਿਕਲ ਗਈ। ਕਹਿਣ ਲੱਗੇ ਕੀ ਗੱਲ, ਬਾਹਰ ਕਿਉਂ ਨਿਕਲ ਆਏ, ਜਵਾਬ ਮਿਲਿਆ ਕਿ ਮਹਾਰਾਜ ਹਾਂ ਤਾਂ ਮੈਂ ਤੁਹਾਡੀ ਜੋਤ, ਤੁਹਾਡੇ ਨਾਲ ਜੁੜਿਆ ਹੋਇਆਂ ਤੇ ਤੁਸੀਂ ਮੈਨੂੰ ਆਪਣੇ ਨਾਲੋਂ ਅੱਡ ਕਰ ਦਿਤਾ ਪਰ ਉਥੇ ਅਨ੍ਹੇਰਾ ਬਹੁਤ ਹੈ ਤੇ ਸੁਨਸਾਨ ਹੈ। ਕਹਿਣ ਲੱਗੇ, "ਹੁਣ ਜਾਹ! ਅੰਦਰ ਟਿਕ, ਉਹ ਕਾਫੀ ਦੇਰ ਨਾ ਨਿਕਲੀ ਪਰ ਫੇਰ ਵਾਪਸ ਆ ਗਈ। ਪ੍ਰਮੇਸ਼ਰ ਕਹਿਣ ਲਗੇ ਕੀ ਗੱਲ ਹੁਣ ਕਿਉਂ ਆਈ? ਕਹਿਣ ਲੱਗੀ, ਮੈਨੂੰ ਨਾਦ ਤਾਂ ਸੁਣਨ ਲੱਗ ਗਿਆ, ਪਰ ਅਨ੍ਹੇਰਾ ਪਿਐ। ਪ੍ਰਮੇਸ਼ਰ ਨੇ ਫੇਰ ਕਿਹਾ ਕਿ ਹੁਣ ਜਾਹ, ਮੈਂ ਇਸ ਦਾ ਸੰਬੰਧ (**connection**) ਆਪਣੀ ਦਰਗਾਹ ਦੇ ਨਾਲ ਜੋੜ ਦਿੰਦਾ ਹਾਂ। ਅਕਾਲ ਪੁਰਖ ਨੇ ਆਪਣੀ ਦਰਗਾਹ ਨਾਲ ਜੋੜ ਦਿਤਾ। ਅੰਦਰ ਚਾਨ੍ਹਣਾ ਵੀ ਹੋ ਗਿਆ ਤੇ ਸੰਗੀਤ ਵੀ ਆ ਗਿਆ। ਬਹੁਤ ਵਧੀਆ ਗੱਲ ਬਣ ਗਈ ਕਿਉਂਕਿ ਵਿਚਾਰ ਕਰ ਕੇ ਦੇਖ ਕਿ -

***ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥***
***ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥*** ***ਅੰਗ - 309***

ਇਹੋ ਜਿਹੇ ਸਰੀਰ ਵਿਚ ਗੋਹਝ, ਅਮੁੱਲੇ ਰਤਨ ਹਨ ਜਿਹਨਾਂ ਦਾ ਕੋਈ ਮੁਲ ਨਹੀਂ, ਅਮੋਲਕ ਹਨ।

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥*** ***ਅੰਗ - 81***
***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ - 293***

ਐਸੀ ਉਚੀ ਚੀਜ਼ ਪ੍ਰਮੇਸ਼ਰ ਨੇ ਇਸ ਸਰੀਰ ਵਿਚ ਰੱਖ ਦਿਤੀ, ਐਸੇ ਗੋਹਝ ਰਤਨ ਰਖ ਦਿਤੇ ਤੇ ਇਹਨਾਂ ਨੂੰ ਕੌਣ ਕੱਢ ਸਕੇਗਾ?

***................ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥*** **ਅੰਗ - 309**

ਕੋਈ ਗੁਰਮੁਖ ਸੱਜਣ, ਸੇਵਕਾਂ ਦੇ ਵਾਂਗੂੰ ਇਸ ਨੂੰ ਖੋਜ ਖੋਜ ਕੇ ਕੱਢ ਲੈਂਦਾ ਹੈ। ਇਸ ਨੂੰ ਖੋਜਣਾ ਪੈਂਦਾ ਹੈ ਕਿਉਂਕਿ ਇਹਦੇ ਵਿਚ ਕੋਈ ਐਸੀ ਚੀਜ਼ ਹੈ -

***ਸੁੰਨ ਮੰਡਲ ਇਕੁ ਜੋਗੀ ਬੈਸੇ॥***
***ਨਾਰਿ ਨ ਪੁਰਖੁ ਕਹਹੁ ਕੋਊ ਕੈਸੇ॥*** **ਅੰਗ - 685**

ਐਸਾ ਜੋਗੀ ਜੁੜਿਆ ਹੋਇਆ ਪ੍ਰਮੇਸ਼ਰ ਆਪਣੇ ਆਪ ਸਮਾਧੀ ਸਥਿਤ ਬੈਠਾ ਹੈ ਜਿਸ ਦਾ ਕੋਈ ਲਿੰਗ ਨਹੀਂ ਹੈ, ਕੋਈ ਉਸ ਦੇ ਬਾਰੇ ਦੱਸ ਨਹੀਂ ਸਕਦਾ। ਉਹ ਗੁਹਜ ਰਤਨ ਜਿਸ ਨੂੰ ਆਤਮਾ ਕਹਿੰਦੇ ਹਨ ਉਹ ਇਸ ਪ੍ਰਕਾਰ ਹੈ-

***ਸਭੁ ਆਤਮ ਰਾਮੁ ਪਛਾਨਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥***
***ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥*** **ਅੰਗ - 309**

ਹੈਰਾਨੀ ਦੀ ਗੱਲ ਹੈ ਕਿ ਪ੍ਰਮੇਸ਼ਰ ਤਾਂ ਇਹਦੇ ਅੰਦਰ ਆਪ ਹੀ ਬੈਠਾ ਹੈ, ਜਿਸ ਨੇ ਆਪਣਾ ਨਾਮ ਆਤਮਾ ਰੱਖਿਆ ਹੋਇਐ। ਮਹਾਰਾਜ ਜੀ ਕਹਿੰਦੇ ਹਨ ਕਿ -

***ਆਤਮਾ ਪਰਾਤਮਾ ਏਕੋ ਕਰੈ॥*** **ਅੰਗ - 661**

ਆਤਮਾ ਤੇ ਪ੍ਰਮਾਤਮਾ ਵਿਚ ਭੇਦ ਨਾ ਸਮਝੋ ਉਹ ਇਕੋ ਹੀ ਹੈ। ਉਹ ਇਹਦੇ ਵਿਚੇ ਹੀ ਹੈ।

***ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥***
***ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ॥*** **ਅੰਗ - 309**

ਇਸ ਸਰੀਰ ਦੇ ਵਿਚ ਪ੍ਰਮੇਸ਼ਰ ਦੀ ਜੋਤ ਹੈ ਜੇ ਤੂੰ ਉਸ ਨੂੰ ਬੁੱਝ ਲਿਆ -

***ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥ ਪੰਨਾ - 374***

ਤੇ ਉਸਦੀ ਨਿਸ਼ਾਨੀ ਵੀ ਹੈ ਕੋਈ, ਮਹਾਰਾਜ ਫੁਰਮਾਉਂਦੇ ਹਨ ਹਾਂ ਭਾਈ ਨਿਸ਼ਾਨੀ ਹੈ, ਉਸ ਦੀ ਨਿਸ਼ਾਨੀ ਹੈ ਕਿ -

***ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ॥*** **ਅੰਗ - 339**

ਇਹ ਸੁਰਤ ਨੌ ਦਰਵਾਜਿਆਂ ਵਿਚ ਭੁੱਲੀ ਫਿਰਦੀ ਹੈ ਤੇ ਜਿਥੇ ਅਸਲੀ ਚੀਜ਼ ਹੈ ਉਥੇ ਨਹੀਂ ਜਾਂਦੀ। ਅੱਖਾਂ ਨਾਲ ਦੇਖ ਕੇ ਬਾਹਰ ਭੁੱਲ ਗਈ, ਕੰਨਾਂ ਦੇ ਨਾਲ ਸੁਣ ਕੇ ਭੁੱਲ ਗਈ, ਜ਼ੁਬਾਨ ਦੇ ਨਾਲ ਸਵਾਦ ਦੇਖ ਦੇਖ ਕੇ ਭੁਲ ਗਈ, ਗੱਲਾਂ ਝੂਠੀਆਂ, ਕੱਚੀਆਂ, ਨਿੰਦਿਆ, ਈਰਖਾ, ਬਖੀਲੀ ਤੇ ਇਸ ਤਰ੍ਹਾਂ ਸਾਰੇ ਦਰਵਾਜ਼ਿਆਂ ਦੇ ਰਾਹੀਂ ਇਹ ਕਾਮਣ (ਸੁਰਤੀ) ਭੁੱਲੀ ਫਿਰਦੀ ਹੈ, ਆਪਣੇ ਘਰ ਨੂੰ ਨਹੀਂ ਜਾਂਦੀ। ਜਦੋਂ ਇਸ ਨੇ ਇਨ੍ਹਾਂ ਦਰਵਾਜਿਆਂ ਰਾਹੀਂ ਦੇਖਣਾ ਬੰਦ ਕਰ ਦਿਤਾ ਤੇ ਇਹ ਨੌ ਦਰਵਾਜੇ ਬੰਦ ਕਰ ਲਏ, ਫੇਰ ਕੀ ਹੋਏਗਾ?

***ਨਉ ਦਰ ਠਾਕੇ ਧਾਵਤੁ ਰਹਾਏ॥***
***ਦਸਵੈ ਨਿਜ ਘਰਿ ਵਾਸਾ ਪਾਏ॥*** **ਅੰਗ - 124**

ਫੇਰ ਇਹ ਇਧਰ ਉਧਰ ਨੱਠੀ ਨਹੀਂ ਫਿਰੇਗੀ ਜਦੋਂ ਨੌ ਦਰਵਾਜੇ ਬੰਦ ਕਰ ਲਏ, ਫੇਰ ਇਹ ਆਪਣੇ ਨਿਜ ਘਰ ਵਿਚ ਬੈਠੇਗੀ ਤੇ ਫੇਰ ਬਾਹਰ ਨਹੀਂ ਜਾਵੇਗੀ। ਇਹ ਆਪਣੇ ਅਸਲੀ ਘਰ ਵਿਚ ਵਾਸਾ ਕਰੇਗੀ -

***ਦਸਵੈ ਨਿਜ ਘਰਿ ਵਾਸਾ ਪਾਏ॥*** **ਅੰਗ - 124**

ਦਸਵਾਂ ਘਰ ਜੋ ਗੁਪਤ ਰੱਖਿਆ ਹੋਇਐ, ਉਧਰ ਨੂੰ ਚਲ ਪਵੇਗੀ, ਉਥੇ ਕੀ ਹੁੰਦਾ ਹੈ?

***ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ***
***ਗੁਰਮਤੀ ਸਬਦੁ ਸੁਣਾਵਣਿਆ॥*** **ਅੰਗ - 124**

ਦਿਨ ਰਾਤ ਹੋ ਰਿਹੈ, ਨਾਦ ਵਜ ਰਹੇ ਹਨ ਤੇ ਬਾਹਰਲਾ ਪਾਸਾ ਸਭ ਫਿੱਕਾ ਲੱਗ ਰਿਹਾ ਹੈ, ਉਥੇ ਅੰਮ੍ਰਿਤ ਦੇ ਝਰਨੇ ਵਰਸ ਰਹੇ ਹਨ।

***ਅੰਮ੍ਰਿਤ ਰਸੁ ਸਤਿਗੁਰੂ ਚੁਆਇਆ॥*** **ਅੰਗ - 1069**

ਫੇਰ ਕੀ ਹੋਇਆ?

***ਦਸਵੈ ਦੁਆਰਿ ਪ੍ਰਗਟੁ ਹੋਇ ਆਇਆ॥*** **ਅੰਗ - 1069**

***ਤਹ ਅਨਹਦ ਸਬਦ ਵਜਹਿ ਧੁਨਿ ਬਾਣੀ***

***ਸਹਜੇ ਸਹਜਿ ਸਮਾਈ ਹੇ॥*** ***ਅੰਗ - 1069***

ਭਾਈ ਪ੍ਰੇਮੀਆਂ, ਤੇਰੇ ਅੰਦਰ ਅੰਦਰ ਦਿਨ ਰਾਤ ਅਨਹਦ ਵੱਜ ਰਿਹਾ ਹੈ। ਐਸਾ ਨਾਦ ਹੋ ਰਿਹਾ ਕਿ ਜੇ ਇਕ ਵਾਰੀ ਵੀ ਸੁਣ ਲਵੇਂ ਤਾਂ ਮਹੀਨਿਆਂ ਬੱਧੀ ਮਸਤੀ ਨਹੀਂ ਉਤਰਿਆ ਕਰਦੀ। ਐਸਾ ਨਾਦ ਹੈ, ਜਿਸਨੇ ਜਾਣ ਲਿਆ, ਉਹੀ ਇਸ ਚੀਜ਼ ਨੂੰ ਜਾਣਦੈ ਬਾਕੀ ਤਾਂ ਸਾਰੀ ਦੁਨੀਆਂ ਭੁੱਲੀ ਫਿਰਦੀ ਹੈ ਤੇ ਫਿਕੇ ਦੁਆਰਿਆਂ ਵਿਚ ਘੁੰਮਦੀ ਫਿਰਦੀ ਹੈ। ਲੇਕਿਨ ਮਿਲਦਾ ਉਦੋਂ ਹੀ ਹੈ ਜਦੋਂ ਪ੍ਰਮੇਸ਼ਰ ਤਰੁੱਠ ਕੇ ਚਾਬੀ ਦੇ ਦੇਵੇ।

***ਦਸਵੈ ਦੁਆਰਿ ਕੁੰਚੀ ਜਬ ਦੀਜੈ॥***
***ਤਉ ਦਇਆਲ ਕੋ ਦਰਸਨੁ ਕੀਜੈ॥*** ***ਅੰਗ - 341***

ਸ਼ਬਦ ਦੀ, ਮੰਤਰ ਦੀ ਕੁੰਜੀ ਲੈਣੀ ਪੈਂਦੀ ਹੈ ਤੇ ਜਦੋਂ ਉਹ ਕੁੰਜੀ ਮਿਲ ਜਾਵੇ ਤਾਂ ਫਿਰ ਮਿਲ ਜਾਂਦਾ ਹੈ, ਇਸ ਤਰ੍ਹਾਂ ਫੁਰਮਾਉਂਦੇ ਹਨ -

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***
***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥***
***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥***
***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥***
***ਸਭਿ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥*** ***ਅੰਗ - 954***
***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*** ***ਅੰਗ - 947***

ਜਿਹੜਾ ਦਸਵਾਂ ਦਰਵਾਜਾ ਬੰਦ ਪਿਆ ਸੀ ਗੁਰੂ ਦੇ ਸ਼ਬਦ ਦੀ ਚਾਬੀ ਮਿਲਣ ਨਾਲ ਖੁਲ੍ਹ ਗਿਆ, ਫੇਰ ਕੀ ਹੋਇਆ, ਕਹਿੰਦੇ ਵਾਜੇ ਵਜਣ ਲੱਗ ਪਏ, ਨਾਦ ਸੁਣ ਰਹੇ ਹਨ। ਮਹਾਰਾਜ ਜੀ ਨੇ ਪੰਜ ਕਿਸਮ ਦੇ ਸ਼ਬਦ ਤੇ ਦਸ ਕਿਸਮ ਦੇ ਨਾਦ ਵੀ ਦੱਸੇ ਹਨ, ਦੋਵੇਂ ਚੀਜ਼ਾਂ ਹਨ। ਐਸੇ ਥਾਂ ਤੇ ਸੁਰਤੀ ਦਾ ਵਾਸਾ ਹੋ ਕੇ ਉਥੇ ਗੁਰੂ ਦਾ ਸ਼ਬਦ ਸੁਣਾਈ ਦਿੰਦਾ ਹੈ। ਸਾਧ ਸੰਗਤ ਜੀ! ਗੁਰੂ ਦਾ ਸ਼ਬਦ ਕੀ ਹੈ? ਗੁਰੂ ਦਾ ਸ਼ਬਦ ਇਕੋ-ਇਕ ਵਰਤਦਾ ਹੈ, ਸੁਣਾਈ ਦਿੰਦਾ ਹੈ ਤੇ ਦਿਖਾਈ ਵੀ ਦਿੰਦਾ ਹੈ। ਉਥੇ ਗਿਆਨ ਦਾ ਪ੍ਰਕਾਸ਼ ਹੈ ਤੇ ਉਥੇ ਨਜ਼ਰ ਕੀ ਆਉਂਦੈ?

***ਸਭਿ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥*** ***ਅੰਗ - 954***
***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*** ***ਅੰਗ - 947***

ਸੋ ਐਸੀ ਜੋ ਖੋਜ ਹੈ?

***ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ॥*** ***ਅੰਗ - 1123***

ਆਹ ਜਿਹੜਾ ਮਨ ਦਸਾਂ ਦੁਆਰਿਆਂ ਰਾਹੀਂ ਛਾਲਾਂ ਮਾਰਦਾ ਫਿਰਦੈ, ਕਦੀ ਏਧਰ ਨੂੰ ਤੇ ਕਦੇ ਉਧਰ ਨੂੰ, ਇਸ ਨੂੰ ਰੋਕ ਲਵੇ ਪਰ ਇਹ ਗਿਆਨ ਪ੍ਰਾਪਤੀ ਤੋਂ ਬਿਨਾਂ ਨਹੀਂ ਰੁਕਿਆ ਕਰਦਾ। ਜਦੋਂ ਗਿਆਨ ਹੋ ਜਾਵੇ, ਨਾਮ ਦੇ ਵਿਚ ਬਿਰਤੀ ਲੱਗ ਜਾਵੇ। ਫੇਰ ਧਿਆਤਾ, ਧਿਆਨ, ਧੇਅ ਤੇ ਗਿਆਤਾ, ਗਿਆਨ, ਗੇਅ ਦੀ ਤ੍ਰਿਕੁਟੀ ਟੁੱਟ ਜਾਇਆ ਕਰਦੀ ਹੈ -

***ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲ੍ਹੈ ਤਾ ਮਨੁ ਖੀਵਾ ਭਾਈ॥*** ***ਅੰਗ - 1123***

ਜਦੋਂ ਦਸਵਾਂ ਦੁਆਰ ਖੁਲ੍ਹ ਗਿਆ, ਪ੍ਰਮੇਸ਼ਰ ਸਾਖਸ਼ਾਤ ਅਨੁਭਵ ਦੀ ਨਗਰੀ ਦੇ ਅੰਦਰ ਨਜ਼ਰ ਆ ਗਿਆ ਫੇਰ ਇਹ ਮਨ ਨਸ਼ਾ ਪੀ ਲੈਂਦੈ ਤੇ ਫੇਰ ਇਹਦਾ ਨਸ਼ਾ ਉਤਰਿਆ ਨਹੀਂ ਕਰਦਾ।

***ਧਾਰਨਾ - ਚੜ੍ਹੀ ਰਹੇ ਦਿਨ ਰਾਤ ਨਾਮ ਖੁਮਾਰੀ, ਨਾਮ ਖੁਮਾਰੀ -2, 2.***
***ਨਾਮ ਖੁਮਾਰੀ ਨਾਨਕਾ, - 2, 2.***
***ਚੜ੍ਹੀ ਰਹੇ ਦਿਨ ਰਾਤ ਨਾਮ ਖੁਮਾਰੀ, .. -2.***

***ਪੋਸਤ ਮਦ ਅਫੀਮ ਭੰਗ ਉਤਰ ਜਾਏ ਪਰਭਾਤ॥***
***ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ॥*** ***ਜਨਮਸਾਖੀ***
***ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲ੍ਹੈ ਤਾ ਮਨੁ ਖੀਵਾ ਭਾਈ॥*** ***ਅੰਗ - 1123***

ਨਸ਼ਾ ਹੋ ਗਿਆ ਤੇ ਹੁਣ ਵਿਸਮਾਦ ਵਿਚ ਚਲਿਆ ਗਿਆ। ਸੋ ਇਹ ਮਨ ਨੂੰ ਜਿਤ ਲੈਂਦੈ ਜਦੋਂ ਇਸ ਅਵਸਥਾ ਤੇ ਪਹੁੰਚ ਜਾਂਦਾ ਹੈ -

***ਸੇਇ ਮੁਕਤ ਜਿ ਮਨੁ ਜਿਣਹਿ..........॥*** ***ਅੰਗ - 490***

ਜਦੋਂ ਮਨ ਜਿਤ ਲਿਆ ਤਾਂ ਮਾਇਆ ਦਾ ਅਸਰ ਨਹੀਂ ਪੈਂਦਾ ਮੁੜ ਕੇ, ਨਾ ਹਉਮੈ ਦਾ ਅਸਰ ਹੁੰਦੈ ਨਾ ਮਾਇਆ ਦਾ ਅਸਰ ਹੁੰਦਾ ਹੈ।

***ਫਿਰਿ ਧਾਤੁ ਨ ਲਾਗੈ ਆਇ॥***
***ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ॥*** ***ਅੰਗ - 490***

ਹਰ ਵਕਤ ਅਨੁਭਵ ਦੇ ਨਗਰ ਵਿਚ ਰਹਿੰਦਾ ਹੈ, ਜਿਧਰ ਨੂੰ ਦੇਖਦੈ, ਇਕੋ ਹੀ ਨਜ਼ਰ ਆਉਂਦਾ ਹੈ, ਦੂਜਾ ਆਇਆ ਹੀ ਨਹੀਂ ਕਰਦਾ। ਸਾਰੇ ਭੇਤ ਖੁਲ੍ਹ ਜਾਂਦੇ ਹਨ - ਰੂਹਾਨੀਅਤ ਦੇ। ਜਿੰਨੇ ਵੀ ਵੇਦ, ਕਤੇਬ, ਸਿਮ੍ਰਤੀਆਂ, ਸਾਸ਼ਤਰ ਅੱਖਾਂ ਨਾਲ ਦੇਖਦੀ ਸਾਰ ਸਪਸ਼ਟ (**decipher**) ਹੋ ਜਾਂਦੇ ਹਨ, ਭਾਵੇਂ ਅੱਖਰਾਂ ਦੇ ਅਰਥ ਨਾ ਆਉਂਦੇ ਹੋਣ ਲੇਕਿਨ ਉਸ ਦਾ ਭਾਵ ਸਾਰਾ ਉਸ ਦੀ ਸਮਝ ਵਿਚ ਆ ਜਾਇਆ ਕਰਦਾ ਹੈ -

***ਜਗਤੁ ਉਪਾਇ ਖੇਲੁ ਰਚਾਇਆ॥***
***ਪਵਣੈ ਪਾਣੀ ਅਗਨੀ ਜੀਉ ਪਾਇਆ॥*** ***ਅੰਗ - 1031***

ਇਹ ਜੀਵ ਪਾਣੀ ਤੇ ਅਗਨ ਆਦਿ ਵਿਚ ਪਾ ਦਿਤਾ ਇਸ ਤਰ੍ਹਾਂ ਸੰਸਾਰ ਦਾ ਖੇਲ੍ਹ ਰਚਾ ਦਿਤਾ।

***ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ॥*** ***ਅੰਗ - 1031***

ਦਸਵਾਂ ਗੁਪਤ ਰੱਖ ਦਿਤਾ ਕਿ ਗੁਰਮੁਖਾਂ ਨੂੰ ਮਿਲ ਕੇ ਨਾਮ ਦੀ ਕਮਾਈ ਕਰਕੇ ਇਹ ਖੁਲ੍ਹ ਜਾਵੇਗਾ -

***ਧਾਵਤੁ ਥੰਮਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ॥*** ***ਅੰਗ - 441***

ਤੇ ਉਥੇ ਮਿਲਣਾ ਕੀ ਹੈ?

***ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ***
***ਜਿਤੁ ਸਬਦਿ ਜਗਤੁ ਥੰਮਿ ਰਹਾਇਆ॥*** ***ਅੰਗ - 441***

ਵਾਹਿਗੁਰੁ ਦੇ ਇਸ ਸ਼ਬਦ ਨਾਲ, ਧੁਨ ਨਾਲ ਓਅੰਕਾਰ, ਧੁਨ ਨਾਲ ਵੀ ਕਹਿੰਦੇ ਹਨ ਕਿ ਇਹ ਜਗਤ ਥੰਮਿਆ ਹੋਇਆ ਹੈ। ਉਸ ਸ਼ਬਦ ਦਾ ਉਚਾਰਨ ਹੁੰਦੈ, ਉਸ ਸ਼ਬਦ ਦੇ ਨਾਲ ਆਵਾਜ਼ਾਂ ਮਾਰਦਾ ਹੈ -

***ਦਿਲਾ ਕਾ ਮਾਲਕੁ ਕਰੇ ਹਾਕੁ॥*** ***ਅੰਗ - 897***

ਆਵਾਜ਼ ਆ ਰਹੀ ਹੈ, ਐ ਜੀਵ! ਤੂੰ ਭਟਕ ਗਿਆ, ਦੂਰ ਚਲਿਆ ਗਿਆ ਕਿਥੇ ਚਲਿਆ ਗਿਆ? ਅੰਦਰ ਆਵਾਜ਼ ਆਉਂਦੀ ਹੈ ਤੇ ਇਹ ਪਰਤਵੀ ਆਵਾਜ਼ ਦਿੰਦੈ। ਉਪਰੋਂ ਆਵਾਜ਼ ਆਉਂਦੀ ਹੈ ਇਹ ਜਵਾਬ ਦਿੰਦੈ -

ਵਾਹਿ............ਗੁਰੂ..........। ਉਧਰੋਂ ਆਵਾਜ਼ ਆਉਂਦੀ ਹੈ ਇਹ ਵੀ ਆਵਾਜ਼ ਦਿੰਦੈ, ਖਿਚ ਕੇ ਆਪਣੇ ਕੋਲ ਕਰ ਲੈਂਦੈ, ਦੋਹਾਂ ਦੀ ਆਵਾਜ਼ ਰਲ ਜਾਂਦੀ ਹੈ।

***ਦਿਲਾ ਕਾ ਮਾਲਕੁ ਕਰੇ ਹਾਕੁ॥*** ***ਅੰਗ - 897***

ਉਹ ਹਾਕਾਂ ਮਾਰ ਰਿਹਾ ਹੈ ਲੇਕਿਨ ਸੁਣਦੀਆਂ ਕਿਉਂ ਨਹੀਂ? ਕਿਉਂਕਿ -

***ਮਾਇਆਧਾਰੀ ਅਤਿ ਅੰਨਾ ਬੋਲਾ॥*** ***ਅੰਗ - 313***

ਆਖਰੀ ਹੱਦ ਤੱਕ ਅੰਨ੍ਹਾਂ ਤੇ ਬੋਲਾ ਹੋ ਗਿਆ, ਨਾ ਕੁਝ ਦਸਦੈ ਨਾ ਸੁਣਦੈ,

***ਸਬਦੁ ਨਾ ਸੁਣਈ ਬਹੁ ਰੋਲ ਘਚੋਲਾ॥*** ***ਅੰਗ - 313***

ਮਾਇਆ ਦੇ ਰੋਲੇ-ਘਚੋਲੇ ਵਿਚ ਪੈ ਕੇ ਫਿਕੀਆਂ ਚੀਜ਼ਾਂ ਨਾਲ ਮਨ ਲਾ ਲਿਆ -

***ਬੈਰ ਬਿਰੋਧ ਕਾਮ ਕ੍ਰੋਧ ਮੋਹ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ॥***
***ਇਆਹੂ ਜੁਗਤਿ ਬਿਹਾਨੇ ਕਈ ਜਨਮ॥***
***ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥*** ***ਅੰਗ - 267***

ਸਾਧ ਸੰਗਤ ਜੀ! ਇਹ ਇਨ੍ਹਾਂ ਚੀਜ਼ਾਂ ਵਿਚ ਪੈ ਗਿਆ, ਗੁਰੂ ਦਾ ਸਾਥ ਛੱਡ ਗਿਆ ਤੇ ਹੁਣ ਗੁਰੂ ਦੇ ਬਚਨ ਮੰਨਦਾ ਨਹੀਂ ਹੈ। ਜੇਕਰ ਮੰਨ ਲਵੇ ਤਾਂ ਇਹ ਸਾਰੀਆਂ ਚੀਜ਼ਾਂ ਖਤਮ ਹੋ ਜਾਂਦੀਆਂ ਹਨ। ਮਹਾਰਾਜ ਜੀ ਦਾ ਹੁਕਮ ਹੈ ਕਿ ਜਿਹੜਾ-

***ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥*** ***ਅੰਗ - 1291***

ਇਸ ਸਰੀਰ ਦੇ ਅੰਦਰ ਜਿਹਦੇ ਵਿਚ ਮਨ ਹੋਰ ਝੂਠਾ ਘਰ ਬਣਾ ਕੇ ਬੈਠਾ ਹੋਇਐ, ਅਹੰ, ਮੇਰੀ-ਮੇਰਾ ਭਾਵ ਦਾ, ਉਸ ਨੂੰ ਜੇਕਰ ਸਹੀ ਘਰ ਦਿਖਾ ਦੇਵੇ, ਅਨੁਭਵ ਦਾ ਘਰ ਦਿਖਾ ਦੇਵੇ, ਜਿਵੇਂ ਭਾਈ ਵੀਰ ਸਿੰਘ ਜੀ ਕਹਿੰਦੇ ਹਨ ਕਿ ਜਿਸ ਥਾਂ ਦੇ ਉਤੇ ਬੁਧੀ ਦੇ ਖੰਭ ਸੜ ਜਾਂਦੇ ਹਨ ਫੇਰ ਵੀ ਸਾਡਾ ਚਿਤ ਕਰਦਾ ਹੈ ਕਿ ਅਸੀਂ ਮਲੋ-ਮਲੀ ਉਥੇ ਉਡਾਰੀ ਮਾਰੀਏ ਤੇ ਸਾਨੂੰ ਸਮਝਦਾਰ ਬੰਦੇ ਰੋਕਦੇ ਹਨ ਤੇ ਸਾਨੂੰ ਵਹਿਮੀ ਆਖਦੇ ਹਨ-

*ਜਿਨ੍ਹਾਂ ਉਚਾਈਆਂ ਉਤੋਂ 'ਬੁੱਧੀ' ਖੰਭ ਸਾੜ ਢੱਠੀ,*
*ਮੱਲੋ ਮੱਲੀ ਓਥੇ ਦਿਲ ਮਾਰਦਾ ਉਡਾਰੀਆਂ।*
*ਪਜਾਲੇ ਅਣਡਿੱਠੇ ਨਾਲ, ਬੁੱਲ੍ਹ ਲਗ ਜਾਣ ਓਥੇ,*
*ਰਸ ਤੇ ਸਰੂਰ ਚੜ੍ਹੇ, ਝੂੰਮਾਂ ਆਉਣ ਪਜਾਰੀਆਂ।*
*'ਗਜਾਨੀ' ਸਾਨੂੰ ਹੋੜਦਾ ਤੇ 'ਵਹਿਮੀ ਢੌਲਾ' ਆਖਦਾ ਏ,*
*'ਮਾਰੇ ਗਏ ਜਿਨ੍ਹਾਂ ਲਾਈਆਂ ਬੁੱਧੋਂ ਪਾਰ ਤਾਰੀਆਂ।'*
*'ਬੈਠ ਵੇ ਗਿਆਨੀ! ਬੁੱਧੀ ਮੰਡਲੇ ਦੀ ਕੈਦ ਵਿਚ,*
*'ਵਲਵਲੇ ਦੇ ਦੇਸ਼' ਸਾਡੀਆਂ ਲੱਗ ਗਈਆਂ ਯਾਰੀਆਂ।* **ਡਾ. ਭਾਈ ਵੀਰ ਸਿੰਘ ਜੀ**

ਕਹਿੰਦੇ ਤੈਨੂੰ ਨਹੀਂ ਪਤਾ ਜਿਸ ਘਰ ਵਿਚ ਸਾਡਾ ਵਾਸਾ ਹੋ ਗਿਆ ਉਹ ਤਾਂ ਅੰਮ੍ਰਿਤ ਦਾ ਘਰ ਹੈ, ਰਸ ਦਾ ਘਰ ਹੈ। ਅਸਲੀ ਘਰ ਇਸ ਸਰੀਰ ਦੇ ਵਿਚ ਹੀ ਹੈ, ਹੇਠਲਾ ਘਰ ਫਿਕਾ ਹੈ, ਦੁਖਾਂ ਦਾ ਭਰਿਆ ਹੋਇਐ, ਈਰਖਾ ਦਾ ਭਰਿਆ ਹੋਇਐ, ਨਿੰਦਿਆ ਦਾ ਭਰਿਆ ਹੋਇਐ, ਚਲਾਕੀਆਂ ਦਾ ਭਰਿਆ ਹੋਇਆ ਇਕ ਖੰਡਰ ਹੈ, ਵੀਰਾਨ ਥਾਂ ਹੈ, ਲੇਕਿਨ ਉਪਰਲਾ ਘਰ, ਸਤਿ-ਚਿਤ-ਅਨੰਦ ਦਾ ਘਰ ਹੈ। ਜਿਥੇ ਸਦਾ ਹੀ ਅਨੰਦ ਰਹਿੰਦਾ ਹੈ। ਸਦਾ ਹੀ ਉਥੇ ਨਾਮ ਦੀ ਧੁਨੀ ਵੱਜਦੀ ਹੈ।

*ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥* **ਅੰਗ - 1291**

ਉਥੇ ਪੰਜਾਂ ਸ਼ਬਦਾਂ ਦੀ ਧੁੰਨਕਾਰ ਹੁੰਦੀ ਹੈ।

*ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥*
*ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥* **ਅੰਗ - 1291**

ਸੁਲਤਾਨ, ਵਾਹਿਗੁਰੂ ਨੂੰ ਜੇਕਰ ਬੁਝ ਲਿਆ ਪਰ ਸਾਧ ਸੰਗਤ ਜੀ! ਉਸ ਨੂੰ ਅਨੁਭਵ ਦੇ ਨਾਲ ਬੁਝਿਆ ਜਾਂਦੈ।

*ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥* **ਅੰਗ - 374**

ਉਹ ਤੇਰੇ ਅੰਦਰ ਹੀ ਹੈ, ਜੇ ਬੁੱਝ ਲਿਆ ਤਾਂ ਤੂੰ ਮਹਾਂ ਪਵਿੱਤਰ ਹੈਂ ਤੇ ਤੇਰੇ ਚਰਨਾਂ ਦੀ ਧੂੜੀ ਨੂੰ ਤੀਰਥ ਦੀ ਕੀ ਗੱਲ, ਦੇਵਤੇ ਵੀ ਲੋਚਣਗੇ।

*ਜਨ ਕੀ ਧੂੜ ਤੀਰਥ ਕੋਟ ਗੰਗਾ॥*

ਉਸ ਪੁਰਸ਼ ਜਿਸ ਨੇ ਲੀਨਤਾ (**realization**) ਪ੍ਰਾਪਤ ਕਰ ਲਈ, ਗੰਗਾ ਦੇ ਕਰੋੜਾਂ ਤੀਰਥਾਂ ਦਾ ਇਸ਼ਨਾਨ ਵੀ ਉਸ ਦੇ ਚਰਨਾਂ ਦੀ ਧੂੜੀ ਦੀ ਬਰਾਬਰੀ ਨਹੀਂ ਕਰ ਸਕਦਾ। ਪਰ ਜੇ ਵਾਹਿਗੁਰੂ ਕਿਰਪਾ ਕਰ ਦੇਵੇ -

*ਦਸਮ ਸਥਾਨ ਕੇ ਸਮਾਨ ਕੌਨ ਭੌਨ ਕਹੌ,*
*ਗੁਰਮੁਖਿ ਪਾਵੈ ਸੁ ਤੇ ਅਨਤ ਨ ਪਾਵਈ।*
*ਉਨਮਨੀ ਜੋਤਿ ਪਟੰਤਰ ਦੀਜੈ ਕੌਣ ਜੋਤਿ,*
*ਦਯਾ ਕੈ ਦਿਖਾਵੈ ਜਾਹੀ ਤਾਹੀ ਬਨ ਆਵਈ।*
*ਅਨਹਦ ਨਾਦ ਸਮਸਰ ਨਾਦ ਬਾਦ ਕੌਨ,*
*ਸ੍ਰੀ ਗੁਰੂ ਸੁਨਾਵੈ ਜਾਹਿ ਸੋਈ ਲਿਵ ਲਾਵਈ।*
*ਨਿਝਰ ਅਪਾਰ ਧਾਰ ਤੁਲ ਨ ਅੰਮ੍ਰਿਤ ਰਸ,*
*ਅਪਿਉ ਪੀਆਵੈ ਜਾਹਿ ਤਾਹੀ ਮੈ ਸਮਾਵਈ।* **ਕਬਿੱਤ ਭਾਈ ਗੁਰਦਾਸ ਜੀ**

ਭਾਈ ਗੁਰਦਾਸ ਜੀ ਦਸਦੇ ਹਨ ਕਿ ਇਹ ਜਿਹੜਾ ਨਿਜ ਘਰ ਦਾ ਅਸਥਾਨ ਹੈ ਜਿਸ ਨੂੰ ਥਿਰ ਘਰ ਕਹਿੰਦੇ ਹਨ-

*ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥*
*ਸਤਿਗੁਰਿ ਤੁਮਰੇ ਕਾਜ ਸਵਾਰੇ॥* **ਅੰਗ - 201**

ਇਸ ਨੂੰ ਥਿਰ ਘਰ ਵੀ ਕਹਿੰਦੇ ਹਨ, ਸੋ ਦਰ ਵੀ ਕਹਿੰਦੇ ਹਨ, ਪਰ ਇਹ ਦਿਖਾਉਂਦਾ ਕੌਣ ਹੈ? ਉਨਮਨੀ ਜੋਤ, ਜਿਹੜੀ ਅਮੰਨ ਦੀ ਜੋਤ ਹੈ, ਕਿਹਦੇ ਵਰਗੀ ਦੱਸੀਏ? ਜੇ ਵਾਹਿਗੁਰੂ ਦਇਆ ਕਰਕੇ ਦਿਖਾ ਦੇਵੇ। ਕਿਹੜਾ ਨਾਦ ਕਿਹਦੇ ਵਰਗਾ ਦੱਸੀਏ ਕਿ ਉਹਦੇ ਵਰਗਾ ਹੈ ਪਰ ਇਹ ਤਾਂ ਕਹਿਣ ਮਾਤਰ ਹੁੰਦਾ ਹੈ ਕਿ ਸਾਰੰਗੀ ਦੀ ਆਵਾਜ਼ ਵਾਂਗੂੰ ਸੁਣਦਾ ਹੈ ਲੇਕਿਨ ਜਿਹੜਾ ਸੁਣਦਾ ਹੈ ਉਹਦੇ ਤਾਂ ਰੋਮਾਂਚ ਖੜ੍ਹੇ ਹੋ ਜਾਂਦੇ ਹਨ। ਉਹ ਨੇਤਰ ਨਹੀਂ ਖੋਲਦਾ ਕਿਉਂਕਿ ਹਰ ਵਕਤ ਜੀਅ ਕਰਦੈ ਕਿ ਅੰਦਰ ਨੂੰ ਜਾਵਾਂ, ਅੰਦਰ ਨੂੰ ਜਾਵਾਂ, ਇਹ ਚੀਜ਼ ਹੀ ਐਸੀ ਅਦਭੂਤ ਹੈ। ਅਸਲੀ ਘਰ ਮਿਲ ਗਿਆ। ਕੋਈ ਦੁਨੀਆ ਦਾ ਰਸ, ਉਸਦੀ ਬਰਾਬਰੀ ਨਹੀਂ ਕਰ ਸਕਦਾ, ਉਹ ਜਿਹੜੀ ਨਿਝਰ ਧਾਰ ਅੰਦਰ ਹਰ ਵਕਤ ਚੋਂਦੀ ਹੈ -

***ਅਪਿਉ ਪੀਆਵੈ ਜਾਹਿ ਤਾਹੀ ਮੈ ਸਮਾਵਈ।*** ***ਕਬਿੱਤ ਭਾਈ ਗੁਰਦਾਸ ਜੀ***

ਵਾਹਿਗੁਰੂ ਕਿਰਪਾ ਕਰਕੇ ਉਥੇ ਪਹੁੰਚਾ ਦੇਵੇ ਉਹ ਤਾਂ ਉਹਦੇ ਵਿਚ ਹੀ ਸਮਾਅ ਜਾਂਦਾ ਹੈ।

ਨਾਮਦੇਵ ਜੀ ਕਹਿਣ ਲੱਗੇ ਗੁਰਮੁਖਾ! -

***ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥***
***ਬਿਨੁ ਬੂਝੇ ਤੂੰ ਸਦਾ ਨਾਪਾਕ॥*** ***ਅੰਗ - 374***

ਤੇਰੀਆਂ ਸਾਰੀਆਂ ਹੀ ਗੱਲਾਂ ਫਿੱਕੀਆਂ ਹਨ, ਤੇਰਾ ਜੀਵਨ ਵੀ ਫਿੱਕਾ ਹੈ, ਕਿਸੇ ਕੰਮ ਦਾ ਨਹੀਂ ਹੈ ਕਿਉਂਕਿ ਦੇਹ ਅਭਿਮਾਨੀ ਦਾ ਜੀਵਨ ਬੜਾ ਮਾੜਾ ਹੋਇਆ ਕਰਦਾ ਹੈ। ਉਹ ਆਪ ਹੀ ਇਕੱਲਾ ਦੁਖੀ ਨਹੀਂ ਹੋਇਆ ਕਰਦਾ ਸਗੋਂ ਦੇਹ ਅਭਿਮਾਨ ਹੋਣ ਕਰਕੇ ਸਾਰੀ ਦੁਨੀਆਂ ਨੂੰ ਦੁਖੀ ਕਰਿਆ ਕਰਦਾ ਹੈ। ਆਪਣੇ ਨਿਜ ਘਰ ਦਾ ਉਸ ਨੂੰ ਪਤਾ ਨਹੀਂ ਹੋਇਆ ਕਰਦਾ। ਇਕ ਵਾਰੀ ਬਾਬਾ ਫਰੀਦ ਤੁਰੇ ਜਾਂਦੇ ਹਨ ਕਿ ਦੇਖਦੇ ਹਨ ਕਿ ਇਕ ਘਰ ਵਿਚ ਰੋਣ ਦੀ ਆਵਾਜ ਆ ਰਹੀ ਹੈ "ਹਾਇ! ਨਾ ਮਾਰੋ, ਨਾ ਮਾਰੋ! ਮੇਰੀ ਭੁਲ ਬਖਸ਼ ਦਿਓ।" ਇਹ ਦਰਦਨਾਕ ਆਵਾਜ਼ ਸੁਣ ਕੇ ਬਾਬਾ ਜੀ ਰੁਕ ਗਏ ਤੇ ਦਰਵਾਜਾ ਖਟ ਖਟਾਇਆ। ਅੰਦਰੋਂ ਇਕ ਬੀਬੀ ਆਈ ਉਸ ਨੂੰ ਕਹਿਣ ਲੱਗੇ ਬੀਬੀ ਕਿਉਂ ਮਾਰਦੇ ਹੋ ਇਸ ਨੂੰ, ਇਸ ਤੇ ਰਹਿਮ ਕਰੋ। ਦੇਖਿਆ ਕਿ ਕ੍ਰੋਧ ਦੀ ਭਰੀ ਹੋਈ ਹੈ। ਕਹਿਣ ਲੱਗੀ, ਬਾਬਾ ਜੀ ਇਹ ਗ੍ਰਿਹਸਤੀਆਂ ਦੇ ਘਰ ਹਨ, ਤੁਸੀਂ ਸਾਧੂ ਸੰਤ ਹੋ, ਮੈਂ ਤੁਹਾਨੂੰ ਕੀ ਦੱਸਾਂ! ਕੀ ਹੋਇਆ ਤੇ ਕੀ ਨਹੀਂ ਹੋਇਆ? ਕਹਿੰਦੇ ਬੀਬਾ ਦੱਸ ਤਾਂ ਸਹੀ। ਕਹਿੰਦੀ, ਦੱਸਣਾ ਕੀ ਹੈ, ਇਸ ਦਾਸੀ ਨੂੰ ਮੈਂ ਕਈ ਵਾਰੀ ਸਮਝਾ ਚੁੱਕੀ ਹਾਂ ਕਿ ਮੋਟਾ ਸੁਰਮਾ ਨਾ ਰਗੜਿਆ ਕਰ। ਇਹਦੇ ਸੁਰਮੇ 'ਚ ਅੱਜ ਮੋਟਾ ਦਾਣਾ ਚਲਿਆ ਗਿਆ, ਮੈਂ ਕੱਜਲ ਪਾਇਆ ਸੀ ਤੇ ਮੇਰੇ ਅੱਖਾਂ 'ਚੋਂ ਪਾਣੀ ਨਿਕਲ ਗਿਆ ਤੇ ਉਹ ਕੱਜਲ ਦੀ ਧਾਰ ਮੇਰੇ ਚੇਹਰੇ ਤੇ ਆ ਗਈ ਤੇ ਹੁਣ ਦੇਖੋ ਇਹ ਕਿੰਨਾ ਭੱਦਾ ਲੱਗ ਰਿਹੈ ਮੈਂ ਇਸ ਕਰਕੇ ਇਸ ਨੂੰ ਸਜ਼ਾ ਦਿੱਤੀ ਹੈ। ਬਾਬਾ ਜੀ ਕਹਿਣ ਲੱਗੇ ਬੀਬਾ ਇਸ ਤਰ੍ਹਾਂ ਕਰਨਾ ਠੀਕ ਨਹੀਂ, ਕਹਿਣ ਲੱਗੀ, ਬਾਬਾ ਆਪਣੇ ਰਸਤੇ ਪੈ ਤੇ ਇਹ ਉਪਦੇਸ਼ ਆਪਣੇ ਚੇਲਿਆਂ ਨੂੰ ਦੇਹ, ਇਹ ਤਾਂ ਵੇਸਵਾ ਦਾ ਘਰ ਹੈ ਇਥੇ ਇਸ ਦਾ ਕੋਈ ਫਾਇਦਾ ਨਹੀਂ। ਫਰੀਦ ਜੀ ਆਪਣੇ ਰਸਤੇ ਪਏ ਤੇ ਮਨ ਵਿਚ ਵਿਚਾਰ ਕਰਦੇ ਹਨ ਕਿ ਦੇਖੋ ਕਿ ਇਹ ਰੂਪ ਦਾ ਕਿੰਨਾ ਮਾਣ ਕਰਦੀ ਹੈ ਤੇ ਇਸ ਦੇਹ ਨੇ ਤਾਂ ਬਿਨਸ ਜਾਣਾ ਹੈ, ਇਸ ਨੂੰ ਐਨਾ ਵੀ ਨਹੀਂ ਪਤਾ, ਕਿੰਨੀ ਬੇਖਬਰ ਤੇ ਨਾਦਾਨ ਹੈ। ਇਸ ਨੂੰ ਆਪਣੀ ਗਲਤੀ ਦੇ ਅੰਜਾਮ ਦਾ ਪਤਾ ਨਹੀਂ ਹੈ। ਇਸ ਘਟਨਾ ਤੋਂ ਕਈ ਸਾਲ ਬੀਤਣ ਉਪਰੰਤ ਫਰੀਦ ਜੀ ਆਪਣੇ ਮੁਰੀਦਾਂ ਸਮੇਤ ਜਾ ਰਹੇ ਹਨ ਤੇ ਕੀ ਦੇਖਦੇ ਹਨ ਕਿ ਇਕ ਜੰਗਲ ਅੰਦਰ ਦਰਖਤ ਉੱਤੇ ਇਕ ਖੋਪਰੀ ਪਈ ਹੈ ਜਿਹੜਾ ਗੱਲ ਤੋਂ ਉਪਰਲਾ ਹਿੱਸਾ ਹੁੰਦਾ ਹੈ। ਉਹਦੇ ਵਿਚ ਮੂੰਹ ਵੀ ਨਹੀਂ ਖੋਲ੍ਹ ਹੁੰਦਾ ਹੈ ਆਲੇ ਵਾਂਗੂ ਹੈ, ਤੇ ਕੰਨਾਂ ਵਾਲੀ ਥਾਂ ਵੀ ਖਾਲੀ ਹੁੰਦਾ ਹੈ। ਪੁੱਠੀ ਖੋਪਰੀ ਡਿਗੀ ਹੋਈ ਹੈ ਤੇ ਉਹਦੇ ਵਿਚ ਕਿਸੇ ਪੰਛੀ ਨੇ ਬੱਚੇ ਦਿੱਤੇ ਹੋਏ ਹਨ ਤੇ ਉਸ ਖੋਪਰੀ ਦੀਆਂ ਅੱਖਾਂ ਦੇ ਵਿਚੋਂ ਦੀ ਚੁੰਜਾਂ ਕੱਢ ਕੱਢ ਕੇ ਦੇਖ ਰਹੇ ਹਨ। ਆਪ ਨੇ ਅਗੰਮ ਵਾਚਿਆ ਤੇ ਸਿੱਜਦਾ ਕਰਨ ਲੱਗ ਪਏ। ਮੁਰੀਦ ਕਹਿਣ ਲੱਗੇ, ਮੁਰਸ਼ਦ! ਇਥੇ ਸਿਜਦਾ ਕਰਨ ਵਾਲੀ ਕਿਹੜੀ ਚੀਜ਼ ਹੈ? ਕਹਿਣ ਲੱਗੇ ਪ੍ਰਮੇਸ਼ਰ ਦੇ, ਅੱਲਾਹ-ਤਾਲਾ ਦੇ ਕੌਤਕ ਦੇਖ ਕੇ ਹੈਰਾਨ ਹੋ ਰਿਹਾ ਹਾਂ। ਮੁਰੀਦ ਕਹਿਣ ਲੱਗੇ ਕਿ ਮਹਾਰਾਜ! ਸਾਡੀ ਵੀ ਸਮਝ ਗੋਚਰੇ ਕਰੋ ਕਿ ਇਹ ਕੀ ਕੌਤਕ ਹੈ। ਕਹਿਣ ਲੱਗੇ ਇਹ ਉਸ ਬੀਬੀ ਦੀ ਖੋਪਰੀ ਹੈ ਜਿਸਨੇ ਇਕ ਦਿਨ ਥੋੜਾ ਜਿਹਾ ਮੋਟਾ ਸੁਰਮਾ ਹੋਣ ਕਰਕੇ ਆਪਣੀ ਗੋਲੀ ਨੂੰ ਜਾਨੋ ਮਾਰਨ ਵਾਲੀ ਕਰ ਦਿਤਾ ਸੀ ਤੇ ਜਦੋਂ ਅਸੀਂ ਸਮਝਾਇਆ ਤਾਂ ਸਾਡੇ ਨਾਲ ਵੀ ਗਲਤ ਬੋਲਦੀ ਸੀ। ਆਹ ਦੇਖੋ! ਇਹਨਾਂ ਅੱਖਾਂ ਨੇ ਸਾਰਾ ਸੰਸਾਰ ਮੋਹਿਆ ਹੋਇਆ ਸੀ। ਪਰ ਹੁਣ ਕੀ ਹੈ, ਉਸ ਵੇਲੇ ਇਕ ਕੱਜਲ ਦੀ ਰੇਖਾ ਸਹਿੰਦੀ ਨਹੀਂ ਸੀ ਤੇ ਹੁਣ ਪੰਛੀ ਸੂਏ ਪਏ ਹਨ। ਇਸ ਤਰ੍ਹਾਂ ਪੜ੍ਹ ਲਵੋ।

***ਧਾਰਨਾ - ਜਿਹੜੀਆਂ ਕੱਜਲ ਰੇਖ ਨਾ ਸੀ ਸਹਿੰਦੀਆਂ,***
***ਪੰਛੀਆਂ ਨੇ ਪਾ ਲਏ ਆਲ੍ਹਣੇ -2, 2.***
***ਮੇਰੇ ਪਿਆਰੇ, ਬਈ ਪੰਛੀਆਂ ਨੇ ਪਾ ਲਏ ਆਲ੍ਹਣੇ -2***
***ਜਿਹੜੀਆਂ ਕੱਜਲ ਰੇਖ ਨਾ ਸੀ ਸਹਿੰਦੀਆਂ-2.***

***ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ॥***
***ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ॥*** ***ਅੰਗ - 1378***

ਇਸ ਤਰ੍ਹਾਂ ਦੋਵੇਂ ਪੱਖ ਹਨ। ਇਕ ਉਹ ਹੈ ਜਿਸਦਾ ਦੇਹ ਅਧਿਆਸ ਪੱਕਿਆ ਹੋਇਐ, ਉਸ ਨੂੰ ਦੇਹ ਅਭਿਮਾਨੀ ਕਹਿੰਦੇ ਹਨ। ਇਕ ਉਹ ਹੈ ਜੋ ਆਤਮਾ ਦਾ ਰਸ ਮਾਣਦਾ ਹੈ ਉਹ ਆਤਮ ਗਿਆਨੀ ਹੈ। ਇਹਦੇ ਵਿਚ ਪਰਮ ਸੁਖ ਹੈ ਅਤੇ ਦੇਹ ਅਭਿਮਾਨੀ ਵਿਚ ਪਰਮ ਦੁਖ ਹੈ। ਇਹ ਜ਼ਹਿਰ ਦਾ ਘਰ ਹੋਇਆ ਕਰਦੈ, ਦੁਖਾਂ ਦਾ ਘਰ ਹੋਇਆ ਕਰਦੈ, ਆਪ ਵੀ ਦੁਖੀ ਤੇ ਸੰਸਾਰ ਵੀ ਦੁਖੀ, ਮਹਾਂ ਅਪਵਿੱਤਰ ਹੋਇਆ ਕਰਦੈ।

***ਬਿਸਟਾ ਅਸਤ ਰਕਤੁ ਪਰੇਟੇ ਚਾਮ॥***
***ਇਸੁ ਊਪਰਿ ਲੇ ਰਾਖਿਓ ਗੁਮਾਨ॥***
***ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥***
***ਬਿਨੁ ਬੂਝੇ ਤੂੰ ਸਦਾ ਨਾਪਾਕ॥*** ***ਅੰਗ - 374***

ਕਿਉਂਕਿ ਉਸ ਦੇ ਅੰਦਰ ਨਾਪਾਕ ਚੀਜ਼ਾਂ ਦਾ ਨਿਵਾਸ ਹੋ ਜਾਂਦਾ ਹੈ। ਪੰਜ ਵਿਸ਼ੇ ਸ਼ਬਦ, ਸਪਰਸ਼, ਰੂਪ, ਰਸ, ਗੰਧ, ਪੰਜ ਚੋਰ - ਕਾਮ, ਕਰੋਧ, ਲੋਭ, ਮੋਹ, ਅਹੰਕਾਰ ਪੰਜ ਠੱਗ, ਰਾਜ ਮਾਲ, ਰੂਪ, ਜਾਤ, ਜੋਬਨ। ਹੰਸ, ਹੇਤ, ਲੋਭ, ਕ੍ਰੋਧ ਚਾਰ ਅੱਗ ਦੀਆਂ ਨਦੀਆਂ -

***ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ॥***
***ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ॥*** ***ਅੰਗ - 147***

ਪੰਜ ਕਲੇਸ਼, ਅਵਿਦਿਆ, ਅਸਿਮਿਤਾ, ਰਾਗ ਦਵੈਸ਼ ਤੇ ਅਭਿਨਿਵੇਸ਼, ਇਨ੍ਹਾਂ ਪੰਜਾਂ ਕਲੇਸ਼ਾਂ ਕਰਕੇ ਮਨ ਕਦੇ ਵੀ ਸੁਖੀ ਨਹੀਂ ਹੋ ਸਕਿਆ ਕਰਦਾ। ਅਵਿਦਿਆ (**ignorance**) ਅਣਜਾਣਪੁਣੇ ਨੂੰ ਕਹਿੰਦੇ ਹਨ, ਆਪਣੇ ਅੰਦਰ ਜਾਨਣ ਦੀ ਕੋਸ਼ਿਸ਼ ਨਹੀਂ ਕਰਨੀ ਕਿ ਮੇਰੇ ਅੰਦਰ ਆਤਮਾ ਪਰੀਪੂਰਨ ਹੈ, ਇਸ ਤੋਂ ਭੁੱਲੇ ਰਹਿਣਾ।

ਅਸਿਮਿਤਾ ਹੁੰਦੀ ਹੈ, ਬਿਰਤੀ ਦਾ ਸਮਾਨ ਨਾ ਰਹਿਣਾ, ਕਦੇ ਗਿਆਨੀ ਬਣ ਜਾਣਾ, ਕਦੇ ਮਹਾਂ ਅਗਿਆਨੀ ਬਣ ਜਾਣਾ। ਰਾਗ ਹੁੰਦਾ ਹੈ ਕਿ ਕਿਸੇ ਨਾਲ ਮੋਹ ਪਾ ਲੈਣਾ ਤੇ ਉਸ ਵਿਚ ਪ੍ਰਵਿਰਤ ਰਹਿਣਾ। ਦ੍ਵੈਸ਼ ਹੁੰਦੀ ਹੈ ਕਿ ਦੂਸਰੇ ਦੇ ਨਾਲ ਵੈਰ ਭਾਵਨਾ ਰੱਖਣੀ ਤੇ ਇਸ ਤਰ੍ਹਾਂ ਅਭਿਨਿਵੇਸ਼ ਹੁੰਦਾ ਹੈ ਕਿ ਗੁਰੂ ਦੇ ਬਚਨਾਂ ਨੂੰ ਟਿਚ ਕਰਕੇ ਸਮਝਣਾ, ਆਪਣੀ ਬੁੱਧੀ ਦੇ ਮੁਤਾਬਿਕ ਚਲਣਾ ਲੇਕਿਨ ਮਹਾਂਪੁਰਸ਼ਾਂ ਦੇ ਬਚਨ ਨਹੀਂ ਮੰਨਣੇ। ਇਸੇ ਤਰ੍ਹਾਂ ਤਿੰਨ ਤਾਪ ਹੋਇਆ ਕਰਦੇ ਹਨ ਤੇ ਉਨ੍ਹਾਂ ਦੇ ਨਾਲ ਵੀ ਹਰ ਵਕਤ ਦੁਖੀ ਹੁੰਦਾ ਰਹਿੰਦੈ। ਅਧਿਆਤਮਕ ਦੁਖ ਹਨ - ਰੋਗ ਲੱਗ ਜਾਣਾ, ਬੀਮਾਰੀ ਚਿੰਬੜ ਜਾਣੀ। ਭੁਖ ਪਿਆਸ ਨਾਲ ਦੁਖੀ ਹੁੰਦੇ ਰਹਿਣਾ। ਅਧਿਭੂਤਿਕ ਕਿ ਦੁਸ਼ਮਣਾਂ ਦੇ ਡਰ ਤੋਂ ਦੁਖੀ ਰਹਿਣਾ ਕਿ ਕੋਈ ਚੋਰ ਨਾ ਆਵੇ, ਕੋਈ ਦੁਸ਼ਮਣ ਨਾ ਮਾਰਨ ਆ ਜਾਵੇ, ਕੋਈ ਅੱਗ ਨਾ ਲਾ ਜਾਵੇ, ਜੰਗਲੀ ਜਾਨਵਰਾਂ ਦਾ ਡਰ ਆਦਿ, ਇਨ੍ਹਾਂ ਤੁਰਦੀਆਂ ਫਿਰਦੀਆਂ ਚੀਜ਼ਾਂ ਦੇ ਦੁਖ ਨੂੰ ਅਧਿਭੂਤਕ ਦੁਖ ਕਹਿੰਦੇ ਹਨ। ਅਧਿਦੇਵਕ ਦੁਖ ਹੁੰਦੇ ਹਨ - ਜਿਹੜੇ ਅਸਮਾਨੀ ਦੁਖ ਹੁੰਦੇ ਹਨ, ਆਫਤਾਂ ਹੋਇਆ ਕਰਦੀਆਂ ਹਨ ਜਿਵੇਂ ਭੂਚਾਲ ਆ ਗਿਆ, ਗੜ੍ਹੇ ਪੈ ਗਏ, ਮੀਂਹ ਪੈ ਗਿਆ, ਗ੍ਰਹਿਆਂ ਦਾ ਡਰ ਜਿਵੇਂ ਰਾਹੂ, ਕੇਤੂ, ਸ਼ਨਿੱਚਰ ਤੇ ਸਾੜਸਤੀ ਦਾ ਦੁਖ ਤੇ ਇਹ ਦੁਖ ਮਨਮੁਖਾਂ ਨੂੰ ਲਗਿਆ ਕਰਦੇ ਹਨ। ਬਾਕੀ ਇਹਦੇ ਅੰਦਰ ਈਰਖਾ ਦੀ ਸਿਉਂਕ ਲਗੀ ਹੁੰਦੀ ਹੈ, ਨਿੰਦਿਆ, ਚੁਗਲੀ, ਆਸਾ, ਤ੍ਰਿਸ਼ਨਾ ਤੇ ਅੰਦੇਸ਼ਾ ਇਹ ਸਾਰੇ ਵਿਨਾਸ਼ਕਾਰੀ ਕਿਰਮ (**pest**) ਅਖਵਾਉਂਦੇ ਹਨ, ਇਹ ਕਿਸੇ ਦੇ ਜੀਵਨ ਨੂੰ ਸਿਰੇ ਨਹੀਂ ਲੱਗਣ ਦਿੰਦੇ ਤੇ ਰੂਹਾਨੀ ਜੀਵਨ ਨੂੰ ਵੀ ਬਰਬਾਦ ਕਰ ਦਿੰਦੇ ਹਨ। ਸੋ ਇਹ ਦੁਖਾਂ ਦਾ ਭਰਿਆ ਹੋਇਆ ਸਰੀਰ, ਘੋਰ ਜੰਗਲ ਕਹਾਉਂਦਾ ਹੈ, ਇਹ ਤਾਂ ਮਹਾਂ ਅਪਵਿੱਤਰ ਹੈ ਤੇ ਇਸ ਨੂੰ ਪਵਿੱਤਰ ਨਹੀਂ ਕਹਿ ਸਕਦੇ, ਪਵਿੱਤਰ ਤਾਂ ਹੀ ਹੋਏਗਾ ਜੇਕਰ -

***ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥***
***ਬਿਨੁ ਬੂਝੇ ਤੂੰ ਸਦਾ ਨਾਪਾਕ॥*** ***ਅੰਗ - 374***

ਨਾਮਦੇਵ ਜੀ ਨੇ ਰਾਜੇ ਨੂੰ ਸਮਝਾਇਆ, ਕਹਿੰਦੇ ਦੇਖ ਰਾਜਨ! ਸਰੀਰ ਏਸ ਵਾਸਤੇ ਤਾਂ ਨਹੀਂ ਮਿਲਿਆ ਕਿ ਤੂੰ ਅਭਿਮਾਨ ਕਰਕੇ ਗਰੀਬਾਂ ਦੇ ਘਰ ਢਾਹੁੰਦਾ ਫਿਰੇਂ ਤੇ ਫੇਰ ਤੂੰ ਕਹਿਨੈ ਕਿ ਮੈਂ ਬੜੀ ਗਹਿਰੀ ਨੀਂਵ ਰੱਖੀ ਹੈ, ਬਹੁਤ ਵਧੀਆ ਮੰਦਰ ਬਣਾਇਐ।

ਰਾਜਾ ਕਹਿੰਦਾ ਹੁਣ ਮੈਂ ਢਾਹ ਦਿੱਤਾ ਕਿਉਂਕਿ ਮੇਰੇ ਮਹਿਲ ਦੀ ਇਕਸਾਰਤਾ ਖਰਾਬ ਹੁੰਦੀ ਹੈ ਇਨ੍ਹਾਂ ਗਰੀਬਾਂ ਦੀਆਂ ਝੁੱਗੀਆਂ ਕਰਕੇ, ਮੈਂ ਤਾਂ ਬਾਕੀ ਦੀਆਂ ਝੁੱਗੀਆਂ ਢੁਹਾ ਦੇਣੀਆਂ ਹਨ ਕਿਉਂਕਿ ਇਥੇ ਮੈਂ ਪਾਰਕ ਬਣਾਉਣਾ ਹੈ। ਨਾਮਦੇਵ ਜੀ ਕਹਿਣ ਲੱਗੇ ਰਾਜਨ! ਵੱਡੇ ਵੱਡੇ ਸੰਸਾਰ ਤੇ ਆਏ -

***ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ॥***

***ਬਾਰਹ ਜੋਜਨ ਛਤੁ ਚਲੈ ਥਾ ਦੇਹੀ ਗਿਰਝ ਨਾ ਖਾਈ॥*** ***ਅੰਗ - 693***

ਇਹੋ ਜਿਹੇ ਵੀ ਆਏ ਜਿਨ੍ਹਾਂ ਨੂੰ ਮਰੇ ਹੋਇਆਂ ਨੂੰ ਵੀ ਕਿਸੇ ਨੇ ਸੰਭਾਲਿਆ ਨਹੀਂ ਤੇ ਜਦੋਂ ਜਿਉਂਦਾ ਤੁਰਦਾ ਸੀ ਐਨੀ ਫੌਜ ਉਸ ਦੇ ਨਾਲ ਹੁੰਦੀ ਸੀ ਕਿ ਅੱਠਤਾਲੀ ਮੀਲ ਤੱਕ ਫੌਜ ਹੀ ਫੌਜ ਹੁੰਦੀ ਸੀ ਤੇ ਇਹ ਛੱਤਰ ਸੀ ਉਨ੍ਹਾਂ ਪਾਸ, ਇਹੋ ਜਿਹੇ ਪਰਤਾਪੀ ਰਾਜੇ ਵੀ ਨਾ ਰਹੇ ਤੇ ਉਨ੍ਹਾਂ ਦੀ ਦੇਹ ਨੂੰ ਗਿਰਝਾਂ ਨੇ ਵੀ ਖਾਣਾ ਉਚਿਤ ਨਹੀਂ ਸਮਝਿਆ।

***ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥***
***ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ॥*** ***ਅੰਗ - 693***
***ਇਕੁ ਲਖੁ ਪੂਤ ਸਵਾ ਲਖੁ ਨਾਤੀ॥***
***ਤਿਹ ਰਾਵਨ ਘਰ ਦੀਆ ਨ ਬਾਤੀ॥*** ***ਅੰਗ - 481***

ਇਹੋ ਜਿਹੇ ਵੀ ਸੰਸਾਰ ਤੋਂ ਚਲੇ ਗਏ।

***ਧਾਰਨਾ - ਜਿਹਦੇ ਦਰ ਤੇ ਝੂਲਦੇ ਹਾਥੀ,***
***ਲੱਦ ਗਏ ਨੇ ਰੌਣ ਵਰਗੇ ਪਿਆਰਿਓ -2, 2.***
***ਪਿਆਰਿਓ, ਲੱਦ ਗਏ ਨੇ ......... -2, 2.***
***ਜਿਹਦੇ ਦਰ ਤੇ ਝੂਲਦੇ ਹਾਥੀ, .... -2.***

ਕਹਿੰਦੇ ਦੇਖ ਰਾਜਨ ਤੂੰ ਤਾਂ ਛੋਟਾ ਜਿਹਾ ਰਾਜਾ ਹੈਂ ਤੇ ਕਹਿੰਦੇ ਹਨ ਕਿ ਰਾਵਣ ਨੇ ਤਾਂ ਕਾਲ ਨੂੰ ਪਾਵੇ ਨਾਲ ਬੰਨ੍ਹਿਆ ਹੋਇਆ ਸੀ। ਉਸ ਨੇ ਜੋਤਸ਼ੀਆਂ ਨੂੰ ਪੁਛਿਆ ਕਿ ਮੇਰੇ ਕਾਲ ਕਿਵੇਂ ਆਏਗਾ? ਕਹਿਣ ਲੱਗੇ ਤੇਰਾ ਕਾਲ ਅਯੁੱਧਿਆ ਦੇ ਰਾਜਾ ਦਸ਼ਰਥ ਦੇ ਲੜਕੇ ਸ੍ਰੀ ਰਾਮ ਚੰਦਰ ਜੀ ਦੇ ਹੱਥੋਂ ਹੋਵੇਗਾ। ਰਾਜਾ ਦਸ਼ਰਥ ਜੁਆਨੀ ਦੀ ਉਮਰ ਵਿਚ ਆਪਣੇ ਰਾਜ ਵਿਚ ਘੁੰਮ ਰਿਹਾ ਸੀ ਤੇ ਇਸ ਨੇ ਘਾਤ ਲਾ ਕੇ ਫੜ ਲਿਆ ਤੇ ਲੰਕਾ ਲੈ ਆਇਆ। ਇਥੇ ਇਸ ਨੇ ਇਕ ਬਗੈਰ ਹਵਾ - (**airtight**) ਸੰਦੂਕ ਬਣਾਇਆ ਜਿਹਦੇ ਵਿਚ ਪਾਣੀ ਨਾ ਜਾ ਸਕੇ ਤੇ ਇਸ ਨੂੰ ਉਹਦੇ ਵਿਚ ਬੰਦ ਕਰਕੇ ਸਮੁੰਦਰ ਵਿਚ ਸੁੱਟ ਦਿੱਤਾ। ਤਾਲਾ ਲਾ ਦਿਤਾ ਤੇ ਤਾਲੇ ਦੀਆਂ ਚਾਬੀਆਂ ਆਪਣੇ ਕੋਲ ਰੱਖ ਕੇ ਪਲੰਘ ਨਾਲ ਬੰਨ ਦਿੱਤੀਆਂ। ਉਧਰਲੇ ਪਾਸੇ ਜਿੰਨੀ ਉਸ ਬਕਸੇ ਅੰਦਰ ਹਵਾ ਸੀ ਉਹਦੇ ਨਾਲ ਉਹ ਜਿਉਂਦਾ ਰਿਹਾ ਤੇ ਸੰਦੂਕ ਇਕ ਮਗਰ ਮੱਛ ਦੀ ਪਿੱਠ ਤੇ ਜਾ ਕੇ ਗਿਰ ਗਿਆ ਤੇ ਉਹ ਮੱਛ ਉਪਰ ਨੂੰ (**north** ਵਲ ਨੂੰ) ਤੁਰ ਪਿਆ। ਅਖੀਰ ਉਸ ਨੇ ਬਾਹਰ ਨਿਕਲ ਕੇ ਬਰੇਤੀ ਤੇ ਲਿਆ ਕੇ ਸੁੱਟ ਦਿਤਾ। ਉਥੇ ਕਿਸੇ ਨੇ ਖੋਲ੍ਹ ਲਿਆ। ਕੀ ਦੇਖਿਆ ਕਿ ਇਸ ਵਿਚ ਤਾਂ ਰਾਜਾ ਦਸ਼ਰਥ ਹੈ। ਰਾਵਣ ਕਾਲ ਨੂੰ ਜਿਤ ਨਹੀਂ ਸਕਿਆ ਅਖੀਰ ਰਾਮ ਚੰਦਰ ਜੀ ਦੇ ਹੱਥੋਂ ਉਸ ਦਾ ਕਾਲ ਹੋਇਆ। ਲੰਕਾ ਸੋਨੇ ਦੀ ਬਣਾਈ ਹੋਈ ਸੀ ਤੇ ਕਿੱਡਾ ਵੱਡਾ ਪਰਵਾਰ ਸੀ -

***ਇਕੁ ਲਖੁ ਪੂਤ ਸਵਾ ਲਖੁ ਨਾਤੀ॥***
***ਤਿਹ ਰਾਵਨ ਘਰ ਦੀਆ ਨਾ ਬਾਤੀ॥*** ***ਅੰਗ - 481***

ਐਡੇ ਵੱਡੇ ਪਰਵਾਰ ਵਾਲਾ, ਸੋਨੇ ਦੀ ਲੰਕਾ ਵਾਲਾ, ਤੇ ਜਿਸ ਨੇ ਕਾਲ ਨੂੰ ਬੰਨਿਆ ਹੋਇਆ ਸੀ, ਉਹ ਵੀ ਚਲਿਆ ਗਿਆ ਤੇ ਤੂੰ ਆਪਣੇ ਸਰੀਰ ਦਾ ਤੇ ਮਹਿਲਮਾੜੀਆਂ ਦਾ ਇੰਨਾ ਮਾਣ ਕਿਉਂ ਕਰਦਾ ਹੈਂ, ਰਾਜਨ! ਪ੍ਰਮੇਸ਼ਰ ਦਾ ਭਜਨ ਕਰਿਆ ਕਰ, ਸੰਤਾਂ ਦਾ ਉਪਦੇਸ਼ ਸੱਤ ਹੋਇਆ ਕਰਦੈ। ਉਹ ਮਿੱਤਰ ਨੂੰ ਵੀ ਤੇ ਸ਼ਤਰੂ ਨੂੰ ਵੀ ਸੱਚਾ ਉਪਦੇਸ਼ ਕਰਦੇ ਹਨ। ਰਾਜਨ ਕਹਿਣ ਲੱਗਿਆ, ਵਾਹ ਜੀ ਵਾਹ! ਭਗਤ ਜੀ ਤੁਸੀਂ ਤਾਂ ਬੜਾ ਉਪਦੇਸ਼ ਜਾਣਦੇ ਹੋ, ਮੈਂ ਤਾਂ ਤੁਹਾਨੂੰ ਅੱਜ ਹੀ ਦੇਖਿਐ, ਤੁਹਾਨੂੰ ਤਾਂ ਬੜੀਆਂ ਗੱਲਾਂ ਆਉਂਦੀਆਂ ਹਨ। ਨਾਮਦੇਵ ਜੀ ਨੂੰ ਮਸ਼ਕਰੀਆਂ ਮਖੌਲ ਕਰਨ ਲੱਗ ਪਿਆ। ਨਾਮਦੇਵ ਜੀ ਕਹਿਣ ਲੱਗੇ, ਰਾਜਨ! ਸੰਤਾਂ ਨਾਲ ਮਸ਼ਕਰੀ ਨਹੀਂ ਕਰਿਆ ਕਰਦੇ, ਉਨ੍ਹਾਂ ਤੋਂ ਤਾਂ ਬਚਨ ਪੁਛੀਦਾ ਹੁੰਦੈ ਤੇ ਸ਼ਰਧਾ ਨਾਲ ਜਾ ਕੇ ਫਲ ਪ੍ਰਾਪਤ ਕਰੀਦਾ ਹੁੰਦੈ।

***ਸੰਤਨ ਸੇਤੀ ਮਸਕਰੀ ਕੁਲ ਡੋਬਨ ਕੀ ਰੀਤ॥***

ਜਿਹੜਾ ਸੰਤਾਂ ਦੇ ਨਾਲ ਟਿਚਰ-ਮਖੌਲ ਕਰਦਾ ਹੈ, ਉਹ ਤਾਂ ਆਪਣੀਆਂ ਕੁਲਾਂ ਨੂੰ ਡਬੋ ਦਿੰਦਾ ਹੈ। ਤੈਨੂੰ ਪਤੈ ਇਕ ਦੁਰਬਾਸ਼ਾ ਰਿਸ਼ੀ ਹੋਇਐ ਤੇ ਉਹਦੇ ਨਾਲ ਯਾਦਵਾਂ ਨੇ ਮਸ਼ਕਰੀ ਕੀਤੀ ਸੀ ਜਿਹਦੇ ਬਾਰੇ ਇਸ ਤਰ੍ਹਾਂ ਦੇ ਨਾਲ ਫੁਰਮਾਉਂਦੇ ਹਨ-

***ਧਾਰਨਾ - ਦੁਰਬਾਸਾ ਸਿਉ ਕਰਤ ਠਗਉਰੀ,***
***ਯਾਦਵ ਇਹ ਫਲ ਪਾਏ ਨੇ - 2, 2.***

***ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥*** ***ਅੰਗ - 693***

ਨਾਮਦੇਵ ਜੀ ਕਹਿਣ ਲੱਗੇ, ਰਾਜਨ! ਸੰਤਾਂ ਨਾਲ ਮਖੌਲ ਕਰਨਾ ਚੰਗਾ ਨਹੀਂ ਹੁੰਦਾ ਤੇ ਸੰਤਾਂ ਨੂੰ ਮਸ਼ਕਰੀਆਂ

ਨਹੀਂ ਕਰਿਆ ਕਰਦੇ। ਦੇਖ ਤੈਨੂੰ ਦੱਸਦੇ ਹਾਂ ਕਿ ਦੁਆਪਰ ਜੁਗ ਦੇ ਅੰਦਰ ਦੁਰਬਾਸਾ ਰਿਸ਼ੀ ਵੀ ਬਹੁਤ ਸਾਰੇ ਰਿਸ਼ੀਆਂ ਨਾਲ ਪ੍ਰਭਾਸ ਤੀਰਥ ਤੇ ਆਏ ਹੋਏ ਸੀ ਤੇ ਇਧਰ ਯਾਦਵਾਂ ਦੇ ਬੱਚੇ, ਕ੍ਰਿਸ਼ਨ ਮਹਾਰਾਜ ਜੀ ਦੀ ਔਲਾਦ ਤੇ ਇਨ੍ਹਾਂ ਨੂੰ ਇਕ ਸ਼ਰਾਰਤ ਸੁਝੀ, ਸਾਰੇ ਇਕੋ ਜਿਹੇ ਇਕੱਠੇ ਹੋ ਕੇ ਕਹਿਣ ਲੱਗੇ ਕਿ ਆਪਾਂ ਇਨ੍ਹਾਂ ਸੰਤਾਂ ਨਾਲ ਮਸਖਰੀ ਕਰੀਏ ਕਿਉਂਕਿ ਸਾਧ ਸੰਗਤ ਜੀ! ਬੱਚਾ ਗਲਤ ਗੱਲ ਕਰਿਆ ਕਰਦੈ ਤੇ ਰੋਕਿਆ ਹੋਇਆ ਵੀ ਰੁਕਦਾ ਨਹੀਂ, ਮਰਜ਼ੀ ਦੀ ਬਾਤ ਕਰਦੈ ਕਿਉਂਕਿ ਬੱਚੇ ਦਾ ਚੰਚਲ ਸੁਭਾਅ ਹੁੰਦਾ ਹੈ। ਕੋਈ ਕੋਈ ਵਿਰਲਾ ਹੀ ਬੱਚਾ ਧਰੂ ਤੇ ਪ੍ਰਹਿਲਾਦ ਵਾਂਗ ਵੱਡਾ ਹੋਇਆ ਕਰਦਾ ਹੈ। ਉਹਨਾਂ ਵਿਚ ਚੰਚਲਤਾ ਆਈ ਕਹਿਣ ਲੱਗੇ ਕਿ ਇਹ ਸਾਧ ਜਿਹੇ, ਸਾਡੇ ਮਾਂ ਬਾਪ ਇਹਨਾਂ ਨੂੰ ਸਾਡੇ ਪਾਸੋਂ ਐਵੇਂ ਮੱਥੇ ਟਿਕਾਈ ਜਾਂਦੇ ਹਨ, ਕੋਈ ਸ਼ਕਤੀ ਵੀ ਹੈ ਇਨ੍ਹਾਂ 'ਚ ਕਿ ਐਵੇਂ ਕਹੀ ਜਾਂਦੇ ਨੇ ਕਿ ਇਹ ਤ੍ਰਿਕਾਲਦਰਸ਼ੀ ਹਨ। ਐਵੇਂ ਹੀ ਢਕੋਸਲਾ ਘੜਿਆ ਹੋਇਐ, ਦੇਖੀਏ ਤਾਂ ਸਹੀ ਇਨ੍ਹਾਂ 'ਚ ਕੁਝ ਹੈ ਕਿ ਨਹੀਂ। ਕ੍ਰਿਸ਼ਨ ਮਹਾਰਾਜ ਦਾ ਪੋਤਰਾ ਜਿਸ ਦਾ ਨਾਮ ਸਾਂਭ ਸੀ, ਉਹਦੇ ਪੇਟ ਦੇ ਦੁਆਲੇ ਕੱਪੜੇ ਬੰਨ੍ਹ ਲਏ ਤੇ ਇਸਤਰੀਆਂ ਵਾਲੇ ਬਸਤ੍ਰ ਪੁਆ ਦਿਤੇ ਤੇ ਨਾਲ ਦੋ ਚਾਰ ਨੇ ਹੋਰ ਪਾ ਲਏ ਤੇ ਇਕੱਲੇ-ਇਕੱਲੇ ਸੰਤਾਂ ਕੋਲ ਜਾ ਕੇ ਨਮਸਕਾਰ ਕਰਕੇ ਬਹਿ ਜਾਂਦੇ ਹਨ, ਪੁਛਦੇ ਨੇ ਕਿ ਭਾਈ, ਕਿਵੇਂ ਦਰਸ਼ਨ ਦਿਤੇ, ਜਵਾਬ ਦਿੰਦੇ ਨੇ ਕਿ ਮਹਾਰਾਜ ਦਰਸ਼ਨ ਤਾਂ ਅਸੀਂ ਤੁਹਾਡੇ ਕਰਨ ਆਏ ਹਾਂ ਅਸੀਂ ਇਹ ਪੁੱਛਣ ਆਏ ਹਾਂ ਕਿ ਆਹ ਬੀਬੀ ਸੰਗਦੀ ਹੈ, ਪੁਛਦੀ ਨਹੀਂ ਤੇ ਇਹ ਦੱਸੋ ਕਿ ਇਹਦੇ ਲੜਕਾ ਹੋਊ ਜਾਂ ਲੜਕੀ ਹੋਵੇਗੀ। ਉਹ ਸਾਰਿਆਂ ਦੇ ਪਿਛੇ ਘੁੰਡ ਕੱਢ ਕੇ ਬੈਠਾ ਰਹਿੰਦਾ ਹੈ ਜਿਵੇਂ ਸੱਚੀ ਮੁੱਚੀ ਸੰਗਦਾ ਹੁੰਦੈ, ਪੂਰਾ ਡਰਾਮਾ ਕਰ ਰਹੇ ਹਨ। ਸੰਤ ਕਹਿੰਦੇ ਭਾਈ ਅਕਾਲ ਪੁਰਖ ਨੂੰ ਪਤਾ ਹੈ, ਸਾਨੂੰ ਤਾਂ ਕੋਈ ਪਤਾ ਨਹੀਂ ਹੈ। ਫੇਰ ਸਾਰੇ ਹੀ ਤਾੜੀ ਮਾਰ ਕੇ ਹੱਸਦੇ ਹਨ ਤੇ ਟਿਚਰ ਕਰਦੇ ਹਨ ਕਿ ਲਉ ਇਹ ਤ੍ਰਿਕਾਲਦਰਸ਼ੀ ਹਨ, ਐਨਾ ਨਹੀਂ ਪਤਾ ਕਿ ਇਹਦੇ ਕੀ ਹੋਵੇਗਾ? ਚਲਦੇ-ਚਲਦੇ ਦੁਰਬਾਸ਼ਾ ਜੀ ਪਾਸ ਚਲੇ ਗਏ ਜੋ ਇਹਨਾਂ ਦਾ ਕੁਲ ਗੁਰੂ ਸੀ। ਉਥੇ ਜਾ ਕੇ ਵੀ ਇਹੀ ਸਵਾਲ ਕੀਤਾ ਤੇ ਉਹ ਕਹਿਣ ਲੱਗੇ ਬੱਚਿਓ! ਸੰਤਾਂ ਨਾਲ ਮਸਖਰੀ ਨਹੀਂ ਕਰਿਆ ਕਰਦੇ। ਕਹਿੰਦੇ ਨਹੀਂ ਮਹਾਰਾਜ! ਅਸੀਂ ਮਖੌਲ ਨਹੀਂ ਕਰ ਰਹੇ ਅਸੀਂ ਤਾਂ ਸਚਮੁਚ ਹੀ ਪੁਛ ਰਹੇ ਹਾਂ। ਦੋ ਚਾਰ ਵਾਰੀ ਰੋਕਿਆ ਫੇਰ ਨਾ ਬਾਜ ਆਏ ਤੇ ਫੇਰ ਰੋਹ ਵਿਚ ਆ ਕੇ ਕਹਿਣ ਲੱਗੇ ਕਿ ਦੱਸੀਏ ਫੇਰ ਇਹਦੇ ਕੌਣ ਪੈਦਾ ਹੋਊ? ਕਹਿੰਦੇ, ਹਾਂ ਜਰੂਰ ਦੱਸੋ। ਕਹਿੰਦੇ ਜ਼ਰੂਰ ਪੁਛਣੈ? ਤੀਜੀ ਵਾਰ ਬੜੇ ਜ਼ੋਰ ਨਾਲ ਰੋਹ ਭਰੀ ਆਵਾਜ਼ 'ਚ ਕਹਿਣ ਲੱਗੇ ਕਿ ਫਿਰ ਦੱਸੀਏ! ਕਹਿੰਦੇ ਹਾਂ ਜੀ, ਲਉ ਫੇਰ ਸੁਣ ਲਓ, ਇਹਦੇ 'ਚੋਂ ਉਹ ਪੈਦਾ ਹੋਊ ਜਿਹੜਾ ਤੁਹਾਡੀ ਕੁਲ ਦਾ ਨਾਸ਼ ਕਰੇਗਾ।

***ਸੰਤਨ ਸੇਤੀ ਮਸਕਰੀ ਕੁਲ ਡੋਬਨ ਕੀ ਰੀਤ॥***

ਸੰਤਾਂ ਨਾਲ ਮਸ਼ਕਰੀਆਂ ਕਰਕੇ ਕੁਲਾਂ ਡੁੱਬ ਜਾਂਦੀਆਂ ਹਨ। ਬੱਚੇ ਜੰਮਦੇ ਹੀ ਮਰ ਜਾਂਦੇ ਹਨ। ਪੇਟ ਦੇ ਵਿਚ ਹੀ ਖਤਮ ਹੋ ਜਾਂਦੇ ਹਨ ਕਿਉਂਕਿ ਐਸੀ ਗੱਲ ਕੀਤੀ ਹੋਈ ਹੁੰਦੀ ਹੈ। ਸਾਰੇ ਹੀ ਡਰ ਗਏ ਤੇ ਘਰ ਵਾਪਸ ਆ ਗਏ ਤੇ ਜਦੋਂ ਕੱਪੜੇ ਖੋਲ੍ਹ ਕੇ ਵੇਖਿਆ ਕਿ ਵਿਚੋਂ ਇਕ ਲੋਹੇ ਦਾ ਮੂਸਲ ਨਿਕਲ ਆਇਆ। ਕਹਿੰਦੇ ਚਲੀਏ, ਇਹ ਤਾਂ ਗੱਲ ਸੱਚੀ ਹੋ ਗਈ, ਲੋਹਾ ਤਾਂ ਅਸੀਂ ਵਿਚ ਨਹੀਂ ਸੀ ਪਾਇਆ। ਕ੍ਰਿਸ਼ਨ ਮਹਾਰਾਜ ਕੋਲ ਚਲੇ ਗਏ ਤੇ ਰੋਣ ਲੱਗ ਪਏ, ਕਹਿੰਦੇ ਕੀ ਗੱਲ ਬੱਚਿਓ ਤੁਸੀਂ ਰੋ ਕਿਉਂ ਰਹੇ ਹੋ? ਕਹਿਣ ਲੱਗੇ ਦੁਰਬਾਸ਼ਾ ਜੀ ਨੇ ਸਰਾਪ ਦੇ ਦਿਤਾ। ਕਹਿਣ ਲੱਗੇ ਸੰਤ ਬਿਨਾਂ ਵਜ੍ਹਾ ਕਿਸੇ ਨੂੰ ਸਰਾਪ ਨਹੀਂ ਦਿੰਦੇ ਤੇ ਨਾ ਹੀ ਬਿਨਾ ਵਜ੍ਹਾ ਵਰ ਦਿੰਦੇ ਹਨ। ਆਪਣੀ ਹੀ ਭਾਵਨਾ ਸਰਾਪ ਲੈਂਦੀ ਹੈ ਤੇ ਆਪਣੀ ਹੀ ਭਾਵਨਾ ਵਰ ਲੈਂਦੀ ਹੈ, ਸੇਵਾ ਕਰੋ, ਪ੍ਰਸੰਨ ਹੋ ਜਾਣ ਵਰ ਦੇ ਦਿੰਦੇ ਹਨ, ਦੁਖੀ ਕਰ ਦਿਓ ਤਾਂ ਫੇਰ

***ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ॥*** ***ਅੰਗ - 306***

***ਧਾਰਨਾ - ਸੁਖ ਕਦੇ ਨਾ ਪਾਉਂਦੇ ਜੀ,***
***ਮੁਗਧ ਨਰ ਸੰਤਾਂ ਨਾਲ ਖਹੰਦੇ -2, 2.***
***ਸੰਤਾਂ ਨਾਲ ਖਹੰਦੇ ਮੁਗਧ ਨਰ - 2, 2.***
***ਸੁਖ ਕਦੇ ਨਾ ਪਾਉਂਦੇ ਜੀ, .... -2.***

ਕਹਿਣ ਲੱਗੇ ਬੱਚਿਓ! ਤੁਸੀਂ ਕੋਈ ਸ਼ਰਾਰਤ ਕੀਤੀ ਹੋਣੀ ਹੈ ਕਹਿੰਦੇ ਮਹਾਰਾਜ ਅਸੀਂ ਤਾਂ ਖੇਲਦੇ-ਖੇਲਦੇ ਗਏ ਸੀ ਤੇ ਇਸ ਤਰ੍ਹਾਂ ਪੁਛਿਆ ਸੀ, ਕਹਿਣ ਲਗੇ ਇਹ ਤਾਂ ਤੁਸੀਂ ਉਨ੍ਹਾਂ ਨੂੰ ਮਖੌਲ ਕੀਤਾ ਹੈ, ਮਸ਼ਕਰੀ ਕੀਤੀ ਹੈ, ਇਹ ਤਾਂ ਕੁਲ ਡੋਬਣ ਦੀ ਰੀਤ ਤੁਸੀਂ ਆਪੇ ਹੀ ਕਰ ਲਈ। ਕਹਿਣ ਲੱਗੇ, "ਮਹਾਰਾਜ! ਸਾਥੋਂ ਪਰਾਸ਼ਚਤ ਕਰਮ ਕਰਵਾ ਦਿਓ ਕਿਉਂਕਿ ਇਸ ਕਰਮ ਨਾਲ ਪਾਪ ਕੀਤਾ ਹੋਇਆ ਮਿਟ ਜਾਇਆ ਕਰਦਾ ਹੈ। ਕ੍ਰਿਸ਼ਨ ਮਹਾਰਾਜ ਕਹਿਣ ਲੱਗੇ ਸੰਤ ਦਾ ਬਚਨ ਨਹੀਂ ਟੱਲਣਾ।

ਸਾਧ ਬਚਨ ਅਟਲਾਧਾ॥ ਭਾਵੇਂ ਸਭ ਕੁਝ ਖਤਮ ਹੋ ਜਾਵੇ ਪਰ ਸੰਤਾਂ ਦਾ ਬਚਨ ਨਹੀਂ ਟਲਿਆ ਕਰਦਾ। ਕਹਿਣ ਲੱਗੇ ਇਸ ਤਰ੍ਹਾਂ ਕਰੋ ਇਸ ਮੂਸਲ ਨੂੰ ਪਰਭਾਸ ਛੇਤਰ ਤੇ ਲੈ ਜਾਓ ਤੇ ਇਸ ਨੂੰ ਘਸਾ ਕੇ ਖਤਮ ਕਰਕੇ ਸਮੁੰਦਰ ਵਿਚ ਸੁੱਟ ਦਿਓ। ਇਸ ਤਰ੍ਹਾਂ ਕਰਕੇ ਉਨ੍ਹਾਂ ਨੇ ਸਾਰਾ ਲੋਹਾ ਘਸਾ ਕੇ ਕਣ ਕਣ ਕਰਕੇ ਪਾਣੀ ਵਿਚ ਸੁਟ ਦਿਤਾ ਤੇ ਇਕ ਛੋਟਾ ਜਿਹਾ ਇਕ ਜਿਹੀ ਅਣੀ-ਨੋਕ ਜਿਹੀ ਬਚ ਗਈ ਤੇ ਉਹ ਵੀ ਤਿਖੀ ਹੋ ਕੇ ਪਾਣੀ 'ਚ ਗਿਰ ਗਈ। ਘਰ ਨੂੰ ਆ ਗਏ ਤੇ ਕ੍ਰਿਸ਼ਨ

ਮਹਾਰਾਜ ਕਹਿਣ ਲੱਗੇ ਕਿ ਤੀਰਥ ਤੇ ਜਾ ਕੇ ਜਪ ਤਪ ਕਰੋ ਤਾਂ ਕਿ ਤੁਹਾਡਾ ਸਰਾਪ ਟਲ ਜਾਵੇ। ਦੇਖਿਓ ਕਿਤੇ ਸ਼ਰਾਬ ਵਗੈਰਾ ਦਾ ਸੇਵਨ ਨਾ ਕਰਿਓ। ਦੁਆਪਰ ਦੇ ਅੰਤ ਵਿਚ ਸ਼ਰਾਬ ਪੀਣ ਲੱਗ ਗਏ ਸੀ। ਉਥੇ ਚਲੇ ਗਏ ਤੇ ਜਾ ਕੇ ਸ਼ਰਾਬ ਪੀ ਲਈ ਤੇ ਆਪਸ ਵਿਚ ਲੜ ਕੇ ਸਾਰੇ ਹੀ ਮਰ ਗਏ ਤੇ ਇਕ ਨਾ ਬੱਚਿਆ ਤੇ ਇਕੱਲੇ ਕ੍ਰਿਸ਼ਨ ਮਹਾਰਾਜ ਰਹਿ ਗਏ। ਉਹ ਜੰਗਲ ਵਿਚ ਚਲੇ ਗਏ ਤੇ ਉਥੇ ਇਕ ਦਰਖਤ ਨਾਲ ਢਾਸਣਾ ਲਾ ਕੇ ਗੋਡੇ ਤੇ ਦੂਸਰਾ ਚਰਨ ਰੱਖ ਕੇ ਆਰਾਮ ਕਰ ਰਹੇ ਹਨ। ਚਰਨਾਂ ਦੇ ਵਿਚ ਪਦਮ ਸੀ ਤੇ ਤਾਰੇ ਵਾਂਗੂ ਝਿਲਮਿਲ ਝਿਲਮਿਲ ਕਰਦਾ, ਲਿਸ਼ਕਾਰੇ ਮਾਰਦਾ ਸੀ। ਐਨੇ ਨੂੰ ਇਕ ਸ਼ਿਕਾਰੀ ਆ ਗਿਆ ਸ਼ਿਕਾਰੀ ਨੇ ਆ ਕੇ ਦੇਖਿਆ ਕਿ ਹਰਨ ਦੀ ਅੱਖ ਹੈ, ਉਸਨੇ ਸਿੰਨ੍ਹ ਤੇ ਬਾਣ ਮਾਰਿਆ ਤੇ ਕ੍ਰਿਸ਼ਨ ਮਹਾਰਾਜ ਦੀ ਛਾਤੀ 'ਚ ਲੱਗਿਆ ਤੇ ਦੌੜ ਕੇ ਉਥੇ ਗਿਆ ਕਿ ਹਰਨ ਨੱਠ ਨਾ ਜਾਵੇ। ਕੋਲ ਗਿਆ ਕੀ ਦੇਖਦਾ ਹੈ ਕਿ ਮੈਂ ਤਾਂ ਮਹਾਂ ਉਗਰ ਪਾਪ ਕਰ ਦਿਤਾ, ਕ੍ਰਿਸ਼ਨ ਮਹਾਰਾਜ ਦੇ ਬਾਣ ਮਾਰ ਦਿਤਾ ਤੇ ਪਛਤਾਵਾ ਕਰਕੇ ਉਚੀ ਉਚੀ ਰੋਂਦਾ ਹੈ ਤੇ ਮਾਫੀਆ ਮੰਗਦੈ ਕਿ ਮਹਾਰਾਜ! ਮੈਥੋਂ ਬੜੀ ਵੱਡੀ ਭੁਲ ਹੋਈ ਹੈ ਤੇ ਮੈਂ ਮਹਾਂਪਾਪੀ ਹਾਂ ਤੇ ਮੈਂ ਤੁਹਾਡੇ ਬਾਣ ਨਹੀਂ ਮਾਰਿਆ, ਮੈਂ ਤਾਂ ਮ੍ਰਿਗ ਸਮਝ ਕੇ ਬਾਣ ਮਾਰਿਆ ਸੀ।

***ਧਾਰਨਾ – ਮ੍ਰਿਗ ਜਾਣ ਕੇ ਬਾਣ ਮੈਂ ਮਾਰਿਆ,***
***ਭੁੱਲ ਮੇਰੀ ਬਖਸ਼ੀ ਮਾਲਕਾ –2, 2.***
***ਭੁੱਲ ਮੇਰੀ ਜੀ ਬਖਸ਼ੀ ਮਾਲਕਾ, –2, 2.***
***ਮ੍ਰਿਗ ਜਾਣ ਕੇ ਬਾਣ ਮੈਂ ਮਾਰਿਆ, ... –2.***

***ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ।***
***ਚਰਣ ਕਮਲ ਵਿਚਿ ਪਦਮੁ ਹੈ ਝਿਲਮਿਲ ਝਲਕੈ ਵਾਂਗੀ ਤਾਰੇ।***
***ਬਧਿਕੁ ਆਇਆ ਭਾਲਦਾ ਮਿਰਗੈ ਜਾਨਿ ਬਾਣੁ ਲੈ ਮਾਰੇ।***
***ਦਰਸਣ ਡਿਠੋਸ ਜਾਇਕੈ ਕਰਣ ਪਲਾਵ ਕਰੇ ਪੁਕਾਰੇ।***

***ਭਾਈ ਗੁਰਦਾਸ ਜੀ ਦੀ ਵਾਰ 10/23***

ਜਦ ਕੋਲ ਗਿਆ, ਉਚੀ ਉਚੀ ਰੋਂਦਾ ਹੈ, ਕਹਿੰਦਾ ਮਹਾਰਾਜ ਮੈਂ ਬੜੀ ਭੁਲ ਕੀਤੀ ਹੈ, ਐਡੀ ਵੱਡੀ ਅਵੱਗਿਆ ਕਰਕੇ ਮੇਰਾ ਕਿਥੇ ਛੁਟਕਾਰਾ ਹੋਵੇਗਾ, ਪਤਾ ਨਹੀਂ ਮੇਰਾ ਕਿਹੜੇ ਕੁੰਭੀ ਨਰਕ ਵਿਚ ਵਾਸ ਹੋਵੇਗਾ। ਕ੍ਰਿਸ਼ਨ ਮਹਾਰਾਜ ਕਹਿਣ ਲੱਗੇ ਬੱਧਕ, ਇਧਰ ਮੇਰੇ ਪਾਸ ਆ ਜਾ, ਮੇਰੇ ਨੇੜੇ ਆਜਾ, ਖੂਨ ਜਾ ਰਿਹੈ, ਤਕਲੀਫ ਹੈ ਲੇਕਿਨ ਚੇਹਰੇ ਦੇ ਉਤੇ ਕੋਈ ਰੇਖਾ ਐਸੀ ਨਹੀਂ ਹੈ, ਜਿਸ ਤੋਂ ਪਤਾ ਲੱਗੇ ਕਿ ਆਪ ਨਰਾਜ਼ ਹਨ। ਸਗੋਂ ਪਰਸੰਨ ਹਨ, ਬੁਲਾਂ ਉਤੇ ਮੰਦ-ਮੰਦ ਮੁਸਕਰਾਹਟ ਹੈ। ਜਦੋਂ ਨੇੜੇ ਆਇਆ ਬੱਧਕ ਨੂੰ ਘੁਟ ਕੇ ਜੱਫੀ ਵਿਚ ਲੈ ਲਿਆ।

***ਗਲਿ ਵਿਚਿ ਲੀਤਾ ਕ੍ਰਿਸ਼ਨ ਜੀ***
***ਅਵਗੁਣੁ ਕੀਤਾ ਹਰਿ ਨ ਚਿਤਾਰੇ।*** ***ਭਾਈ ਗੁਰਦਾਸ ਜੀ ਦੀ ਵਾਰ 10/23***

ਕਹਿਣ ਲੱਗੇ, "ਤੂੰ ਕਿਉਂ ਰੋ ਰਿਹਾ ਹੈ, ਐਨੀ ਚਿੰਤਾ ਕਿਉਂ ਕਰ ਰਿਹਾ ਹੈ। ਕਹਿਣ ਲੱਗਿਆ ਮਹਾਰਾਜ ਮੈਂ ਬੜੀ ਭੁਲ ਕੀਤੀ ਹੈ, ਤੁਸੀਂ ਮੈਨੂੰ ਪਿਆਰ ਕਰਦੇ ਹੋ। ਕਹਿਣ ਲੱਗੇ ਕੋਈ ਗੱਲ ਨਹੀਂ, ਅਸੀਂ ਤੇਰਾ ਬਦਲਾ ਦਿਤੈ, ਤੈਨੂੰ ਪਤਾ ਨਹੀਂ ਸਾਨੂੰ ਪਤਾ ਹੈ। ਤ੍ਰੇਤੇ ਜੁਗ ਦੇ ਅੰਦਰ, ਬਾਲੀ ਨੂੰ ਮਾਰਨ ਵਾਸਤੇ ਸਾਨੂੰ ਛੁਪ ਕੇ ਬਾਣ ਮਾਰਨਾ ਪਿਆ। ਤੈਂ ਇਹ ਗੱਲ ਕਹੀ ਸੀ ਕਿ ਇਹ ਅਨੀਤੀ ਕੀਤੀ ਹੈ ਤੇ ਅਸੀਂ ਤੈਨੂੰ ਵਾਅਦਾ ਕੀਤਾ ਸੀ ਕਿ ਤੈਨੂੰ ਇਸ ਕਰਮ ਦਾ ਦੁਆਪਰ ਵਿਚ ਬਦਲਾ ਦੇਵਾਂਗੇ। ਸੋ ਤੂੰ ਬਦਲਾ ਲੈ ਲਿਆ, ਅਸੀਂ ਖੁਸ਼ ਹਾਂ ਕਿਉਂਕਿ ਅਸੀਂ ਤੇਰਾ ਕਰਜਾ ਮੋੜ ਦਿਤਾ।

***ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ।***

***ਭਾਈ ਗੁਰਦਾਸ ਜੀ ਦੀ ਵਾਰ 10/23***

ਪਤਿਤਾਂ ਨੂੰ ਉਧਾਰਨਾ ਮਹਾਂਪੁਰਸ਼ਾਂ ਦਾ ਬਿਰਦ ਹੰਦਾ ਹੈ ਤੇ ਉਸ ਦੇ ਮਨ ਨੂੰ ਤਸੱਲੀ ਦਿਵਾ ਕੇ ਸੰਤੋਖ ਦਿਤਾ ਤੇ ਉਸ ਦੇ ਔਗੁਣ ਨੂੰ ਚਿਤਾਰਿਆ ਨਹੀਂ ਸਗੋਂ ਕਿਰਪਾ ਕੀਤੀ।

***ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।***
***ਪਾਪ ਕਰੇਂਦੇ ਪਤਿਤ ਉਧਾਰੇ॥*** ***ਭਾਈ ਗੁਰਦਾਸ ਜੀ ਦੀ ਵਾਰ 10/23***

ਇਸ ਤਰ੍ਹਾਂ ਦੁਰਬਾਸਾ ਰਿਸ਼ੀ ਨਾਲ ਮਸਕਰੀ ਕਰਨ ਦਾ ਯਾਦਵਾਂ ਨੂੰ ਫਲ ਮਿਲਿਆ ਸੀ। ਨਾਮਦੇਵ ਜੀ ਉਸ ਰਾਜੇ ਨੂੰ ਕਹਿਣ ਲੱਗੇ ਕਿ ਰਾਜਨ, ਭਜਨ ਕਰਨਾ ਚਾਹੀਦੈ। ਕਹਿੰਦਾ ਜਦੋਂ ਰੱਬ ਆਪਣੀ ਕ੍ਰਿਪਾ ਕਰਕੇ ਭਜਨ ਕਰਾਊਗਾ ਤਾਂ ਕਰ ਲਵਾਂਗੇ। ਨਾਮਦੇਵ ਜੀ ਕਹਿਣ ਲੱਗੇ, ਰਾਜਨ! ਕਿਰਪਾ ਤਾਂ ਉਸਨੇ ਕਰ ਦਿਤੀ ਤੈਨੂੰ ਮਾਨਸ ਜਨਮ ਦੇ ਦਿਤਾ, ਮਾਂ ਬਾਪ ਨੇ ਕਿਰਪਾ ਕਰ ਦਿਤੀ, ਤੈਨੂੰ ਪਾਲ ਪੋਸ ਕੇ ਵੱਡਾ ਕਰ ਦਿਤਾ, ਗੁਰੂ ਸਾਸ਼ਤਰ ਨੇ ਕਿਰਪਾ ਕਰ ਦਿਤੀ ਤੈਨੂੰ ਮਹਾਂਪੁਰਸ਼ਾਂ ਨੇ ਰਾਹ ਦੱਸ ਦਿਤਾ, ਹੁਣ ਤੂੰ ਆਪਣੀ ਕ੍ਰਿਪਾ ਆਪਣੇ ਉਤੇ ਕਰਨੀ ਹੈ।

*ਕਿਰਪਾ ਕਰੇ ਜੇ ਆਪਨੀ ਤਾ ਗੁਰ ਕਾ ਸਬਦੁ ਕਮਾਹਿ॥* *ਅੰਗ - 466*

ਹੁਣ ਆਪਣੀ ਕਿਰਪਾ ਆਪਣੇ ਤੇ ਆਪ ਕਰ, ਜਦੋਂ ਰੋਟੀ ਖਾਣੀ ਹੁੰਦੀ ਹੈ, ਨਾਹੁਣੈ ਹੁੰਦੈ, ਕੱਪੜੇ ਪਾਉਣੇ ਹੁੰਦੇ ਨੇ, ਦੌੜਿਆ ਫਿਰਦੈ ਉਦੋਂ ਤਾਂ ਕਦੇ ਨਹੀਂ ਕਿਹਾ ਕਿ ਕ੍ਰਿਪਾ ਕਰਕੇ ਬੁਰਕੀ ਮੇਰੇ ਮੂੰਹ 'ਚ ਪਾ ਦਿਓ। ਜਦੋਂ ਨਾਮ ਜਪਣਾ ਸੀ, ਉਦੋਂ ਕਹਿੰਦੇ ਨੇ ਕਿ ਜੀ, ਕ੍ਰਿਪਾ ਕਰ ਦਿਓ। ਮੇਰੇ ਕੋਲ ਵੀ ਆ ਕੇ ਇਸੇ ਤਰ੍ਹਾਂ ਕਹਿੰਦੇ ਨੇ, ਮੈਂ ਕਹਿੰਦਾ ਹੁੰਦੈ ਕਿ ਭਾਈ ਹੁਣ ਤੁਸੀਂ ਆਪਣੀ ਕਿਰਪਾ ਆਪਣੇ ਤੇ ਖੁਦ ਕਰੋ। ਉਞ ਤੁਸੀਂ ਦਿਨ ਰਾਤ ਭੱਜੇ ਫਿਰਦੇ ਹੋ ਤੇ ਜਦੋਂ ਭਜਨ ਕਰਨਾ ਹੁੰਦੈ ਉਦੋਂ ਕਹਿੰਦੇ ਨੇ ਜੀ, ਕਿਰਪਾ ਕਰ ਦਿਓ। ਵਾਹਿਗੁਰੂ-ਵਾਹਿਗੁਰੂ ਹੀ ਕਰੀ ਜਾਣੈ, ਹੋਰ ਕੋਈ ਪਹਾੜ ਦਾ ਭਾਰੀ ਪੱਥਰ ਚੁਕਣੈ? ਨਾਮ ਹੀ ਜਪੀ ਜਾਣੈ, ਰਾਮ-ਰਾਮ, ਵਾਹਿਗੁਰੂ-ਵਾਹਿਗੁਰੂ, ਅੱਲਾ-ਅੱਲਾ।

ਉਸ ਹਸਤੀ ਦਾ ਮਨ ਵਿਚ ਧਿਆਨ ਰਖਣੈ ਕਿ ਜਿਹੜੀ ਸਾਰੇ ਸੰਸਾਰ ਦੇ ਅੰਦਰ ਗੁਪਤ ਰੂਪ ਵਿਚ ਕੰਮ ਕਰ ਰਹੀ ਹੈ, ਇਹ ਉਸ ਦਾ ਨਾਮ ਹੈ, ਮੈਂ ਉਸ ਨੂੰ ਯਾਦ ਕਰ ਰਿਹਾ ਹਾਂ, ਉਸ ਦਾ ਨਾਮ ਲੈ ਰਿਹਾ ਹੈ। ਫੇਰ ਉਹਦੇ ਨਾਲ ਪਿਆਰ ਕਰੋ ਇਹਦੇ ਵਿਚ ਕਿਰਪਾ ਦੀ ਕਿਹੜੀ ਗੱਲ ਹੋਈ। ਸੋ ਭਾਈ ਤੂੰ ਆਪਣੀ ਕਿਰਪਾ ਆਪਣੇ ਤੇ ਆਪ ਕਰ।

*ਕਿਰਪਾ ਕਰੀ ਜਨ ਆਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ॥* *ਅੰਗ - 693*

ਇਸ ਤਰ੍ਹਾਂ ਦੇ ਨਾਲ ਨਾਮਦੇਵ ਜੀ ਨੇ ਰਾਜੇ ਨੂੰ ਸਮਝਾਇਆ ਕਿ ਰਾਜਨ! ਸਰੀਰ ਦੇ ਅੰਦਰ ਜੋਤ ਹੈ ਜੋ ਪਰੀਪੂਰਨ ਹੈ। ਉਸ ਜੋਤ ਨੂੰ ਪਾਉਣਾ ਹੀ ਤੇਰਾ ਪਰਮ ਮਨੋਰਥ ਹੈ। ਜੇ ਉਹ ਤੂੰ ਪ੍ਰਾਪਤ ਨਹੀਂ ਕਰਦਾ ਤਾਂ ਫਿਰ-

*ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥*
*ਬਿਨੁ ਬੂਝੇ ਤੂੰ ਸਦਾ ਨਾਪਾਕ॥* *ਅੰਗ - 374*

ਤਾਂ ਫਿਰ ਇਹ ਸਰੀਰ ਨਾਪਾਕ ਹੈ। ਇਸ ਕਰਕੇ ਸਾਧ ਸੰਗਤ ਜੀ! ਆਦਮੀ ਦੇ ਅੰਦਰ ਪੰਜ ਭਰਮਾਂ ਕਰਕੇ ਸੰਸਾ ਪਿਆ ਹੋਇਆ ਹੈ। ਇਹ ਹਉਮੈ ਦਾ ਸਭ ਤੋਂ ਵੱਡਾ ਥੰਮ ਹੈ (**pillar**) ਜੋ ਸੰਸਾ ਪੈ ਰਿਹਾ ਹੈ। ਸੋ ਇਹ ਸਾਰਾ ਸੰਸਾਰ ਹੀ ਸੰਸਿਆਂ ਦਾ ਭਰਿਆ ਹੋਇਐ।

*ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ॥* *ਅੰਗ - 36*

ਸੰਸਾ ਉਤਰਦਾ ਕਦੋਂ ਹੈ? ਜਦੋਂ ਸੰਤਾਂ ਦੇ ਨਾਲ ਮਿਲ ਕੇ ਨਾਮ ਦੀ ਕਮਾਈ ਕਰਕੇ ਫੇਰ ਆਪਣੇ ਅੰਦਰ ਹੀ ਪ੍ਰਮੇਸ਼ਰ ਨੂੰ ਦੇਖ ਲੈਂਦੈ ਤਾਂ ਉਸ ਵੇਲੇ ਸੰਸਾ ਉਤਰ ਜਾਂਦਾ ਹੈ।

*ਧਾਰਨਾ - ਪਿਆਰੇ ਜਬ ਤੇ ਦਰਸ਼ਨ ਪਾਇਆ,*
*ਸੰਸਾ ਉਤਰ ਗਿਆ -2, 2.*
*ਸੰਸਾ ਮੇਰਾ ਜੀ ਉਤਰ ਗਿਆ -2, 2.*
*ਪਿਆਰੇ ਜਬ ਤੇ ਦਰਸ਼ਨ ਪਾਇਆ,..... -2.*

*ਉਤਰ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ॥* *ਅੰਗ - 1218*

ਸੋ ਸਾਧ ਸੰਗਤ ਜੀ! ਦੋਏ ਰਾਹ ਹਨ। ਇਸ ਸਰੀਰ ਦੇ ਅੰਦਰ ਪ੍ਰਮੇਸ਼ਰ ਵੀ ਵਸਦੈ ਤੇ ਇਸੇ ਸਰੀਰ ਦੇ ਅੰਦਰ ਗੰਦ-ਮੰਦ ਦੇ ਵੀ ਅੰਬਾਰ ਲੱਗੇ ਹੋਏ ਹਨ। ਦੇਖਣਾ ਇਹ ਹੈ ਕਿ ਅਸੀਂ ਕਿਸ ਪਾਸੇ ਪੈਣੈ। ਸੋ ਹੁਣ ਇਥੇ ਹੀ ਸਮਾਪਤੀ ਕਰਦੇ ਹਾਂ ਸਮਾਂ ਬਹੁਤ ਹੋ ਚੁਕਿਐ। ਹੁਣ ਸਾਰੇ ਗੁਰੂ ਸਤੋਤਰ ਵਿਚ ਬੋਲਣ ਦੀ ਕੋਸ਼ਿਸ਼ ਕਰੋ ਤੇ ਫੇਰ ਅਰਦਾਸ ਹੋਵੇਗੀ।

-ਅਨੰਦ ਸਾਹਿਬ-

-ਗੁਰ ਸਤੋਤਰ-

-ਅਰਦਾਸ-



# ਪ੍ਰਹਿਲਾਦ ਭਗਤ

ਸ਼ਾਨ .....................................।

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ!*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* *ਅੰਗ - 256*
*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* *ਅੰਗ - 289*
*ਧਾਰਨਾ - ਲਾਡ ਲਡਾਇਆ ਤੇਰੇ ਭਰੋਸੇ ਮੈਂ -2, 2.*
*ਤੇਰੇ ਭਰੋਸੇ ਮੈਂ ਲਾਡ ਲਡਾਇਆ -2, 2.*
*ਲਾਡ ਲਡਾਇਆ, ................ -2.*

*ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ॥*
*ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ॥*
*ਸੁਹੇਲਾ ਕਹਨੁ ਕਹਾਵਨੁ॥ ਤੇਰਾ ਬਿਖਮੁ ਭਾਵਨੁ॥*
*ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ॥*
*ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ॥*
*ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ॥*
*ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ॥*
*ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ॥*
*ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ॥* *ਅੰਗ - 51*

*ਧਾਰਨਾ - ਤਾ ਕੀ ਓਟ ਗਹੀਜੈ ਰੇ,*
*ਪਾਰਬ੍ਰਹਮ ਪੂਰਨ ਪ੍ਰਮੇਸ਼ਰ -2, 2.*
*ਪਾਰਬ੍ਰਹਮ ਪੂਰਨ ਪ੍ਰਮੇਸ਼ਰ - 2, 2.*
*ਤਾ ਕੀ ਓਟ ਗਹੀਜੈ ਰੇ,........2*

*ਪਾਰਬ੍ਰਹਮ ਪੂਰਨ ਪਰਮੇਸੁਰ ਮਨ ਤਾ ਕੀ ਓਟ ਗਹੀਜੈ ਰੇ॥*
*ਜਿਨਿ ਧਾਰੇ ਬ੍ਰਹਮੰਡ ਖੰਡ ਹਰਿ ਤਾ ਕੋ ਨਾਮੁ ਜਪੀਜੈ ਰੇ॥*
*ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ॥*
*ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ॥*
*ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ॥*
*ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ॥*
*ਸਭ ਕੋ ਮਾਤ ਪਿਤਾ ਪ੍ਰਤਿਪਾਲਕ ਜੀਅ ਪ੍ਰਾਨ ਸੁਖ ਸਾਗਰੁ ਰੇ॥*
*ਦੇਂਦੇ ਤੋਟਿ ਨਾਹੀ ਤਿਸੁ ਕਰਤੇ ਪੂਰਿ ਰਹਿਓ ਰਤਨਾਗਰੁ ਰੇ॥*
*ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ॥*
*ਨਾਨਕੁ ਦਾਸੁ ਤਾ ਕੀ ਸਰਨਾਈ ਜਾ ਤੇ ਬ੍ਰਿਥਾ ਨ ਕੋਈ ਰੇ।।* *ਅੰਗ - 209*

ਸਾਧ ਸੰਗਤ ਜੀ! ਗੱਜ ਕੇ ਬੋਲਣਾ, ਸਤਿਨਾਮ ਸ੍ਰੀ ਵਾਹਿਗੁਰੂ। ਕਾਰੋਬਾਰ ਸੰਕੋਚਦੇ ਹੋਏ ਆਪ ਗੁਰੂ ਦਰਬਾਰ ਵਿਚ ਹਾਜ਼ਰ ਹੋਏ ਹੋ। ਜਿਸ ਤਰ੍ਹਾਂ ਹਰ ਵਾਰੀ ਹੀ ਬੇਨਤੀ ਕੀਤੀ ਜਾਂਦੀ ਹੈ ਕਿ ਸਤਿਸੰਗ ਵਿਚ ਆ ਕੇ ਕਰੋੜਾਂ ਪਾਪਾਂ ਦਾ ਨਾਸ ਹੋ ਜਾਇਆ ਕਰਦਾ ਹੈ। ਇਕ ਇਹੋ ਦਰਵਾਜਾ ਹੈ ਜਿਸ ਥਾਂ ਆ ਕੇ ਕਲਜੁਗ ਦੇ ਸੜ੍ਹਦੇ ਬਲਦੇ ਸਮੇਂ ਦੇ ਅੰਦਰ ਸੁਖ-ਸ਼ਾਂਤੀ ਪ੍ਰਾਪਤ ਹੋ ਸਕਦੀ ਹੈ। ਇਸ ਤਰ੍ਹਾਂ ਮਹਾਰਾਜ ਫੁਰਮਾਉਂਦੇ ਹਨ ਕਿ ਆਦਮੀ ਕਿਸੇ ਨਾ ਕਿਸੇ ਆਸਰੇ ਤੇ ਜੀਉਣਾ ਚਾਹੁੰਦਾ ਹੈ। ਜੇ ਆਦਮੀ ਦਾ ਆਸਰਾ ਖਤਮ ਹੋ ਜਾਵੇ ਤਾਂ ਉਸ ਦੀ ਜ਼ਿੰਦਗੀ ਮੌਤ ਨਾਲੋਂ ਵੀ ਬਦਤਰ ਹੋ ਜਾਇਆ ਕਰਦੀ ਹੈ। ਸੰਸਾਰ ਦੇ ਅੰਦਰ ਲੋਕਾਂ ਦੇ ਬਹੁਤ ਸਾਰੇ ਆਸਰੇ ਹਨ; ਕਿਸੇ ਨੂੰ ਰੁਪਏ ਪੈਸੇ ਦਾ ਆਸਰਾ ਹੈ, ਕਿਸੇ ਨੂੰ ਆਪਣੀ ਜ਼ਮੀਨ ਜਾਇਦਾਦ ਦਾ ਆਸਰਾ ਹੈ, ਕਿਸੇ ਦਾ ਆਸਰਾ ਉਸ ਦੇ ਭਰਾ ਹਨ, ਕਿਸੇ ਦਾ ਆਸਰਾ ਪਿੰਡ ਦੇ

ਮੁਖ ਬੰਦੇ, ਲੀਡਰ ਆਦਿ ਹੁੰਦੇ ਹਨ, ਕਿਸੇ ਦਾ ਆਸਰਾ ਸਰਕਾਰ ਹੋਇਆ ਕਰਦੀ ਹੈ। ਇਸ ਤਰ੍ਹਾਂ ਆਸਰਿਆਂ ਦਾ ਕੋਈ ਹਿਸਾਬ ਨਹੀਂ ਪਰ ਸੱਚਾ ਆਸਰਾ ਉਹ ਹੁੰਦਾ ਹੈ ਜਿਹਦਾ ਸਹਾਰਾ ਇਸ ਸੰਸਾਰ ਵਿਚ ਵੀ ਹੋਵੇ ਤੇ ਜੇ ਇਥੇ ਨਾ ਹੋਈਏ ਤਾਂ ਅਗਲੀ ਦਰਗਾਹ ਵਿਚ ਵੀ ਉਹ ਆਸਰਾ ਨਾਲ ਹੋਵੇ। ਉਹ ਆਸਰਾ ਸੰਸਾਰ ਉਤੇ ਕੇਵਲ ਇਕੋ ਹੀ ਹੈ, ਵਾਹਿਗੁਰੂ ਹਰ ਥਾਂ ਤੇ ਪਰੀਪੂਰਨ ਹੈ, ਪੂਰਨ ਹੈ, ਪਾਰਬ੍ਰਹਮ ਹੈ ਅਤੇ ਪ੍ਰਮੇਸ਼ਰ ਹੈ ਕਿਉਂਕਿ ਉਸ ਨੇ ਸਾਰੇ ਖੰਡ ਤੇ ਬ੍ਰਹਿਮੰਡ ਧਾਰਨ ਕੀਤੇ ਹੋਏ ਹਨ। ਧਾਰਨ ਕਿਸ ਤਰ੍ਹਾਂ ਕੀਤੇ ਹੋਏ ਹਨ, ਉਸ ਨੇ ਆਸਰਾ ਦਿਤਾ ਹੋਇਆ ਹੈ, ਧਾਰਨ ਨੂੰ ਆਸਰਾ ਕਹਿੰਦੇ ਹਨ। ਜਿਸ ਤਰ੍ਹਾਂ ਸਿਨਮੇ ਦੀ ਰੀਲ੍ਹ ਚਲ ਰਹੀ ਹੈ ਉਸ ਦਾ ਆਸਰਾ ਸਾਮ੍ਹਣੇ ਵਾਲਾ ਪੜਦਾ ਹੋਇਆ ਕਰਦੈ, ਜੇਕਰ ਪੜਦਾ ਨਾ ਹੋਵੇ ਤਾਂ ਤਸਵੀਰਾਂ ਆਸਰਾ ਨਾ ਹੋਣ ਕਰਕੇ ਦਿਸਦੀਆਂ ਨਹੀਂ ਹਨ। ਇਸੇ ਤਰ੍ਹਾਂ ਜਿਹੜਾ ਸੰਸਾਰ ਹੈ, ਨਿਰਾਕਾਰ ਤੋਂ ਅਕਾਰ ਰੂਪ ਵਿਚ ਪ੍ਰਗਟ ਹੋਇਆ ਹੈ, ਇਸ ਦਾ ਅਧਾਰ ਵਾਹਿਗੁਰੂ ਹੈ, ਆਤਮਾ ਹੈ ਜਿਸ ਨੂੰ ਬ੍ਰਹਮ ਕਹਿੰਦੇ ਹਨ। ਉਹ ਪਾਰਬ੍ਰਹਮ ਹੈ, ਅਧੂਰਾ ਨਹੀਂ ਹੈ, ਹਰ ਥਾਂ ਤੇ ਪੂਰਨ ਹੈ। ਐਸੇ ਪ੍ਰਭੂ ਦਾ ਆਸਰਾ ਜੋ ਵੀ ਕੋਈ ਲੈ ਲੈਂਦਾ ਹੈ, ਉਸ ਨੂੰ ਹੋਰ ਕਿਸੇ ਆਸਰੇ ਦੀ ਜ਼ਰੂਰਤ ਨਹੀਂ ਰਿਹਾ ਕਰਦੀ। ਸੋ ਆਦਮੀ ਆਸਰਾ ਲੱਭਦਾ ਹੈ ਤੇ ਇਕ ਢੂੰਢਦੈ, ਦੂਜਾ ਖਤਮ ਹੋ ਜਾਂਦੈ। ਇਲੈਕਸ਼ਨ ਦੇ ਵਿਚ ਕਿਸੇ ਨੂੰ ਜਿਤਾਇਆ, ਪੰਜਾਂ ਸਾਲਾਂ ਬਾਅਦ ਉਹ ਖਤਮ ਹੋ ਗਿਆ, ਦੂਸਰੇ ਵੈਰੀ ਬਣ ਗਏ, ਇਹ ਆਸਰਾ ਟੁੱਟ ਗਿਆ। ਪੁਤਰਾਂ ਦਾ ਆਸਰਾ ਲਿਆ, ਚੋਰ ਪੈ ਗਏ, ਲੁੱਟ ਕੇ ਲੈ ਗਏ, ਪੈਸਾ ਖਤਮ ਹੋ ਗਿਆ, ਇਹ ਆਸਰਾ ਟੁੱਟ ਗਿਆ। ਮਾਇਆ ਦਾ ਆਸਰਾ ਲਿਆ, ਬੇਮੁਖ ਹੋ ਗਏ ਜਾਂ ਆਪ ਵਖਰੇ ਹੋ ਗਏ, ਪੁਛਦੇ ਨਹੀਂ ਹਨ ਤਾਂ ਇਹ ਵੀ ਆਸਰਾ ਟੁਟ ਜਾਇਆ ਕਰਦਾ ਹੈ। ਪ੍ਰਮੇਸ਼ਰ ਦਾ ਆਸਰਾ ਇਕ ਪੱਕਾ ਤੇ ਸਮਰੱਥ ਆਸਰਾ ਹੈ ਤੇ ਜੇ ਇਕ ਵਾਰੀ ਇਹਦੇ ਨਾਲ ਬਣ ਜਾਵੇ ਤਾਂ ਫੇਰ ਕਿਸੇ ਆਸਰੇ ਦੀ ਲੋੜ ਨਹੀਂ ਰਿਹਾ ਕਰਦੀ। ਉਸ ਦੀ ਹਰ ਥਾਂ ਤੇ ਰਾਖੀ ਕਰਦਾ ਹੈ ਤੇ ਸਹਾਇਤਾ ਕਰਦਾ ਹੈ। ਜਿਸ ਤਰ੍ਹਾਂ ਨਾਲ ਮਾਂ ਆਪਣੇ ਬੱਚੇ ਨੂੰ ਪਾਲਦੀ ਹੈ, ਇਸ ਤਰ੍ਹਾਂ ਦੇ ਨਾਲ ਪ੍ਰਮੇਸ਼ਰ ਆਪਣੇ ਪਿਆਰੇ ਦੀ ਰਾਖੀ ਕਰਦਾ ਹੈ, ਵਾਹਿਗੁਰੂ ਜੀ ਇਹ ਕਹਿੰਦੇ ਹਨ ਕਿ ਮੈਂ ਸਾਰੇ ਸੰਸਾਰ ਨੂੰ ਦਾਤਾਂ ਦਿੰਦਾ ਹਾਂ, ਜੋ ਮੰਗਦੇ ਹਨ ਉਹ ਦਿੰਦਾ ਰਹਿੰਦਾ ਹਾਂ ਪਰ ਇਕ ਵੀ ਐਸਾ ਨਹੀਂ ਹੈ ਜਿਹੜਾ ਇਹ ਸੋਚਦਾ ਹੋਵੇ ਕਿ ਮੈਨੂੰ ਇਹ ਦਾਤਾਂ ਕੌਣ ਦਿੰਦਾ ਹੈ। ਜੋ ਵੀ ਕਿਸੇ ਦੀ ਮੰਗ ਹੁੰਦੀ ਹੈ ਮੈਂ ਦਿੰਦਾ ਰਹਿੰਦਾ ਹਾਂ, ਪੁੱਤਰ ਮੰਗਦੈ, ਪੁੱਤਰ ਦੀ ਦਾਤ ਦਿੰਦਾ ਹਾਂ, ਪੈਸੇ-ਟਕੇ ਤੋਂ ਆਦਮੀ ਦੁਖੀ ਹੈ, ਉਹ ਵੀ ਦਾਤ ਦੇ ਦਿੰਦਾ ਹਾਂ, ਕੋਈ ਜਾਇਦਾਦ ਚਾਹੁੰਦੈ, ਕਾਰਖਾਨਾ ਚਲਾਉਣਾ ਚਾਹੁੰਦੈ ਉਸ ਦੀ ਮੰਗ ਪਰਵਾਨ ਕਰਕੇ ਵੀ ਮੈਂ ਅਧਾਰ ਦੇ ਦਿੰਦਾ ਹਾਂ। ਮੇਰੀਆਂ ਦਿਤੀਆਂ ਹੋਈਆਂ ਚੀਜ਼ਾਂ ਇਸ ਨੇ ਆਪਣੀਆਂ ਬਣਾ ਲਈਆਂ ਤੇ ਮੇਰੀਆਂ ਨਹੀਂ ਸਮਝਦਾ। ਜਿਹੜਾ ਦੇਣ ਵਾਲਾ ਮੈਂ ਹਾਂ, ਮੈਨੂੰ ਪਰਾਇਆ ਸਮਝਦੈ, ਮੈਨੂੰ ਆਪਣਾ ਨਹੀਂ ਸਮਝਦਾ, ਸਗੋਂ ਕਹਿੰਦੈ ਕਿ ਮੇਰਾ ਇਹਦੇ ਨਾਲ ਕੀ ਸਬੰਧ ਹੈ? ਮਹਾਰਾਜ ਜੀ ਕਹਿੰਦੇ ਹਨ -

***ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ।।*** ***ਅੰਗ - 1342***

ਰਾਮ ਨੂੰ ਪਰਾਇਆ ਸਮਝਦਾ ਹੈ ਤੇ ਜੋ ਦਿਤੀਆਂ ਹੋਈਆਂ ਚੀਜ਼ਾਂ ਹਨ, ਉਨ੍ਹਾਂ ਨਾਲ ਪਿਆਰ ਪਾ ਕੇ, ਮੈਥੋਂ ਬੇਮੁਖ ਹੋ ਕੇ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਨਿੰਦਿਆ, ਚੁਗਲੀ, ਸ਼ਬਦ, ਸਪਰਸ਼, ਰੂਪ, ਰਸ, ਗੰਧ ਜੋ ਇਸ ਦੇ ਵੈਰੀ ਹਨ ਇਨ੍ਹਾਂ ਨਾਲ ਪਿਆਰ ਪਾ ਲਿਆ।

***ਸੰਗਿ ਸਹਾਈ ਸੁ ਆਵੈ ਨ ਚੀਤਿ॥***
***ਜੋ ਬੈਰਾਈ ਤਾ ਸਿਉ ਪ੍ਰੀਤਿ॥*** ***ਅੰਗ - 267***

ਸੋ ਜਿਸ ਨੇ ਪ੍ਰਮੇਸ਼ਰ ਨੂੰ ਆਸਰਾ ਮੰਨ ਲਿਆ, ਜਿਸ ਨੇ ਵਾਹਿਗੁਰੂ ਦੇ ਉਤੇ ਭਰੋਸਾ ਰੱਖ ਲਿਆ, ਉਸ ਦੀ ਉਹ ਸਹਾਇਤਾ ਕਰਿਆ ਕਰਦਾ ਹੈ, ਹਰ ਥਾਂ ਤੇ ਉਸ ਦੀ ਰਾਖੀ ਹੁੰਦੀ ਹੈ -

***ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥***
***ਸਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨ ਪਾਵੈ॥***
***ਰਾਖਤ ਹੈ ਅਪਨੋ ਕਰ ਦੈ ਕਰ, ਪਾਪ ਸਮੂੰਹ ਨ ਭੇਟਨ ਪਾਵੈ॥***
***ਔਰ ਕੀ ਬਾਤ ਕਹਾ ਕਹ ਤੋ ਸੋਂ, ਸੁ ਪੇਟ ਹੀ ਕੇ ਪਟ ਬੀਚ ਬਚਾਵੈ॥***

ਕਹਿੰਦੇ ਹਨ ਕਿ ਹੋਰ ਤੈਨੂੰ ਕੀ ਗੱਲ ਦੱਸੀਏ, ਜਦੋਂ ਮਾਂ ਦੇ ਪੇਟ ਵਿਚ ਹੁੰਦਾ ਹੈ, ਉਥੇ ਬਾਹਰਲੇ ਪਾਸੇ ਤੋਂ ਕੋਈ ਰਾਖੀ ਨਹੀਂ ਕਰ ਸਕਦਾ, ਉਸ ਥਾਂ ਤੇ ਉਸਨੂੰ ਪ੍ਰਮਾਤਮਾ ਕਿਸ ਤਰ੍ਹਾਂ ਸੰਭਾਲ ਕੇ ਰਖਦੈ ਤੇ ਉਸ ਦੀ ਰਾਖੀ ਕਰਦਾ ਹੈ। ਐਸਾ ਪ੍ਰਭੂ, ਸਰਬ ਕਲਾ ਸਮਰੱਥ, ***'ਪਾਰਬ੍ਰਹਮ ਪੂਰਨ ਪਰਮੇਸੁਰ ਮਨ ਤਾ ਕੀ ਓਟ ਗਹੀਜੈ ਰੇ' (ਪੰਨਾ - 209)*** ਉਸ ਦੀ ਓਟ ਫੜ ਲੈ, ਉਹ ਤੈਨੂੰ ਹਰ ਥਾਂ ਤੇ ਰੱਖੇਗਾ ਕਿਉਂਕਿ ਉਹ ਸਾਰੇ ਖੰਡਾਂ ਤੇ ਬ੍ਰਹਿਮੰਡਾਂ ਵਿਚ ਹਾਜ਼ਰ ਹੈ ਤੇ ਉਹ ਮਾਲਕ ਹੈ। ਉਸ ਦਾ ਆਸਰਾ ਲੈ ਲੈ ਤੇ ਉਸ ਨੂੰ ਅਧਾਰ ਬਣਾ ਲੈ। ਗੁਰੂ ਮਹਾਰਾਜ ਜੀ ਇਸੇ ਸਿਧਾਂਤ ਦੀ ਪੁਸ਼ਟੀ ਕਰਦੇ ਹੋਏ ਫੁਰਮਾਉਂਦੇ ਹਨ ਕਿ ਹਾਥੀ ਨੂੰ ਤੰਦੂਏ ਨੇ ਫੜ ਲਿਆ, ਉਸ ਵੇਲੇ ਪ੍ਰਮੇਸ਼ਰ ਦਾ ਨਾਮ ਲੈਣ ਦੇ ਨਾਲ ਉਸੇ ਵੇਲੇ ਤੰਦੂਏ ਦੇ ਫੰਧ ਕੱਟੇ ਗਏ ਤੇ ਹਾਥੀ ਛੁਟ ਗਿਆ। ਉਸ ਨੇ ਇਕੋ ਵਾਰੀ ਅਵਾਜ਼ ਦਿਤੀ -

***ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥***

***ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥*** ***ਅੰਗ - 632***

ਉਸ ਨੇ ਇਕ ਵਾਰੀ ਹੀ ਰਾਮ ਕਿਹਾ ਸੀ। ਇਕ ਪ੍ਰੇਮੀ ਨੇ ਮੈਨੂੰ ਸਵਾਲ ਕੀਤਾ ਕਿ ਜਾਨਵਰਾਂ ਨੂੰ, ਪਸ਼ੂ ਪੰਛੀਆਂ ਨੂੰ ਵੀ ਰੱਬ ਦਾ ਪਤਾ ਹੈ? ਕਿਉਂਕਿ ਇਹ ਸਮਝਦੇ ਨੇ ਕਿ ਜੋ ਕੁਝ ਸਾਨੂੰ ਹਾਸਲ ਹੈ, ਉਨ੍ਹਾਂ ਨੂੰ ਨਹੀਂ ਹੁੰਦਾ ਤੇ ਅਸੀਂ ਹੀ ਪੂਰਨ ਹਾਂ। ਬਹੁਤ ਸਾਰੇ ਜਾਨਵਰ ਤਾਂ ਬੰਦੇ ਨਾਲੋਂ ਵਧੇਰੇ ਸਿਆਣੇ ਹੁੰਦੇ ਹਨ। ਹਿਰਨ ਦਾ ਇਕ ਸਾਲ ਦਾ ਬੱਚਾ ਅਤੇ ਮਨੁੱਖ ਦਾ ਪੰਜ ਸਾਲ ਦਾ ਬੱਚਾ, ਦੋਵਾਂ ਨੂੰ ਪਾਣੀ ਵਿਚ ਸੁੱਟ ਕੇ ਦੇਖ ਲਵੋ, ਆਦਮੀ ਦੇ ਬੱਚੇ ਨੂੰ ਤੈਰਨਾ ਨਹੀਂ ਆਉਂਦਾ ਪਰੰਤੂ ਹਿਰਨ ਦਾ ਬੱਚਾ ਤੈਰ ਕੇ ਨਿਕਲ ਜਾਵੇਗਾ ਕਿਉਂਕਿ ਉਸ ਨੂੰ ਪ੍ਰਮੇਸ਼ਰ ਨੇ ਨਾਲ ਦੀ ਨਾਲ ਹੀ ਸਮਝ ਦਿਤੀ ਹੈ। ਆਦਮੀ ਗਲਤ ਚੀਜ਼ਾਂ ਖਾਵੇਗਾ, ਮਾਸ ਖਾਵੇਗਾ, ਅੰਡੇ ਖਾਵੇਗਾ ਪਰੰਤੂ ਜਾਨਵਰ ਕਦੀ ਵੀ ਗਲਤ ਚੀਜ਼ ਨਹੀਂ ਖਾਵੇਗਾ, ਮੂੰਹ ਵਿਚ ਜੇ ਗਲਤੀ ਨਾਲ ਆ ਜਾਵੇ ਬਾਹਰ ਸੁਟ ਦੇਵੇਗਾ, ਉਹਨਾਂ ਵਾਸਤੇ ਕੋਈ ਡਾਕਟਰ ਨਹੀਂ ਹੁੰਦਾ, ਡਾਕਟਰ ਉਨ੍ਹਾਂ ਜਾਨਵਰਾਂ ਵਾਸਤੇ ਹੁੰਦਾ ਹੈ ਜੋ ਮਨੁੱਖ ਦੇ ਸੰਪਰਕ ਵਿਚ ਆ ਜਾਂਦੇ ਹਨ, ਉਹ ਜਾਨਵਰ ਬਿਮਾਰ ਹੋ ਜਾਇਆ ਕਰਦੇ ਹਨ। ਜਿਹੜੇ ਜਾਨਵਰ ਆਪਣੀ ਮਰਜ਼ੀ (**free will**) ਨਾਲ ਖਾਂਦੇ ਪੀਂਦੇ ਹਨ ਉਹ ਕਦੀ ਬਿਮਾਰ ਨਹੀਂ ਹੋਇਆ ਕਰਦੇ ਕਿਉਂਕਿ ਉਨ੍ਹਾਂ ਨੂੰ ਕੁਦਰਤ ਨੇ ਐਸਾ ਅਨੁਭਵ (**sense**) ਦਿਤਾ ਹੈ ਕਿ ਉਹ ਜਾਣਦੇ ਹਨ ਕਿ ਕਿਹੜੀ ਚੀਜ਼ ਮੁਆਫਕ ਹੈ, ਕਿਹੜੀ ਨਹੀਂ ਹੈ। ਪ੍ਰਮੇਸ਼ਰ ਦਾ ਗਿਆਨ ਤਾਂ ਪ੍ਰਮੇਸ਼ਰ ਨੇ ਸਭ ਦੇ ਹਿਰਦੇ ਵਿਚ ਪਾਇਆ ਹੋਇਆ ਹੈ ਪਰ ਆਦਮੀ ਫੇਰ ਵੀ ਮੰਨਦਾ ਨਹੀਂ ਹੈ। ਇਸ ਤਰ੍ਹਾਂ ਦੀਆਂ ਬੇਅੰਤ ਮਿਸਾਲਾਂ ਹਨ।

ਇਕ ਮਿਸਾਲ ਗੁਰੂ ਮਹਾਰਾਜ ਜੀ ਦਿੰਦੇ ਹਨ ਕਿ ਇਕ ਜੰਗਲ ਦੇ ਵਿਚਾਲੇ, ਅੰਦਰ ਜਾ ਕੇ, ਇਕ ਹਿਰਨੀ ਘਾਹ ਚੁਗ ਰਹੀ ਹੈ। ਬੜਾ ਸੁਹਾਣਾ ਲਹਿ-ਲਹਿਰਾਉਂਦਾ ਘਾਹ ਹੈ, ਬੜੀ ਪ੍ਰਸੰਨ ਹੋ ਰਹੀ ਹੈ, ਚਿਤ ਦੇ ਅੰਦਰ ਬੜੀ ਪ੍ਰਸੰਨਤਾ ਹੈ ਤੇ ਆਪਣੇ ਆਪ ਵਿਚ ਮਸਤ ਹੋ ਰਹੀ ਹੈ। ਇਤਨੇ ਨੂੰ ਇਕ ਸ਼ਿਕਾਰੀ ਘਾਤ ਲਾ ਰਿਹਾ ਹੈ ਜਿਸ ਤੋਂ ਇਹ ਬਿਲਕੁਲ ਬੇਖਬਰ ਹੈ, ਉਸ ਨੇ ਇਕ ਪਾਸੇ ਜਾਲ ਲਾ ਦਿਤਾ ਤੇ ਇਕ ਪਾਸੇ ਆਪ ਖੜ੍ਹ ਗਿਆ ਤੇ ਦੂਸਰੇ ਪਾਸੇ ਕੁੱਤਾ ਖੜ੍ਹਾ ਕਰ ਦਿਤਾ ਤੇ ਤੀਸਰੇ ਪਾਸੇ ਅੱਗ ਲਾ ਦਿੱਤੀ ਤੇ ਉਸ ਨੂੰ ਚਾਰੇ ਪਾਸਿਓਂ ਘੇਰ ਲਿਆ ਤੇ ਜਦੋਂ ਅੱਗ ਲੱਗਣ ਦੀ ਆਵਾਜ਼ ਉਸ ਨੇ ਸੁਣੀ, ਉਸਨੇ ਇਕ ਦਮ ਚਾਰੇ ਪਾਸੇ ਨਜ਼ਰ ਦੌੜਾਈ ਤੇ ਹੈਰਾਨ ਹੋ ਗਈ ਕਿ ਚਾਰੇ ਪਾਸੇ ਰੋਕ ਦਿਤੇ ਗਏ ਹਨ ਤੇ ਮੇਰੇ ਬਚਣ ਲਈ ਕੋਈ ਵੀ ਰਸਤਾ ਨਹੀਂ ਰਿਹਾ ਤੇ ਸੋਚਦੀ ਹੈ ਕਿ ਜੇ ਮੈਂ ਇਸ ਪਾਸੇ ਵੱਲ ਨੂੰ ਜਾਂਦੀ ਹਾਂ ਤਾਂ ਅੱਗ ਲਗੀ ਹੋਈ ਹੈ, ਦੂਜੇ ਪਾਸੇ ਜਾਲ ਲਗਿਆ ਹੋਇਐ ਤੇ ਤੀਸਰੇ ਪਾਸੇ ਵੱਲ ਕੁੱਤਾ ਘਾਤ ਲਾ ਕੇ ਖੜ੍ਹਾ ਹੈ ਤੇ ਸਾਹਮਣੇ ਸ਼ਿਕਾਰੀ ਨਿਸ਼ਾਨਾ ਬੰਨ੍ਹ ਕੇ ਖੜ੍ਹਾ ਹੈ ਤੇ ਹੁਣ ਮੇਰੇ ਜਾਣ ਦਾ ਕੋਈ ਪਾਸਾ ਖਾਲੀ ਨਹੀਂ ਤੇ ਐਸੀ ਅਵਸਥਾ ਨੂੰ ਮਹਾਰਾਜ ਬਿਆਨ ਕਰਦੇ ਹਨ -

***ਧਾਰਨਾ - ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ -2, 2.***

***ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥*** ***ਅੰਗ - 1429***

ਜਿਸ ਤਰ੍ਹਾਂ ਬੇਵਸ ਹਾਥੀ ਆਪਣਾ ਬਲ ਹਾਰ ਕੇ ਤੰਦੂਏ ਦਾ ਫੜਿਆ ਹੋਇਆ ਪਾਣੀ ਵਿਚ ਡੁਬਣ ਲਗਿਆ ਸੀ ਤੇ ਉਸ ਦੀ ਥੋੜ੍ਹੀ ਜਿਹੀ ਸੁੰਡ ਬਾਹਰ ਰਹਿ ਗਈ ਸੀ ਤੇ ਆ ਕੇ ਪ੍ਰਭੂ ਨੇ ਸਹਾਇਤਾ ਕੀਤੀ। ਕਹਿਣ ਲੱਗੀ ਹੇ ਪ੍ਰਭੂ! ਇਸੇ ਤਰ੍ਹਾਂ ਬੇਵਸ ਹੋਈ, ਮੈਂ ਤੇਰੇ ਅੱਗੇ ਪੁਕਾਰ ਕਰਦੀ ਹਾਂ। ਜਦੋਂ ਐਸੀ ਸਥਿਤੀ ਮਨ ਦੀ ਬਣ ਜਾਵੇ ਤਾਂ ਪ੍ਰਮੇਸ਼ਰ ਤਾਂ ਕਿਧਰੇ ਦੂਰ ਨਹੀਂ ਹੈ, ਉਹ ਕੇਵਲ ਅੰਦਰ ਦੀ ਸਚਾਈ ਤੇ ਉਸ ਦੀ ਪੁਕਾਰ ਸੁਣਦਾ ਹੈ। ਉਚੀ ਪੁਕਾਰ ਕਰਨ ਵਾਲਾ ਪਿਛੇ ਰਹਿ ਜਾਇਆ ਕਰਦਾ ਹੈ ਕਿਉਂਕਿ ਉਸ ਨੇ ਧੁਰ ਅੰਦਰੋਂ ਪੁਕਾਰ ਨਹੀਂ ਕੀਤੀ ਪਰੰਤੂ ਭਾਵ ਰੂਪ ਦੇ ਅੰਦਰ ਪਰ੍ਹਾ ਬਾਣੀ ਵਿਚ ਕੀਤੀ ਪੁਕਾਰ ਤੁਰੰਤ ਸੁਣ ਲਈ ਜਾਂਦੀ ਹੈ।

***ਹਾਥੀ ਕੀ ਚਿਗਾਰ ਪਲ ਪਾਛੈ ਪਹੁਚਤ ਤਾਹਿ***
***ਚੀਟੀ ਕੀ ਪੁਕਾਰ ਪਹਿਲੇ ਹੀ ਸੁਨੀਅਤ ਹੈ॥*** ***(ਅਕਾਲ ਉਸਤਤਿ)***

ਜਦੋਂ ਕੀੜੀ ਨੇ ਹਿਰਦੇ ਤੋਂ ਮੱਧਮ ਤੇ ਨੀਵੀਂ ਜਿਹੀ ਪੁਕਾਰ ਕੀਤੀ, ਕਿਉਂਕਿ ਕੀੜੀ ਨੂੰ ਕਦੀ ਬੋਲਦਿਆਂ ਨਹੀਂ ਦੇਖਿਆ, ਆਦਮੀ ਦੇ ਕੰਨਾਂ ਨੂੰ ਨਹੀਂ ਪਤਾ ਕਿ ਕੀੜੀ ਬੋਲਦੀ ਹੈ ਕਿ ਨਹੀਂ ਬੋਲਦੀ, ਕੋਈ ਮਸ਼ੀਨ ਹੀ ਸੁਣ ਸਕਦੀ ਹੈ ਕਿ ਇਹ ਵੀ ਗੱਲਾਂ ਕਰਦੀ ਹੈ ਕਿਉਂਕਿ ਮਾਹਰ ਕਹਿੰਦੇ ਹਨ ਕਿ ਜਾਨਵਰ ਵੀ ਆਪਸ ਵਿਚ ਗੱਲਾਂ ਕਰਦੇ ਹਨ। ਐਨੀ ਨੀਵੀਂ ਪੁਕਾਰ ਪ੍ਰਮੇਸ਼ਰ ਸੁਣ ਲੈਂਦਾ ਹੈ ਪਰੰਤੂ ਹਾਥੀ ਦੀ ਉਚੀ ਚਿੰਗਾੜ ਮਾਰੀ ਹੋਈ ਨਹੀਂ ਸੁਣਦਾ ਕਿਉਂਕਿ ਹਿਰਦੇ 'ਚੋਂ ਨਹੀਂ ਨਿਕਲੀ, ਹਿਰਦੇ ਤੋਂ ਨਿਕਲ ਜਾਵੇ, ਉਸ ਵੇਲੇ ਸੁਣ ਲੈਂਦੈ, ਉਹ ਕੋਈ ਦੂਰ ਨਹੀਂ ਹੈ, ਉਸੇ ਵੇਲੇ ਹਾਜ਼ਰ ਹੋ ਜਾਂਦਾ ਹੈ। ਐਸਾ ਸਮਾ ਦੇਖ ਕੇ ਹਿਰਨੀ ਦੇ ਅੱਗੇ ਕੋਈ ਚਾਰਾ ਨਹੀਂ ਰਿਹਾ ਤੇ ਉਸ ਨੇ ਬਿਨਾਂ ਵਕਤ ਗੁਆਏ ਇਕ ਦਮ ਹਿਰਦੇ ਤੋਂ ਪੁਕਾਰ ਕੀਤੀ ਕਿ ਹੇ ਪ੍ਰਭੂ! ਹੁਣ ਇਸ ਬਿਪਤਾ ਵਿਚ ਤੇਰੇ ਬਿਨਾਂ ਮੇਰਾ ਕੋਈ ਨਹੀਂ, ਤੂੰ ਹੀ ਮੇਰੀ ਰੱਖਿਆ ਕਰ ਸਕਦੈਂ। ਜਿਸ ਵੇਲੇ ਐਸੀ ਪੁਕਾਰ ਹਿਰਦੇ ਤੋਂ ਨਿਕਲੇ ਤਾਂ ਸਾਧ ਸੰਗਤ ਜੀ, ਉਸ ਵੇਲੇ ਵਾਹਿਗੁਰੂ ਰਾਖਾ ਹੋ ਜਾਇਆ ਕਰਦੈ, ਜਦੋਂ ਉਹ ਰਾਖਾ ਹੋ ਜਾਵੇ ਤਾਂ ਲੱਖਾਂ ਸ਼ਸ਼ਤਰ ਤੇ ਲੱਖਾਂ ਬਾਹਾਂ ਕੁਝ ਵਿਗਾੜ ਨਹੀਂ ਸਕਦੀਆਂ ਕਿਉਂਕਿ ਪ੍ਰਮੇਸ਼ਰ ਰਾਖਾ ਹੋ ਗਿਆ, ਇਸ ਤਰ੍ਹਾਂ ਫੁਰਮਾਨ ਕਰਦੇ ਹਨ -

*ਧਾਰਨਾ - ਪਿਆਰੇ ਜੀ, ਜਿਹਦਾ ਰਾਖਾ ਰਾਮ ਹੋ ਗਿਆ -2, 2.*
*ਉਹਦਾ ਵਾਲ ਵਿੰਗਾ ਨਾ ਹੋਵੇ -2, 2.*
*ਪਿਆਰੇ ਜੀ, ਜਿਹਦਾ ਰਾਖਾ ਰਾਮ ਹੋ ਗਿਆ ...-2.*

***ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥***
***ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥***
***ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥***
***ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥*** ***ਅੰਗ - 70***

ਹਿਰਨੀ ਬਾਰੇ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ -

***ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ ਆਵਧਹ॥***
***ਅਹੋ ਜਸ ਰਖੇਣ ਗੋਪਾਲਹ ਨਾਨਕ ਰੋਮ ਨ ਛੇਦਤੇ॥*** ***ਅੰਗ - 1354***

ਜਿਸ ਦੀ ਪ੍ਰਮੇਸ਼ਰ ਰੱਖਿਆ ਕਰੇ ਉਸ ਦਾ ਇਕ ਵਾਲ ਵੀ ਵਿੰਗਾ ਨਹੀਂ ਹੋ ਸਕਿਆ ਕਰਦਾ। ਕੁਦਰਤ ਨੇ ਐਸਾ ਕੀਤਾ ਕਿ ਹਵਾ ਉਲਟੇ ਪਾਸੇ ਦੀ ਚਲ ਪਈ ਤੇ ਜਾਲ ਨੂੰ ਅੱਗ ਲੱਗ ਗਈ। ਦੂਜੇ ਪਾਸੇ ਜਦੋਂ ਸ਼ਿਕਾਰੀ ਬੰਦੂਕ ਦਾ ਘੋੜਾ ਦੱਬਣ ਲਗਿਆ ਤਾਂ ਉਸੇ ਵੇਲੇ ਕਾਲੇ ਨਾਗ ਨੇ ਡੰਗ ਮਾਰ ਦਿਤਾ ਤੇ ਨਿਸ਼ਾਨਾ ਚੁਕ ਗਿਆ, ਡਿਗਦੇ ਡਿਗਦੇ ਗੋਲੀ ਚੱਲ ਗਈ ਤੇ ਸਿਧੀ ਜਾ ਕੇ ਕੁੱਤੇ ਦੇ ਵੱਜੀ। ਚਾਰੇ ਪਾਸੇ ਮੋਕਲੇ ਹੋ ਗਏ। ਜਿਥੇ ਆਦਮੀ ਆਪਣੀ ਤਾਕਤ ਤੇ ਮਾਣ ਕਰੇ ਕਿ ਮੈਂ ਤਕੜਾ ਹਾਂ, ਮੈਂ ਕਾਲ ਤੋਂ ਰਾਖੀ ਕਰ ਸਕਦਾ ਹਾਂ, ਮਹਾਰਾਜ ਜੀ ਕਹਿੰਦੇ ਹਨ ਕਿ ਨਹੀਂ ਪ੍ਰੇਮੀਆ, ਕਾਲ ਤੋਂ ਕੋਈ ਬਚਾਅ ਨਹੀਂ ਸਕਦਾ ਤੇ ਜੇ ਵਾਹਿਗੁਰੂ ਆਪ ਵਿਚ ਹੋ ਕੇ ਸਹਾਇਤਾ ਕਰੇ ਤਾਂ ਰਾਖੀ ਹੋ ਜਾਇਆ ਕਰਦੀ ਹੈ ਤੇ ਜੇ ਨਾ ਹੋਵੇ ਤਾਂ ਆਦਮੀ ਦਾ ਤਾਣ ਕੁਝ ਨਹੀਂ ਕਰ ਸਕਿਆ ਕਰਦਾ।

ਇਕ ਮਿਸਾਲ ਦਿੰਦੇ ਹਨ ਕਿ ਪਾਂਡਵਾਂ ਦਾ ਪੋਤਰਾ ਜਿਸ ਦਾ ਨਾਮ ਰਾਜਾ ਪਰੀਛਤ ਸੀ, ਇਸ ਦੇ ਸਮੇਂ ਦੇ ਅੰਦਰ ਕਲਜੁਗ ਪ੍ਰਵੇਸ਼ ਕਰ ਗਿਆ। ਕਲਜੁਗ ਦੀ ਨਿਸ਼ਾਨੀ ਇਹ ਹੈ ਕਿ ਇਸ ਵਿਚ ਆਦਮੀ ਦੀ ਬੁੱਧੀ ਭਰਿਸ਼ਟ ਹੋ ਜਾਂਦੀ ਹੈ ਤੇ ਜਦੋਂ ਖਿਆਲਾਤ ਬਦਲ ਜਾਣ ਤਾਂ ਸਮਝੋ ਉਸ ਵੇਲੇ ਯੁਗ ਬਦਲ ਜਾਂਦਾ ਹੈ। ਜਦੋਂ ਉਸ ਵੇਲੇ ਘੋਰ ਪਾਪ ਹੋਣ ਲੱਗ ਜਾਣਗੇ ਇਸ ਪਾਪ ਵਾਲੇ ਯੁਗ ਦਾ ਉਸ ਵੇਲੇ ਅੰਤ ਹੋ ਜਾਣੈ ਤਾਂ ਕਿਸੇ ਦਾ ਵੀ ਅੰਤ ਉਸ ਵੇਲੇ ਆਉਂਦਾ ਹੈ ਜਦੋਂ ਉਹ ਪਾਪ ਵਿਚ ਪਰਵਿਰਤ ਹੋ ਜਾਵੇ। ਕਈ ਪ੍ਰੇਮੀ ਸਵਾਲ ਕਰਦੇ ਹਨ ਕਿ ਜੀ ਫਲਾਣੇ ਬੰਦੇ ਨੇ ਇਹ ਪਾਪ ਕੀਤਾ ਹੈ ਉਸ ਨੂੰ ਤਾਂ ਕੁਝ ਨਹੀਂ ਹੋਇਆ। ਅਜੇਹਾ ਇਸ ਕਰਕੇ ਹੈ ਕਿ ਅਜੇ ਉਸ ਦੇ ਪੁੰਨ ਬਾਕੀ ਹਨ ਤੇ ਪਾਪਾਂ ਦਾ ਜਹਾਜ਼ ਅਜੇ ਭਰਿਆ ਨਹੀਂ। ਜਦੋਂ ਪਾਪਾਂ ਨਾਲ ਭਰ ਜਾਂਦੈ ਤਾਂ ਫਿਰ ਡੁੱਬ ਜਾਇਆ ਕਰਦਾ ਹੈ। ਸੋ ਕਲਜੁਗ ਆਉਣ ਦੇ ਨਾਲ ਖਿਆਲਾਤ ਬਦਲੇ, ਸਤਿ ਧਰਮ ਜਾਂਦਾ ਰਿਹਾ, ਮਨ 'ਚੋਂ ਸ਼ਾਂਤੀ ਜਾਣੀ ਸ਼ੁਰੂ ਹੋ ਗਈ, ਧਰਮ ਤੋਂ ਵਿਪਰੀਤ ਹੋ ਗਿਆ, ਮਨ ਧਰਮ ਕਮਾਉਣ ਵਾਲੇ ਪਾਸੇ ਲੱਗਦਾ ਨਹੀਂ, ਨਾਮ ਜਪਣ ਨੂੰ, ਬੰਦਗੀ ਕਰਨ ਨੂੰ, ਤੀਰਥ ਯਾਤਰਾ ਕਰਨ ਨੂੰ, ਸੇਵਾ ਕਰਨ ਤੋਂ ਮਨ ਮੁਨਕਰ ਹੁੰਦਾ ਜਾ ਰਿਹੈ ਕਿਉਂਕਿ ਯੁਗ ਬਦਲ ਗਿਆ। ਉਸ ਵੇਲੇ ਇਸ (ਭਗੀਰਥ) ਨੂੰ ਕਲਯੁਗ ਮਿਲਿਆ, ਇਸ ਨੇ ਕਿਹਾ ਤੂੰ ਮੇਰੇ ਰਾਜ ਵਿਚ ਨਾ ਆਵੀਂ, ਕਲਯੁਗ ਕਹਿਣ ਲਗਿਆ ਫੇਰ ਮੈਂ ਕਿਥੇ ਰਹਾਂ? ਕਿਉਂਕਿ ਮੇਰਾ ਤਾਂ ਹੋਰ ਕੋਈ ਥਾਂ ਹੀ ਨਹੀਂ ਹੈ, ਮੈਂ ਤਾਂ ਇਥੇ ਹੀ ਰਹਾਂਗਾ ਕਿਉਂਕਿ ਮੈਂ ਇਸ ਯੁਗ ਦਾ ਰਾਜਾ ਹਾਂ, ਇਸ ਕਰਕੇ ਮੈਨੂੰ ਇਥੇ ਹੀ ਥਾਂ ਦੇਵੋ ਤੇ ਕਿਸੇ ਧਾਤ ਵਿਚ ਰਹਿਣ ਦੀ ਆਗਿਆ ਦੇਵੋ। ਪਰੀਛਤ ਕਹਿਣ ਲੱਗਿਆ, ਠੀਕ ਹੈ ਤੂੰ ਸੋਨੇ ਵਿਚ ਰਹਿ ਲਿਆ ਕਰ ਤੇ ਉਹ ਸੋਨੇ ਵਿਚ ਰਹਿਣ ਲੱਗ ਪਿਆ। ਇਕ ਦਿਨ ਉਸ ਨੇ (ਪ੍ਰੀਛਤ) ਸੋਨੇ ਦਾ ਮੁਕਟ ਪਹਿਨ ਲਿਆ ਤੇ ਸ਼ਿਕਾਰ ਨੂੰ ਚਲ ਪਿਆ। ਸੋਨੇ ਵਿਚ ਕਲਜੁਗ ਦਾ ਵਾਸਾ ਹੋਣ ਕਰਕੇ ਖਿਆਲਾਤ ਬਦਲ ਗਏ ਸ਼ਿਕਾਰ ਨੂੰ ਜਾਂਦੇ ਜਾਂਦੇ ਇਕ ਹਿਰਨ ਦੇ ਪਿਛੇ ਘੋੜਾ ਲਾ ਦਿਤਾ, ਹਿਰਨ ਤਾਂ ਉਹਲੇ ਹੋ ਗਿਆ, ਦੇਖਿਆ ਕਿ ਅੱਗੇ ਇਕ ਮਹਾਤਮਾ ਸਮਾਧੀ ਵਿਚ ਲੀਨ ਹੋਏ ਅਫੁਰ ਅਵਸਥਾ 'ਚ ਬੈਠੇ ਹਨ ਤੇ ਉਹਨਾਂ ਨੂੰ ਆਪਣੇ ਆਪ ਦਾ ਕੋਈ ਪਤਾ ਨਹੀਂ। ਕੋਲ ਜਾ ਕੇ ਆਵਾਜ਼ ਮਾਰੀ ਕਿ ਰਿਸ਼ੀ ਜੀ! ਤੁਸੀਂ ਇਧਰ ਨੂੰ ਕੋਈ ਹਿਰਨ ਜਾਂਦਾ ਦੇਖਿਆ ਹੈ? ਪਰ ਉਹ ਬੋਲੇ ਨਹੀਂ। ਦੋ ਤਿੰਨ ਵੇਰਾਂ ਆਵਾਜ਼ਾਂ ਮਾਰੀਆਂ ਫੇਰ ਵੀ ਨਹੀਂ ਬੋਲਦੇ, ਉਸ ਦੇ ਮਨ ਵਿਚ ਕਲਯੁਗ ਦਾ ਵਾਸਾ ਹੋ ਗਿਆ ਸੀ। ਮਹਾਂਪੁਰਸ਼ਾਂ ਦਾ ਸਤਿਕਾਰ ਕਰਨ ਦੀ ਥਾਂ ਸਗੋਂ ਉਸਦਾ ਮਨ ਕ੍ਰੋਧਤ ਹੋ ਗਿਆ। ਮਨ ਵਿਚ ਸੋਚਿਆ ਕੋਈ ਪਾਖੰਡੀ ਹੈ, ਬੁਲਾਇਆਂ ਵੀ ਬੋਲਦਾ ਨਹੀਂ ਹੈ ਤੇ ਨੇੜੇ ਹੀ ਇਕ ਮਰਿਆ ਹੋਇਆ ਸੱਪ ਪਿਆ ਸੀ ਅਤੇ ਆਪਣੀ ਕਮਾਨ ਦੇ ਕੁੰਦੇ ਨਾਲ ਚੁਕ ਕੇ ਇਸ ਦੇ ਗਲ ਵਿਚ ਪਾ ਦਿਤਾ ਤੇ ਆਪ ਤੁਰ ਗਿਆ। ਮਹਿਲਾਂ ਵਿਚ ਪਹੁੰਚ ਕੇ ਜਿਸ ਵੇਲੇ ਮੁਕਟ ਉਤਾਰਿਆ, ਉਸੇ ਵੇਲੇ ਪਤਾ ਲੱਗ ਗਿਆ ਕਿ ਮੈਂ ਤਾਂ ਬੜਾ ਉਗਰ ਪਾਪ ਕਰ ਦਿਤਾ ਕਿਉਂਕਿ ਸੰਤਾਂ ਨਾਲ ਜੋ ਵੈਰ ਕਰਦਾ ਹੈ, ਗੁਸਤਾਖੀ ਕਰਦਾ ਹੈ, ਉਹ ਸੁਖੀ ਨਹੀਂ ਹੋਇਆ ਕਰਦਾ ਸਗੋਂ ਉਹ ਦੁਖਾਂ ਨੂੰ ਆਵਾਜ਼ ਮਾਰ ਰਿਹਾ ਹੁੰਦਾ ਹੈ। ਜਿਸ ਵਕਤ ਕੋਈ ਬੰਦਗੀ ਕਰਨ ਵਾਲਿਆਂ ਨਾਲ ਅਕਾਰਨ ਵੈਰ ਕਰਨਾ ਸ਼ੁਰੂ ਕਰ ਦੇਵੇ ਉਹ ਦੁਖੀ ਹੋ ਜਾਇਆ ਕਰਦਾ ਹੈ।

ਸੋ ਇਸੇ ਤਰ੍ਹਾਂ ਹੋਇਆ, ਜਦੋਂ ਇਸ ਮਹਾਤਮਾ ਦਾ ਸ਼ਿਸ਼ ਜਿਸ ਦਾ ਨਾਮ ਭ੍ਰਿੰਗੀ ਰਿਸ਼ੀ ਸੀ, ਉਸ ਨੇ ਦੇਖਿਆ ਕਿ ਮੇਰੇ ਗੁਰੂਦੇਵ ਦੇ ਗਲ ਵਿਚ ਮਰੇ ਹੋਏ ਸੱਪ ਦਾ ਹਾਰ ਪਿਆ ਹੋਇਐ, ਉਸ ਵੇਲੇ ਕ੍ਰੋਧਿਤ ਹੋ ਗਿਆ ਤੇ ਸਰਾਪ ਵਾਲਾ ਬਚਨ ਕਰ ਦਿਤਾ ਕਿ ਜਿਸ ਕਿਸੇ ਨੇ ਵੀ ਇਹ ਮਰਿਆ ਹੋਇਆ ਸੱਪ ਮੇਰੇ ਗੁਰੂਦੇਵ ਦੇ ਗਲ ਵਿਚ ਪਾਇਆ ਹੈ, ਅੱਜ ਤੋਂ ਸੱਤਵੇਂ ਨੂੰ ਸੱਪ ਡੰਗਣ ਨਾਲ ਉਸ ਦੀ ਮੌਤ ਹੋ ਜਾਵੇਗੀ। ਜਦੋਂ ਮਹਾਤਮਾ ਨੇ ਨੇਤਰ ਖੋਲ੍ਹੇ ਤਾਂ ਕ੍ਰੋਧ ਦਾ ਕਾਰਨ ਪੁਛਿਆ ਤਾਂ ਉਸਨੇ ਸਾਰੀ ਸਰਾਪ ਦੇਣ ਵਾਲੀ ਵਾਰਤਾ ਦੱਸ ਦਿਤੀ। ਉਨ੍ਹਾਂ ਨੇ ਨੇਤਰ ਬੰਦ ਕਰਕੇ ਦੇਖ ਲਿਆ, ਕਹਿਣ ਲੱਗੇ ਬਹੁਤ ਮਾੜਾ ਹੋਇਆ, ਇਹ ਤਾਂ ਰਾਜਾ ਪਰੀਛਤ ਸੀ ਤੇ ਬਹੁਤ ਨੇਕ ਤੇ ਪਰਜਾਪਾਲਕ ਹੈ, ਇਹ ਉਸਨੇ ਜਾਣ ਬੁਝ ਕੇ ਨਹੀਂ ਕੀਤਾ ਪਰ ਉਸ ਦੇ ਮੁਕਟ ਵਿਚ ਕਲਜੁਗ ਬੈਠਾ ਸੀ, ਇਸ ਕਰਕੇ ਉਸ ਦੀ ਬੁੱਧੀ ਭ੍ਰਿਸ਼ਟ ਹੋ ਕੇ ਹੰਕਾਰ ਆ ਗਿਆ ਸੀ। ਜਾਉ ਹੁਣ ਜਾ ਕੇ ਉਸ ਨੂੰ ਖਬਰ ਕਰ ਦਿਓ ਕਿ ਆਪਣੇ ਆਤਮ ਕਲਿਆਣ ਵਾਸਤੇ ਸੁਕਦੇਵ ਮੁਨੀ ਜੀ ਤੋਂ ਭਗਵਤ ਗੀਤਾ ਦਾ ਪਾਠ ਸਰਵਣ ਕਰੇ ਕਿਉਂਕਿ ਸੱਤਵੇਂ ਨੂੰ ਉਸ ਦਾ ਕਾਲ ਆ ਜਾਵੇਗਾ। ਸੋ ਇਸੇ ਤਰ੍ਹਾਂ ਹੋਇਆ ਜਿਸ ਵੇਲੇ ਸਤਵੇਂ ਦਿਨ ਕਥਾ ਦਾ ਭੋਗ ਪਿਆ, ਫੁਲ ਭੇਟ ਕਰਨ ਲਈ ਟੋਕਰੀ ਵਿਚ ਲਿਆਂਦੇ ਗਏ ਤੇ ਜਦੋਂ ਫੁਲਾਂ ਦਾ ਹਾਰ ਚੁਕ ਕੇ ਮੱਥੇ ਨਾਲ ਨਮਸ਼ਕਾਰ ਕਰਕੇ ਲਾਇਆ ਤਾਂ ਤਕਸ਼ਕ ਨਾਗ ਕੀੜੀ ਦਾ ਰੂਪ ਧਾਰ ਕੇ ਫੁਲਾਂ ਵਿਚ ਬੈਠਿਆ ਹੋਇਆ ਸੀ। ਮੱਥੇ ਤੇ ਲਾਉਂਦੀ ਸਾਰ ਹੀ ਡੰਗ ਮਾਰਿਆ ਤੇ ਪਰੀਛਤ ਨੇ ਉਥੇ ਹੀ ਪ੍ਰਾਨ ਤਿਆਗ ਦਿਤੇ। ਸੋ ਇਹ ਕਲਜੁਗ ਦਾ ਵਰਤਾਰਾ ਸੀ ਕਿ ਜਿਸ ਰਾਜੇ ਨੇ ਉਸ ਨੂੰ ਸੋਨੇ ਵਿਚ ਰਹਿਣ ਦੀ ਆਗਿਆ ਦਿਤੀ ਉਹ ਹੀ ਉਸੇ ਦਾ ਕਾਲ ਬਣ ਗਿਆ। ਪਰ ਦੂਸਰੇ ਪਾਸੇ ਇਸ ਯੁਗ ਦੀ ਵਿਸ਼ੇਸ਼ਤਾ ਵੀ ਬਹੁਤ ਵੱਡੀ ਹੈ। ਇਸ ਵਿਚ ਨਾਮ ਜਪਣ ਦਾ, ਸਤਸੰਗ ਕਰਨ ਦਾ ਫਲ ਵੀ ਬਹੁਤ ਵੱਡਾ ਹੈ। ਸਤਿਜੁਗ ਵਿਚ ਦਸ ਹਜ਼ਾਰ ਸਾਲ, ਤ੍ਰੇਤੇ ਯੁਗ ਦੀ ਇਕ ਹਜ਼ਾਰ ਸਾਲ ਤੇ ਦੁਆਪਰ ਯੁਗ ਦੀ ਸੌ ਸਾਲ ਦੀ ਤਪਸਿਆ ਦਾ ਫਲ ਕਲਜੁਗ ਵਿਚ ਇਕ ਮਨ ਇਕ ਚਿਤ ਕਰਕੇ ਕੀਤੇ ਗਏ ਇਕ ਘੜੀ ਦੇ ਸਤਸੰਗ ਦੇ ਬਰਾਬਰ ਹੈ ਇਸ ਲਈ ਇਸ ਵਿਚ ਬਹੁਤ ਵੱਡੀ ਰਿਆਇਤ (**concession**) ਹੈ। ਪਰੰਤੂ ਕਲਜੁਗ ਵਿਚ ਮਾਇਆ ਦਾ ਅੰਧਕਾਰ ਹੋਣ ਕਰਕੇ ਕੁਝ ਦਿਖਾਈ ਨਹੀਂ ਦਿੰਦਾ। ਮਾਇਆ ਦੀਆਂ ਭੁਲ-ਭੁਲਾਈਆਂ ਵਿਚ ਆਦਮੀ ਨਾਸਤਕ ਬਣਦਾ ਜਾ ਰਿਹਾ ਹੈ। ਅਨੇਕ ਤਰ੍ਹਾਂ ਦੇ ਨਾਸਤਿਕ ਲਿਟਰੇਚਰ ਦਾ ਪ੍ਰਚਾਰ ਹੋ ਰਿਹਾ ਹੈ ਕਿ ਰਬ ਤਾਂ ਕੋਈ ਚੀਜ਼ ਹੀ ਨਹੀਂ ਹੈ, ਇਹ ਤਾਂ ਆਦਮੀ ਨੂੰ ਡਰਾਉਣ ਵਾਸਤੇ ਕਿਹਾ ਜਾਂਦੈ ਕਿ ਇਹ ਗਲਤ ਕੰਮ ਨਾ ਕਰੇ ਤੇ ਹੁਣ ਤਾਂ ਸਾਇੰਸ ਨੇ ਤਰੱਕੀ ਕਰ ਲਈ ਹੈ ਤੇ ਮਨੁੱਖ ਚੰਦਰਮਾਂ ਤੋਂ ਉਪਰਲੇ ਗ੍ਰਿਹਾਂ ਵਿਚ ਪਹੁੰਚ ਰਿਹੈ ਤਾਂ ਉਥੋਂ ਦੀ ਖੋਜ ਕਰ ਰਿਹਾ ਹੈ। ਨਾਮ ਤਾਂ ਇਕ ਵਾਧੂ ਦੀ ਚੀਜ਼ ਹੈ ਤੇ ਨਾ ਹੀ ਮਾੜੇ ਚੰਗੇ ਕਰਮ ਕਰਨ ਨਾਲ ਕੋਈ ਫਸਦਾ ਹੈ। ਬਸ ਜੋ ਕੁਝ ਹੈ, ਇਥੇ ਹੀ ਹੈ। ਇਸ ਜਨਮ ਵਿਚ ਜੋ ਮਨੁੱਖ ਕਰ ਸਕਦਾ ਹੈ ਕਰ ਲਵੇ, ਪਾਪ-ਪੁੰਨ ਦਾ ਕੋਈ ਲੇਪ ਨਹੀਂ ਹੈ। ਇਸ ਤਰ੍ਹਾਂ ਦੇ ਨਾਸਤਕ ਵਿਚਾਰ ਤੇ ਅੰਨ੍ਹੇ ਖੂਹ ਵਿਚ ਸੁੱਟਣ ਵਾਲੇ ਲਿਟਰੇਚਰ ਨੇ ਮਨੁੱਖ ਨੂੰ ਨਾਸਤਿਕ ਬਣਾ ਦਿਤਾ ਹੈ। ਕਹਿੰਦੇ ਹਨ ਕਿ ਕੋਈ ਰੱਬ ਨਹੀਂ ਹੈ ਐਵੇਂ ਬਾਤਚੀਤ ਹੈ, ਆਦਮੀ ਹੀ ਸਭ ਕੁਝ ਕਰ ਸਕਦਾ ਹੈ, ਆਦਮੀ ਦੇ ਵਿਚੇ ਹੀ ਸਭ ਕੁਝ ਹੈ, ਆਦਮੀ ਇਕ ਮਸ਼ੀਨ ਹੈ। ਮਾਇਆ ਦਾ ਹੀ ਇਹ ਹਿੱਸਾ ਹੈ ਤੇ ਕੋਈ ਵੀ ਚੇਤਨ ਸ਼ਕਤੀ ਅੰਦਰੋਂ ਸੁਚੇਤ ਕਰਨ ਵਾਲੀ ਨਹੀਂ ਹੈ। ਸੋ ਐਸਾ ਸੋਚ ਕੇ ਬਹੁਤ ਸਾਰੇ ਲੋਕਾਂ ਨੇ ਆਪਣੇ ਆਪ ਨੂੰ ਪ੍ਰਮੇਸ਼ਰ ਦੀ ਭਗਤੀ ਤੋਂ ਬੇਮੁਖ ਕਰ ਦਿਤਾ ਹੈ, ਮਹਾਰਾਜ ਜੀ ਕਹਿੰਦੇ ਹਨ ਕਿ ਐਸੇ ਲੋਕਾਂ ਦਾ ਕੀ ਕਰੀਏ।

***ਐਸੇ ਲੋਗਨ ਸਿਉ ਕਿਆ ਕਹੀਐ॥***
***ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥*** ***ਅੰਗ - 332***

ਭਾਈ, ਜੋ ਲੋਕ ਪ੍ਰਮੇਸ਼ਰ ਦੀ ਭਗਤੀ ਤੋਂ ਹੀਣੇ ਹੋ ਗਏ ਉਨ੍ਹਾਂ ਦਾ ਕੀ ਕਰੀਏ, ਉਨ੍ਹਾਂ ਦੇ ਨੇੜੇ ਨਾ ਜਾਇਓ ਕਿਉਂਕਿ ਉਹਨਾਂ ਦੇ ਬਚਨ ਵਿਹੁ ਦੇ ਟੀਕੇ ਹਨ ਜਿਸ ਦੇ ਲੱਗ ਗਿਆ ਉਹ ਨਾਸਤਕ ਹੋ ਜਾਏਗਾ। ਆਦਮੀ ਤਾਂ ਬੜੀ ਮੁਸ਼ਕਲ ਦੇ ਨਾਲ ਮੰਨਦੈ ਕਿਉਂਕਿ ਬੜੀਆਂ ਦਲੀਲਾਂ ਹਨ ਜਿਸ ਦੇ ਨਾਲ ਉਹ ਕਹਿੰਦੈ ਕਿ ਜੀ ਇਸ ਤਰ੍ਹਾਂ ਕਿਉਂ ਨਹੀਂ ਹੋਇਆ, ਉਸ ਦੀ ਰੱਖਿਆ ਕਿਉਂ ਨਾ ਹੋਈ, ਉਸ ਦੇ ਵਿਚ ਆਦਮੀ ਨੂੰ ਤਜਰਬਾ ਨਾ ਹੋਣ ਕਰਕੇ ਨਾਸਤਿਕ ਬਿਰਤੀ ਆ ਜਾਇਆ ਕਰਦੀ ਹੈ।

ਸੋ ਹਰਨਾਕਸ਼ ਨੇ ਆਪਣੇ ਰਾਜ ਵਿਚ ਇਸੇ ਤਰ੍ਹਾਂ ਕੀਤਾ। ਐਲਾਨ ਕਰ ਦਿਤਾ ਕਿ ਰੱਬ ਕੋਈ ਨਹੀਂ ਹੈ। ਆਦਮੀ ਹੀ ਰੱਬ ਹੈ। ਜਿਹੜਾ ਸ਼ਕਤੀਸ਼ਾਲੀ ਹੈ, ਆਪਣੀ ਅਕਲ ਨਾਲ ਸਭ ਕੁਝ ਕਰ ਸਕਦਾ ਹੈ, ਤੁਸੀਂ ਸਾਰੇ ਮੈਨੂੰ ਹੀ ਮੰਨੋ ਕਿਉਂਕਿ ਮੈਂ ਹੀ ਸ਼ਕਤੀਸ਼ਾਲੀ ਰਾਜਾ ਹਾਂ, ਭਗਵਾਨ ਦੀ ਪੂਜਾ ਕਰਨ ਦੀ ਕੋਈ ਲੋੜ ਨਹੀਂ ਹੈ, ਮੈਂ ਸਭ ਕੁਝ ਪੈਦਾ ਕਰ ਸਕਦਾ ਹਾਂ। ਜੋ ਮੰਗਣਾ ਹੈ ਮੈਥੋ ਮੰਗੋ, ਮੈਂ ਸਾਰੇ ਪਦਾਰਥ ਦੇ ਸਕਦਾ ਹਾਂ, ਮੇਰੇ ਪਾਸ ਸਭ ਕੁਝ ਹੈ। ਉਸਨੇ ਐਸਾ ਹੀ ਹੁਕਮ ਦੇ ਕੇ ਸਕੂਲਾਂ ਦੇ ਵਿਚ ਕੋਰਸ ਬਦਲ ਦਿਤੇ ਤਾਂ ਕਿ ਕੋਈ ਆਸਤਿਕ ਨਾ ਹੋ ਜਾਵੇ ਤੇ ਬੱਚਿਆਂ ਤੇ ਉਲਟਾ ਅਸਰ ਨਾ ਪੈ ਜਾਵੇ। ਇਧਰਲੇ ਪਾਸੇ ਉਸ ਦਾ ਆਪਣਾ ਪੁੱਤਰ ਪ੍ਰਹਿਲਾਦ ਵੀ ਪੜ੍ਹਨ ਦੇ ਕਾਬਲ ਹੋ ਗਿਆ। ਉਸ ਨੇ ਵੀ ਆਪਣੇ ਪਿਤਾ ਦੇ ਬਚਨਾਂ ਨੂੰ ਸੁਣਿਆ ਕਿ ਐਸਾ ਹੁਕਮ ਦਿਤਾ ਹੈ। ਇਕ ਵਾਰੀ ਪ੍ਰਹਿਲਾਦ ਬੱਘੀ ਵਿਚ ਬੈਠਾ ਜਾ ਰਿਹਾ ਹੈ ਤੇ ਇਕ ਝੌਂਪੜੀ ਵਿਚੋਂ ਆਵਾਜ਼ ਆ ਰਹੀ ਹੈ ਕਿ ਹੇ ਪ੍ਰਭੂ! ਹੇ ਰਾਮ! ਹੇ ਰਾਮ! ਹੇ ਗੋਬਿੰਦ! ਹੇ ਗੋਬਿੰਦ! ਐਸ ਵੇਲੇ ਤੇਰੇ ਤੋਂ ਬਿਨਾਂ ਕੋਈ ਸਹਾਇਤਾ ਨਹੀਂ ਕਰ ਸਕਦਾ, ਕੇਵਲ ਤੂੰ ਹੀ ਰੱਖਿਆ ਕਰ ਸਕਦੈਂ। ਇਸ ਤਰ੍ਹਾਂ ਦੇ ਬਚਨ

ਸੁਣ ਉਥੇ ਰੁਕ ਗਿਆ ਤੇ ਰਥਵਾਨ ਨੂੰ ਕਹਿਣ ਲੱਗਿਆ ਕਿ ਸਵਾਰੀ ਰੋਕੋ, ਰਥ ਰੁਕ ਗਈ, ਹੇਠਾਂ ਉਤਰਿਆ ਤੇ ਉਸ ਝੌਂਪੜੀ ਦੇ ਅੰਦਰ ਚਲਾ ਗਿਆ ਤੇ ਪੁਛਣ ਲੱਗਿਆ ਕਿ ਤੁਸੀਂ ਮੇਰੇ ਪਿਤਾ ਦੀ ਆਗਿਆ ਦਾ ਉਲੰਘਣ ਕਿਸ ਆਸਰੇ ਤੇ ਕਰ ਰਹੇ ਹੋ? ਕਹਿਣ ਲੱਗੇ ਰਾਜ ਕੁਮਾਰ! ਐਸੀ ਸਥਿਤੀ ਪੈਦਾ ਹੋ ਗਈ ਹੈ ਕਿ ਹੁਣ ਪ੍ਰਮੇਸ਼ਰ ਤੋਂ ਬਗੈਰ ਕੋਈ ਸਹਾਇਤਾ ਕਰਨ ਵਾਲਾ ਨਹੀਂ ਹੈ। ਪ੍ਰਹਿਲਾਦ ਕਹਿਣ ਲੱਗਿਆ ਐਸੀ ਕਿਹੜੀ ਬਾਤ ਹੈ ਕਿ ਜਿਸ ਵਿਚ ਮੇਰਾ ਪਿਤਾ ਸਹਾਇਤਾ ਨਹੀਂ ਕਰ ਸਕਦਾ। ਕਹਿਣ ਲੱਗੇ ਅਸੀਂ ਮਿਟੀ ਦੇ ਭਾਂਡੇ ਬਣਾਉਂਦੇ ਹਾਂ, ਬਰਤਨ ਬਣਾ ਕੇ ਅਸੀਂ ਆਵੇ ਵਿਚ ਪਾ ਦਿਤੇ ਹਨ ਅੱਗ ਲਾ ਦਿਤੀ ਹੈ ਤਾਂ ਕਿ ਬਰਤਨ ਪੱਕ ਜਾਣ। ਤੁਸੀਂ ਧਿਆਨ ਨਾਲ ਸੁਣੋ ਕਿ ਹੇਠਾਂ ਮਿਆਉ-ਮਿਆਉ ਦੀ ਆਵਾਜ਼ ਆ ਰਹੀ ਹੈ। ਪ੍ਰਹਿਲਾਦ ਨੇ ਪੁਛਿਆ ਇਹ ਕਿਸ ਤਰ੍ਹਾਂ ਅੰਦਰ ਰਹਿ ਗਏ। ਉਹਨਾਂ ਨੇ ਦੱਸਿਆ ਕਿ ਇਹ ਬਿਲੀ ਦੇ ਬੱਚੇ ਬਰਤਨ ਵਿਚ ਚਲੇ ਗਏ ਤੇ ਸਾਨੂੰ ਪਤਾ ਨਹੀਂ ਲੱਗਿਆ ਤੇ ਹੁਣ ਇਨ੍ਹਾਂ ਨੂੰ ਕੱਢਿਆ ਨਹੀਂ ਜਾ ਸਕਦਾ, ਇਸ ਕਰਕੇ ਅਸੀਂ ਪ੍ਰਭੂ ਅੱਗੇ ਪ੍ਰਾਰਥਨਾ ਕਰ ਰਹੇ ਹਾਂ ਕਿ ਹੇ ਪ੍ਰਭੂ! ਇਨ੍ਹਾਂ ਦੀ ਰੱਖਿਆ ਆਪ ਕਰੋ। ਹੁਣ ਹੋਰ ਕੋਈ ਸਹਾਇਤਾ ਨਹੀਂ ਕਰ ਸਕਦਾ। ਪ੍ਰਹਿਲਾਦ ਕਹਿਣ ਲੱਗਿਆ ਤੁਹਾਨੂੰ ਪੂਰਾ ਵਿਸ਼ਵਾਸ ਹੈ ਕਿ ਇਸ ਪ੍ਰਚੰਡ ਅਗਨੀ ਵਿਚੋਂ ਇਨ੍ਹਾਂ ਦੀ ਰੱਖਿਆ ਹੋ ਜਾਵੇਗੀ। ਕਹਿਣ ਲੱਗਾ ਰਾਜ ਕੁਮਾਰ ਜੀ, ਮੌਤ ਤੇ ਜੀਵਨ ਦੀ ਕੁੰਜੀ ਪ੍ਰਭੂ ਦੇ ਹੱਥ ਹੈ, ਉਹ ਤਾਂ ਮਰੇ ਹੋਏ ਨੂੰ ਵੀ ਜਿਵਾ ਸਕਦਾ ਹੈ।

***ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ॥*** ***ਅੰਗ - 277***

ਪ੍ਰਹਿਲਾਦ ਕਹਿਣ ਲੱਗਿਆ ਕਿ ਜਿਸ ਦਿਨ ਤੁਸੀਂ ਇਹ ਆਵਾ ਖੋਲ੍ਹੋਗੇ ਮੈਂ ਇਹ ਦੇਖਣਾ ਚਾਹੁੰਦਾ ਹਾਂ, ਮੇਰੇ ਸਾਹਮਣੇ ਖੋਲਿਓ ਕਿ ਭਗਵਾਨ ਕਿਸ ਤਰ੍ਹਾਂ ਇਨ੍ਹਾਂ ਬਲੂੰਗੜਿਆਂ ਦੀ ਰੱਖਿਆ ਕਰੇਗਾ। ਜਿਸ ਦਿਨ ਆਵਾ ਖੁਲ੍ਹਿਆ, ਉਸ ਦਿਨ ਪ੍ਰਹਿਲਾਦ ਜੀ ਪਹੁੰਚ ਗਏ, ਠੰਢਾ ਹੋਇਆ ਆਵਾ ਖੋਲਿਆ ਗਿਆ ਤਾਂ ਕੀ ਦੇਖਦੇ ਹਨ ਕਿ ਉਹ ਬੱਚੇ ਉਸੇ ਤਰ੍ਹਾਂ ਸੁਰਖਿਅਤ ਹਨ ਤੇ ਤੱਤੀ ਵਾ ਵੀ ਨਹੀਂ ਲੱਗੀ। ਪ੍ਰਭੂ ਦਾ ਇਹ ਪ੍ਰਤੱਖ ਕੌਤਕ ਦੇਖ ਕੇ ਪ੍ਰਹਿਲਾਦ ਦਾ ਮਨ ਮੰਨ ਗਿਆ, ਪ੍ਰਹਿਲਾਦ ਜੀ ਨੂੰ ਨਾਰਦ ਮੁਨੀ ਜੀ ਨੇ ਆਤਮ ਸਾਖਸ਼ਾਤ ਕਰਕੇ ਬਚਪਨ ਵਿਚ ਪ੍ਰਭੂ ਦੀ ਬੇਅੰਤਤਾਈ ਦਾ ਦ੍ਰਿੜ ਵਿਸ਼ਵਾਸ਼ੀ ਬਣਾ ਦਿਤਾ ਸੀ ਪਰ ਇਸ ਘਟਨਾ ਦਾ ਹੋਰ ਗਹਿਰਾ ਅਸਰ ਹੋਇਆ। ਦੇਖਦੇ ਤਾਂ ਅਸੀਂ ਵੀ ਹਾਂ ਪਰ ਅਸੀਂ ਮੰਨਦੇ ਨਹੀਂ, ਪਰ ਕਰੋੜਾਂ 'ਚੋਂ ਕੋਈ ਇਕ ਹੈ ਜਿਸ ਦਾ ਮਨ ਮੰਨਦਾ ਹੈ, ਅਸੀਂ ਗੁਰੂ ਗਰੰਥ ਸਾਹਿਬ ਰੋਜ਼ ਪੜ੍ਹਦੇ ਹਾਂ ਪਰ ਮੰਨਦੇ ਨਹੀਂ ਹਾਂ, ਕੋਈ ਵਿਰਲਾ ਹੈ ਜਿਹੜਾ ਮੰਨਦਾ ਹੈ।

***ਕੋਟਨ ਮੈ ਨਾਨਕ ਕੋਊ ਨਾਰਾਇਣੁ ਜਿਹ ਚੀਤਿ॥*** ***ਅੰਗ - 1427***

ਸਚਾਈ ਨੂੰ ਕੋਈ ਮੰਨਦਾ ਨਹੀਂ ਹੈ, ਇਸ ਨੂੰ ਹੀ ਮਾਇਆ ਕਹਿੰਦੇ ਹਨ ਪਰ ਪ੍ਰਹਿਲਾਦ ਦਾ ਮਨ ਮੰਨ ਗਿਆ ਤੇ ਮਨ ਮੰਨਣ ਦੇ ਨਾਲ ਦ੍ਰਿੜ੍ਹਤਾ ਆ ਗਈ। ਇਸ ਨੂੰ ਸਕੂਲੇ ਪੜ੍ਹਨ ਪਾ ਦਿਤਾ ਤੇ ਉਥੇ ਇਸ ਨੂੰ ਮਾਸਟਰ ਪੜ੍ਹਾਈ ਪੜ੍ਹਾਉਂਦੇ ਹਨ ਪਰ ਇਹ ਪੜ੍ਹਦਾ ਨਹੀਂ, ਕਹਿਣ ਲੱਗਿਆ ਕਿ ਮੈਂ ਇਹ ਫਜ਼ੂਲ ਪੜ੍ਹਾਈ ਨਹੀਂ ਪੜ੍ਹਨੀ, ਭਾਈ ਗੁਰਦਾਸ ਜੀ ਫੁਰਮਾਉਂਦੇ ਹਨ-

***ਪੜ੍ਹਨ ਪਠਾਇਆ ਚਾਟਸਾਲ ਪਾਂਧੇ ਚਿਤਿ ਹੋਆ ਅਹਿਲਾਦ॥***

***ਭਾਈ ਗੁਰਦਾਸ ਜੀ ਵਾਰ 10/2***

ਜਦੋਂ ਪਾਂਧਾ ਪੜ੍ਹਾ ਕੇ ਚਲਿਆ ਜਾਂਦਾ ਹੈ ਤਾਂ ਇਹ ਬੱਚਿਆਂ ਨੂੰ ਇਕੱਠੇ ਕਰਕੇ ਦਸਦਾ ਹੈ ਕਿ ਦੇਖੋ ਬੱਚਿਓ! ਮੇਰਾ ਪਿਤਾ ਕਹਿੰਦਾ ਹੈ ਕਿ ਮੈਂ ਹੀ ਥਲ ਵਿਚ ਹਾਂ, ਮੈਂ ਹੀ ਜਲ ਵਿਚ ਹਾਂ, ਮੈਂ ਹੀ ਅਸਮਾਨ ਵਿਚ ਹਾਂ, ਮੈਂ ਹੀ ਧਰਤੀ ਵਿਚ ਹਾਂ, ਹਰ ਥਾਂ ਮੈਂ ਹਾਂ, ਸਾਰੇ ਚੰਦ ਤਾਰੇ ਮੇਰੇ ਹੁਕਮ ਵਿਚ ਹਨ, ਹਵਾ ਮੇਰੇ ਹੁਕਮ ਵਿਚ ਹੈ, ਪਰ ਮੇਰਾ ਪਿਤਾ ਝੂਠ ਬੋਲਦਾ ਹੈ ਤੇ ਗਲਤ ਗੱਲ ਕਰਦਾ ਹੈ ਕਿਉਂਕਿ ਐਸ ਸੰਸਾਰ ਤੋਂ ਅੱਗੇ ਵੀ ਇਕ ਮੰਡਲ ਹੈ ਜਿਥੇ ਕੀਤੇ ਹੋਏ ਕਰਮਾਂ ਦਾ ਲੇਖਾ ਦੇਣਾ ਪੈਂਦਾ ਹੈ। ਇਸ ਸੰਸਾਰ ਦਾ ਜੀਵਨ ਕੁਝ ਵੀ ਨਹੀਂ, ਕੇਵਲ ਛਿਨ ਭੰਗਰ ਹੈ। ਇਕ ਦਿਨ ਪਾਣੀ ਦੇ ਕੰਢੇ ਖੜ੍ਹਾ ਹੈ ਤੇ ਬੱਚੇ ਵੀ ਸਾਰੇ ਖੜ੍ਹੇ ਹਨ ਤੇ ਖੜ੍ਹਾ ਹੇਠਾਂ ਨੂੰ ਦੇਖੀ ਜਾ ਰਿਹਾ ਹੈ। ਬੱਚੇ ਕਹਿਣ ਲੱਗੇ ਰਾਜ ਕੁਮਾਰ ਇਥੇ ਪਾਣੀ ਵੱਲ ਨੂੰ ਹੇਠਾਂ ਕੀ ਦੇਖ ਰਹੇ ਹੋ? ਕਹਿਣ ਲਗਿਆ ਕਿ ਮੈਂ ਪਾਣੀ ਦੇ ਬੁਲਬੁਲੇ ਦੇਖ ਰਿਹਾ ਹਾਂ। ਕਹਿਣ ਲੱਗੇ ਇਹਦੇ ਵਿਚ ਕਿਹੜੀ ਦੇਖਣ ਵਾਲੀ ਚੀਜ਼ ਹੈ। ਕਹਿਣ ਲੱਗਿਆ ਦੇਖੋ, ਬਣ ਜਾਂਦੇ ਨੇ ਤੇ ਟੁੱਟ ਜਾਂਦੇ ਹਨ। ਕਹਿੰਦੇ ਇਹ ਤਾਂ ਠੀਕ ਹੈ ਪਰ ਇਹਦੇ ਵਿਚ ਧਿਆਨ ਨਾਲ ਦੇਖਣ ਵਾਲੀ ਕਿਹੜੀ ਚੀਜ਼ ਹੈ। ਪ੍ਰਹਿਲਾਦ ਕਹਿਣ ਲੱਗਿਆ ਕਿ ਮੈਂ ਇਸ ਤੋਂ ਬੜਾ ਡੂੰਘਾ ਸਬਕ ਸਿਖਿਆ ਹੈ। ਕਹਿਣ ਲੱਗੇ ਉਹ ਕਿਹੜਾ ਸਬਕ ਹੈ। ਕਹਿਣ ਲਗਿਆ ਕਿ ਸੰਸਾਰ ਇਸੇ ਤਰ੍ਹਾਂ ਹੈ -

***ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥***
***ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥*** ***ਅੰਗ - 1427***

ਇਸ ਜਗਤ ਦੀ ਰਚਨਾ ਇਸੇ ਤਰ੍ਹਾਂ ਦੀ ਹੈ ਇਥੇ ਕੋਈ ਕਿਸੇ ਦੀ ਬੁਨਿਆਦ ਨਹੀਂ ਹੈ -

***ਧਾਰਨਾ - ਇਥੇ ਕੀ ਮਨਿਆਦਾਂ ਤੇਰੀਆਂ,***

*ਪਾਣੀ ਦਿਆ ਬੁਲ ਬਲਿਆ -2, 2.*
*ਪਾਣੀ ਦਿਆ ਜੀ, ਬੁਲਬਲਿਆ -2, 2.*
*ਇਥੇ ਕੀ ਮਨਿਆਦਾਂ ਤੇਰੀਆਂ, .. -2.*

ਇਸ ਤਰ੍ਹਾਂ ਦੇ ਨਾਲ ਜਿੰਦਗੀ ਦਾ ਐਨਾ ਕੁ ਭਰੋਸਾ ਹੈ ਕਿਉਂਕਿ ਕਾਲ ਹਰ ਵਕਤ ਤਾਕ ਦੇ ਵਿਚ ਰਹਿੰਦਾ ਹੈ ਤੇ ਘਾਤ ਲਾ ਕੇ ਹਮਲਾ ਕਰਦੈ, ਕੋਈ ਪਤਾ ਨਹੀਂ ਆਦਮੀ ਨੇ ਕਿਹੜੇ ਵੇਲੇ ਤੁਰ ਜਾਣਾ ਹੈ।

*ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥*
*ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥* *ਅੰਗ - 692*

ਕਾਲ ਸ਼ਿਕਾਰੀ ਬਣ ਕੇ ਹੱਥ ਵਿਚ ਗੁਲੇਲਾ ਲੈ ਕੇ ਫਿਰ ਰਿਹੈ ਤੇ ਕੋਈ ਪਤਾ ਨਹੀਂ ਹੈ ਕਿਹੜੇ ਵੇਲੇ ਗੁਲੇਲਾ ਮਾਰਨਾ ਹੈ।

*ਧਾਰਨਾ - ਤੇਰੇ ਕਾਲ ਨੇ ਗੁਲੇਲਾ ਮਾਰਨੈ, ਚੋਗਾ ਚੁਗਦੇ ਦੇ - 2, 2.*
*ਮੇਰੇ ਪਿਆਰੇ, ਬਈ ਚੋਗਾ ਚੁਗਦੇ ਦੇ - 2, 2.*
*ਤੇਰੇ ਕਾਲ ਨੇ ਗੁਲੇਲਾ ਮਾਰਨੈ,......-2*

ਸਾਧਸੰਗਤ ਜੀ ਜ਼ਿੰਦਗੀ ਦਾ ਕੋਈ ਭਰੋਸਾ ਨਹੀਂ ਹੈ, ਜਿਸਨੇ ਲਾਹਾ ਲੈ ਲਿਆ ਉਸ ਨੇ ਲੈ ਲਿਆ, ਜਿਹੜਾ ਸਲਾਹਾਂ ਕਰਦਾ ਰਿਹਾ, ਉਹ ਰਹਿ ਗਿਆ।

ਪ੍ਰਹਿਲਾਦ ਬੱਚਿਆਂ ਨੂੰ ਤਤ੍ਵ ਗਿਆਨ ਦੇ ਬਚਨ ਕਰਕੇ ਪ੍ਰਮੇਸ਼ਰ ਦੀ ਹੋਂਦ ਵਲ ਲਾ ਰਿਹਾ ਹੈ ਅਤੇ ਉਸ ਨੂੰ ਵਾਹਿਗੁਰੂ ਉਪਰ ਪੂਰਾ ਭਰੋਸਾ ਹੈ, ਉਹ ਵਾਹਿਗੁਰੂ ਜੀ ਨੂੰ ਹਾਜ਼ਰ ਨਾਜ਼ਰ ਜਾਣਦਾ ਹੈ ਸਾਡੇ ਵਾਂਗੂੰ ਨਹੀਂ। ਅਸੀਂ ਕਹਿੰਦੇ ਤਾਂ ਹਾਂ ਕਿ ਵਾਹਿਗੁਰੂ ਜੀ ਹਨ ਪਰ ਵਾਹਿਗੁਰੂ ਉਪਰ ਸਾਡਾ ਕੋਈ ਵਿਸ਼ਵਾਸ਼ ਨਹੀਂ ਹੈ, ਉਸ ਉਪਰ ਭਰੋਸਾ ਕੋਈ ਨਹੀਂ ਹੈ, ਉਸ ਨਾਲ ਕੋਈ ਸਾਂਝ ਨਹੀਂ ਹੈ, ਨੇੜਤਾ ਨਹੀਂ ਹੈ। ਪਰ ਪ੍ਰਹਿਲਾਦ ਉਸਨੂੰ ਪ੍ਰਤੱਖ ਰੂਪ ਵਿਚ ਦੇਖ ਰਿਹਾ ਹੈ। ਬੱਚੇ ਮੁਹਾਰਨੀ ਉਚਾਰਿਆ ਕਰਦੇ ਹਨ। ਉਹ ਜਾਂ ਤਾਂ ਬੋਲੀ ਵਿਚ ਆਈਆਂ ਲਗਾਂ ਮਾਤਰਾਂ, ਲਾਵਾਂ ਦੁਲਾਵਾਂ ਦੀ ਹੁੰਦੀ ਹੈ ਜਾਂ ਗਣਿਤ ਵਿਚ ਪਹਾੜੇ ਆਦਿ ਦੀ ਉਚਾਰੀ ਜਾਂਦੀ ਹੈ ਪਰ ਇਸ ਦੇ ਵਿਪਰੀਤ ਹਰਨਾਖਸ਼ ਦੇ ਰਾਜ ਵਿਚ ਜੋ ਮੁਹਾਰਨੀ ਉਚਾਰੀ ਜਾਂਦੀ ਸੀ ਉਹ ਬਹੁਤ ਹੀ ਕੂੜ ਉਤੇ ਅਧਾਰਤ ਸੀ। ਉਸ ਵਿਚ ਹਰ ਰੋਜ਼ ਯਾਦ ਕਰਾਇਆ ਜਾਂਦਾ ਸੀ -

*ਜਲੇ ਹਰਨਾਖਸ਼ ਥਲੇ ਹਰਨਾਖਸ਼। ਈਹਾਂ ਹਰਨਾਖਸ਼ ਊਹਾਂ ਹਰਨਾਖਸ਼।*

ਹਰਨਾਖਸ਼ ਹੀ ਹਰਨਾਖਸ਼, ਉਸ ਬਿਨਾਂ ਹੋਰ ਕੋਈ ਨਹੀਂ, ਉਹ ਸਾਰੀ ਸ੍ਰਿਸ਼ਟੀ ਦਾ ਕਰਤਾ ਧਰਤਾ ਉਸ ਨੂੰ ਹੀ ਨਮਸਕਾਰ ਹੋਵੇ, ਉਹ ਹੀ ਸਾਡੇ ਦੁਖਾਂ ਸੁਖਾਂ ਵਿਚ ਸਹਾਈ ਹੋਵੇ, ਉਹ ਸਾਡੀ ਕਾਲ ਤੋਂ ਰੱਖਿਆ ਕਰੇ, ਉਸੇ ਨੇ ਹੀ ਜਲ ਥਲ ਪਰਬਤ ਬਣਾਏ ਹਨ। ਇਹ ਇਕ ਕੂੜੀ ਮੁਹਾਰਨੀ ਸੀ। ਪ੍ਰਹਿਲਾਦ ਦੇ ਅੰਦਰ ਵਾਹਿਗੁਰੂ ਜੀ ਦਾ ਪੂਰਨ ਗਿਆਨ ਸੀ। ਉਹ ਉਸ ਨੂੰ ਘਟ ਘਟ ਵਿਚ ਦੇਖ ਰਿਹਾ ਸੀ ਉਸ ਦੀ ਮੁਹਾਰਨੀ ਕੁਝ ਇਸ ਭਾਵ ਦੀ ਹੁੰਦੀ ਸੀ ਜਿਵੇਂ ਕਿ ਬਾਣੀ ਵਿਚ ਆਉਂਦਾ ਹੈ -

*ਜਲੇ ਹਰੀ॥ ਥਲੇ ਹਰੀ॥ ਉਰੈ ਹਰੀ॥ ਬਨੇ ਹਰੀ॥*
*ਗਿਰੇ ਹਰੀ॥ ਗੁਫੇ ਹਰੀ॥ ਛਿਤੇ ਹਰੀ॥ ਨਭੈ ਹਰੀ॥*
*ਈਹਾਂ ਹਰੀ॥ ਊਹਾਂ ਹਰੀ॥ ਜਿਮੀ ਹਰੀ॥ ਜਮਾਂ ਹਰੀ॥*
*ਅਲੇਖ ਹਰੀ॥ ਅਭੇਖ ਹਰੀ॥ ਆਦਿ......ਆਦਿ.........॥* *ਅਕਾਲ ਉਸਤਤਿ*

*ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥*
*ਨ ਘਾਟ ਹੈ ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ॥* *ਅਕਾਲ ਉਸਤਤਿ*

ਅਤੇ

*ਕਹੂੰ ਫੂਲ ਹ੍ਵੈ ਕੈ ਭਲੇ ਰਾਜ ਫੂਲੇ॥*
*ਕਹੂੰ ਭਵਰ ਹ੍ਵੈ ਕੈ ਭਲੀ ਭਾਂਤਿ ਭੂਲੇ॥*
*ਕਹੂੰ ਪਵਨ ਹ੍ਵੈ ਕੈ ਬਹੇ ਬੇਗਿ ਐਸੇ॥*
*ਕਹੇ ਮੋ ਨ ਆਵੈ ਕਥੋਂ ਤਾਹਿ ਕੈਸੇ॥ ੧੨॥*
*ਕਹੂੰ ਨਾਦ ਹ੍ਵੈ ਕੈ ਭਲੀ ਭਾਂਤਿ ਬਾਜੇ॥*
*ਕਹੂੰ ਪਾਰਧੀ ਹ੍ਵੈ ਧਰੇ ਬਾਨ ਰਾਜੇ॥*
*ਕਹੂੰ ਮ੍ਰਿਗ ਹ੍ਵੈ ਕੈ ਭਲੀ ਭਾਂਤਿ ਮੋਹੇ॥*
*ਕਹੂੰ ਕਾਮੁਕੀ ਜਿਉ ਧਰੇ ਰੂਪ ਸੋਹੇ॥੧੩॥*

*ਨਹੀ ਜਾਨ ਜਾਈ ਕਛੂ ਰੂਪ ਰੇਖੰ॥*
*ਕਹਾਂ ਬਾਸ ਤਾ ਕੋ ਫਿਰੈ ਕਉਨ ਭੇਖੰ॥*
*ਕਹਾ ਨਾਮ ਤਾ ਕੋ ਕਹਾ ਕੈ ਕਹਾਵੈ॥*
*ਕਹਾ ਮੈਂ ਬਖਾਨੋ ਕਹੇ ਮੋ ਨ ਆਵੈ॥ ੧੪॥*
*ਨ ਤਾ ਕੋ ਕੋਈ ਤਾਤ ਮਾਤੰ ਨ ਭਾਯੰ॥*
*ਨ ਪੁਤ੍ਰੰ ਨ ਪੌਤ੍ਰੰ, ਨ ਦਾਯਾ ਨ ਦਾਯੰ॥*
*ਨ ਨੇਹੰ ਨ ਗੇਹੰ ਨ ਸੈਨੰ ਨ ਸਾਥੰ॥*
*ਮਹਾਰਾਜ ਰਾਜੰ ਮਹਾ ਨਾਥ ਨਾਥੰ॥ ੧੫॥* **ਬਚਿਤ੍ਰ ਨਾਟਕ**

ਇਹ ਸਤਿ ਦੀ ਮੁਹਾਰਨੀ ਹੈ ਜੋ ਸਤਿਪੁਰਸ਼ਾਂ ਦੇ ਹਿਰਦੇ ਵਿਚ ਵਸੀ ਹੋਈ ਹੁੰਦੀ ਹੈ। ਇਸੇ ਮੁਹਾਰਨੀ ਦਾ ਅਨੁਭਵ ਇਸ ਜੀਵ ਨੂੰ ਬ੍ਰਹਮਗਿਆਨ ਦੀ ਅਵਸਥਾ ਤਕ ਪਹੁੰਚਾ ਦਿੰਦਾ ਹੈ ਉਸ ਦੇ ਦਿਬਜ ਨੇਤਰ ਖੁਲ੍ਹ ਜਾਂਦੇ ਹਨ ਅਤੇ ਉਹ ਹਰ ਥਾਂ ਉਤੇ ਆਪਣੇ ਪ੍ਰਭੂ ਨੂੰ ਵੇਖਦਾ ਹੈ –

*ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥*
*ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥*
*ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥*
*ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ॥*
*ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ॥*
*ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ॥* ***ਅੰਗ – 677***

ਪ੍ਰਹਿਲਾਦ ਜੀ ਕੂੜ ਦੀ ਮੁਹਾਰਨੀ ਬਿਲਕੁਲ ਨਹੀਂ ਬੋਲਿਆ ਕਰਦੇ ਸਨ। ਰਾਜਕੁਮਾਰ ਨੇ ਬੱਚਿਆਂ ਨੂੰ ਪੂਰੀ ਤਰ੍ਹਾਂ ਨਾਲ ਦਸ ਦਿਤਾ ਸੀ ਕਿ ਇਥੇ ਪ੍ਰਮੇਸ਼ਰ ਹੀ ਅਨੇਕਾਂ ਰੂਪਾਂ ਰੰਗਾਂ ਵਿਚ ਵਰਤ ਰਿਹਾ ਹੈ। ਇਕੋ ਆਤਮਾ ਵਿਚ ਸਾਰੀ ਸ੍ਰਿਸ਼ਟੀ ਰੂਪਮਾਨ ਹੋਈ ਹੈ। ਇਕੋ ਆਤਮਾ ਵਿਚ ਸਮਾਈ ਹੋਈ ਹੈ –

*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥* ***ਅੰਗ – 846***

ਪ੍ਰਹਿਲਾਦ ਦਾ ਨਿਸ਼ਚਾ ਸੀ ਕਿ ਆਤਮਾ ਅਮਰ ਹੈ, ਜਿਸ ਦਾ ਕੋਈ ਰੂਪ ਰੇਖ, ਭੇਖ, ਚਕਰ, ਚਿਹਨ ਨਹੀਂ। ਇਸੇ ਸ਼ਕਤੀ ਨੂੰ ਬ੍ਰਹਮ ਆਖਦੇ ਹਨ, ਪ੍ਰਮਾਤਮਾ ਆਖਦੇ ਹਨ। ਆਤਮਾ ਤੇ ਪ੍ਰਮਾਤਮਾ ਵਿਚ ਕੋਈ ਫਰਕ ਨਹੀਂ। ਸੰਸਾਰ ਦੀ ਸਾਰੀ ਖੇਲ੍ਹ ਆਤਮਾ ਅੰਦਰ ਹੀ ਹੋ ਰਹੀ ਹੈ। ਉਸ ਦੇ ਆਧਾਰ ਤੇ ਸਾਰੀ ਕਿਰਿਆ ਹੋ ਰਹੀ ਹੈ ਜਿਵੇਂ ਕਿ ਫੁਰਮਾਨ ਹੈ –

*ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥*
*ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ॥*
*ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ॥*
*ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ॥*
*ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ॥*
*ਆਪੇ ਬਹੁਬਿਧਿ ਰੰਗੁਲਾ ਸਖੀਏ ਮੇਰਾ ਲਾਲੁ॥*
*ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ॥*
*ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ॥*
*ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ॥* ***ਅੰਗ – 23***

ਸੋ ਇਸ ਤਰ੍ਹਾਂ ਦੇ ਨਿਸ਼ਚੇ ਵਿਚ ਪ੍ਰਹਿਲਾਦ ਪ੍ਰਭੂ ਨਾਲ ਪੂਰੀ ਤਰ੍ਹਾਂ ਜੁੜਿਆ ਰਹਿੰਦਾ ਸੀ। ਤਤ੍ਵ ਦਾ ਗਿਆਨ ਉਸ ਵਿਚ ਵਸਦਾ ਸੀ। ਜਲਾਂ ਥਲਾਂ ਪਹਾੜਾਂ ਵਿਚ ਵੀ ਉਸੇ ਨੂੰ ਹੀ ਦੇਖਦਾ ਸੀ, ਸੱਪਾਂ ਵਿਚ ਵੀ ਉਸ ਨੂੰ ਦੇਖਿਆ, ਅੱਗ ਵਿਚ ਵੀ ਉਸੇ ਨੂੰ ਦੇਖਦਾ ਸੀ ਸੋ ਉਸ ਨੇ ਬੱਚਿਆਂ ਨੂੰ ਇਹ ਗਿਆਨ ਦ੍ਰਿੜ ਕਰਾ ਦਿਤਾ, ਸਾਰੇ ਬੱਚੇ ਕੂੜ ਦੀ ਮੁਹਾਰਨੀ ਛੱਡ ਕੇ ਸੱਚ ਦੀ ਮੁਹਾਰਨੀ ਬੋਲ ਰਹੇ ਸਨ। ਹਰਨਾਖਸ਼ ਦਾ ਹੁਕਮ ਸੀ ਕਿ ਭੁੱਲ ਕੇ ਵੀ ਕੋਈ ਪ੍ਰਮੇਸ਼ਰ ਦਾ ਨਾਂ ਨਾ ਲਵੇ ਉਸ ਨੂੰ ਸਖਤ ਸਜ਼ਾ ਦਿਤੀ ਜਾਵੇਗੀ। ਮੈਂ ਸਮਰਾਟ ਹਾਂ ਮੈਨੂੰ ਬੇਅੰਤ ਵਰ ਮਿਲ ਚੁਕੇ ਹਨ, ਜਿਸ ਵਿਚ ਕਾਲ ਕਿਸੇ ਤਰ੍ਹਾਂ ਵੀ ਮੇਰੇ ਨੇੜੇ ਨਹੀਂ ਪਹੁੰਚ ਸਕਦਾ। ਇਸ ਕਰਕੇ ਮੇਰਾ ਹੀ ਹੁਕਮ ਚਲ ਰਿਹਾ ਹੈ। ਮੈਨੂੰ ਹੀ ਸਾਰੀ ਪਰਜਾ ਹਰ ਥਾਂ ਦੇਖੇ, ਹੋਰ ਈਸ਼ਵਰ ਕੇਵਲ ਕਲਪਤ ਹਸਤੀ ਹੈ। ਮੈਂ ਸਾਰੀ ਜਗ੍ਹਾ ਤੇ ਦ੍ਰਿਸ਼ਟਮਾਨ ਸ਼ਕਤੀ ਹਾਂ। ਹਰਨਾਖਸ਼ ਦੇ ਹੁਕਮ ਦੀਆਂ ਪ੍ਰਹਿਲਾਦ ਨੇ ਧੱਜੀਆਂ ਉਡਾ ਦਿਤੀਆਂ। ਜਦੋਂ ਸੰਡਾ ਤੇ ਮਾਰਕਾ ਪ੍ਰਹਿਲਾਦ ਦੀ ਮੁਹਾਰਨੀ ਸੁਣਦੇ ਸਨ, ਤਾਂ ਪ੍ਰਹਿਲਾਦ

ਨੂੰ ਸਮਝਾਉਂਦੇ ਸਨ। ਪਰ ਪ੍ਰਹਿਲਾਦ ਨੇ ਕਹਿਣਾ ਕਿ ਮੈਂ ਕਿਵੇਂ ਝੂਠੀ ਗੱਲ ਤੇ ਯਕੀਨ ਕਰ ਲਵਾਂ? ਕੀ ਇਹ ਧਰਤੀ ਚੰਦ ਤਾਰੇ ਮੇਰੇ ਪਿਤਾ ਨੇ ਬਣਾਏ ਹਨ? ਮੇਰੇ ਪਿਤਾ ਦੀ ਉਮਰ ਕਿੰਨੀ ਹੈ? ਉਸ ਤੋਂ ਪਹਿਲਾਂ ਵੀ ਖੰਡ ਬ੍ਰਹਿਮੰਡ ਸਨ। ਸੋ ਮੈਂ ਪਿਤਾ ਵਲੋਂ ਥੋਪਿਆ ਹੋਇਆ ਕੂੜ ਨਹੀਂ ਮੰਨ ਸਕਦਾ। ਪ੍ਰਹਿਲਾਦ ਹਰ ਵਕਤ ਪ੍ਰਭੂ ਦਾ ਨਾਮ ਜਪਦਾ ਰਹਿੰਦਾ ਸੀ।

***ਧਾਰਨਾ - ਸਿਮਰੇ ਹਰੀ ਦਾ ਨਾਮ***
***ਮਨ ਵਿਚ ਸਿਮਰੇ, ਮਨ ਵਿਚ ਸਿਮਰੇ - 2, 2.***
***ਮਨ ਵਿਚ ਸਿਮਰੇ, ਮਨ ਵਿਚ ਸਿਮਰੇ - 2, 2.***
***ਸਿਮਰੇ ਹਰੀ ਦਾ ਨਾਮ.........-2***

ਨਾਮ ਸਿਮਰਨ ਦੀਆਂ ਬਹੁਤ ਸਾਰੀਆਂ ਅਵਸਥਾਵਾਂ ਹੋਇਆ ਕਰਦੀਆਂ ਹਨ, ਬੈਖਰੀ ਵਿਚ ਬੋਲ ਕੇ ਨਾਮ ਜਪਣਾ, ਮਧਮਾ ਵਿਚ ਜਪਣਾ, ਪਸੰਤੀ ਵਿਚ ਜਪਣਾ ਅਤੇ ਪਰਾ ਬਾਣੀ ਵਿਚ ਜੋ ਨਾਭੀ ਦੀ ਬਾਣੀ ਹੈ ਉਸ ਵਿਚ ਧਿਆਨ ਨਾਲ ਜਪਿਆ ਜਾਂਦਾ ਹੈ। ਨਾਮ ਦੀ ਧੁਨਿ ਆਪਣੇ ਆਪ ਸੁਣਦੀ ਹੈ, ਪ੍ਰਹਿਲਾਦ ਦੇ ਅੰਦਰੋਂ ਹਰ ਵਕਤ ਨਾਮ ਦੀ ਧੁਨ ਸੁਣਦੀ ਰਹਿੰਦੀ ਸੀ।

ਸੰਡਾ ਤੇ ਮਾਰਕਾ ਦੋਵੇਂ ਉਸਤਾਦ ਪ੍ਰਹਿਲਾਦ ਅਤੇ ਬੱਚਿਆਂ ਦੀ ਹਾਲਤ ਦੇਖ ਕੇ ਬਹੁਤ ਹੀ ਪਰੇਸ਼ਾਨ ਹੋ ਰਹੇ ਸਨ ਕਿ ਜੇ ਕਿਤੇ ਇਸ ਗੱਲ ਦਾ ਪਤਾ ਹਰਨਾਖਸ਼ ਨੂੰ ਲਗ ਗਿਆ ਤਾਂ ਇਹ ਨਹੀਂ ਪਤਾ ਕਿ ਉਹ ਸਾਨੂੰ ਜੀਉਂਦੇ ਛੱਡੇ ਜਾਂ ਮ੍ਰਿਤੂ ਦੰਡ ਦੇਵੇ। ਜਦੋਂ ਪ੍ਰਹਿਲਾਦ ਨਾਲ ਗੱਲ ਕਰਦੇ ਹਨ ਤਾਂ ਉਹ ਹਮੇਸ਼ਾਂ ਇਨ੍ਹਾਂ ਨੂੰ ਸਤਿ ਨੂੰ ਅਪਨਾਉਣ ਦਾ ਉਪਦੇਸ਼ ਦਿੰਦਾ। ਉਸ ਦੀਆਂ ਦਲੀਲਾਂ ਦੇ ਸਾਮ੍ਹਣੇ ਇਨ੍ਹਾਂ ਦੀ ਕੋਈ ਮੰਤਕ ਨਾ ਚਲਦੀ। ਸ਼ਾਇਦ ਉਹ ਅੰਦਰੋਂ ਜਾਣਦੇ ਹੋਣ ਕਿ ਹਰਨਾਖਸ਼ ਦਾ ਜੋ ਫਲਸਫਾ ਹੈ ਉਹ ਸਤਿ ਤੇ ਅਧਾਰਤ ਨਹੀਂ ਹੈ ਪਰ ਹੁਕਮ ਦੇ ਬੰਨ੍ਹੇ ਹੋਏ ਕੁਝ ਵੀ ਨਹੀਂ ਕਰ ਸਕਦੇ ਸਨ। ਪ੍ਰਮੇਸ਼ਰ ਦੇ ਨਾਮ ਦੀ ਯਾਦ ਹਿਰਦੇ ਵਿਚ ਵਸ ਜਾਣੀ ਅਤੇ ਹਰ ਸਮੇਂ ਉਸ ਨਾਮ ਦੇ ਵਿਚ ਆਪ ਰਚੇ ਰਹਿਣਾ, ਇਹ ਬਹੁਤ ਵੱਡੀ ਅਵਸਥਾ ਹੈ। ਸਿਆਣਿਆਂ ਦਾ ਮਤ ਹੈ ਕਿ ਭਗਤੀ ਨੌਂ ਪ੍ਰਕਾਰ ਦੀ ਗਿਣੀ ਜਾਂਦੀ ਹੈ। ਪ੍ਰਮੇਸ਼ਰ ਤਕ ਪਹੁੰਚਣ ਵਾਸਤੇ ਕਰਮ, ਉਪਾਸਨਾ ਅਤੇ ਗਿਆਨ ਤਿੰਨ ਮਾਰਗ ਹਨ। ਪਹਿਲਾਂ ਆਪਣੇ ਕਰਮਾਂ ਨੂੰ ਸ਼ੁਧ ਕਰਨਾ ਅਤੇ ਫੇਰ ਉਪਾਸਨਾ ਰਾਹੀਂ ਰਾਹੀਂ ਪ੍ਰਭੂ ਦਾ ਧਿਆਨ, ਪ੍ਰਤੀਕ, ਸੰਪਤ, ਅਹੰਗ੍ਰਹਿ ਦੀ ਅਵਸਥਾ ਵਿਚ ਅੰਦਰ ਵਸਾਉਣਾ, ਮਨ ਦਾ ਪੂਰੀ ਤਰ੍ਹਾਂ ਅਫੁਰ ਹੋ ਜਾਣਾ, ਫੇਰ ਗਿਆਨ ਦੀ ਅਵਸਥਾ ਪੂਰੀ ਤਰ੍ਹਾਂ ਪ੍ਰਗਟ ਹੋ ਜਾਇਆ ਕਰਦੀ ਹੈ ਅਤੇ ਅਗਿਆਨ ਦਾ ਹਨ੍ਹੇਰਾ ਨਾਸ਼ ਹੋਣ ਤੇ ਕੇਵਲ ਵਾਹਿਗੁਰੂ ਹੀ ਨਜ਼ਰ ਆਉਂਦਾ ਹੈ ਅਤੇ ਆਪਣੇ ਆਪ ਹੀ ਉਸ ਵਿਚ ਲੀਨ ਹੋ ਜਾਂਦਾ ਹੈ। ਗਿਆਨ ਮਾਰਗ ਨਰ ਮਾਰਗ ਹੈ ਇਸ ਵਿਚ ਮਾਇਆ ਜਗਿਆਸੂ ਨੂੰ ਮੋਹ ਸਕਦੀ ਹੈ। ਇਸ ਵਿਚ ਵਾਚਕ ਤੌਰ ਤੇ ਕਿਹਾ ਹੋਇਆ ਅਹੰਬ੍ਰਹਮਅਸਵੀ ਹੋਂਦ ਨੂੰ ਪੂਰੀ ਤਰ੍ਹਾਂ ਮਿਟਾਉਂਦਾ ਨਹੀਂ ਹੈ। ਜੀਵ ਭਾਵ ਵਾਲੀ ਹੋਂਦ ਉਸਦੀ ਬਣੀ ਰਹਿੰਦੀ ਹੈ ਅਤੇ ਕਈ ਵਾਰੀ ਉਹ ਆਪਣੇ ਨਿਸ਼ਚਿਆਂ ਤੋਂ ਪਤਿਤ ਹੋ ਕੇ ਕੇਵਲ ਵਾਚ ਗਿਆਨੀ ਰਹਿ ਜਾਂਦਾ ਹੈ। ਪਰ ਭਗਤੀ ਸਹਿਤ ਜੋ ਗਿਆਨ ਹੈ ਇਹ ਮਾਇਆ ਤੋਂ ਨਹੀਂ ਮੋਹਿਆ ਜਾਂਦਾ ਕਿਉਂਕਿ ਭਗਤੀ ਤੇ ਮਾਇਆ ਇਸਤ੍ਰੀ ਰੂਪ ਹਨ। ਇਸਤ੍ਰੀ ਇਸਤ੍ਰੀ ਨੂੰ ਨਹੀਂ ਮੋਹ ਸਕਦੀ। ਗੁਰੂ ਘਰ ਅੰਦਰ ਭਗਤੀ ਸਹਿਤ ਗਿਆਨ ਦੀ ਪ੍ਰਧਾਨਤਾ ਹੈ। ਭਗਤੀ ਨੌਂ ਪ੍ਰਕਾਰ ਦੀ ਗਿਣੀ ਹੈ -

***ਭਗਤਿ ਨਵੈ ਪਰਕਾਰਾ॥ ਪੰਡਿਤੁ ਵੇਦੁ ਪੁਕਾਰਾ॥*** ***ਅੰਗ - 71***

ਇਸ ਵਿਚ ਸਿਮਰਨ ਭਗਤੀ ਅਤੇ ਕੀਰਤਨ ਭਗਤੀ ਨੂੰ ਕਾਫੀ ਮਹੱਤਤਾ ਦਿਤੀ ਜਾਂਦੀ ਹੈ, ਕੀਰਤਨ ਭਗਤੀ ਬਾਰੇ ਤਾਂ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

***ਕਲਜੁਗ ਮਹਿ ਕੀਰਤਨੁ ਪਰਧਾਨਾ॥***
***ਗੁਰਮੁਖਿ ਜਪੀਐ ਲਾਇ ਧਿਆਨਾ॥***
***ਆਪਿ ਤਰੈ ਸਗਲੇ ਕੁਲ ਤਾਰੇ***
***ਹਰਿ ਦਰਗਹ ਪਤਿ ਸਿਉ ਜਾਇਦਾ॥*** ***ਅੰਗ - 1075***

ਸਿਮਰਨ ਭਗਤੀ ਨੂੰ ਕੂੰਜ ਦੀ ਸਿਮਰਤ ਸ਼ਕਤੀ ਨਾਲ ਰਲਾ ਕੇ ਦੱਸਿਆ ਜਾਂਦਾ ਹੈ ਕਿ ਉਹ ਆਪਣੇ ਬੱਚੇ ਪਹਾੜਾਂ ਵਿਚ ਦੇ ਕੇ ਮੈਦਾਨਾਂ ਵਿਚ ਉਤਰ ਆਉਂਦੀ ਹੈ -

***ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥***
***ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥*** ***ਅੰਗ - 10***

ਉਹ ਯਾਦ ਸ਼ਕਤੀ ਨਾਲ ਆਪਣੇ ਬੱਚਿਆਂ ਨੂੰ ਪਾਲਦੀ ਹੈ ਸਿਮਰਨ ਭਗਤੀ ਵਿਚ ਪ੍ਰਭੂ ਨੂੰ ਹਰ ਵਕਤ ਆਪਣੇ ਹਿਰਦੇ ਵਿਚ ਯਾਦ ਰੱਖਿਆ ਜਾਂਦਾ ਹੈ, ਜਦੋਂ ਪੂਰਨ ਰੂਪ ਵਿਚ ਉਹ ਹਿਰਦੇ ਵਿਚ ਸਮਾਅ ਜਾਵੇ ਤਾਂ ਉਸ ਦੇ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ॥* *ਅੰਗ - 649*

ਸਰਵਣ ਭਗਤੀ, ਅਰਦਾਸ ਭਗਤੀ, ਨਮਸਕਾਰ ਭਗਤੀ, ਅਰਚਣ, ਪੂਜਾ, ਦਾਸਾ ਭਾਵ, ਮਿਤ੍ਰ ਭਾਵ ਆਦਿ ਭਗਤੀਆਂ ਨੂੰ ਪ੍ਰੇਮ ਦਾ ਫਲ ਲਗਦਾ ਹੈ ਅਤੇ ਪ੍ਰੇਮਾ ਭਗਤੀ ਸਭ ਤੋਂ ਸ਼੍ਰੋਮਣੀ ਹੈ ਜਿਸ ਦੇ ਬਾਰੇ ਫੁਰਮਾਨ ਹੈ -

*ਸਾਚ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।*

ਪ੍ਰੇਮਾ ਭਗਤੀ ਵਿਚੋਂ ਜਗਿਆਸੂ ਤਰੱਕੀ ਕਰਦਾ ਹੋਇਆ ਪਰਾ ਅਤੇ ਅਪਰਾ ਭਗਤੀ ਵਿਚ ਪੁਜ ਜਾਇਆ ਕਰਦਾ ਹੈ ਅਤੇ ਉਸ ਨੂੰ ਪ੍ਰਤੱਖ ਰੂਪ ਵਿਚ ਗਿਆਨ ਹੋ ਜਾਂਦਾ ਹੈ -

*ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥*
*ਈਘੈ ਨਿਰਗੁਨ ਊਘੈ ਸਰਗੁਨ*
*ਕੇਲ ਕਰਤ ਬਿਚਿ ਸੁਆਮੀ ਮੇਰਾ॥*
*ਨਗਰ ਮਹਿ ਆਪਿ ਬਾਹਰਿ ਫੁਨਿ ਆਪਨ*
*ਪ੍ਰਭ ਮੇਰੇ ਕੋ ਸਗਲ ਬਸੇਰਾ॥*
*ਆਪੇ ਹੀ ਰਾਜਨੁ ਆਪੇ ਹੀ ਰਾਇਆ*
*ਕਹ ਕਹ ਠਾਕੁਰੁ ਕਹ ਕਹ ਚੇਰਾ॥* *ਅੰਗ - 827*

ਕਿਉਂਕਿ ਉਸ ਨੂੰ ਸਤਿ ਅਵਸਥਾ ਪ੍ਰਤੱਖ ਰੂਪ ਵਿਚ ਅਨੁਭਵ ਹੋ ਜਾਂਦੀ ਹੈ, ਉਹ ਸਭ ਕੁਝ ਵਿਚੋਂ ਵਾਹਿਗੁਰੂ ਨੂੰ ਦੇਖਦਾ ਹੈ। ਵਾਹਿਗੁਰੂ ਵਿਚ ਹੀ ਲੈਅ ਹੁੰਦਾ ਤਕਦਾ ਹੈ। ਇਹ ਭਗਤੀ ਦੀ ਅਵਸਥਾ ਹੈ। ਇਸ ਵਿਚ ਭਗਤ ਦੋ ਤੋਂ ਸ਼ੁਰੂ ਹੋ ਕੇ ਇਕ ਵਿਚ ਸਮਾਪਤ ਹੋ ਜਾਂਦਾ ਹੈ, ਦੂਜੇ ਅੱਖਰਾਂ ਵਿਚ ਉਹ ਆਪ ਹੀ ਪ੍ਰਮੇਸ਼ਰ ਬਣ ਜਾਂਦਾ ਹੈ। ਹਉਮੈ ਦੇ ਪਾਏ ਹੋਏ ਪਰਦਿਆਂ ਦਾ ਨਾਸ਼ ਕਰਕੇ ਉਹ ਪ੍ਰਮੇਸ਼ਰ ਦਾ ਅਸਲੀ ਸਰੂਪ ਘਟ ਘਟ ਵਿਚ ਤਕ ਲੈਂਦਾ ਹੈ। ਉਸ ਦੇ ਭਰਮ ਦੀ ਨਵਿਰਤੀ ਹੋ ਜਾਂਦੀ ਹੈ, ਹੁਣ ਉਸ ਨੂੰ ਰੱਸੀ ਹਨ੍ਹੇਰੇ ਕਰਕੇ ਸੱਪ ਨਜ਼ਰ ਨਹੀਂ ਆਉਂਦੀ। ਰੜੇ ਵਿਚ ਚਮਕਦਾ, ਲਹਿਰਾਂ ਮਾਰਦਾ ਪਾਣੀ ਹੁਣ ਉਸ ਨੂੰ ਪਾਣੀ ਦਾ ਭੁਲੇਖਾ ਨਹੀਂ ਦਿੰਦਾ। ਇਸਦੇ ਵਿਪਰੀਤ ਉਸ ਨੂੰ ਸੂਰਜ ਦੀਆਂ ਕਿਰਨਾਂ ਦਾ ਹੇਰ ਫੇਰ ਹੀ ਨਜ਼ਰ ਆਉਂਦਾ ਹੈ। ਸਿੱਪ ਵਿਚ ਜੋ ਭੁਲੇਖੇ ਨਾਲ ਚਾਂਦੀ ਵੇਖਦਾ ਹੈ ਉਸ ਦੀ ਥਾਂ ਸਿੱਪੀ ਨੂੰ ਉਸ ਦੇ ਅਸਲੀ ਰੂਪ ਵਿਚ ਤਕਦਾ ਹੈ। ਸਾਧਨ ਪੱਖ ਵਿਚ ਇਸ ਮੰਜ਼ਲ ਤਕ ਪਹੁੰਚਣ ਲਈ ਮਹਾਂਪੁਰਸ਼ਾਂ ਨੇ ਅਨੇਕਾਂ ਹੀ ਤਰੀਕੇ ਅਪਣਾਏ ਹਨ, ਗੁਰੂ ਘਰ ਵਿਚ ਸਪਸ਼ਟ ਤੌਰ ਉਪਰ ਫੁਰਮਾਨ ਹੈ -

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ*
*ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ*
*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ*
*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ*
*ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ*
*ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥* *ਅੰਗ - 305*

ਗੁਰੂ ਘਰ ਵਿਚ ਗੱਲਾਂ ਦਾ ਗਿਆਨੀ ਨਹੀਂ ਹੋ ਸਕਦਾ ਇਸ ਦੇ ਵਿਪਰੀਤ ਕਰਨੀ ਕਮਾਈ ਨਾਲ ਅਭਿਆਸ ਕਰਕੇ ਜਗਿਆਸੂ ਤਰੱਕੀ ਕਰਦਾ ਹੈ।

ਨਾਮ ਜਪਣ ਲਈ ਉਦਮ ਕਰਨਾ ਆਵੱਸ਼ਕ ਹੈ ਅਤੇ ਅੰਮ੍ਰਿਤ ਸਰੋਵਰ ਵਿਚ ਜਿਸਨੂੰ ਆਤਮ ਸਥਿਤੀ ਦਾ ਸਰੋਵਰ ਵੀ ਆਖਿਆ ਹੈ, ਉਸ ਵਿਚ ਪਹੁੰਚਣਾ ਜ਼ਰੂਰੀ ਹੁੰਦਾ ਹੈ, ਆਤਮਾ ਸਾਰੇ ਸੰਸਾਰ ਵਿਚ ਪਰੀਪੂਰਨ ਹੈ, ਹਰ ਚੀਜ਼ ਦੇ ਅੰਦਰ ਆਤਮਾ ਦਾ ਹੀ ਜਲਵਾ ਹੈ। ਜਿਸ ਤਰ੍ਹਾਂ ਸਾਰੀ ਬਨਸਪਤੀ ਵਿਚ ਅੱਗ ਸਮਾਈ ਹੁੰਦੀ ਹੈ ਅਤੇ ਸਾਰੇ ਦੁੱਧਾਂ ਵਿਚ ਘਿਉ ਹੁੰਦਾ ਹੈ, ਇਸੇ ਤਰ੍ਹਾਂ ਸਾਰੇ ਦ੍ਰਿਸ਼ਟਮਾਨ ਅਤੇ ਅਦ੍ਰਿਸ਼ਟਮਾਨ ਵਿਚ ਆਤਮਾ ਇਕ ਰਸ ਪਰੀਪੂਰਨ ਹੈ। ਇਸ ਅਨੁਭਵ

ਨੂੰ ਪ੍ਰਾਪਤ ਕਰਨਾ ਨਾਮ ਪ੍ਰਾਪਤ ਕਰਨਾ ਵੀ ਕਹਾਉਂਦਾ ਹੈ, ਇਹ ਆਤਮਾ ਸਰੀਰ ਵਿਚ ਹੈ ਜਿਸ ਤਰ੍ਹਾਂ ਕਿ ਬਾਣੀ ਵਿਚ ਫੁਰਮਾਨ ਆਉਂਦਾ ਹੈ -

***ਇਹੁ ਸਰੀਰੁ ਸਭੁ ਧਰਮੁ ਹੈ***
***ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥***
***ਗੁਹਜ ਰਤਨ ਵਿਚਿ ਲੁਕਿ ਰਹੇ***
***ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥***
***ਸਭੁ ਆਤਮ ਰਾਮੁ ਪਛਾਣਿਆ***
***ਤਾਂ ਇਕੁ ਰਵਿਆ ਇਕੋ ਓਤਿ ਪੋਤਿ॥***
***ਇਕੁ ਦੇਖਿਆ ਇਕੁ ਮੰਨਿਆ***
***ਇਕੋ ਸੁਣਿਆ ਸ੍ਰਵਣ ਸਰੋਤਿ॥***
***ਜਨ ਨਾਨਕ ਨਾਮੁ ਸਲਾਹਿ ਤੂ***
***ਸਚੁ ਸਚੇ ਸੇਵਾ ਤੇਰੀ ਹੋਤਿ॥*** ***ਅੰਗ - 309***

ਇਸੇ ਨੂੰ ਅੰਮ੍ਰਿਤ ਕਿਹਾ ਗਿਆ ਹੈ ਜੋ ਮਨਮੁਖਾਂ ਦੇ ਹਿੱਸੇ ਵਿਚ ਨਹੀਂ ਆਇਆ ਕਰਦਾ, ਗੁਰੂ ਦੁਆਰਾ ਕੀਤੀ ਹੋਈ ਸਾਧਨਾ ਇਸ ਅੰਮ੍ਰਿਤ ਤਕ ਪਹੁੰਚਾਉਂਦੀ ਹੈ। ਇਸੇ ਨੂੰ ਨਾਮ ਆਖਿਆ ਗਿਆ ਹੈ-

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥*** ***ਅੰਗ - 293***

ਸੋ ਅੰਮ੍ਰਿਤ ਸਰੋਵਰ ਦਾ ਇਸ਼ਨਾਨ ਉਸ ਅੰਮ੍ਰਿਤ ਤਕ ਪਹੁੰਚ ਕੇ ਅਮਰ ਜੀਵਨ ਬਖਸ਼ਦਾ ਹੈ ਪਰ ਇਹ ਮਨਮੁਖਾਂ ਨੂੰ ਪ੍ਰਾਪਤ ਨਹੀਂ ਹੁੰਦਾ ਕਿਉਂਕਿ ਉਨ੍ਹਾਂ ਦੇ ਅੰਦਰ ਭਰਮ ਦੀ ਦੀਵਾਰ, ਹਉਮੈ ਦੀ ਕਾਈ ਉਸ ਨੂੰ ਇਸ ਥਾਂ ਪਹੁੰਚਣ ਨਹੀਂ ਦਿੰਦੀ।

***ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥***
***ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥***
***ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ॥*** ***ਅੰਗ - 644***

ਜੋ ਅੰਮ੍ਰਿਤ ਦਾ ਸਰੋਵਰ ਹਰ ਪ੍ਰਾਣੀ ਦੇ ਅੰਦਰ ਹੈ। ਉਥੇ ਜਾਣ ਦੀ ਜਾਚ ਗੁਰੂ ਨੂੰ ਮਿਲ ਕੇ ਸਿਖਣੀ ਪੈਂਦੀ ਹੈ ਜੋ ਮਹਾਂਪੁਰਸ਼ ਇਸ ਅੰਮ੍ਰਿਤ ਸਰੋਵਰ ਵਿਚ ਨਿਵਾਸ ਰਖਦੇ ਹਨ ਉਹ ਜਗਿਆਸੂ ਦੀ ਮਦਦ ਕਰਕੇ ਉਸ ਘਟ ਘਟ ਵਿਚ ਵਸ ਰਹੇ ਵਾਹਿਗੁਰੂ ਤਕ ਪਹੁੰਚਾ ਦੇਣਾ ਆਪਣਾ ਫਰਜ਼ ਹੀ ਸਮਝਦੇ ਹਨ ਕਿਉਂਕਿ ਗੁਰੂ ਮਹਾਰਾਜ ਦਾ ਹੁਕਮ ਹੈ -

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*** ***ਅੰਗ - 305***

ਗੁਰੂ ਨਾਨਕ ਪਾਤਸ਼ਾਹ ਸਤਿ ਨੂੰ ਜਾਨਣ ਲਈ ਕੁਝ ਰਹਿਤਾਂ ਦਾ ਫੁਰਮਾਨ ਕਰਦੇ ਹਨ ਇਸ ਜੀਵ ਨੇ ਸੰਸਾਰ ਵਿਚ ਆ ਕੇ ਸੱਚ ਨੂੰ ਸਮਝਣ ਦਾ ਯਤਨ ਨਹੀਂ ਕੀਤਾ ਅਤੇ ਉਸ ਦੀ ਥਾਂ ਕੂੜ ਦੇ ਨਾਲ ਪੂਰੀ ਤਰ੍ਹਾਂ ਲਿਪਤ ਹੋ ਗਿਆ ਹੈ ਅਤੇ ਕੂੜ ਦੀਆਂ ਕੀਮਤਾਂ ਨੂੰ ਸੱਚੀਆਂ ਜਾਨਣ ਦਾ ਭੁਲੇਖਾ ਖਾ ਗਿਆ ਹੈ, ਪ੍ਰਕ੍ਰਿਤੀ ਦੀਆਂ ਜਿੰਨੀਆਂ ਵੀ ਵਸਤਾਂ ਹਨ ਉਨ੍ਹਾਂ ਦੀ ਸ਼ਕਲ ਸੂਰਤ ਛਿਨ ਭੰਗਰ ਹੈ, ਥੋੜ੍ਹਾ ਚਿਰ ਰਹਿੰਦੀਆਂ ਹਨ, ਫੇਰ ਬਦਲ ਜਾਂਦੀਆਂ ਹਨ। ਗੁਰੂ ਮਹਾਰਾਜ ਨੇ ਤਾਂ ਸੰਸਾਰ ਨੂੰ ਵੀ ਕੂੜ ਦਾ ਪਸਾਰਾ ਹੀ ਦੱਸਿਆ ਹੈ। ਕੀ ਰਾਜਾ, ਕੀ ਪਰਜਾ, ਮੰਡਪ, ਮਾੜੀਆਂ, ਰੁਪਿਆ, ਪੈਸਾ, ਸੋਨਾ, ਰੇਸ਼ਮ, ਵਰਗੇ ਕੀਮਤੀ ਕਪੜੇ ਇਥੋਂ ਤਕ ਕਿ ਇਹ ਸਰੀਰ ਅਤੇ ਇਸ ਦਾ ਰੂਪ ਦੁਨਿਆਵੀ ਸਬੰਧ, ਪੁਤਰ, ਧੀਆਂ ਸਾਰੇ ਕੂੜ ਦਾ ਹੀ ਰੂਪ ਹਨ। ਇਥੇ ਜੋ ਸਤਿ ਹੈ ਉਹ ਪਾਰਬ੍ਰਹਮ ਪ੍ਰਮੇਸ਼ਰ ਹੈ ਹੋਰ ਸਾਰਾ ਪਸਾਰਾ ਕੂੜ ਉਤੇ ਅਧਾਰਿਤ ਹੈ। ਕੂੜ ਦੇ ਨਾਲ ਨੇਹੁੰ ਲਗਣ ਕਰਕੇ ਇਸਨੂੰ ਸਿਰਜਣਹਾਰ ਭੁੱਲ ਚੁਕਿਆ ਹੈ, ਕਰਤਾਰ ਭੁੱਲ ਗਿਆ ਜਿਸ ਨੇ ਇਸ ਸੰਸਾਰ ਨੂੰ ਰਚਿਆ ਅਤੇ ਜੋ ਆਪ ਹੀ ਇਕ ਤੋਂ ਅਨੇਕ ਰੂਪ ਹੋ ਕੇ ਸੰਸਾਰ ਵਿਚ ਦ੍ਰਿਸ਼ਟਮਾਨ ਹੋਇਆ। ਪੂਰਾਂ ਦੇ ਪੂਰ ਖਪ ਗਏ ਪਰ ਸੱਚ ਦੀ ਪਛਾਣ ਨਾ ਆਈ। ਫੇਰ ਕਿਸ ਨਾਲ ਪਿਆਰ ਕੀਤਾ ਜਾਵੇ ਜਦੋਂ ਕਿ ਕੋਈ ਵੀ ਇਥੇ ਥਿਰ ਨਹੀਂ ਹੈ? ਪਰ ਇਹ ਕੂੜ ਐਨਾ ਪਿਆਰਾ ਲਗਦਾ ਹੈ ਕਿ ਇਸ ਦੇ ਮੁਕਾਬਲੇ ਸ਼ਹਿਦ ਦੀ ਮਿਠਾਸ ਵੀ ਫਿੱਕੀ ਪੈਂਦੀ ਹੈ ਇਸ ਕੂੜ ਨੇ ਪੂਰਾਂ ਦੇ ਪੂਰ ਡੋਬ ਦਿਤੇ ਹਨ ਜੇ ਇਥੇ ਕੋਈ ਸਤਿ ਹੈ ਤਾਂ ਵਾਹਿਗੁਰੂ ਜੀ ਹਨ, ਹੋਰ ਕੋਈ ਭੀ ਵਸਤੂ ਸਤਿ ਨਹੀਂ। ਇਥੋਂ ਤਕ ਕਿ ਜੀਵ ਭਾਵ ਭੀ ਕੂੜਾ ਹੈ, ਇਕ ਭ੍ਰਾਂਤੀ ਹੈ। ਇਹ ਜੀਵ ਭਾਵ ਮਿਥਿਆ ਹੈ, ਸਤਿ ਤਾਂ ਕੇਵਲ ਵਾਹਿਗੁਰੂ ਜੀ ਹੀ ਹਨ। ਦ੍ਰਿਸ਼ਟਮਾਨ ਕੂੜ ਹੈ। ਬਾਣੀ ਵਿਚ ਆਉਂਦਾ ਹੈ -

*ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥*
*ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥*
*ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਣਹਾਰੁ॥*
*ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥*
*ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ॥*
*ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥*
*ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥*
*ਕੂੜੁ ਮਿਠਾ ਕੂੜੁ ਮਾਖਿਓ ਕੂੜੁ ਡੋਬੇ ਪੂਰੁ॥*
*ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥* **ਅੰਗ - 468**

ਹੁਣ ਆਪ ਜੀ ਸੱਚ ਦੀ ਪਛਾਣ ਕਰਾਂਦਿਆਂ ਹੋਇਆਂ ਫੁਰਮਾਨ ਕਰਦੇ ਹਨ ਕਿ ਉਸਦਾ ਸਾਧਨ ਪੱਖ ਅਪਨਾਉਣਾ ਚਾਹੀਦਾ ਹੈ। ਆਦਮੀ ਦੇ ਅੰਦਰ ਵਾਹਿਗੁਰੂ ਜੀ ਦੇ ਨਾਮ ਦਾ ਪ੍ਰਵੇਸ਼ ਹੋਵੇ ਅਤੇ ਉਹ ਹਰ ਥਾਂ ਹਾਜ਼ਰ ਨਾਜ਼ਰ ਪ੍ਰਤੱਖ ਰੂਪ ਵਿਚ ਸਮਾਇਆ ਅਨੁਭਵ ਹੋਵੇ, ਇਸ ਨਾਲ ਜੋ ਕੂੜ ਦਾ ਪਸਾਰਾ ਹੋਇਆ ਹੈ ਜਿਸ ਨੇ ਜਨਮਾਂ ਜਨਮਾਂਤਰਾਂ ਤੋਂ ਅੰਤਸ਼ਕਰਣ ਅੰਦਰ ਮੈਲ ਲਾਈ ਹੋਈ ਹੈ, ਉਹ ਮੈਲ ਦੂਰ ਹੋ ਜਾਂਦੀ ਹੈ। ਇਸ ਸੱਚ ਦੀ ਪਛਾਣ ਨਾਲ ਤਨ ਹੀ ਅਤੇ ਮਨ ਦੀ ਮੈਲ ਦੂਰ ਹੋ ਜਾਂਦੀ ਹੈ ਅਤੇ ਅਨੁਭਵ ਨਿਰਮਲ ਹੋ ਕੇ ਲਿਸ਼ਕਾਂ ਮਾਰਦਾ ਹੈ। ਇਸ ਸੱਚ ਦੀ ਪ੍ਰਾਪਤੀ ਲਈ ਸੱਚ ਨੂੰ ਸਮਝਣ ਦੀ ਲੋੜ ਹੈ, ਸੰਸਾਰ ਵਿਚ ਵਾਹਿਗੁਰੂ ਜੀ ਜਿਸ ਨੂੰ ਗੁਰੂ ਮਹਾਰਾਜ ਜੀ ਸੱਚ ਕਹਿੰਦੇ ਹਨ ਉਹ ਪਿਆਰ ਦਾ ਰੂਪ ਧਾਰ ਕੇ ਪਰੀਪੂਰਨ ਹੋ ਰਿਹਾ ਹੈ। ਉਹ ਦਿਆਲੂ ਹੈ, ਕ੍ਰਿਪਾਲੂ ਹੈ, ਰਹੀਮ ਹੈ, ਕਰੀਮ ਹੈ, ਰੋਜ਼ੀ ਦੇਣ ਵਾਲਾ ਹੈ, ਸਾਰੇ ਸੰਸਾਰ ਨੂੰ ਸੰਭਾਲਦਾ ਹੈ, ਉਹ ਪਿਆਰ ਦਾ ਰੂਪ ਹੋ ਕੇ ਫੈਲਿਆ ਹੋਇਆ ਹੈ ਜਿਵੇਂ ਕਿ ਫੁਰਮਾਨ ਹੈ -

*ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥* **ਜਾਪੁ ਸਾਹਿਬ**

ਜਦੋਂ ਉਸ ਦੇ ਨਾਲ ਪਿਆਰ ਪਵੇਗਾ ਉਸ ਵੇਲੇ ਜੇ ਕੋਈ ਉਸ ਸੱਚ ਦੀ ਗੱਲ ਵੀ ਸੁਣਾਵੇਗਾ ਤਾਂ ਉਹ ਆਪਣੇ ਸਕੇ ਸਬੰਧੀਆਂ ਤੋਂ ਵੀ ਪਿਆਰਾ ਲਗੇਗਾ ਅਤੇ ਜੀਅ ਕਰੇਗਾ ਕਿ ਮੈਂ ਉਸ ਦਾ ਆਦਰ ਸਤਿਕਾਰ ਐਨਾ ਕਰਾਂ ਕਿ ਆਪਣਾ ਸੀਸ ਉਤਾਰ ਕੇ ਉਸ ਲਈ ਦੇਵਾਂ। ਜਦੋਂ ਉਸ ਦਾ ਨਾਮ ਗੋਬਿੰਦ, ਵਾਹਿਗੁਰੂ, ਅੱਲਾਹ, ਰਾਮ, ਕਰੀਮ, ਰਹੀਮ ਦੇ ਰੂਪ ਵਿਚ ਲਵੇ ਉਸ ਵੇਲੇ ਚਿੱਤ ਖਿੜ ਜਾਵੇ। ਅਜਿਹੇ ਪਿਆਰ ਦੇ ਕਾਰਨ ਪ੍ਰਭੂ ਦਾ ਦੁਆਰਾ ਪ੍ਰਾਪਤ ਹੋ ਜਾਵੇ ਜਿਸਨੂੰ ਮੋਖ ਦੁਆਰਾ ਕਿਹਾ ਜਾਂਦਾ ਹੈ। ਇਸ ਸੱਚ ਨੂੰ ਜਾਨਣ ਲਈ ਸੱਚੇ ਜੀਵਨ ਦੀ ਜੁਗਤੀ ਆਉਣੀ ਚਾਹੀਦੀ ਹੈ। ਨਿੰਦਿਆ, ਚੁਗਲੀ, ਈਰਖਾ, ਬਖੀਲੀ ਆਦਿ ਜਿੰਨੇ ਵੀ ਭੱਦੇ ਜਜ਼ਬੇ ਹਨ ਉਹ ਅੰਦਰ ਨਹੀਂ ਟਿਕਣੇ ਚਾਹੀਦੇ। ਸਰੀਰ ਰੂਪੀ ਧਰਤੀ ਨੂੰ ਵਾਹ ਕੇ, ਸੰਵਾਰ ਕੇ ਉਸ ਵਿਚ ਕਰਤੇ ਦਾ ਨਾਮ ਬੀਜਣ ਲਈ ਤਤਪਰ ਰਹਿਣਾ ਚਾਹੀਦਾ ਹੈ ਇਸ ਕੰਮ ਲਈ ਮਨ ਨੂੰ ਹਾਲੀ ਬਣਾਵੇ, ਕਿਰਸਾਨ ਬਣਾਏ, ਮਿਹਨਤ ਦਾ ਪਾਣੀ ਦੇਵੇ ਅਤੇ ਆਪਣੇ ਤਨ ਨੂੰ ਖੇਤ ਬਣਾਏ। ਇਸ ਸਰੀਰ ਰੂਪੀ ਧਰਤੀ ਵਿਚ ਨਾਮ ਦਾ ਬੀਜ ਪਾਵੇ। ਉਸ ਉਪਰ ਸੰਤੋਖ ਦਾ ਸੁਹਾਗਾ ਦੇਵੇ, ਪੰਜਾਂ ਗਿਆਨ ਇੰਦਰਿਆਂ, ਪੰਜਾਂ ਕਰਮ ਇੰਦਰਿਆਂ ਵਿਚ ਸੰਤੋਖ ਹੋਣਾ ਜ਼ਰੂਰੀ ਹੈ ਯਥਾ ਲਾਭ ਸੰਤੁਸ਼ਟੇ ਦੇ ਅਸੂਲ ਨੂੰ ਮੰਨਣਾ ਜ਼ਰੂਰੀ ਹੈ। ਇਸ ਖੇਤੀ ਦੀ ਰਾਖੀ ਕਰਨ ਲਈ ਮਨ ਦੇ ਅੰਦਰ ਨਿਮਰਤਾ ਦੀ ਆਵਸ਼ਕਤਾ ਹੈ। ਇਸ ਖੇਤੀ ਦੇ ਵਿਚ ਕੂੜ ਕਬਾੜ ਜਿਸ ਨੂੰ ਨਦੀਣ ਆਖਿਆ ਜਾਂਦਾ ਹੈ ਉਹ ਭਗਤੀ ਦੇ ਖੁਰਪੇ ਵਗੈਰਾ ਲੈ ਕੇ ਚੁਣ ਕੇ ਬਾਹਰ ਕੱਢ ਦੇਵੇ ਅਤੇ ਮਾਇਆ ਦੇ ਪ੍ਰਭਾਵ ਤੋਂ ਬਚ ਕੇ ਪ੍ਰਮੇਸ਼ਰ ਦਾ ਪਿਆਰ ਹਿਰਦੇ ਵਿਚ ਉਤਪੰਨ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਜਦੋਂ ਅਸੀਂ ਮਨ ਤੇ ਤਨ ਨੂੰ ਸੰਵਾਰ ਕੇ ਸੱਚੇ ਵਲ ਵਧਾਂਗੇ, ਉਸ ਵੇਲੇ ਸੱਚ ਦੀ ਪਛਾਣ ਹੁੰਦੀ ਹੈ ਅਤੇ ਇਹ ਸੱਚ ਦੀ ਖੇਤੀ ਲਹਿਲਹਾ ਕੇ ਐਨਾ ਫਲਦੀ ਹੈ ਕਿ ਹਰ ਥਾਂ ਉਤੇ ਕਰਤਾ ਪੁਰਖ ਹੀ ਹੁਲਾਰੇ ਮਾਰਦਾ ਹੈ। ਇਸ ਸੱਚ ਨੂੰ ਜਾਨਣ ਲਈ ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਕਰਕੇ, ਤੱਤ ਦੀ ਸਿਖਿਆ ਧਾਰਨ ਕਰਨੀ ਜ਼ਰੂਰੀ ਹੈ ਕਿਉਂਕਿ ਤੱਤ ਬੇਤੇ ਮਹਾਂਪੁਰਸ਼ਾਂ ਤੋਂ ਬਗੈਰ ਸੰਸਾਰ ਅੰਨ੍ਹਾ ਹੈ, ਇਸ ਦੇ ਪ੍ਰਚਾਰਕ ਅੰਨ੍ਹੇ ਹਨ, ਇਸ ਦੇ ਉਸਤਾਦ, ਮਾਸਟਰ ਅੰਨ੍ਹੇ ਹਨ। ਸੰਸਾਰ ਨੂੰ ਕਰਮਕਾਂਡਾ ਵਿਚ ਫਸਾ ਕੇ ਆਪ ਵੀ ਡੁਬਦੇ ਹਨ ਅਤੇ ਸੰਸਾਰ ਨੂੰ ਵੀ ਡੋਬ ਦਿੰਦੇ ਹਨ ਇਸ ਬਾਰੇ ਸਖਤ ਤਾੜਨਾ ਕੀਤੀ ਹੈ -

*ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥*
*ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥* **ਅੰਗ - 1370**

ਇਸ ਕਰਕੇ ਸੱਚੀ ਸਿਖਿਆ ਧਾਰਨ ਕਰਨੀ ਚਾਹੀਦੀ ਹੈ, ਸਤਿ ਇਹ ਹੈ ਕਿ ਇਥੇ ਇਕੋ ਆਤਮਾ ਦਾ ਪਸਾਰਾ ਹੈ ਉਸੇ ਨੇ ਅਨੇਕਾਂ ਰੂਪ ਰੰਗ ਧਾਰਨ ਕਰਕੇ ਸੰਸਾਰ ਦੀ ਖੇਲ੍ਹ ਰਚੀ ਹੋਈ ਹੈ ਇਸ ਨੂੰ ਆਤਮ ਪਸਾਰਾ ਕਿਹਾ ਜਾਂਦਾ ਹੈ। ਵਾਹਿਗੁਰੂ ਜੀ ਸਾਰੇ ਪਰੀਪੂਰਨ ਹੈ, ਸਾਰੀ ਖੇਲ੍ਹ ਉਸ ਦੀ ਹੈ ਪਰ ਜੀਵ ਦਾ ਇਸ ਦ੍ਰਿਸ਼ਟਮਾਨ ਪਸਾਰੇ ਵਿਚ ਪ੍ਰਭੂ ਨੂੰ ਭੁੱਲੇ ਰਹਿਣਾ ਠੀਕ ਨਹੀਂ, ਇਹ ਤਾਂ ਅਗਿਆਨ ਦੀ ਅਵਸਥਾ ਹੈ, ਫੁਰਮਾਨ ਹੈ-

*ਏਕ ਮੂਰਤ ਅਨੇਕ ਦਰਸਨ ਕੀਨ ਰੂਪ ਅਨੇਕ॥*
*ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥* **ਜਾਪੁ ਸਾਹਿਬ**

ਸੱਚੀ ਸਿਖਿਆ ਧਾਰਨ ਕਰਕੇ ਨਿਹਚਾ ਹੁੰਦਾ ਹੈ ਕਿ ਸਾਰੇ ਜੀਵ ਜੰਤੂ ਪ੍ਰਮੇਸ਼ਰ ਦੇ ਰਚੇ ਹੋਏ ਹਨ ਅਤੇ ਉਸ ਦੇ ਅਧੀਨ ਹਨ, ਉਨ੍ਹਾਂ ਉਪਰ ਦਇਆ ਧਾਰਨ ਕਰਨੀ ਚਾਹੀਦੀ ਹੈ ਅਤੇ ਆਪਣੀ ਕਮਾਈ ਵਿਚੋਂ ਸਭ ਕੁਝ ਆਪਣੇ ਵਾਸਤੇ ਹੀ ਨਹੀਂ ਰਖਣਾ ਚਾਹੀਦਾ, ਕੁਝ ਪ੍ਰਮੇਸ਼ਰ ਦੇ ਨਮਿੱਤ ਦੇਣਾ ਜ਼ਰੂਰੀ ਹੈ, ਸੋ ਇਸ ਤਰ੍ਹਾਂ ਦੀ ਰਹਿਤ ਧਾਰਨ ਕਰਕੇ ਇਹ ਜੀਵ ਰੂਪੀ ਜਗਿਆਸੂ ਆਤਮਾ ਦੇ ਤੀਰਥ ਤਕ ਪਹੁੰਚ ਜਾਂਦਾ ਹੈ, ਜਿਥੇ ਜਾ ਕੇ ਦੇਹ ਅਧਿਆਸ ਟੁੱਟ ਜਾਂਦਾ ਹੈ ਅਤੇ ਆਪਣੇ ਆਪ ਨੂੰ ਪੂਰਨ ਰੂਪ ਵਿਚ ਆਤਮਾ ਅਨੁਭਵ ਕਰਕੇ ਆਤਮ ਚਿੰਤਨ ਕਰਦਾ ਹੈ। ਹਰ ਤਰਫ ਅੰਦਰ ਬਾਹਰ ਹੀ ਪ੍ਰਮੇਸ਼ਰ ਨੂੰ ਹੀ ਦੇਖਦਾ ਹੈ ਅਤੇ ਸਤਿ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ। ਸੋ ਇਸ ਬਾਰੇ ਹੀ ਕਿਹਾ ਗਿਆ ਹੈ ਕਿ ਆਤਮਾ ਦੇ ਤੀਰਥ ਤੇ ਨਿਵਾਸ ਕਰੇ। ਪਰ ਇਹ ਪੂਰਨ ਸਤਿਗੁਰੂ ਦੀ ਕ੍ਰਿਪਾ ਤੋਂ ਬਗੈਰ ਉਸ ਦੇ ਦਿਤੇ ਹੋਏ ਗਿਆਨ ਤੋਂ ਬਿਨਾਂ ਪ੍ਰਾਪਤ ਨਹੀਂ ਹੋਇਆ ਕਰਦੀ। ਸਤਿਗੁਰੂ ਦੀ ਮਿਹਰ ਹੋਵੇ ਤਾਂ ਆਤਮ ਚਿੰਤਨ ਦੀ ਜੁਗਤ ਆਉਂਦੀ ਹੈ ਇਸ ਨੂੰ ਬ੍ਰਹਮ ਚਿੰਤਨ, ਸਵੈ ਸਰੂਪ ਦਾ ਚਿੰਤਨ ਅਨੇਕਾਂ ਨਾਮਾਂ ਨਾਲ ਸੰਬੋਧਨ ਕੀਤਾ ਜਾਂਦਾ ਹੈ। ਸੱਚ ਦਾ ਅਨੁਭਵ ਜਨਮ ਮਰਨ ਦੇ ਰੋਗ ਨੂੰ ਕੱਟਣ ਲਈ ਹਉਮੈ ਅਤੇ ਮਾਇਆ ਦੀ ਵਿਹੁ ਉਤਾਰਨ ਲਈ ਪੂਰਨ ਦਵਾਈ ਹੈ। ਜਿਸ ਦੇ ਪੱਲੇ ਸੱਚ ਹੋਵੇ ਉਹ ਮਹਾਨ ਪੁਰਸ਼ ਪ੍ਰਮੇਸ਼ਰ ਦਾ ਹੀ ਰੂਪ ਹੋਇਆ ਕਰਦਾ ਹੈ। ਸੋ ਇਸ ਬਾਰੇ ਬਾਣੀ ਵਿਚ ਫੁਰਮਾਨ ਹੈ -

*ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥*
*ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥*
*ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥*
*ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥*
*ਸਚੁ ਤਾ ਪਰੁ ਜਾਣੈ ਜਾ ਜੁਗਤਿ ਜਾਣੈ ਜੀਉ॥*
*ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥*
*ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥*
*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥*
*ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥*
*ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥*
*ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥*
*ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥* **ਅੰਗ - 468**

ਇਸ ਅਵਸਥਾ ਨੂੰ ਪ੍ਰਾਪਤ ਕਰਨ ਲਈ ਸਭ ਤੋਂ ਪਹਿਲਾਂ ਆਦਮੀ ਦੇ ਮਨ ਵਿਚ ਵੈਰਾਗ ਹੋਣਾ ਜ਼ਰੂਰੀ ਹੈ। ਫਿਰ ਵਿਚਾਰ ਹੋਣੀ ਚਾਹੀਦੀ ਹੈ ਜਿਸ ਨੂੰ ਵਿਵੇਕ ਆਖਿਆ ਜਾਂਦਾ ਹੈ। ਗੁਰੂ ਦੀ ਸੰਗਤ, ਗੁਰੂ ਨਾਲ ਪਿਆਰ ਅਤੇ ਉਸ ਦੇ ਬਚਨਾਂ ਰੂਪੀ ਸਤਿਸੰਗ ਵੱਡਾ ਦਰਵਾਜ਼ਾ ਹੈ। ਇਸ ਲਈ ਤਤਿਕਸ਼ਾ ਦੀ ਲੋੜ ਹੈ ਜਿਸ ਵਿਚ ਜੀਵਨ ਦੀਆਂ ਰਹਿਤਾਂ ਅਤੇ ਮਨ ਦੀਆਂ ਰਹਿਤਾਂ ਧਾਰਨ ਕਰਨੀਆਂ ਹੁੰਦੀਆਂ ਹਨ। ਜਿਸ ਨੂੰ ਸਮ ਅਤੇ ਦਮ ਕਰਕੇ ਦਸਿਆ ਗਿਆ ਹੈ। ਜੋ ਆਦਮੀ ਦੇ ਅੰਦਰਲੇ ਅਨੁਭਵ ਨਾਲ ਸਬੰਧ ਰਖਦੀਆਂ ਹਨ। ਇਸ ਤੋਂ ਉਪਰੰਤ ਪੂਰਨ ਸ਼ਰਧਾ ਮਨ ਵਿਚ ਹੋਣੀ ਚਾਹੀਦੀ ਹੈ, ਗੁਰੂ ਦਾ ਵਾਕ, ਗੁਰੂ ਦੀ ਬਾਣੀ ਧੁਰ ਪ੍ਰਮੇਸ਼ਰ ਦੀ ਬਾਣੀ ਕਰਕੇ ਮੰਨੀ ਜਾਂਦੀ ਹੈ ਅਤੇ ਆਪਣੇ ਗੁਰੂ ਅਤੇ ਪ੍ਰਮੇਸ਼ਰ ਨੂੰ ਇਕ ਰੂਪ ਕਰਕੇ ਜਾਨਣਾ ਜ਼ਰੂਰੀ ਹੈ, ਸੰਸਾਰ ਦੀਆਂ ਲੁਭਾਏਮਾਨ ਵਸਤੂਆਂ ਵਿਚੋਂ ਆਪਣੇ ਮਨ ਨੂੰ ਖਿੱਚ ਕੇ ਰੱਖਣਾ ਅਤੇ ਕੋਈ ਸ਼ੰਕਾ ਮਨ ਵਿਚ ਨਾ ਆਉਣ ਦੇਣਾ, ਜੇ ਆਵੇ ਉਸੇ ਸਮੇਂ ਆਪਣੇ ਗੁਰੂ ਤੋਂ ਉਸ ਦਾ ਸਮਾਧਾਨ ਕਰਾਉਣਾ। ਸਰੀਰਕ ਅਤੇ ਮਾਨਸਿਕ ਰੂਪ ਵਿਚ ਮਾਨ-ਅਪਮਾਨ, ਦੁਖ-ਸੁਖ, ਨਿੰਦਿਆ-ਉਸਤਤਿ, ਹਾਨ-ਲਾਭ ਨੂੰ ਸਹਿਨ ਕਰਨਾ ਅਤੇ ਮੌਸਮ ਗਰਮੀ, ਸਰਦੀ ਤੋਂ ਨਾ ਘਬਰਾਉਣਾ ਇਸ ਨੂੰ ਸੰਖੇਪ ਰੂਪ ਵਿਚ ਇਸ ਤਰ੍ਹਾਂ ਕਿਹਾ ਗਿਆ ਹੈ -

*ਸ਼ਮ ਦਮ ਸ਼੍ਰਧਾ ਤੀਸਰੀ ਸਮਾਧਾਨ ਉਪਰਾਮ॥*
*ਛਠੀ ਤਿਤੀਕਸ਼ਾ ਜਾਨਿਏਂ ਭਿੱਨ ਭਿੱਨ ਯਹ ਨਾਮ॥*
*ਮਨ ਵਿਸ਼ਯਨ ਤੇ ਰੋਕ ਨੌਂ ਸ਼ਮ ਤਿਹਿੰ ਕਹਤ ਸੁਧੀਰ॥*
*ਇੰਦ੍ਰਯਗਣ ਕੋ ਰੋਕਨੌਂ ਦਮ ਭਾਖਤ ਬੁਧ ਵੀਰ॥* **ਵਿਚਾਰ ਸਾਗਰ**

ਇਸ ਤੋਂ ਅੱਗੇ ਅੰਤਰੰਗ ਸਾਧਨ ਸ਼ੁਰੂ ਹੁੰਦਾ ਹੈ ਅਤੇ ਉਨ੍ਹਾਂ ਅੰਤਰੰਗ ਸਾਧਨਾ ਨੂੰ ਅਪਣਾਉਂਦਿਆਂ ਹੋਇਆ ਗੁਰੂ ਵਾਕ ਨੂੰ ਸੁਣਨਾ ਅਤੇ ਸਤਿ ਜਾਣ ਕੇ ਮੰਨਣਾ ਜ਼ਰੂਰੀ ਹੈ। ਇਸ ਸਤਿ ਅਵਸਥਾ ਨੂੰ ਪ੍ਰਾਪਤ ਕਰਨ ਲਈ ਅਭਿਆਸ ਕਰਨਾ ਅਤੇ ਤੱਤ ਤਕ ਪਹੁੰਚਣਾ ਜਗਿਆਸੂ ਲਈ ਆਵਸ਼ਕ ਹੈ, ਇਹ ਚਾਰ ਸਾਧਨ ਸੁਣਨਾ, ਮੰਨਣਾ ਅਤੇ ਨਿਧਿਆਸਣ ਅਤੇ ਤੱਤ ਅਵਸਥਾ ਨੂੰ ਪਛਾਨਣਾ ਅੰਤਰੰਗ ਸਾਧਨ ਵਿਚ ਸ਼ਾਮਲ ਹਨ। ਸੋ ਜਦੋਂ ਤੱਤ ਦੀ ਪ੍ਰਾਪਤੀ ਹੋ ਜਾਵੇ ਫੇਰ ਉਸ ਅਵਸਥਾ ਵਿਚ ਵਿਚਰਨਾ ਆਪਣਾ ਆਪਾ ਭਾਵ ਬਿਲਕੁਲ ਖਤਮ ਕਰ ਦੇਣਾ ਅਤੇ ਹਰ ਥਾਂ ਪ੍ਰਮੇਸ਼ਰ ਦੇਖਣਾ। ਇਸ ਅਵਸਥਾ ਨੂੰ ਨਾਮ ਨਿਵਾਸ ਦੀ ਅਵਸਥਾ ਕਿਹਾ ਜਾਂਦਾ ਹੈ। ਗੁਰਬਾਣੀ ਦੇ ਅੰਦਰ ਬੜੇ ਸਪਸ਼ਟ ਹੁਕਮ ਹਨ ਜੋ ਜਗਿਆਸੂ ਨੂੰ ਪਹਿਲੀ ਦੂਜੀ ਜਮਾਤ ਤੋਂ ਪੜ੍ਹਾ ਕੇ ਪੀ-ਐਚ. ਡੀ., ਡੀ. ਲਿਟ ਤਕ ਪਹੁੰਚਾਉਣ ਦਾ ਕੋਰਸ ਹਨ। ਸਭ ਤੋਂ ਪਹਿਲਾਂ

ਜ਼ਰੂਰੀ ਹੈ -

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ*
*ਇਸਨਾਨੁ ਕਰੇ ਅੰਮ੍ਰਿਤਸਰ ਨਾਵੈ॥* **ਅੰਗ - 305**

ਅੰਮ੍ਰਿਤ ਵੇਲੇ ਟਿਕੀ ਰਾਤ ਵਿਚ ਜਾਗੇ, ਜੋ ਗੁਰੂ ਘਰ ਵਿਚ ਬਹੁਤ ਜ਼ਰੂਰੀ ਸਾਧਨ ਦਸਿਆ ਗਿਆ ਹੈ -

*ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥*
*ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ॥* **ਅੰਗ - 611**

ਵੈਸੇ ਵੀ ਅੰਮ੍ਰਿਤ ਵੇਲੇ ਦੇ ਇਸ਼ਨਾਨ ਬਾਰੇ ਮਹਾਰਾਜ ਫੁਰਮਾਨ ਕਰਦੇ ਹਨ ਕਿ ਟਿਕੀ ਹੋਈ ਰਾਤ ਵਿਚ ਇਸ਼ਨਾਨ ਕੌਣ ਕਰਦੇ ਹਨ ਅਤੇ ਉਹ ਇਸ਼ਨਾਨ ਕਰਕੇ ਕੀ ਕਿਰਿਆ ਕਰਦੇ ਹਨ, ਫੁਰਮਾਨ ਹੈ -

*ਭਿੰਨੀ ਰੈਨੜੀਐ ਚਾਮਕਨਿ ਤਾਰੇ॥*
*ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ॥*
*ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ॥*
*ਚਰਣ ਕਮਲ ਧਿਆਨੁ ਹਿਰਦੈ ਪ੍ਰਭ ਬਿਸਰੁ ਨਾਹੀ ਇਕੁ ਖਿਨੋ॥* **ਅੰਗ - 459**

ਇਹ ਕਿਰਿਆ ਹੈ ਜੋ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸਤਿ ਦੀ ਪ੍ਰਾਪਤੀ ਲਈ ਕਰਨੀ ਜ਼ਰੂਰੀ ਹੈ। ਇਹ ਕੌਣ ਕਰਦੇ ਹਨ? ਜਿਨ੍ਹਾਂ ਦੇ ਹਿਰਦੇ ਵਿਚ ਪ੍ਰਮੇਸ਼ਰ ਦੇ ਮਿਲਾਪ ਦੀ ਖਿੱਚ ਪਈ ਹੋਈ ਹੈ, ਉਹ ਰਾਤ ਦੇ ਆਰਾਮ ਨੂੰ ਛੱਡ ਦਿੰਦੇ ਹਨ ਉਹ ਆਪਣੇ ਪਿਆਰ ਦੇ ਰਸ ਦੀਆਂ ਝਰਨਾਟਾਂ ਦਾ ਅਨੰਦ ਮਾਣਦੇ ਹਨ। ਉਹ ਪ੍ਰਭੂ ਪਿਆਰੇ ਜਗਿਆਸੂਆਂ ਦੇ ਸਾਂਗੋ ਪਾਂਗ ਸਾਮ੍ਹਣੇ ਹੋ ਜਾਂਦਾ ਹੈ ਅਤੇ ਆਪਣਾ ਪਿਆਰ ਦਿੰਦਾ ਹੈ। ਇਸਦੇ ਬਾਰੇ ਫੁਰਮਾਨ ਹੈ -

*ਚਰਣ ਕਮਲ ਧਿਆਨੁ ਹਿਰਦੈ ਪ੍ਰਭ ਬਿਸਰੁ ਨਾਹੀ ਇਕੁ ਖਿਨੋ॥*
*ਤਜਿ ਮਾਨੁ ਮੋਹੁ ਬਿਕਾਰੁ ਮਨ ਕਾ ਕਲਮਲਾ ਦੁਖ ਜਾਰੇ॥*
*ਬਿਨਵੰਤਿ ਨਾਨਕ ਸਦਾ ਜਾਗਹਿ ਹਰਿ ਦਾਸ ਸੰਤ ਪਿਆਰੇ॥* **ਅੰਗ - 459**
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥* **ਅੰਗ - 305**

ਸੋ ਇਸ ਕਾਰਜ ਲਈ ਉਦਮ ਕਰਨਾ ਜ਼ਰੂਰੀ ਹੈ ਤਾਂ ਹੀ ਆਤਮ ਤੀਰਥ ਤਕ ਪਹੁੰਚ ਕੇ ਅੰਮ੍ਰਿਤ ਕੁੰਡ ਵਿਚ ਇਸ਼ਨਾਨ ਕਰਨ ਦਾ ਸੁਭਾਗ ਪ੍ਰਾਪਤ ਕਰ ਸਕਦਾ ਹੈ। ਗੁਰੂ ਮਹਾਰਾਜ ਕੇਵਲ ਸਰੀਰ ਦੇ ਇਸ਼ਨਾਨ ਬਾਰੇ ਹੀ ਨਹੀਂ ਕਹਿੰਦੇ ਕਿਉਂਕਿ ਸਰੀਰ ਕੇਵਲ ਨਹਾਉਣ ਨਾਲ ਸ਼ੁਧ ਨਹੀਂ ਹੁੰਦਾ। ਜੇਕਰ ਮਨ ਵਿਚ ਮੈਲ ਹੈ ਤਾਂ ਮੈਲ ਸਰੀਰ ਦੇ ਧੋਤਿਆਂ ਨਹੀਂ ਉਤਰਦੀ ਕਿਉਂਕਿ ਫੁਰਮਾਨ ਹੈ -

*ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥* **ਅੰਗ - 558**

ਮਨ ਅਤੇ ਬੁੱਧੀ ਦਾ ਇਸ਼ਨਾਨ ਕਰਾਉਣਾ ਵੀ ਜ਼ਰੂਰੀ ਹੈ, ਮਨ ਨੂੰ ਪ੍ਰਭੂ ਪਿਆਰ ਵਿਚ ਜੋੜ ਕੇ ਨਾਮ ਜਪਣਾ ਅਤੇ ਫੁਰਨਿਆਂ ਤੋਂ ਰਹਿਤ ਜਪਣਾ ਮਨ ਦਾ ਇਸ਼ਨਾਨ ਹੈ, ਬੁੱਧੀ ਨਾਲ ਵਿਚਾਰ ਕੇ ਬਾਣੀ ਪੜ੍ਹਨੀ ਅਤੇ ਇਹ ਬੁੱਧੀ ਦਾ ਇਸ਼ਨਾਨ ਹੋਇਆ ਕਰਦਾ ਹੈ। ਆਤਮ ਚਿੰਤਨ ਕਰਨਾ ਇਹ ਆਤਮਾ ਦਾ ਇਸ਼ਨਾਨ ਹੈ। ਫਿਰ ਆਪ ਫੁਰਮਾਨ ਕਰਦੇ ਹਨ-

*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ*
*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥* **ਅੰਗ - 305**

ਗੁਰੂ ਦਾ ਉਪਦੇਸ਼ ਬਹੁਤ ਰੂਪਾਂ ਵਿਚ ਹੋਇਆ ਕਰਦਾ ਹੈ ਸਾਰੇ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਗੁਰੂ ਉਪਦੇਸ਼ ਹੈ। ਸਾਰਾ ਉਪਦੇਸ਼ ਪ੍ਰਮੇਸ਼ਰ ਦੇ ਨਾਮ ਚਿੰਤਨ ਵਿਚ ਆ ਜਾਂਦਾ ਹੈ। ਜਿਸ ਦੇ ਕਰਨ ਨਾਲ ਜਨਮਾਂ ਜਨਮਾਂਤਰਾਂ ਦੇ ਪਾਪ ਅਤੇ ਦੋਖ ਲਹਿ ਜਾਂਦੇ ਹਨ। ਇਸ ਤਰ੍ਹਾਂ ਜਦੋਂ ਦਿਨ ਚੜ੍ਹਨ ਵਾਲਾ ਹੋ ਜਾਂਦਾ ਹੈ ਅਤੇ ਬਿਰਤੀਆਂ ਖਿੰਡਨ ਲਗ ਜਾਣ ਉਸ ਵੇਲੇ ਗੁਰੂ ਦੀ ਬਾਣੀ ਨੂੰ ਵਿਚਾਰ ਕੇ ਪੜ੍ਹਨਾ ਅਤੇ ਦਿਨ ਦੇ ਕਾਰੋਬਾਰ ਧੰਦਿਆਂ ਦੇ ਹੋਣ ਦੇ ਸਮੇਂ ਪਰੀਪੂਰਨ ਵਾਹਿਗੁਰੂ ਦਾ ਹਰ ਸਮੇਂ ਹਰ ਥਾਂ ਧਿਆਨ ਰੱਖਣਾ ਇਹ ਹਰਿ ਨਾਮ ਦਾ ਧਿਆਉਣਾ ਹੁੰਦਾ ਹੈ ਜਿਵੇਂ ਕਿ ਫੁਰਮਾਨ ਹੈ -

*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ*
*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥* **ਅੰਗ - 305**

ਅੰਮ੍ਰਿਤ ਵੇਲੇ ਉਠ ਕੇ ਮਨ ਇਕਾਗਰ ਕਰਕੇ ਪ੍ਰਭੂ ਦਾ ਸਿਮਰਨ ਕਰਨਾ ਜ਼ਰੂਰੀ ਹੈ, ਉਸ ਦੀ ਪਰੀਪੂਰਨ ਹੋਂਦ

ਦਾ ਮੰਨਨ ਕਰਨਾ ਬਹੁਤ ਹੀ ਜ਼ਰੂਰੀ ਹੈ ਅਤੇ ਜਿਸ ਦੀ ਬਿਰਤੀ ਉਚੀ ਲੰਘ ਗਈ ਉਹ ਆਪਣੇ ਸਵੈ ਸਰੂਪ ਦਾ ਚਿੰਤਨ ਕਰੇ ਪਰ ਇਸ ਦੀ ਸੋਝੀ ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਤੋਂ ਬਗੈਰ ਨਹੀਂ ਹੋਇਆ ਕਰਦੀ। ਸਿਮਰਨ ਯਾਦ ਕਰਨ ਨੂੰ ਕਿਹਾ ਜਾਂਦਾ ਹੈ। ਇਸੇ ਯਾਦ ਨੂੰ ਹਿਰਦੇ ਵਿਚ ਵਸਾਉਣ ਲਈ ਗੁਰੂ ਨੇ ਜੋ ਸ਼ਬਦ ਦਿਤਾ ਹੈ ਜਿਵੇਂ ਕਿ ਗੁਰੂ ਘਰ ਵਿਚ ਪੰਜ ਪਿਆਰੇ ਵਾਹਿਗੁਰੂ ਸ਼ਬਦ ਦਿੰਦੇ ਹਨ, ਉਸ ਦਾ ਰਸਨਾ ਨਾਲ ਜਾਪ ਕਰਨਾ ਜ਼ਰੂਰੀ ਹੈ, ਮਨ ਵਿਚ ਵਸਾਉਣ ਲਈ ਅਸੀਂ ਉਚੀ ਬੋਲ ਕੇ ਵਾਹਿਗੁਰੁ ਵਾਹਿਗੁਰੂ ਕਹਿ ਕੇ ਆਪਣੇ ਅੰਦਰ ਮਧਮਾ ਬਾਣੀ ਵਿਚ ਮਾਲਾ ਦੀ ਮਦਦ ਨਾਲ ਜਾਪ ਕਰ ਸਕਦੇ ਹਾਂ। ਮਧਮਾ ਬਾਣੀ ਵਿਚ ਬੈਖਰੀ ਨਾਲੋਂ 10 ਗੁਣਾਂ ਜ਼ਿਆਦਾ ਟਿਕਾਅ ਹੁੰਦਾ ਹੈ। ਇਸ ਕਰਕੇ ਫਲ ਵੀ 10 ਗੁਣ ਮਹਾਂਪੁਰਸ਼ਾਂ ਨੇ ਜ਼ਿਆਦਾ ਦੱਸਿਆ ਹੈ। ਜਦੋਂ ਅਭਿਆਸ ਹੋਰ ਪਰਪੱਕ ਹੋ ਜਾਂਦਾ ਹੈ ਤਾਂ ਇਹੀ ਨਾਮ ਬਿਨਾਂ ਜੀਭ ਹਿਲਾਏ ਆਪਣੇ ਆਪ ਜਪ ਹੁੰਦਾ ਹੈ। ਇਸ ਨੂੰ ਅਜਪਾ ਜਾਪ ਵੀ ਕਹਿੰਦੇ ਹਨ। ਇਸ ਦੇ ਕਈ ਰੂਪ ਹਨ। ਇਕ ਤਾਂ ਸ਼ਬਦ ਦੀ ਲਗਾਤਾਰ ਧੁਨੀ ਸੁਣਦੇ ਰਹਿਣਾ, ਦੂਸਰਾ ਜਦੋਂ ਅੰਦਰ ਟਿਕਾਅ ਆ ਜਾਵੇ ਤਾਂ ਅੰਦਰ ਛੁਪੇ ਹੋਏ ਅਨਹਦ ਸ਼ਬਦ ਪ੍ਰਗਟ ਹੋ ਜਾਂਦੇ ਹਨ ਉਨ੍ਹਾਂ ਅਨਹਦ ਸ਼ਬਦਾਂ ਦੇ ਨਾਲ ਨਾਮ ਜਪਣਾ। ਪਹਿਲਾਂ ਪਹਿਲਾਂ ਅਨਹਦ ਸ਼ਬਦ ਪੰਜ ਰੂਪਾਂ ਵਿਚ ਸੁਣਾਈ ਦਿੰਦੇ ਹਨ ਜਿਸਨੂੰ ਪੰਜ ਸ਼ਬਦ ਕਿਹਾ ਜਾਂਦਾ ਹੈ। ਫੇਰ ਇਸ ਵਿਚ ਸੰਗੀਤਕ ਧੁਨਾਂ ਰਲ ਜਾਂਦੀਆਂ ਹਨ। ਉਸ ਵੇਲੇ ਸਰੀਰ ਵਿਚ ਝਰਨਾਟਾਂ ਛਿੜਦੀਆਂ ਹਨ ਅਤੇ ਐਨਾ ਅਨੰਦ ਵਧ ਜਾਂਦਾ ਹੈ ਕਿ ਕਿਹਾ ਨਹੀਂ ਜਾ ਸਕਦਾ। ਇਨ੍ਹਾਂ ਅਨਹਦ ਸ਼ਬਦਾਂ ਵਿਚ ਅਨੇਕਾਂ ਵਾਜੇ ਸੁਣਦੇ ਹਨ ਪਰ ਜਗਿਆਸੂ ਧਿਆਨ ਨਹੀਂ ਦਿੰਦਾ। ਜੇ ਉਸ ਦੀ ਉਚਾਈ ਦੇ ਪੱਧਰ ਤੋਂ ਹੇਠਾਂ ਸੁਰਤ ਹੈ ਇਸ ਨੂੰ ਪਸੰਤੀ ਬਾਣੀ ਦਾ ਸਿਮਰਨ ਕਹਿੰਦੇ ਹਨ। ਮਹਾਂਪੁਰਸ਼ਾਂ ਦੇ ਮਤ ਅਨੁਸਾਰ ਇਸ ਦਾ ਫਲ ਬੈਖਰੀ ਨਾਲੋਂ ਸੌ ਗੁਣਾਂ ਵਧ ਹੁੰਦਾ ਹੈ। ਯਾਨਿ ਕਿ ਬੈਖਰੀ ਵਿਚ ਸੌ ਵਾਰੀ ਵਾਹਿਗੁਰੂ ਵਾਹਿਗੁਰੂ ਬੋਲ ਕੇ ਅਤੇ ਪਸੰਤੀ ਵਿਚ ਇਕ ਵਾਰ ਬੋਲਣ ਨਾਲ ਬਹੁਤ ਜ਼ਿਆਦਾ ਫਲ ਹੁੰਦਾ ਹੈ। ਇਸ ਤੋਂ ਉਤੇ ਸਿਮਰਨ ਵਿਚ ਹੋਰ ਡੂੰਘਿਆਈ ਵਿਚ ਸੁਰਤ ਚਲੀ ਜਾਂਦੀ ਹੈ ਆਪਣੇ ਸਰੀਰ ਦਾ, ਸੰਸਾਰ ਦਾ ਖਿਆਲ ਭੁਲ ਜਾਂਦਾ ਹੈ ਅਤੇ ਸ਼ਬਦ ਦੀ ਅਤਿ ਮਿੱਠੀ ਧੁਨ ਅੰਦਰ ਜਾਗ ਪੈਂਦੀ ਹੈ। ਸਮੇਂ ਦਾ ਕੋਈ ਪਤਾ ਨਹੀਂ ਲਗਦਾ ਅਤੇ ਉਸ ਧੁਨ ਵਿਚ ਧਿਆਨ ਟਿਕ ਜਾਂਦਾ ਹੈ। ਬਿਰਤੀ ਅੰਤਰਮੁਖ ਹੋ ਜਾਂਦੀ ਹੈ। ਸੰਸਾਰ ਦੀ ਫਿਕੀ ਬਿਰਤੀ, ਫਿਕੇ ਕੰਮ ਬਿਲਕੁਲ ਫਿੱਕੇ ਲਗਦੇ ਹਨ, ਵਾਹਿਗੁਰੂ ਦੀ ਹੋਂਦ ਉਪਰ ਪੂਰਾ ਵਿਸ਼ਵਾਸ਼ ਆ ਜਾਂਦਾ ਹੈ ਅਤੇ ਉਹ ਧੁਨ ਅੰਦਰ ਆ ਜਾਂਦੀ ਹੈ ਜਿਸ ਦੇ ਬਾਰੇ ਫੁਰਮਾਨ ਹੈ-

***ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ***
***ਗੁਰਮੁਖਿ ਅਕਥ ਕਹਾਨੀ॥*** ***ਅੰਗ - 879***

ਇਸ ਤਰ੍ਹਾਂ ਦੇ ਨਾਲ ਸਿਮਰਨ ਦੀਆਂ ਅਵਸਥਾਵਾਂ ਅੱਗੇ ਤੋਂ ਅੱਗੇ ਵਧਦੀਆਂ ਜਾਂਦੀਆਂ ਹਨ, ਆਪਣੇ ਆਪ ਹੀ ਗਿਆਨ ਦਾ ਪ੍ਰਕਾਸ਼ ਹੋਣਾ ਸ਼ੁਰੂ ਹੋ ਜਾਂਦਾ ਹੈ, ਸਤਿਗੁਰੂ ਦੇ ਸੁਣੇ ਹੋਏ ਬਚਨ ਉਥੇ ਮਾਰਗ ਦਰਸ਼ਨ ਕਰਦੇ ਹਨ ਅਤੇ ਉਨ੍ਹਾਂ ਉਪਰ ਵਿਸ਼ਵਾਸ਼ ਵਧਦਾ ਹੀ ਚਲਿਆ ਜਾਂਦਾ ਹੈ। ਬਹੁਤ ਸਮੇਂ ਤਕ ਸੰਸਾਰ ਭੁੱਲਣਾ ਸ਼ੁਰੂ ਹੋ ਜਾਂਦਾ ਹੈ, ਨਜ਼ਰ ਕੀ ਆਉਂਦਾ ਹੈ? ਇਕੋ ਵਾਹਿਗੁਰੂ ਦੀ ਜੋਤ, ਇਕੋ ਵਾਹਿਗੁਰੂ ਦਾ ਕਰਿਸ਼ਮਾ ਪਰ ਜਦੋਂ ਸੰਸਾਰ ਵਿਚ ਬਿਰਤੀ ਪ੍ਰਵਿਰਤ ਹੁੰਦੀ ਹੈ ਅਤੇ ਫੇਰ ਕੁਝ ਸਮੇਂ ਬਾਅਦ ਭੁੱਲ ਪੈ ਜਾਂਦੀ ਹੈ, ਜਗਿਆਸੂ ਦੀ ਸੁਰਤ ਖਿਚੀ ਰਹਿੰਦੀ ਹੈ ਅਤੇ ਉਹ ਲੋਚਦਾ ਰਹਿੰਦਾ ਹੈ ਕਿ ਕਦੋਂ ਮੈਂ ਸੰਸਾਰਕ ਝਮੇਲਿਆਂ ਤੋਂ ਵਿਹਲਾ ਹੋਵਾਂ ਤੇ ਵਾਹਿਗੁਰੂ ਦੀ ਯਾਦ ਦੇ ਰਸ ਦਾ ਅਨੰਦ ਮਾਣਾ। ਇਹ ਅਵਸਥਾ ਆ ਜਾਂਦੀ ਹੈ ਜਿਥੇ ਗੁਰੂ ਦੀ ਬਾਣੀ ਪੂਰਨ ਰੂਪ ਵਿਚ ਮੰਨਨ ਕੀਤੀ ਜਾਂਦੀ ਹੈ। ਸੋ ਇਸ ਤਰ੍ਹਾਂ ਨਾਲ ਸਰੀਰਕ ਜਾਪ ਅਤੇ ਮਾਨਸਕ ਜਾਪ ਅਤੇ ਸ੍ਵਾਸ ਦਾ ਜਾਪ, ਸੁਰਤ ਦਾ ਜਾਪ ਵਖਰੀਆਂ ਵਖਰੀਆਂ ਅਵਸਥਾਵਾਂ ਹੋਇਆ ਕਰਦੀਆਂ ਹਨ। ਗੁਰੂ ਮਹਾਰਾਜ ਜੀ ਸ੍ਵਾਸ ਦੇ ਨਾਮ ਬਾਰੇ ਫੁਰਮਾਨ ਕਰਦੇ ਹਨ -

***ਸਾਸਿ ਸਾਸਿ ਸਿਮਰਹੁ ਗੋਬਿੰਦ॥***
***ਮਨ ਅੰਤਰ ਕੀ ਉਤਰੈ ਚਿੰਦ॥*** ***ਅੰਗ - 295***

ਮਾਨਸਕ ਜਾਪ ਆਪਣੇ ਆਪ ਹੀ ਹੁੰਦਾ ਰਹਿੰਦਾ ਹੈ ਜਦੋਂ ਸ੍ਵਾਸ ਬਾਹਰ ਨੂੰ ਆਉਂਦਾ ਹੈ ਉਸ ਵੇਲੇ ਉਹ ਸ੍ਵਾਸ ਵਾਹਿਗੁਰੂ ਨਾਲ **loaded** ਹੁੰਦਾ ਹੈ ਅਤੇ ਜਦੋਂ ਅੰਦਰ ਨੂੰ ਜਾਂਦਾ ਹੈ ਤਾਂ ਉਸ ਵੇਲੇ ਵੀ ਭਰਿਆ ਹੁੰਦਾ ਹੈ। ਆਪਣੇ ਆਪ ਹੀ ਨਾਮ ਜਾਪ ਹੁੰਦਾ ਰਹਿੰਦਾ ਹੈ ਅਤੇ ਮਹਾਤਮਾ ਦਾ ਮਤ ਹੈ ਕਿ ਸਹਿਜ ਸੁਭਾਅ 21000 ਵਾਰ ਵਾਹਿਗੁਰੂ ਵਾਹਿਗੁਰੂ ਕਹਿ ਹੋ ਜਾਂਦਾ ਹੈ, ਕੋਈ ਸ੍ਵਾਸ ਖਾਲੀ ਨਹੀਂ ਜਾਂਦਾ। ਜਦੋਂ ਆਦਮੀ ਦਾ ਅੰਤ ਸਮਾਂ ਆਉਂਦਾ ਹੈ ਤਾਂ ਸ੍ਵਾਸ ਸ੍ਵਾਸ ਜਪਣ ਵਾਲੇ ਵੀ ਗਤੀ ਉਤਮ ਹੁੰਦੀ ਹੈ, ਉਸ ਵੇਲੇ ਕੰਨ ਵੀ ਘੱਟ ਸੁਣਦੇ ਹਨ, ਅੱਖਾਂ ਦੀ ਦ੍ਰਿਸ਼ਟੀ ਭੀ ਮੱਧਮ ਪੈ ਜਾਂਦੀ ਹੈ, ਨੱਕ ਵੀ ਆਪਣਾ ਕੰਮ ਛੱਡ ਦਿੰਦਾ ਹੈ। ਉਸ ਵੇਲੇ ਇਹ ਸ੍ਵਾਸ ਸ੍ਵਾਸ ਨਾਮ ਅੰਤਲੇ ਸ੍ਵਾਸ ਤੇ ਜਪ ਹੁੰਦਾ ਹੈ। ਸ਼ਬਦ, ਸਪਰਸ਼, ਰੂਪ, ਰਸ, ਗੰਧ; ਅੱਖਾਂ, ਨੱਕ, ਕੰਨ, ਜੀਭ ਆਪਣੀ ਕਿਰਿਆ ਛੱਡ ਦਿੰਦੇ ਹਨ, ਆਦਮੀ ਬੋਲ ਵੀ ਨਹੀਂ ਸਕਦਾ। ਹੱਥ, ਪੈਰ ਵੀ ਕੰਮ ਨਹੀਂ ਕਰਦੇ, ਕੇਵਲ ਸ੍ਵਾਸ ਅਤੇ ਸੁਰਤ ਦੋ ਚੀਜ਼ਾਂ ਰਹਿ ਜਾਂਦੀਆਂ ਹਨ, ਸ੍ਵਾਸ ਉਪਰ ਨਾਮ ਹੁੰਦਾ ਹੈ ਅਤੇ ਸੁਰਤ ਉਸ ਨੂੰ ਸੁਣਦੀ ਹੈ। ਜਦੋਂ ਇਸ ਹਾਲਤ ਵਿਚ ਪ੍ਰਾਣ ਛੁਟ ਜਾਣ ਤਾਂ ਜੀਵ ਵਾਹਿਗੁਰੂ ਦੇ ਦੇਸ਼ ਵਿਚ ਚਲਿਆ ਜਾਂਦਾ ਹੈ। ਕਿਉਂਕਿ ਐਸਾ ਗੁਰਬਾਣੀ ਦਾ ਮਤ ਹੈ -

***ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***

***ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥*** ***ਅੰਗ - 526***

ਇਸੇ ਤਰ੍ਹਾਂ ਨਾਲ ਅਜਾਮਲ ਦਾ ਜ਼ਿਕਰ ਆ ਕੇ ਬਾਣੀ ਵਿਚ ਫੁਰਮਾਨ ਹੈ ਕਿ -

***ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥***
***ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥*** ***ਅੰਗ - 902***

ਅਜਾਮਲ ਭਾਵੇਂ ਅੰਤ ਦੇ ਸਮੇਂ ਜਮਦੂਤਾਂ ਨੂੰ ਦੇਖ ਕੇ ਡਰ ਗਿਆ। ਜਦੋਂ ਜਮਦੂਤਾਂ ਨੂੰ ਦੇਖ ਕੇ ਡਰਿਆ ਤਾਂ ਉਸ ਵੇਲੇ ਸਤਵੇਂ ਪੁੱਤਰ, ਜਿਸ ਦਾ ਨਾਮ ਮਹਾਂਪੁਰਸ਼ਾਂ ਦੇ ਬਚਨ ਕਰਕੇ ਨਾਰਾਇਣ ਰੱਖਿਆ ਸੀ, ਆਵਾਜ਼ ਦੇ ਦਿਤੀ ਪਰ ਭਾਵਨਾ ਪ੍ਰਮੇਸ਼ਰ ਵਲ ਚਲੀ ਗਈ। ਸੁਰਤ ਵਿਚ ਅਸਲੀ ਨਾਰਾਇਣ ਚੇਤੇ ਆ ਗਿਆ ਅਤੇ ਉਤਮ ਗਤੀ ਪ੍ਰਾਪਤ ਹੋ ਗਈ। ਇਕ ਥਾਂ ਗੁਰੂ ਮਹਾਰਾਜ ਫੁਰਮਾਨ ਕਰਦੇ ਹਨ-

***ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ॥***
***ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮਕੰਕਰ ਮਾਰਿ ਬਿਦਾਰੇ॥*** ***ਅੰਗ - 981***

ਸੋ ਇਸ ਤਰ੍ਹਾਂ ਦੇ ਨਾਲ ਨਾਮ ਦੀਆਂ ਬਹੁਤ ਅਵਸਥਾਵਾਂ ਹਨ। ਬੈਖਰੀ ਬਾਣੀ ਵਿਚ ਨਾਮ ਜਪਣਾ, ਸੁਰਤ ਨਾਲ ਨਾਮ ਜਪਣਾ, ਮਾਨਸਕ ਜਾਪ ਕਰਨਾ, ਅਜਪਾ ਜਾਪ ਜਪਣਾ, ਰੋਮ ਰੋਮ ਤੋਂ ਨਾਮ ਜਪਣਾ ਅਤੇ ਤ੍ਰਿਕੁਟੀ ਵਿਚ ਸੁਰਤ ਇਕਾਗਰ ਕਰਕੇ ਨਾਮ ਜਪਣਾ। ਇਕ ਲਿਵ ਲੱਗੀ ਰਹਿਣੀ ਕਿ ਸਾਰੇ ਪ੍ਰਭੂ ਹੈ, ਪ੍ਰਮੇਸ਼ਰ ਹੈ ਇਸ ਤੋਂ ਅੱਗੇ ਕੁਦਰਤ ਵੀ ਨਾਮ ਜਪਦੀ ਪ੍ਰਤੀਤ ਦਿੰਦੀ ਹੈ। ਤ੍ਰਿਕੁਟੀ ਵਿਚ ਨਾਮ ਜਪਣਾ, ਪੰਛੀ ਦੀ ਆਵਾਜ਼ ਵਿਚੋਂ ਵੀ ਨਾਮ ਦੀ ਧੁਨ ਸੁਣਨੀ -

***ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ॥*** ***ਅੰਗ - 1420***

ਸੋ ਪ੍ਰਹਿਲਾਦ ਜੀ ਮਾਨਸਕ ਨਾਮ ਹਰ ਵੇਲੇ ਜਪਦੇ ਸਨ-

***ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦ ਨਾਦ॥***

***ਭਾਈ ਗੁਰਦਾਸ ਜੀ, ਵਾਰ 10/2***

ਸਿਮਰਨ ਇਸ ਕਰਕੇ ਕੀਤਾ ਜਾਂਦਾ ਹੈ ਕਿ ਅਸਾਡੀ ਸੁਰਤ ਨਿਰੰਤਰ ਬਿਨਾਂ ਵਿਥ ਪੈਣ ਤੋਂ ਪ੍ਰਮੇਸ਼ਰ ਦੀ ਯਾਦ ਵਿਚ ਪਰੋਤੀ ਰਹੇ, ਕਿਉਂਕਿ ਆਦਮੀ ਦੇ ਉਤੇ, ਪ੍ਰਕ੍ਰਿਤੀ ਦਾ ਬਹੁਤ ਜ਼ਬਰਦਸਤ ਅਸਰ ਹੈ। ਜਿਸ ਨੂੰ ਮਨੁੱਖ ਆਖਿਆ ਜਾਂਦਾ ਹੈ ਇਸ ਵਿਚ ਦੋ ਚੀਜ਼ਾਂ ਹਨ, ਇਕ ਤਾਂ ਪਰੀਪੂਰਨ ਪ੍ਰਮੇਸ਼ਰ ਦੀ ਜੋਤ ਹੈ ਜੋ ਕਣ ਕਣ ਦੇ ਵਿਚ ਸਮਾਈ ਹੋਈ ਹੈ ਦੂਸਰਾ ਪ੍ਰਕ੍ਰਿਤੀ ਰਾਹੀਂ ਬਣੀਆਂ ਹੋਈਆਂ ਗਿਆਨ ਇੰਦ੍ਰੀਆਂ, ਪ੍ਰਾਣ, ਮਨ ਚਿੱਤ, ਬੁੱਧ ਅਤੇ ਅਹੰਭਾਵ ਹੈ, ਪ੍ਰਭ ਜੋਤ ਅਤੇ ਪ੍ਰਕ੍ਰਿਤੀ ਦੇ ਅੰਸ ਨਾਲ ਮਿਲ ਕੇ ਹੋਂਦ ਵਿਚ ਆਏ ਹੋਏ ਵਜੂਦ ਨੂੰ ਮਨੁੱਖ ਕਿਹਾ ਜਾਂਦਾ ਹੈ, ਮਾਨਸ ਕਿਹਾ ਜਾਂਦਾ ਹੈ। ਪ੍ਰਕ੍ਰਿਤੀ ਦੇ ਅੰਦਰ ਬੇਅੰਤ ਕਿਸਮ ਦੀਆਂ ਖਿੱਚਾਂ ਹਨ ਕਿਉਂਕਿ ਇਹ ਅੱਖਾਂ ਨਾਲ ਦੇਖੀ ਜਾਂਦੀ ਹੈ, ਨੱਕ ਨਾਲ ਸੁੰਘੀ ਜਾਂਦੀ ਹੈ, ਸਰੀਰ ਨਾਲ ਸਪਰਸ਼ ਹੁੰਦੀ ਹੈ, ਰਸਨਾ ਦੇ ਨਾਲ ਸੁਆਦ ਪਰਖਿਆ ਜਾਂਦਾ ਹੈ, ਇਸ ਕਰਕੇ ਮਨ ਪ੍ਰਕਿਰਤੀ ਦਾ ਹਿੱਸਾ ਹੋਣ ਕਰਕੇ ਹਰ ਵਕਤ ਪ੍ਰਕਿਰਤੀ ਵਲ ਝੁਕਾਅ ਰਖਦਾ ਹੈ ਅਤੇ ਉਸ ਨੂੰ ਕਦੇ ਵੀ ਨਹੀਂ ਭੁਲਦਾ, ਵਾਹਿਗੁਰੂ ਜੀ ਕਿਉਂਕਿ ਪਰੀਪੂਰਨ ਹਨ, ਸੂਖਮ ਤੋਂ ਸੂਖਮ ਜੋਤ ਹੈ ਜਿਸ ਦਾ ਅਨੁਭਵ ਹੋਣਾ ਹੀ ਮੁਸ਼ਕਲ ਹੈ, ਇਸ ਨੂੰ ਚੇਤਨ ਅੰਸ,ਬ੍ਰਹਮ, ਪ੍ਰਮਾਤਮਾ, ਸ਼ਬਦ ਅੱਖਰ ਆਦਿ ਦੇ ਨਾਮ ਨਾਲ ਪੁਕਾਰਿਆ ਜਾਂਦਾ ਹੈ। ਉਸ ਦਾ ਵਜੂਦ ਤਾਂ ਸਾਰੇ ਹੀ ਨਜ਼ਰ ਆਉਂਦਾ ਹੈ ਕਿਉਂਕਿ ਉਹ ਪਸਾਰੇ ਵਿਚ ਵਸਦਾ ਹੈ, ਪਸਾਰਾ ਉਸ ਵਿਚ ਵਸਦਾ ਹੈ ਉਸ ਦੀ ਸ਼ਕਤੀ ਨਾਲ ਇਹ ਸੰਸਾਰ ਕਾਇਮ ਹੈ, ਨਹੀਂ ਤਾਂ ਉਸ ਦੇ ਅਣੂ ਖੇਰੂੰ ਖੇਰੂੰ ਹੋ ਕੇ ਖਿੰਡ ਜਾਣ ਪਰ ਗਿਆਨ ਇੰਦ੍ਰੀਆਂ ਦਾ ਬਾਹਰਮੁਖ ਹੋਣ ਕਰਕੇ ਇਹ ਚਿੱਤ ਨੂੰ ਦੇਖਦੇ ਹਨ। ਇਸ ਕਰਕੇ ਹਰ ਮਨੁੱਖ ਦਾ ਸੰਸਾਰ ਪ੍ਰਕ੍ਰਿਤੀ ਤੋਂ ਪੈਦਾ ਹੋਏ ਸ਼ਬਦ, ਸਪਰਸ਼, ਰੂਪ, ਰਸ, ਗੰਧ, ਆਸਾ, ਤ੍ਰਿਸ਼ਨਾ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਇਨ੍ਹਾਂ ਜਜ਼ਬਿਆਂ ਦੇ ਅੰਦਰ ਲਿਪਤ ਰਹਿੰਦਾ ਹੈ। ਵਾਹਿਗੁਰੂ ਭਾਵੇਂ ਪਰੀਪੂਰਨ ਹੈ ਠੀਕ ਇਸੇ ਤਰ੍ਹਾਂ ਦੇ ਨਾਲ ਜਿਵੇਂ ਸਾਰੇ ਦੁੱਧਾਂ ਵਿਚ ਘਿਉ ਹੋਇਆ ਕਰਦਾ ਹੈ ਅਤੇ ਸਾਰੀ ਬਨਸਪਤੀ ਵਿਚ ਹੀ ਅਗਨ ਹੋਇਆ ਕਰਦੀ ਹੈ ਪਰ ਵਾਹਿਗੁਰੂ ਸੂਖਸ਼ਮ ਹੋਣ ਕਰਕੇ ਉਨ੍ਹਾਂ ਦੀ ਯਾਦ ਮਨ ਵਿਚ ਠਹਿਰਦੀ ਨਹੀਂ ਹੈ। ਜਦੋਂ ਤੋਂ ਸੰਸਾਰ ਰਚਿਆ ਹੈ, ਉਸ ਸਮੇਂ ਤੋਂ ਹੀ ਆਦਮੀ ਨੂੰ ਪਤਾ ਹੈ ਪ੍ਰਕਿਰਤੀ ਦੇ ਵਿਚ ਮਨੁੱਖ ਦੀ ਸੂਝ ਜੇ ਰਚ ਜਾਵੇ ਤਾਂ ਵਾਸ਼ਨਾਵਾਂ ਦੇ ਅਧੀਨ ਇਸ ਦੇਹੀ ਦੇ ਅੰਦਰ ਅਹੰਭਾਵ ਤੋਂ ਉਪਜੀ ਸੂਝ ਜਿਸ ਨੂੰ ਜੀਵ ਜਾਂ ਜੀਵ ਆਤਮਾ ਕਹਿੰਦੇ ਹਨ, ਇਹ ਜੰਮਣ ਮਰਨ ਦੇ ਚੱਕਰ ਵਿਚ ਪਈ 84 ਲੱਖ ਜੂਨਾਂ ਵਿਚ ਗੇੜੇ ਖਾਂਦੀ ਰਹਿੰਦੀ ਹੈ। ਪ੍ਰਕਿਰਤੀ ਕਿਉਂਕਿ ਨਾਸ਼ਵਾਨ ਹੈ ਇਹ ਹਰ ਵਾਰੀ ਹਰ ਸਰੀਰ ਵਿਚ ਰੂਪ ਬਦਲਦੀ ਹੈ, ਇਸ ਦੀ ਕੋਈ ਪੱਕੀ ਹੋਂਦ ਨਹੀਂ। ਵਾਹਿਗੁਰੂ ਜੀ ਦੀ ਜੋਤ ਅਮਰ ਜੋਤ ਹੈ ਉਹ ਇਕ ਰਸ ਰਹਿੰਦੀ ਹੈ ਜਿਸ ਦੇ ਲੱਛਣ ਗੁਰੂ ਮਹਾਰਾਜ ਜੀ ਨੇ ਏਕੰਕਾਰ ਕਹਿ ਕੇ ਮੂਲਮੰਤਰ ਵਿਚ ਦੱਸੇ ਹਨ-

***ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ***
***ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥***

***ਜਪੁ॥ ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*** ***ਅੰਗ - 1***

ਸਰੀਰਕ ਸੂਝ ਨੂੰ ਅਹੰਭਾਵ ਨੇ ਇਸ ਪਰਮ ਜੋਤੀ ਨਾਲੋਂ ਤੋੜਿਆ ਹੋਇਆ ਹੈ ਜੋ ਸਤਿ ਹੈ, ਚਿਤ ਹੈ, ਅਨੰਦ ਹੈ ਅਤੇ ਨਿਰਾ ਪਿਆਰ ਹੈ। 'ਸਦਾ ਸਦਾ ਦਇਆਲ ਹੈ', 'ਆਪਣਾ ਆਪਾ ਹੈ' ਉਸ ਤਕ ਪਹੁੰਚਣ ਲਈ ਬਹੁਤ ਸਾਰੇ ਸਾਧਨ ਕੀਤੇ ਜਾਂਦੇ ਹਨ, ਕਿਤੇ ਜਗ ਕੀਤੇ ਜਾਂਦੇ ਹਨ। ਜਗ ਨੂੰ ਸਮਝਣ ਲਈ ਇਸ ਤਰ੍ਹਾਂ ਹੈ ਕਿ ਕਿਸੇ ਮੰਤਰ ਦਾ ਲਗਾਤਾਰ ਜਾਪ, ਅੱਗ ਵਗੈਰਾ ਜਲਾ ਕੇ ਉਸ ਦੇ ਨੇੜੇ ਬੈਠ ਕੇ ਕੀਤਾ ਜਾਂਦਾ ਸੀ। ਕਿਤੇ ਇਕ ਪੈਰ ਦੇ ਭਾਰ ਖੜ੍ਹੇ ਹੋ ਕੇ, ਕਿਤੇ ਪੁੱਠੇ ਲਟਕ ਕੇ, ਭੁੱਖੇ ਰਹਿ ਕੇ, ਹੋਰ ਬਹੁਤ ਸਾਰੀਆਂ ਤਕਲੀਫਾਂ ਵਿਚ ਪਾ ਕੇ, ਭੁੱਖ, ਦੁਖ ਕੱਟ ਕੇ ਯਤਨ ਕੀਤੇ ਜਾਂਦੇ ਸੀ ਕਿ ਉਹ ਹਸਤੀ ਪ੍ਰਗਟ ਹੋਵੇ। ਇਸ ਨੂੰ ਹੱਠ ਯੋਗ ਕਹਿੰਦੇ ਸਨ, ਜਿਸ ਦੇ ਛੇ ਪ੍ਰਚਲਤ ਅੰਗ ਹਨ ਜਿਨ੍ਹਾਂ ਵਿਚ 'ਧੋਤੀ' ਦੀ ਕਿਰਿਆ ਕਰਨੀ ਪੈਂਦੀ ਸੀ। ਉਹ ਇਸ ਤਰ੍ਹਾਂ ਸੀ ਕਿ ਚਾਰ ਉਂਗਲ ਕਪੜਾ 22 ਫੁੱਟ ਦੀ ਲੰਬਾਈ ਤਕ ਲੈ ਕੇ ਇਕ ਫੁੱਟ ਕਪੜਾ ਹਰ ਰੋਜ਼ ਗਲ ਤੋਂ ਹੇਠਾਂ ਲੰਘਾਉਣਾ ਪੈਂਦਾ ਸੀ। 22 ਦਿਨਾਂ ਵਿਚ ਇਹ ਕਪੜਾ ਲੰਘਾਉਣਾ ਹੁੰਦਾ ਸੀ ਅਤੇ ਆਖਰੀ ਸਿਰਾ ਦੰਦਾਂ ਨਾਲ ਫੜ ਲੈਂਦੇ ਹਨ, ਇਸ ਤਰ੍ਹਾਂ ਮਿਹਦੇ ਦੀ ਸਫਾਈ ਕਰਦੇ ਸਨ। ਉਸ ਨੂੰ ਬਾਰ-ਬਾਰ ਪਾਣੀ ਨਾਲ ਧੋ ਕੇ ਸਾਫ ਕਰਦੇ ਰਹਿੰਦੇ ਸਨ। ਇਹ ਕ੍ਰਿਆ ਹਰ ਰੋਜ਼ ਕਰਨੀ ਪੈਂਦੀ ਹੈ।

ਇਸੇ ਤਰ੍ਹਾਂ 'ਨੇਤੀ' ਦੀ ਕਿਰਿਆ ਹੁੰਦੀ ਸੀ, ਸੂਤ ਦਾ ਡੋਰਾ ਲੈ ਕੇ ਉਸ ਨੂੰ ਨੱਕ ਵਿਚੋਂ ਲੰਘਾ ਕੇ ਮੂੰਹ ਵਿਚੀਂ ਕੱਢ ਲੈਂਦੇ, ਦੋਹਾਂ ਸਿਰਿਆ ਨੂੰ ਫੜ ਕੇ ਜਿਵੇਂ ਦੁਧ ਰਿੜਕਿਆ ਜਾਂਦਾ ਹੈ ਇਸ ਤਰ੍ਹਾਂ ਰਿੜਕ ਕੇ ਨੱਕ ਸਾਫ ਕਰਨਾ ਹੁੰਦਾ ਹੈ।

ਇਸੇ ਤਰ੍ਹਾਂ 'ਬਸਤੀ' ਹੈ ਇਹ ਨਰਮ ਬਾਂਸ ਦੀ ਨਾਲੀ ਹੁੰਦੀ ਹੈ ਜਿਸ ਨੂੰ ਹੇਠੋਂ ਪੇਟ ਵਿਚ ਦਾਖਲ ਕੀਤਾ ਜਾਂਦਾ ਹੈ ਅਤੇ ਮਲਮੂਤਰ ਦੀਆਂ ਨਾੜੀਆਂ ਸਾਫ ਕੀਤੀਆਂ ਜਾਂਦੀਆਂ ਹਨ। ਚੌਥੀ ਕਿਰਿਆ ਨਿਉਲੀ ਹੁੰਦੀ ਹੈ ਇਸ ਦੀ ਕਿਰਿਆ ਇਸ ਤਰ੍ਹਾਂ ਹੁੰਦੀ ਹੈ ਕਿ ਪੇਟ ਦੇ ਅੰਦਰ ਜ਼ੋਰ ਦੀ ਸਾਹ ਖਿੱਚ ਲੈਣਾ ਅਤੇ ਪੇਟ ਨੂੰ ਇਵੇਂ ਘੁੰਮਾਉਣਾ ਜਿਵੇਂ ਦੁਧ ਰਿੜਕਿਆ ਜਾਂਦਾ ਹੈ। ਇਸੇ ਤਰ੍ਹਾਂ ਕਪਾਲਭਾਤੀ ਦੀ ਕਿਰਿਆ ਹੁੰਦੀ ਹੈ ਜਿਵੇਂ ਲੁਹਾਰ ਦੀ ਧੌਂਕਣੀ ਭੱਠੀ ਵਿਚ ਹਵਾ ਦਿੰਦੀ ਹੈ ਇਸੇ ਤਰ੍ਹਾਂ ਤੇਜ਼ ਸੁਆਸ ਹਿਲਾ ਕੇ ਸੁਆਸ ਨੂੰ ਅੰਦਰ ਬਾਹਰ ਕੀਤਾ ਜਾਂਦਾ ਸੀ। ਇਹ ਕਿਰਿਆਵਾਂ ਬਾਰ ਬਾਰ ਕਰਨੀਆਂ ਪੈਂਦੀਆਂ ਸਨ ਅਤੇ ਛੇਵਾਂ ਸਾਧਨ ਤ੍ਰਾਟਕ ਹੁੰਦਾ ਸੀ। ਕਿਸੇ ਥਾਂ ਕਾਲਾ ਨਿਸ਼ਾਨ ਲਾ ਕੇ ਉਸ ਵਲ ਬਗੈਰ ਅੱਖ ਝਪਕੇ ਟਿਕਟਿਕੀ ਲਗਾ ਕੇ ਝਾਂਕਣਾ, ਜਦੋਂ ਅੱਖਾਂ ਵਿਚ ਪਾਣੀ ਆ ਜਾਵੇ ਅਤੇ ਆਸ ਪਾਸ ਦਿਸਣਾ ਬੰਦ ਹੋ ਕੇ ਕੇਵਲ ਨਿਸ਼ਾਨ ਹੀ ਨਜ਼ਰ ਆਵੇ ਤਾਂ ਇਸ ਤਰ੍ਹਾਂ ਤ੍ਰਾਟਕ ਦੀ ਕਿਰਿਆ ਕਰਨੀ, ਇਸ ਨਾਲ ਰਿੱਧੀਆਂ ਸਿੱਧੀਆਂ ਆ ਜਾਇਆ ਕਰਦੀਆਂ ਹਨ। ਕਈ ਪ੍ਰੇਮੀ ਸੂਰਜ ਵਲ ਝਾਂਕਦੇ ਸਨ ਪਰ ਇਸ ਵਿਚ ਅੱਖਾਂ ਦੀ ਜੋਤੀ ਜਾਣ ਦਾ ਡਰ ਰਹਿੰਦਾ ਸੀ। ਇਨ੍ਹਾਂ ਸਾਰੀਆਂ ਕਿਰਿਆਵਾਂ ਤੋਂ ਇਲਾਵਾ ਪ੍ਰਾਣਾਯਾਮ ਦੀ ਕਿਰਿਆ ਹੁੰਦੀ ਸੀ ਜਿਸ ਵਿਚ ਰੇਚਕ, ਪੂਰਕ, ਕੁੰਭਕ ਕੀਤਾ ਜਾਂਦਾ ਸੀ। ਪ੍ਰਾਣਾਯਾਮ - ਛੋਟਾ ਪ੍ਰਾਣਾਯਾਮ ਵੀ ਹੁੰਦਾ ਹੈ ਅਤੇ ਵੱਡਾ ਪ੍ਰਾਣਾਯਾਮ ਵੀ ਹੁੰਦਾ ਹੈ। ਗੁਰੂ ਨਾਨਕ ਪਾਤਸ਼ਾਹ ਤਕ ਇਹ ਸਾਰੀਆਂ ਕਿਰਿਆਵਾਂ ਪ੍ਰਚਲਤ ਸਨ। ਕਲਜੁਗ ਦਾ ਬੰਦਾ ਆਚਾਰ, ਵਿਚਾਰ, ਅਹਾਰ ਵਿਚ ਪੂਰੀ ਸ਼ੁੱਧੀ ਨਹੀਂ ਸੀ ਰੱਖ ਸਕਦਾ, ਇਸ ਕਰਕੇ ਦਿਮਾਗ ਕਮਜ਼ੋਰ ਹਨ। ਪ੍ਰਾਣਾਯਾਮ ਦੀ ਝਾਲ ਨਹੀਂ ਝੱਲ ਸਕਦੇ ਸਨ ਜੇ ਇਕ ਹਜ਼ਾਰ ਬੰਦਾ ਆਪਣੇ ਆਪ ਪ੍ਰਾਣਾਯਾਮ ਕਰਨ ਲੱਗੇ ਤਾਂ ਸ਼ਾਇਦ ਇਕ ਹੀ ਕਾਮਯਾਬ ਹੋਵੇ। ਬਾਕੀ ਸਾਰੇ ਦਿਮਾਗੀ ਮਰੀਜ਼ ਹੋ ਜਾਣਗੇ ਅਤੇ ਹਸਪਤਾਲ ਵਿਚ ਲਿਜਾਏ ਜਾਣਗੇ। ਇਨ੍ਹਾਂ ਕਿਰਿਆਵਾਂ ਦੇ ਨਾਲ ਰਿੱਧੀਆਂ ਸਿੱਧੀਆਂ ਸ਼ਕਤੀਆਂ ਪੈਦਾ ਹੋ ਜਾਂਦੀਆਂ ਸਨ ਅਤੇ ਜਗਿਆਸੂ ਪ੍ਰਮੇਸ਼ਰ ਦੀ ਯਾਦ ਵਿਚ ਲੀਨ ਹੋ ਜਾਣ ਦੀ ਥਾਂ ਇਨ੍ਹਾਂ ਸ਼ਕਤੀਆਂ ਵਿਚ ਲੀਨ ਹੋ ਜਾਂਦਾ ਸੀ। ਦੂਸਰੀ ਕਿਰਿਆ ਕੁਝ ਸੁਲਝੀ ਹੋਈ ਸੀ। ਉਹ ਇਹ ਸੀ ਕਿ ਪ੍ਰਾਣਾਯਾਮ ਦੇ ਬਲ ਨਾਲ ਕੁੰਡਲਨੀ ਨੂੰ ਜਗਾਉਣਾ। ਰੀੜ੍ਹ ਦੀ ਹੱਡੀ ਦੇ ਹੇਠਲੇ ਸਿਰੇ ਤੇ ਇਕ ਬਹੁਤ ਹੀ ਸੂਖਸ਼ਮ ਨਾੜੀ ਹੈ ਇਹ ਜਦੋਂ ਪ੍ਰਾਣਾਯਾਮ ਦੇ ਬਲ ਨਾਲ ਜਗਾਈ ਜਾਂਦੀ ਸੀ ਤਾਂ ਇਸ ਦੇ ਵਿਚੋਂ ਬਿਜਲੀ ਦੀ ਸ਼ਕਤੀ ਜੋ ਵਾਹਿਗੁਰੂ ਜੀ ਨੇ ਸਰੀਰ ਵਿਚ ਰੱਖੀ ਹੋਈ ਹੈ ਉਹ ਆਪਣੀ ਅਲੌਕਿਕ ਬਲ ਨਾਲ ਪੈਦਾ ਹੁੰਦੀ ਸੀ। ਪੂਰਾ ਉਸਤਾਦ ਜੇ ਸਾਵਧਾਨੀ ਵਰਤ ਕੇ ਸਾਧਕ ਨੂੰ ਹਰ ਵਕਤ ਨਿਗ੍ਹਾ ਵਿਚ ਰੱਖੇ ਤਾਂ ਇਹ ਕਿਰਿਆ ਹੁੰਦੀ ਸੀ ਨਹੀਂ ਤਾਂ ਬਿਮਾਰੀਆਂ ਹੀ ਬਿਮਾਰੀਆਂ ਲਗ ਜਾਇਆ ਕਰਦੀਆਂ ਸਨ। ਭੁਜੰਗਾ ਨਾੜੀ ਦਾ ਮੂੰਹ ਖੁਲ੍ਹਣ ਪਿਛੋਂ ਸੁਆਸ ਰੀੜ ਦੀ ਹੱਡੀ ਵਿਚੋਂ ਸਭ ਤੋਂ ਹੇਠਲਾਂ ਛੇਕ ਜੋ ਬੰਦ ਹੋਇਆ ਹੈ ਉਹ ਸੁਆਸ ਦੀ ਗਰਮੀ ਨਾਲ ਪਿਘਲ ਜਾਂਦਾ ਸੀ ਅਤੇ ਸੁਆਸ ਉਸ ਵਿਚ ਦਾਖਲ ਹੋ ਜਾਂਦਾ ਹੈ। ਉਸ ਦਾ ਨਾਮ ਮੂਲਧਾਰ ਚੱਕਰ ਹੈ। ਇਸੇ ਤਰ੍ਹਾਂ ਮਿਹਨਤ ਕਰਦਿਆਂ ਕਰਦਿਆਂ ਸੁਆਸ ਚੜ੍ਹਾਦਿਆਂ ਚੜ੍ਹਾਦਿਆਂ ਸਵਾਧਿਸ਼ਠਾਨ ਚੱਕਰ ਵਿਚ ਦਾਖਲ ਹੋ ਜਾਂਦਾ ਸੀ ਜਿਸ ਦੀ ਜੜ੍ਹ ਕਾਮ ਕੁੰਡੇ ਵਿਚ ਹੈ। ਤੀਸਰਾ ਨਾਭੀ ਵਿਚ ਮਣੀਪੂਰਕ ਚੱਕਰ ਹੈ, ਚੌਥਾ ਅਨਾਹਤ ਚੱਕਰ ਛਾਤੀ ਵਿਚ ਕਉਡੀ ਤੋਂ ਉਪਰ ਹੈ, ਪੰਜਵਾਂ ਗਲ ਵਿਚ ਵਿਸ਼ੁਧ ਚੱਕਰ ਹੈ, ਛੇਵਾਂ ਅੱਖਾਂ ਅਤੇ ਨੱਕ ਦੀ ਜੜ੍ਹ ਵਿਚ ਭਰਵੱਟਿਆਂ ਦੇ ਵਿਚਾਲੇ ਆਗਿਆ ਚੱਕਰ ਹੈ, ਇਸ ਵਿਚ ਅੱਡ ਅੱਡ ਪੱਤੀਆਂ ਦੇ ਅੱਡ ਅੱਡ ਰੰਗ ਦੇ ਫੁਲ ਨਜ਼ਰ ਆਉਂਦੇ ਹਨ ਅਤੇ ਵੱਖਰੇ ਵੱਖਰੇ ਕਲਪਤ ਦੇਵਤਿਆਂ ਦੇ ਦਰਸ਼ਨ ਹੁੰਦੇ ਹਨ। ਗੁਰੂ ਮਹਾਰਾਜ ਜੀ ਨੇ ਇਸ ਵਲ ਇਸ਼ਾਰਾ ਕਰਦਿਆਂ ਫੁਰਮਾਨ ਕੀਤਾ ਹੈ -

*ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ॥*
*ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ॥* *ਅੰਗ - 333*

ਇਸ ਕਿਰਿਆ ਵਿਚ ਤ੍ਰਿਕੁਟੀ ਨੂੰ ਲੰਘ ਕੇ ਰਿੱਧੀਆਂ ਸਿੱਧੀਆਂ ਦਾ ਮੰਡਲ ਆ ਜਾਇਆ ਕਰਦਾ ਹੈ ਜਿਸ ਨੂੰ ਸਹੰਸਰਾਰ ਦਲ ਕਮਲ ਕਹਿੰਦੇ ਹਨ ਜਿਸ ਦੇ ਉਪਰ ਦਸਵਾਂ ਦੁਆਰ ਹੁੰਦਾ ਹੈ ਜਿਥੇ ਤਕ ਪਵਨ ਨੂੰ ਲਿਜਾ ਕੇ ਰੋਕ ਲਿਆ ਜਾਂਦਾ ਹੈ ਅਤੇ ਲੰਮੀ ਸਮਾਧੀ ਲਾਉਣ ਉਪਰੰਤ ਆਦਮੀ ਜਿਉਂਦਾ ਰਹਿੰਦਾ ਸੀ ਕਿਉਂਕਿ ਸ੍ਵਾਸ ਅੰਦਰ ਰੁਕਿਆ ਹੁੰਦਾ ਸੀ। ਪਵਨ ਉਲਟਾ ਕੇ ਛੇ ਚੱਕਰਾਂ ਨੂੰ ਸੰਜਮ ਨਾਲ ਬੇਧਿਆ ਜਾਂਦਾ ਸੀ, ਇਹ ਇਕ ਲੰਮਾ ਰਸਤਾ ਸੀ ਜਿਸ ਨੂੰ ਕੀਟੀ ਮਾਰਗ ਕਹਿੰਦੇ ਹਨ ਪਰ ਕਈ ਇਸ ਨੂੰ ਰਾਜ ਯੋਗ ਵੀ ਕਹਿੰਦੇ ਹਨ। ਇਨ੍ਹਾਂ ਕਿਰਿਆਵਾਂ ਨੂੰ ਸਿੱਧ ਕਰਨ ਲਈ ਪੂਰਨ ਵਿਹਲ ਦੀ ਲੋੜ ਹੈ, ਕਿਸੇ ਕਿਸਮ ਦਾ ਮਨ ਵਿਚ ਖਿਚਾਅਪੁਣਾ ਨਾ ਹੋਵੇ ਅਤੇ ਸਰੀਰ ਬਿਲਕੁਲ ਤੰਦਰੁਸਤ ਹੋਵੇ ਤਾਂ ਕਿਤੇ ਦਸਵੇਂ ਦੁਆਰ ਤਕ ਪਹੁੰਚਿਆ ਜਾਂਦਾ ਸੀ। ਇਸ ਰਸਤੇ ਤੇ ਚੱਲਣ ਲਈ ਸੰਜਮ ਦੀ ਅਤੀ ਲੋੜ ਹੈ। ਸੰਜਮ ਵਿਚ ਸਮ ਤੇ ਦਮ ਦੀਆਂ ਰਹਿਤਾਂ ਆ ਜਾਂਦੀਆਂ ਹਨ, ਆਦਮੀ ਤ੍ਰਿਸ਼ਨਾ ਰਹਿਤ ਹੋਵੇ, ਕਿਸੇ ਦੀ ਨਿੰਦਿਆ, ਚੁਗਲੀ, ਈਰਖਾ ਨਾ ਕਰਦਾ ਹੋਵੇ, ਆਪਣੇ ਆਪ ਨੂੰ ਕਿਸੇ ਤੋਂ ਉਚਾ ਨਾ ਸਮਝਦਾ ਹੋਵੇ -

*ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥*
*ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥* *ਅੰਗ - 1364*

ਇਹ ਸਾਰੇ ਸਦਗੁਣ ਕਹਾਉਂਦੇ ਹਨ। ਇਹ ਜੀਵਨ ਦਾ ਸੰਜਮ ਕਹਾਉਂਦੇ ਹਨ। ਇਸ ਕਰਕੇ ਸੰਜਮ ਦੀ ਜ਼ਰੂਰਤ ਹੈ। ਪੁਰਾਣੇ ਜ਼ਮਾਨਿਆਂ ਵਿਚ ਜਦੋਂ ਆਦਮੀ ਤੰਦਰਸੁਤ ਹੁੰਦੇ ਸਨ ਆਚਾਰ, ਵਿਚਾਰ, ਵਿਹਾਰ ਸ਼ੁਧ ਹੁੰਦੇ ਸਨ, ਪਰੇਸ਼ਾਨੀਆਂ ਹੁੰਦੀਆਂ ਹੀ ਨਹੀਂ ਸਨ, ਫੈਸ਼ਨ ਪ੍ਰਾਪਤੀ ਅਤੇ ਮਾਇਆ ਦੀ ਦੌੜ ਨਹੀਂ ਸੀ ਲੱਗੀ ਹੁੰਦੀ, ਉਸ ਵੇਲੇ ਆਦਮੀ ਦਾ ਮਨ ਜਲਦੀ ਇਕਾਗਰ ਹੋ ਜਾਂਦਾ ਸੀ ਅਤੇ ਕੋਈ ਚਿੰਤਾ ਮਨ ਵਿਚ ਨਾ ਹੋਣ ਕਰਕੇ ਸਰੀਰ ਦੇ ਸੈਲ ਜਲਿਆ ਨਹੀਂ ਕਰਦੇ ਸਨ ਕਿਉਂਕਿ ਚਿੰਤਾ ਨੂੰ ਚਿਖਾ ਦੀ ਬਰਾਬਰੀ ਦਿੰਦੇ ਹਨ। ਅੱਜਕਲ੍ਹ ਸੰਸਾਰ ਵਿਚ ਬਹੁਤ ਵੱਡੀ ਦੌੜ ਲੱਗੀ ਹੋਈ ਹੈ, ਅਖੌਤੀ ਸਾਧੂ ਮਹਾਤਮਾ ਵੀ ਇਸ ਮਾਇਕ ਦੌੜ ਵਿਚ ਸ਼ਾਮਲ ਹੋ ਚੁੱਕੇ ਹਨ, ਓਹੋ ਜਿਹਾ ਹੀ ਸਮਾਂ ਚਲ ਰਿਹਾ ਹੈ, ਜਿਹੋ ਜਿਹਾ ਗੁਰੂ ਨਾਨਕ ਪਾਤਸ਼ਾਹ ਨੇ ਆਪਣੇ ਸਮੇਂ ਵਿਚ ਦੱਸਿਆ ਸੀ -

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*
*ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥*
*ਵਿਚਿ ਹਉਮੈ ਕਰਿ ਦੁਖੁ ਰੋਈ॥*
*ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥* *ਅੰਗ - 145*

ਉਨ੍ਹਾਂ ਦਿਨਾਂ ਵਿਚ ਨਾ ਟੈਲੀਵੀਜ਼ਨਾਂ ਦਾ ਰੌਲਾ ਸੀ, ਨਾ ਟੈਲੀਫੂਨਾਂ ਦੀ ਟਰਨ-ਟਰਨ ਆਵਾਜ਼, ਨਾ ਈ-ਮੇਲ ਦੇ ਕਾਗਜ਼ ਅੱਖਾਂ ਸਾਮ੍ਹਣੇ ਆਉਂਦੇ ਸਨ, ਨਾ ਹੀ ਫੈਕਸਾਂ ਆਉਂਦੀਆਂ ਸਨ, ਉਸ ਸਮੇਂ ਦਾ ਬੰਦਾ ਵੀ ਰੱਜ ਕੇ ਰੋਟੀ ਖਾਂਦਾ ਸੀ, ਕੋਈ ਭੁੱਖਾ ਨਹੀਂ ਸੀ, ਸੰਤੋਖ ਦੇ ਵਿਚ ਯਥਾਲਾਭ ਸੰਤੁਸ਼ਟੇ ਦੀ ਭਾਵਨਾ ਨਾਲ ਗੁਜ਼ਾਰਾ ਕਰਦੇ ਸਨ, ਕੋਈ ਮਨ ਵਿਚ ਖਿਚਾਓ ਨਹੀਂ ਸੀ ਹੁੰਦਾ, ਉਸ ਸਮੇਂ ਦੁਨੀਆਂ ਬਹੁਤ ਵੱਡੀ ਸੀ। ਅੱਜ ਸੰਸਾਰ ਬਹੁਤ ਛੋਟਾ ਜਿਹਾ ਹੋ ਗਿਆ ਹੈ, ਇੰਟਰਨੈਟ ਨੇ ਤਾਂ ਬਹੁਤ ਹੀ ਛੋਟਾ ਕਰ ਦਿਤਾ ਹੈ, ਸਾਰੀ ਦੁਨੀਆਂ ਵਿਚ ਕਿਤੇ ਵੀ ਕੋਈ ਘਟਨਾ ਵਾਪਰਦੀ ਹੈ ਉਸੇ ਵੇਲੇ ਇੰਟਰਨੈਟ ਤੇ ਦ੍ਰਿਸ਼ਟਮਾਨ ਹੋ ਜਾਂਦਾ ਹੈ। ਅਖਬਾਰਾਂ, ਪੁਸਤਕਾਂ ਸਭ ਦੂਜੇ ਭਾਉ ਦੀਆਂ ਹਨ, ਕੋਈ ਰੂਹਾਨੀ ਲਿਟਰੇਚਰ ਪੜ੍ਹਨ ਨੂੰ ਨਹੀਂ ਮਿਲਦਾ ਹੈ। ਜਿਹੜੇ ਰੂਹਾਨੀਅਤ ਦੇ ਨਾਂ ਉਪਰ ਵੀ ਛਪਦੇ ਹਨ ਉਨ੍ਹਾਂ ਵਿਚ ਵੀ ਖਿਚਾ ਖਿਚੀ ਹੁੰਦੀ ਹੈ। ਪ੍ਰਮੇਸ਼ਰ ਨੂੰ ਭੁਲਾਉਣ ਵਾਲੀਆਂ ਚੀਜ਼ਾਂ ਸੰਸਾਰ ਵਿਚ ਪੈਦਾ ਹੋ ਗਈਆਂ, ਬਿਰਤੀ ਉਨ੍ਹਾਂ ਵਿਚ ਲਿਪਟ ਕੇ ਉਨ੍ਹਾਂ ਦੇ ਆਕਾਰ ਭਰ ਰਹੀ ਹੈ, ਰਸਾਂ ਕਸਾਂ ਦਾ ਤਾਂ ਕਹਿਣਾ ਹੀ ਕੀ ਹੈ। ਅਜਿਹੀ ਹਾਲਤ ਹੋਣ ਨਾਲ ਮਨ ਕਿਵੇਂ ਟਿਕੇ? ਇਕ **planet** (ਖੰਡ) ਵਾਲਾ ਦੂਸਰਾ ਖੰਡ ਵਿਚ ਦਾਖਲ ਹੋਣ ਦੇ ਤਜਰਬੇ ਕਰ ਰਿਹਾ ਹੈ ਅਤੇ ਆਸ ਲਾਈ ਹੋਈ ਹੈ ਕਿ ਅਨੇਕਾਂ ਬ੍ਰਹਿਮੰਡਾਂ ਵਿਚ ਕਿਸੇ ਨਾ ਕਿਸੇ ਦਿਨ ਪ੍ਰਵੇਸ਼ ਕਰ ਜਾਵੇਗਾ। ਜੰਗ ਦੇ ਅਜਿਹੇ ਮਾਰੂ ਹਥਿਆਰ ਬਣ ਗਏ ਹਨ ਕਿ ਸਾਰੀ ਦੁਨੀਆਂ ਖਤਮ ਹੋ ਸਕਦੀ ਹੈ। ਐਟਮ ਵਰਗੇ ਤਬਾਹ ਕਰਨ ਵਾਲੇ ਹੋਰ ਕਈ ਬੰਬ ਧਰਤੀ ਦੀ ਖੁਸ਼ਹਾਲੀ ਅਤੇ ਰੰਗੀਨਤਾ ਬਰਬਾਦ ਕਰਨ ਲਈ ਬਣਾਏ ਜਾ ਰਹੇ ਹਨ। ਇਕ ਦੂਜੇ ਤੋਂ ਸਹਿਮ ਵਿਚ ਆਏ ਹੋਏ ਦੇਸ਼ ਮਾਰੂ ਸਸ਼ਤਰ ਪੈਦਾ ਕਰ ਰਹੇ ਹਨ। ਆਦਮੀ ਦੇ ਅੰਦਰ ਪ੍ਰਮੇਸ਼ਰ ਨੇ ਖੇੜਾ ਹੀ ਖੇੜਾ ਵਰਤਾਇਆ ਹੈ, ਇਸ ਖੇੜੇ ਦਾ ਪ੍ਰਤੀਕ ਜਿਵੇਂ ਕਿਸੇ ਬੂਟੇ ਦਾ ਫੁੱਲ ਭਰ ਜੋਬਨ ਵਿਚ ਖਿੜ ਜਾਂਦਾ ਹੈ। ਅੰਦਰਲਾ ਕਮਲ ਫੁੱਲ ਚਿੰਤਾਵਾਂ ਆਸ਼ਾਵਾਂ ਦੇ ਕਾਰਨ ਪੁੱਠਾ ਹੋ ਗਿਆ ਹੈ, ਜੇ ਕੌਲ ਫੁੱਲ ਮੂਧਾ ਹੋ ਜਾਵੇ ਜਿਸ ਨੂੰ ਹਿਰਦੇ ਦਾ ਕਮਲ ਫੁੱਲ ਵੀ ਆਖਦੇ ਹਨ ਤਾਂ ਇਸ ਵਿਚ ਅੰਦਰੋਂ ਹੀ ਜੋ ਅੰਮ੍ਰਿਤ ਦੀਆਂ ਧਾਰਾਂ ਝਰ ਰਹੀਆਂ ਹਨ ਉਨ੍ਹਾਂ ਨੂੰ ਇਹ ਆਪਣੇ ਵਿਚ ਸਮਾਅ ਨਹੀਂ ਸਕਦਾ। ਗੁਰੂ ਮਹਾਰਾਜ ਨੇ ਬਾਣੀ ਦੇ ਅੰਦਰ ਇਸ ਕੌਲ ਫੁੱਲ ਦੇ ਖਿੜ੍ਹਨ ਦਾ ਵਰਣਨ ਕੀਤਾ ਹੈ ਜਿਵੇਂ ਕਿ -

***ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥***
***ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥*** ***ਅੰਗ - 1291***

ਇਹ ਅੰਦਰਲੀ ਪੂਰਨ ਅਮੀਰੀ ਨੂੰ ਪ੍ਰਗਟ ਕਰਦਾ ਹੈ। ਸੋ ਹੁਣ ਸੰਸਕਾਰਾਂ ਦਾ ਐਨਾ ਭਾਰੀ ਬੋਝ ਪੈ ਗਿਆ ਕਿ ਉਹ ਕਮਲ ਫੁੱਲ ਮੂਧਾ ਹੋ ਕੇ ਅੰਮ੍ਰਿਤ ਨੂੰ ਆਪਣੇ ਅੰਦਰ ਨਹੀਂ ਸਮਾਅ ਸਕਦਾ। ਇਸ ਕਮਲ ਫੁੱਲ ਦਾ ਨਾਮ ਨਾਲ ਸਬੰਧ ਹੈ, ਪ੍ਰਮੇਸ਼ਰ ਨਾਲ ਜੁੜੀ ਹੋਈ ਅਵਸਥਾ ਦਾ ਸਬੰਧ ਹੈ। ਆਦਮੀ ਦੇ ਕੋਲ ਕਿੰਨਾ ਹੀ ਧਨ ਹੋ ਜਾਵੇ, ਕਿੰਨੀ ਹੀ ਜਾਇਦਾਦ ਹੋ ਜਾਵੇ, ਕਿੰਨੀਆਂ ਹੀ ਕੋਠੀਆਂ ਹੋ ਜਾਣ, ਸੋਨਾ-ਚਾਂਦੀ, ਹੀਰੇ ਜਵਾਹਰਾਤ ਹੋ ਜਾਣ ਉਹ ਚੀਜ਼ਾਂ ਮਨ ਵਿਚ ਖੇੜਾ ਨਹੀਂ ਲਿਆ ਸਕਦੀਆਂ। ਇਕੋ ਇਕ ਸਾਧਨ ਹੈ ਕਿ ਜਦੋਂ ਤਕ ਆਤਮ ਸ਼ਾਖਸ਼ਾਤਕਾਰ ਹੋ ਕੇ ਕੌਲ ਫੁੱਲ ਸਿੱਧਾ ਨਹੀਂ ਹੁੰਦਾ, ਨਾਮ ਦਾ ਰਸ ਉਸ ਵਿਚ ਝਿਮ ਝਿਮ ਕਰਕੇ ਨਹੀਂ ਬਰਸਦਾ ਇਸ ਆਦਮੀ ਉਪਰ ਕਦੇ ਖੇੜਾ ਨਹੀਂ ਆ ਸਕਦਾ। ਜੇ ਭੋਗਾਂ ਵਿਚ, ਵਿਸ਼ਿਆਂ ਵਿਚ ਪ੍ਰਵਿਰਤ ਹੁੰਦਾ ਹੈ ਤਾਂ ਇਹ ਸਾਰੇ ਭੋਗ ਇਸ ਨੂੰ ਭੋਗ ਜਾਂਦੇ ਹਨ, ਭੋਗਾਂ ਨੂੰ ਅਜੇ ਤਕ ਕਿਸੇ ਨੇ ਨਹੀਂ ਭੋਗਿਆ, ਇਹ ਕਾਰਨ ਹਨ ਜਿਸ ਕਰਕੇ ਵੇਦਾਂ ਕਤੇਬਾਂ ਅਤੇ ਪੁਰਾਤਨ ਮਹਾਂਪੁਰਸ਼ਾਂ ਦੇ ਦੱਸੇ ਹੋਏ ਸਾਧਨ ਜਗਿਆਸੂ ਨਹੀਂ ਕਰ ਸਕਦੇ। ਪਹਿਲਾਂ ਤਾਂ ਜਗਿਆਸਾ ਦੀ ਘਾਟ ਹੈ। ਜੋ ਵੀ ਕੋਈ ਪ੍ਰਮੇਸ਼ਰ ਵਲ ਰੁਖ ਕਰਦਾ ਹੈ ਉਸ ਕੋਲ ਮੰਗਾਂ ਦਾ ਸੁਮਾਰ ਨਹੀਂ, ਉਹ ਬੇਅੰਤ ਚੀਜ਼ਾਂ ਮੰਗਦਾ ਹੈ ਕਿਉਂਕਿ ਵਾਹਿਗੁਰੂ ਜੀ ਮੰਗੇ ਤੇ ਦੇ ਦਿੰਦੇ ਹਨ -

***ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ॥*** ***ਅੰਗ - 714***

***ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*** ***ਅੰਗ - 681***

ਆਦਮੀ ਦਾ ਸੁਭਾਅ ਕੁਝ ਐਸਾ ਬਣਿਆ ਹੈ ਕਿ ਜਦੋਂ ਇਹ ਨੇਤਰਾਂ ਨਾਲ ਕਿਸੇ ਚੀਜ਼ ਨੂੰ ਦੇਖਦਾ ਹੈ ਤਾਂ ਉਸ ਦੀ ਯਾਦ ਅੰਤਸ਼ਕਰਣ ਵਿਚ ਪ੍ਰਵੇਸ਼ ਕਰ ਜਾਂਦੀ ਹੈ, ਸੰਸਾਰ ਵਿਚ ਬੇਅੰਤ ਰਸ ਤੇ ਕੁਰਸ ਹਨ ਜਿਹੜੇ ਇਸ ਨੂੰ ਪ੍ਰਮੇਸ਼ਰ ਤੋਂ ਦੂਰ ਰੱਖਣ ਵਿਚ ਸਮਰੱਥ ਹੁੰਦੇ ਹਨ। ਇਸ ਕਰਕੇ ਇਹ ਬਿਰਤੀਆਂ ਹਰ ਵਕਤ ਆਪਣੇ ਵਲ ਨੂੰ ਖਿਚਦੀਆਂ ਰਹਿੰਦੀਆਂ ਹਨ। ਆਦਮੀ ਦੇ ਉਤੇ ਹਰ ਘਟਨਾ ਦਾ, ਹਰ ਵਸਤੂ ਦਾ ਅਸਰ ਹੁੰਦਾ ਹੈ, ਦ੍ਰਿਸ਼ਟਮਾਨ ਦਾ ਅਸਰ ਬਹੁਤ ਛੇਤੀ ਹੋ ਜਾਂਦਾ ਹੈ ਅੰਦਰਲੇ ਜੋ ਜਜ਼ਬੇ ਹਨ, ਈਰਖਾ, ਨਿੰਦਿਆ, ਚੁਗਲੀ, ਆਸਾ, ਤ੍ਰਿਸ਼ਨਾ ਦਾ ਅਸਰ ਤਾਂ ਪ੍ਰਤੱਖ ਹੀ ਅਨੁਭਵ ਹੋ ਜਾਂਦਾ ਹੈ, ਕਿਸੇ ਬਾਰੇ ਕੋਈ ਘਟੀਆ ਗੱਲ ਕਹਿ ਦਿਓ ਉਸ ਦੇ ਅੰਦਰ ਧੱਸ ਜਾਵੇਗੀ, ਉਸ ਦੀ ਘਾੜਤ ਵਿਚ ਲੱਗਿਆ ਰਹਿੰਦਾ ਹੈ, ਕਿਉਂਕਿ ਆਦਮੀ ਪ੍ਰਸੰਸਾ ਚਾਹੁੰਦਾ ਹੈ, ਨੁਕਤਾਚੀਨੀ ਆਦਮੀ ਸਹਾਰ ਨਹੀਂ ਸਕਦਾ ਜਦੋਂ ਤਕ ਇਹ ਵੂੰਦ ਮਨ ਵਿਚ ਵਸਦੇ ਹਨ ਪ੍ਰਮੇਸ਼ਰ ਵਲ ਜਾਣਾ ਮੁਸ਼ਕਲ ਹੈ।

ਜੋ ਸਾਧਨ ਉਪਰ ਦੱਸੇ ਹਨ ਜਿਸ ਵੇਲੇ ਇਹ ਸਾਧਨ ਕੀਤੇ ਜਾਂਦੇ ਸਨ ਉਸ ਵੇਲੇ ਦੁਨੀਆਂ ਦੇ ਝਮੇਲੇ ਬਹੁਤ ਹੀ ਘੱਟ ਸਨ, ਹੁਣ ਕੋਈ ਵੀ ਜਗਿਆਸੂ ਬਾਬਾ ਫਰੀਦ ਵਾਂਗੂੰ ਤਨ ਸੁਕਾ ਕੇ ਤਪਸਿਆ ਨਹੀਂ ਕਰ ਸਕਦਾ, ਠੰਢੇ ਪਾਣੀਆਂ ਵਿਚ ਨਹੀਂ ਖੜ੍ਹਾ ਰਹਿ ਸਕਦਾ। ਅੱਜਕਲ੍ਹ ਦੇ ਜੋ ਸਾਧੂ ਹਨ ਜੋ ਹੱਠ ਯੋਗ ਵਿਚ ਪਏ ਹੋਏ ਹਨ, ਪੋਹ ਮਾਘ ਦੇ ਦਿਨਾਂ ਵਿਚ ਜਦੋਂ ਜ਼ੀਰੋ ਡਿਗਰੀ ਤੇ ਤਾਪਮਾਨ ਹੁੰਦਾ ਹੈ ਉਹ ਜਲ ਧਾਰੇ ਕਰਦੇ ਹਨ, ਉਹ ਆਪਣੇ ਸਰੀਰ ਨੂੰ ਸਰਦੀ ਤੋਂ ਬਚਾਉਣ ਲਈ ਸਿੰਗਰਫ ਅਤੇ ਬਾਰਾ ਸਿੰਘਾ ਵਗੈਰਾ ਦੇ ਕੁਸ਼ਤੇ ਖਾਂਦੇ ਹਨ ਜੋ ਸਰੀਰ ਤੇ ਐਨਾ ਪਾਣੀ ਪੈਣ ਤੇ ਹੀ ਹਜ਼ਮ ਹੁੰਦੇ ਹਨ ਨਹੀਂ ਤਾਂ ਅਨੇਕਾਂ ਵਿਕਾਰ ਖੜ੍ਹੇ ਕਰ ਦਿੰਦੇ ਹਨ।ਿਰ ਕੀ ਫਾਇਦਾ ਹੋਇਆ ਦਿਖਾਵਾ ਕਰਨ ਦਾ, ਗੁਰੂ ਮਹਾਰਾਜ ਨੇ ਤਾਂ ਇਸ ਰਸਤੇ ਨੂੰ ਪ੍ਰਵਾਨ ਹੀ ਨਹੀਂ ਕੀਤਾ।

ਗੁਰੂ ਨਾਨਕ ਪਾਤਸ਼ਾਹ ਨੇ ਆਪਣੇ ਸਮੇਂ ਵਿਚ ਵੱਡੇ ਵੱਡੇ ਪੀਰਾਂ ਫਕੀਰਾਂ, ਸੰਤਾਂ, ਵਲੀਆਂ, ਯੋਗੀਆਂ ਦੇ ਪਾਸ ਜਾ ਕੇ ਇਨ੍ਹਾਂ ਗੱਲਾਂ ਬਾਰੇ ਚਾਨਣਾ ਪਾਇਆ ਕਿ ਪ੍ਰਮੇਸ਼ਰ ਹਰ ਘਟ ਦੇ ਵਿਚ ਵਿਆਪਕ ਹੈ ਉਹ ਸਤਿ ਹੈ, ਚਿਤ ਹੈ, ਅਨੰਦ ਹੈ, ਨਿਰਾ ਪਿਆਰ ਹੈ, ਉਸ ਨੂੰ ਪਿਆਰ ਕਰੋ, ਉਸ ਨੂੰ ਆਪਣੀ ਯਾਦ ਵਿਚ ਵਸਾਓ। ਉਹ ਤੁਹਾਡੇ ਪਿਆਰ ਤੇ ਖਿੱਚ ਦੇ ਨਾਲ ਤੁਹਾਡੇ ਸੰਪਰਕ ਵਿਚ ਆ ਜਾਵੇਗਾ, ਦੂਸਰਾ ਉਨ੍ਹਾਂ ਨੇ ਇਸ ਗੱਲ ਤੇ ਸਪਸ਼ਟ ਤੌਰ ਤੇ ਜ਼ੋਰ ਦਿਤਾ ਹੈ ਕਿ ਸਮਰੱਥ ਗੁਰੂ ਤੋਂ ਬਗੈਰ ਆਤਮ ਮਾਰਗ ਨਹੀਂ ਲੱਭ ਸਕਦਾ। ਸਮਰੱਥ ਗੁਰੂ ਦੀ ਅਨਹੋਂਦ ਹੈ, ਪਾਖੰਡ ਦਾ ਬੋਲ ਬਾਲਾ ਹੈ, ਗੁਰੂ ਮਹਾਰਾਜ ਨੇ ਤਾਂ ਇਉਂ ਸਪਸ਼ਟ ਕੀਤਾ ਹੈ ਕਿ ਐ ਪ੍ਰੇਮੀਆ! ਐਸਾ ਸਤਿਗੁਰੂ ਟੋਲ੍ਹ ਜੋ ਤੇਰਾ ਜੰਮਣ ਮਰਨ ਦਾ ਚੱਕਰ ਕੱਟ ਦੇਵੇ ਅਤੇ ਚਿੰਤਾ ਨੂੰ ਖਤਮ ਕਰਕੇ ਸਦੀਵੀ ਖੁਸ਼ੀਆਂ ਵਿਚ ਪ੍ਰਵੇਸ਼ ਕਰਾ ਦੇਵੇ।

***ਏ ਮਨ ਐਸਾ ਸਤਿਗੁਰੁ ਖੋਜਿ ਲਹੁ***
***ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ॥***
***ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ॥***
***ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ॥***

***ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚ ਸੰਜਮਿ ਕਾਰ ਕਮਾਇ॥***
***ਨਾਨਕ ਪੂਰੈ ਕਰਮਿ ਸਤਿਗੁਰੁ ਮਿਲੈ***
***ਹਰਿ ਜੀਉ ਕਿਰਪਾ ਕਰੇ ਰਜਾਇ॥*** ***ਅੰਗ - 591***

ਗੁਰੂ ਮਹਾਰਾਜ ਜੀ ਜਦੋਂ ਸੁਮੇਰ ਪਰਬਤ ਅਤੇ ਬਰਫਾਨੀ ਪਰਬਤਾਂ ਉਤੇ ਬਹੁਤ ਉਚੀਆਂ ਪਹਾੜੀਆਂ ਤੇ ਸਿੱਧਾਂ ਤੇ ਨਾਥਾਂ ਪਾਸ ਗਏ ਤਾਂ ਉਸ ਵੇਲੇ ਬਹੁਤ ਵੱਡੇ ਵੱਡੇ ਯੋਗੀ ਜਿਨ੍ਹਾਂ ਦੀਆਂ ਉਮਰਾਂ ਉਸ ਸਮੇਂ ਹਜ਼ਾਰਾਂ ਸਾਲਾਂ ਦੀਆਂ ਸਨ ਉਨ੍ਹਾਂ ਨਾਲ ਮਿਲਾਪ ਹੋਇਆ। ਉਨ੍ਹਾਂ ਯੋਗੀਆਂ ਨੇ ਪ੍ਰਾਣਾਯਾਮ ਦੇ ਬਲ ਨਾਲ ਸਮਾਧੀਆਂ ਲਾ ਕੇ ਆਪਣੀਆਂ ਉਮਰਾਂ ਹਜ਼ਾਰਾਂ ਸਾਲ ਵਧਾ ਲਈਆਂ ਸਨ, ਗੁਰੂ ਘਰ ਦੇ ਇਤਿਹਾਸ ਵਿਚ ਕਈ ਸਾਧੂਆਂ ਦਾ ਜ਼ਿਕਰ ਆਉਂਦਾ ਹੈ।

ਗੁਰੂ ਦਸ਼ਮੇਸ਼ ਪਿਤਾ ਜੀ ਜਦੋਂ ਮਾਲਵੇ ਵਿਚ ਸੰਗਤਾਂ ਦਾ ਉਧਾਰ ਕਰ ਰਹੇ ਸਨ ਤਾਂ ਉਸ ਵੇਲੇ ਇਕ ਪਿੰਡ ਦੀ ਢਾਬ ਕੋਲ ਆਪ ਠਹਿਰੇ। ਉਸ ਪਿੰਡ ਦਾ ਨਾਮ ਯੋਗੀਪੁਰ ਸੀ। ਆਪ ਨੇ ਇਕ ਤਲਾਬ ਦੇ ਕੰਢੇ ਕੈਂਪ ਲਾ ਲਿਆ, ਘੋੜਿਆਂ ਦਾ ਤੇ ਬੰਦਿਆਂ ਦਾ ਕੁਝ ਬੋਲ ਬੁਲਾਰਾ ਹੋਇਆ, ਉਸੇ ਤਲਾਬ ਦੇ ਦੂਜੇ ਪਾਸੇ ਇਕ ਮੱਠ ਸੀ ਜਿਸ ਵਿਚ ਇਕ ਯੋਗੀ ਰਹਿੰਦਾ ਸੀ, ਰੌਲਾ ਗੌਲਾ ਸੁਣ ਕੇ ਉਸ ਨੇ ਆਪਣੇ ਸੇਵਕਾਂ ਨੂੰ ਪੁਛਿਆ ਕਿ ਕੀ ਕਾਰਨ ਹੈ ਕਿ ਇਥੇ ਅੱਜ ਕਾਫੀ ਰੌਣਕ ਹੈ। ਸੇਵਕ ਨੇ ਦੱਸਿਆ ਕਿ ਮਹਾਂਪੁਰਸ਼ੋ! ਇਥੇ ਗੁਰੂ ਨਾਨਕ ਪਾਤਸ਼ਾਹ ਦੀ ਸੰਪਰਦਾ ਵਿਚੋਂ ਦਸਵੇਂ ਸਰੂਪ ਗੁਰੂ ਗੋਬਿੰਦ ਸਿੰਘ ਜੀ ਆਏ ਹੋਏ ਹਨ। ਆਪ ਕਿਉਂਕਿ ਯੋਧੇ ਹਨ, ਆਪ ਨੇ ਸੰਸਾਰ ਦਾ ਬੋਝ ਦੂਰ ਕਰਨ ਲਈ ਸਸ਼ਤਰ ਧਾਰਨ ਕੀਤੇ ਹੋਏ ਹਨ ਇਸ ਕਰਕੇ ਉਨ੍ਹਾਂ ਨਾਲ ਘੋੜੇ ਹਨ, ਫੌਜਾਂ ਹਨ ਉਨ੍ਹਾਂ ਦਾ ਬੋਲ ਬੁਲਾਰਾ ਸੁਣ ਰਿਹਾ ਹੈ। ਉਸ ਯੋਗੀ ਨੇ ਕਿਹਾ ਕਿ ਮੈਨੂੰ ਵਿਸਤਾਰ ਨਾਲ ਦਸੋ। ਉਸ ਪ੍ਰੇਮੀ ਨੇ ਜਿੰਨਾ ਕੁ ਸੁਣਿਆ ਸੀ ਕਿ ਆਪ ਦਾ ਯੁੱਧ ਪਹਾੜੀ ਰਾਜਿਆਂ ਨਾਲ ਵੀ ਹੁੰਦਾ ਹੈ ਅਤੇ ਔਰੰਗਜ਼ੇਬ ਨਾਲ ਵੀ ਚਲਦਾ ਰਿਹਾ ਹੈ, ਉਸ ਬਾਰੇ ਖੋਲ੍ਹ ਕੇ ਦੱਸਿਆ ਅਤੇ ਇਥੋਂ ਤਕ ਦੱਸਿਆ ਕਿ ਆਪ ਨੇ ਆਪਣਾ ਸਰਬੰਸ ਧਰਮ ਨੂੰ ਕਾਇਮ ਰੱਖਣ ਲਈ ਅਤੇ ਦੇਸ਼ ਦੇ ਸ੍ਵੈਮਾਨ ਨੂੰ ਚੜ੍ਹਦੀ ਕਲਾ ਵਿਚ ਰੱਖਣ ਲਈ ਬਲੀਦਾਨ ਕਰ ਦਿਤਾ ਹੈ। ਆਪ ਦੇ ਪਿਤਾ ਜੀ ਗੁਰੂ ਤੇਗ ਬਹਾਦਰ ਸਾਹਿਬ ਜੀ ਮੁਗਲ ਬਾਦਸ਼ਾਹ ਔਰੰਗਜ਼ੇਬ ਨੂੰ ਇਸ ਗੱਲ ਤੋਂ ਵਰਜ ਰਹੇ ਸਨ ਕਿ ਤੁਸੀਂ ਕਿਸੇ ਦਾ ਧਰਮ ਤਲਵਾਰ ਦੇ ਜ਼ੋਰ ਨਾਲ ਨਾ ਬਦਲਾਓ। ਧਰਮ ਸਾਰੇ ਹੀ ਚੰਗੇ ਹਨ, ਪੂਰਨ ਪੁਰਸ਼ਾਂ ਦੇ ਚਲਾਏ ਹੋਏ ਹਨ, ਇਸਲਾਮ ਵੀ ਠੀਕ ਹੈ ਅਤੇ ਹਿੰਦੂ ਧਰਮ, ਵੈਦਕ ਧਰਮ ਹੈ ਇਹ ਵੀ ਆਪਣੇ ਹਿਸਾਬ ਨਾਲ ਠੀਕ ਹਨ, ਆਪ ਜ਼ੋਰ ਜ਼ਬਰ ਨਾ ਕਰੋ, ਕਤਲਾਮ ਨਾ ਕਰੋ। ਹਿੰਦੂ ਧਰਮ ਨੂੰ ਬਚਾਉਣ ਲਈ ਆਪ ਨੇ ਆਪਣੇ ਸਰੀਰ ਦਾ ਬਲੀਦਾਨ ਦੇ ਦਿਤਾ। ਆਪ ਨੂੰ ਚਾਂਦਨੀ ਚੌਂਕ ਦਿੱਲੀ ਵਿਚ ਸ਼ਹੀਦ ਕਰ ਦਿਤਾ ਜਿਵੇਂ ਕਿ ਫੁਰਮਾਨ ਹੈ -

***ਤਿਲਕ ਜੰਞੂ ਰਾਖਾ ਪ੍ਰਭ ਤਾਕਾ॥***
***ਕੀਨੋ ਬਡੋ ਕਲੂ ਮਹਿ ਸਾਕਾ॥*** ***ਬਚਿਤ੍ਰ ਨਾਟਕ***

ਇਹ ਗੱਲਾਂ ਸੁਣ ਕੇ ਉਸ ਦੇ ਮਨ ਵਿਚ ਆਇਆ ਕਿ ਮੈਨੂੰ ਐਸੇ ਸਤਿਗੁਰੂ ਦੇ ਦਰਸ਼ਨ ਕਰਾਓ। ਤਿਆਰ ਹੋ ਗਿਆ ਜਦੋਂ ਪਾਲਕੀ ਵਿਚ ਬਿਠਾ ਕੇ ਗੁਰੂ ਮਹਾਰਾਜ ਦੇ ਦਰਬਾਰ ਵਿਚ ਲਿਆਉਣ ਲੱਗੇ ਤਾਂ ਉਸ ਨੇ ਸੁਭਾਵਿਕ ਹੀ ਪੁਛ ਲਿਆ ਕਿ ਗੁਰੂ ਸਾਹਿਬ ਦੀ ਕਿੰਨੀ ਕੁ ਉਮਰ ਹੈ। ਸੇਵਕ ਨੇ ਦੱਸਿਆ ਕਿ ਉਨ੍ਹਾਂ ਦੇ ਸਰੀਰ ਤੋਂ ਪ੍ਰਤੀਤ ਦਿੰਦਾ ਹੈ ਕਿ ਆਪ ਦੀ ਉਮਰ 40 ਕੁ ਸਾਲ ਦੀ ਹੈ। ਉਸ ਨੇ ਕਿਹਾ ਕਿ ਉਹ ਤਾਂ ਬੱਚਾ ਗੁਰੂ ਹੈ, ਉਸ ਨੇ ਯੋਗ ਦੇ ਸਾਧਨ ਕਿਸ ਤਰ੍ਹਾਂ ਪੂਰੇ ਕੀਤੇ ਹੋਣਗੇ। ਐਨੀ ਛੋਟੀ ਉਮਰ ਵਿਚ ਤਾਂ ਨੇਤੀ, ਧੋਤੀ, ਬਸਤੀ, ਤ੍ਰਾਟਕ ਦੇ ਸਾਧਨ ਕਰਨੇ ਔਖੇ ਹਨ, ਨਾ ਹੀ ਐਨੀ ਛੇਤੀ ਅੰਦਰਲੇ ਚੱਕਰ ਭੇਦੇ ਜਾ ਸਕਦੇ ਹਨ। ਕੁੰਡਲਨੀ ਨੂੰ ਜਾਗ੍ਰਤ ਕਰਨ ਤੇ ਹੀ ਬਹੁਤ ਚਿਰ ਲਗ ਜਾਂਦਾ ਹੈ। ਫੇਰ ਅੰਦਰਲੇ ਚੱਕਰ ਮੂਲਧਾਰ ਚੱਕਰ, ਸਵਾਧਿਸ਼ਠਾਨ ਚੱਕਰ, ਮਣੀਪੂਰਕ ਚੱਕਰ, ਅਨਾਹਤ ਚੱਕਰ, ਵਿਸ਼ੁੱਧ ਚੱਕਰ, ਆਗਿਆ ਚੱਕਰ ਤਕ ਪ੍ਰਵੇਸ਼ ਕੀਤਾ ਜਾਂਦਾ ਹੈ, ਤੁਸੀਂ ਕਹਿੰਦੇ ਹੋ ਇਨ੍ਹਾਂ ਦਾ ਸਾਰਾ ਜੀਵਨ ਜੰਗਾਂ ਯੁੱਧਾਂ ਵਿਚ ਲੰਘਿਆ ਹੈ ਫੇਰ ਤਾਂ ਸਾਧਨ ਹੋ ਹੀ ਨਹੀਂ ਸਕਦੇ। ਇਹ ਕਹਿ ਕੇ ਯੋਗੀ ਰੁਕ ਗਿਆ। ਗੁਰੂ ਮਹਾਰਾਜ ਨੂੰ ਵੀ ਪਤਾ ਲੱਗਿਆ ਕਿ ਅਜਿਹੇ ਬਚਨ ਯੋਗੀ ਨੇ ਕੀਤੇ ਹਨ, ਆਪ ਨੇ ਸਹਿਜ ਸੁਭਾਅ ਹੀ ਕਿਹਾ ਕਿ ਇਹ ਯੋਗੀ ਪੁਰਾਣਾ ਖੱਲੜ ਚੁਕੀਂ ਫਿਰਦਾ ਹੈ, ਇਸ ਦੀ ਉਮਰ 5000 ਸਾਲ ਤੋਂ ਉਪਰ ਹੈ। ਇਹ ਗੱਲ ਯੋਗੀ ਕੋਲ ਪਹੁੰਚੀ ਤਾਂ ਉਸ ਨੇ ਕਿਹਾ ਕਿ ਗੁਰੂ ਤਾਂ ਪੂਰਨ ਅੰਤਰਜਾਮੀ ਹਨ ਉਹ ਗੁਰੂ ਮਹਾਰਾਜ ਜੀ ਦੇ ਪਾਸ ਚੱਲ ਕੇ ਆਇਆ, ਪਾਲਕੀ 'ਚ ਬੈਠ ਕੇ ਆਇਆ। ਗੁਰੂ ਮਹਾਰਾਜ ਜੀ ਨੇ ਕਿਹਾ ਯੋਗੀਰਾਜ! ਉਮਰ ਵਧਾਉਣ ਨਾਲ ਕੁਝ ਨਹੀਂ ਬਣਿਆ ਕਰਦਾ, ਵੱਡੀ ਆਰਜਾ ਧਾਰਨ ਕਰਕੇ ਵੀ ਜੰਮਣ ਮਰਨ ਦਾ ਚੱਕਰ ਖਤਮ ਨਹੀਂ ਹੁੰਦਾ।

***ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ॥*** ***ਅੰਗ - 642***

ਉਸ ਵੇਲੇ ਉਸ ਯੋਗੀ ਨੇ ਬੇਨਤੀ ਕੀਤੀ ਕਿ ਹੇ ਪਾਤਸ਼ਾਹ! ਆਪ ਦੇ ਬਚਨ ਬਿਲਕੁਲ ਠੀਕ ਹਨ। ਅਜੇ ਮੈਨੂੰ ਉਹ ਚੀਜ਼ ਪ੍ਰਾਪਤ ਨਹੀਂ ਹੋਈ ਜਿਸਦਾ ਜ਼ਿਕਰ ਵੇਦਾਂ ਵਿਚ ਆਉਂਦਾ ਹੈ, ਅਜੇ ਮੇਰੇ ਮਨ ਦਾ ਭਰਮ ਨਹੀਂ ਟੁਟਿਆ, ਮਾਇਆ ਦੀ ਕਾਈ ਮੇਰੇ ਅੰਦਰੋਂ ਸਾਫ ਨਹੀਂ ਹੋਈ, ਕ੍ਰਿਪਾ ਕਰਕੇ ਮੈਨੂੰ ਬ੍ਰਹਮਗਿਆਨ ਦੀ ਦਾਤ ਬਖਸ਼ੋ। ਉਸ ਵੇਲੇ ਗੁਰੂ

ਮਹਾਰਾਜ ਨੇ ਗੁਰਮਤਿ ਮਾਰਗ ਰਾਹੀਂ ਉਸ ਯੋਗੀ ਨੂੰ ਬ੍ਰਹਮ ਦਾ ਸਾਖਸ਼ਾਤਕਾਰ ਕਰਾਇਆ।

ਗੁਰੂ ਨਾਨਕ ਪਾਤਸ਼ਾਹ ਸੁਮੇਰ ਪਰਬਤ ਦੀਆਂ ਉਚੀਆਂ ਚੜ੍ਹਾਈਆਂ ਚੜ੍ਹ ਕੇ ਬਰਫਾਨੀ ਉਚੇ ਪਹਾੜਾਂ ਉਪਰ ਪਹੁੰਚੇ, ਜਿਥੇ ਗੋਰਖਨਾਥ 84 ਸਿੱਧਾਂ ਨਾਲ ਗੁਫਾਵਾਂ ਵਿਚ ਰਹਿ ਰਿਹਾ ਸੀ। ਗੁਰੂ ਮਹਾਰਾਜ ਜੀ ਨੂੰ ਦੇਖ ਕੇ ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਉਪਰ ਬਹੁਤ ਪ੍ਰਸ਼ਨ ਕੀਤੇ। ਜਿਵੇਂ ਕਿ ਭਾਈ ਗੁਰਦਾਸ ਜੀ ਵਿਸਥਾਰ ਨਾਲ ਅੰਕਿਤ ਕਰਦੇ ਹਨ ਕਿ ਹੇ ਨਾਨਕ, ਤੈਨੂੰ ਕਿਹੜੀ ਸ਼ਕਤੀ ਹੈ ਜਿਹੜੀ ਐਨੀਆਂ ਉਚਾਈਆਂ ਤੇ ਲੈ ਆਈ, ਇਸ ਤਕ ਤਾਂ ਮਨੁੱਖ ਦੀ ਪਹੁੰਚ ਹੀ ਨਹੀਂ। ਗੁਰੂ ਨਾਨਕ ਪਾਤਸ਼ਾਹ ਨੇ ਕਿਹਾ ਕਿ ਅਸੀਂ ਤੁਹਾਡੇ ਵਾਂਗੂੰ ਸੁਆਸ ਚਾੜ੍ਹ ਕੇ ਤਾੜੀਆਂ ਨਹੀਂ ਲਾਉਂਦੇ ਕਿਉਂਕਿ ਜੋ ਨਾਮ ਮਾਰਗ ਹੈ ਉਹ ਤੁਹਾਡੇ ਮਾਰਗ ਤੋਂ ਬਿਲਕੁਲ ਹੀ ਵਿਲੱਖਣ ਹੈ ਅਤੇ ਬਹੁਤ ਹੀ ਸਹਿਜ ਹੈ। ਤੁਹਾਡਾ ਮਾਰਗ ਚੀਟੀ ਮਾਰਗ ਹੈ ਜਿਸ ਤੇ ਚੱਲ ਕੇ ਇਹ ਵੀ ਨਹੀਂ ਕਿਹਾ ਜਾ ਸਕਦਾ ਕਿ ਚੀਟੀ ਉਚੇ ਦਰਖਤ ਦੇ ਫਲ ਤੇ ਪਹੁੰਚ ਵੀ ਜਾਵੇਗੀ ਜਾਂ ਰਸਤੇ ਵਿਚ ਹੀ ਰਹਿ ਜਾਵੇਗੀ। ਨਾਮ ਮਾਰਗ (ਗਿਆਨ) ਸਹਿਜ ਦਾ ਮਾਰਗ ਹੈ ਇਸ ਨੂੰ ਬਿਹੰਗਮ ਮਾਰਗ ਕਿਹਾ ਜਾਂਦਾ ਹੈ। ਇਸ ਵਿਚ ਗੁਰੂ ਉਪਰ ਪੂਰਨ ਵਿਸ਼ਵਾਸ਼, ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਆਪਣੀ ਭਾਵਨਾ ਤੇ ਭਰੋਸੇ ਅਨੁਸਾਰ ਉਚੀ ਤੋਂ ਉਚੀ ਮੰਜ਼ਲ ਤੇ ਪਹੁੰਚਿਆ ਜਾ ਸਕਦਾ ਹੈ। ਅਸੀਂ ਤੁਹਾਡੇ ਵਾਂਗੂੰ ਪ੍ਰਮੇਸ਼ਰ ਨੂੰ ਚੇਤਨ ਤੱਤ ਹੀ ਨਹੀਂ ਕਹਿੰਦੇ ਕਿਉਂਕਿ ਤੁਹਾਡੇ ਫਲਸਫੇ ਵਿਚ, ਸੰਸਾਰ ਵਿਚ ਇਕ ਚੇਤਨ ਤੱਤ ਅਨਾਦੀ ਹੈ, ਦੂਜਾ ਜੜ੍ਹ ਤਤ੍ਵ ਜਿਸਨੂੰ ਪ੍ਰਕਿਰਤੀ ਕਿਹਾ ਜਾਂਦਾ ਹੈ ਉਹ ਅਨਾਦੀ ਹੈ। ਤੁਸੀਂ ਮਾਇਆ (ਪ੍ਰਕਿਰਤੀ) ਨੂੰ ਅਨਾਦੀ ਤੱਤ ਮੰਨਦੇ ਹੋ ਅਤੇ ਪ੍ਰਕਿਰਤੀ ਦੇ ਅਵਿਅਕਤ ਰੂਪ ਨੂੰ ਤੁਸੀਂ ਚੇਤਨ ਤੱਤ ਦੇ ਨਾਲ ਹੀ ਰਖਦੇ ਹੋਂ। ਅਸੀਂ ਵਾਹਿਗੁਰੂ ਜੀ ਨੂੰ ਸਰਬ ਕਲਾ ਸਮਰੱਥ ਕਰਨ ਕਾਰਨ ਮੰਨਦੇ ਹਾਂ ਜਿਸ ਦੇ ਇਕ ਫੁਰਨੇ ਦੇ ਨਾਲ ਕ੍ਰੋੜਾਂ ਬ੍ਰਹਿਮੰਡਾਂ ਦੀ ਰਚਨਾ ਹੋਈ –

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥* **ਅੰਗ – 3**

ਅਤੇ

*ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*
*ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥*
*ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥*
*ਕਰਿ ਆਸਣੁ ਡਿਠੋ ਚਾਉ॥* **ਅੰਗ – 463**

ਅਸੀਂ ਵਾਹਿਗੁਰੂ ਜੀ ਨੂੰ ਸਦਾ ਸਦਾ ਦਇਆਲ ਮੰਨਦੇ ਹਾਂ। ਉਹ ਪਿਆਰ ਦਾ ਰੂਪ ਹੈ, ਅਸੀਂ ਉਸਨੂੰ ਕੇਵਲ ਸਚਿਦਾਨੰਦ ਹੀ ਨਹੀਂ ਕਹਿੰਦੇ ਉਹ ਪ੍ਰਿਅ ਵੀ ਹੈ, ਉਹ ਪਿਆਰ ਕਰਕੇ ਸਾਰੀ ਸ੍ਰਿਸ਼ਟੀ ਵਿਚ ਰਮਿਆ ਹੋਇਆ ਹੈ, ਸਾਰੀ ਸ੍ਰਿਸ਼ਟੀ ਦੀ ਉਤਪਤੀ ਉਸ ਤੋਂ ਹੀ ਹੋਈ ਹੈ, ਉਹ ਸ੍ਰਿਸ਼ਟੀ ਵਿਚ ਹੈ ਅਤੇ ਸ੍ਰਿਸ਼ਟੀ ਉਹ ਦੇ ਵਿਚ ਹੈ, ਉਹ ਏਕੰਕਾਰ ਜੀ ਪਿਆਰ ਕਰਦੇ ਹਨ, ਆਪਣੇ ਭਗਤਾਂ ਦੀ ਰਾਖੀ ਕਰਦੇ ਹਨ ਅਸੀਂ ਉਨ੍ਹਾਂ ਦੀ ਹਜ਼ੂਰੀ ਹਰ ਵਕਤ ਅਨੁਭਵ ਕਰਦੇ ਹਾਂ, ਗੁਰੂ ਦਾ ਦਿਤਾ ਹੋਇਆ ਸ਼ਬਦ ਜਪਦੇ ਰਹਿੰਦੇ ਹਾਂ ਨਾਥ ਜੀ! ਉਸ ਦੀ ਹਜ਼ੂਰੀ ਹਰ ਵਕਤ ਮਨ ਵਿਚ ਵਸ ਜਾਵੇ, ਉਸ ਦੀ ਧੁਨ ਹਰ ਵਕਤ ਅੰਦਰ ਚਲਦੀ ਰਹੇ ਤਾਂ ਰਿੱਧੀਆਂ ਸਿੱਧੀਆਂ ਪਿਛੇ ਆਪੇ ਹੀ ਲੱਗੀਆਂ ਫਿਰਦੀਆਂ ਹਨ –

*ਨਵਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ।।* **ਅੰਗ – 649**

*ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ॥*
*ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ*
*ਗੁਰ ਕੈ ਸਹਜਿ ਸੁਭਾਈ॥* **ਅੰਗ – 637**

ਅਸੀਂ ਰਿਧ ਸਿੱਧ ਨੂੰ ਕੋਈ ਮਹੱਤਤਾ ਨਹੀਂ ਦਿੰਦੇ ਕਿਉਂਕਿ ਰਿੱਧ ਸਿੱਧ ਮੋਹ ਵਿਚ ਫਸਾਉਂਦੀ ਹੈ, ਮਨ ਦੇ ਹਠ ਕਰਨ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ। ਗੁਰੂ ਤੀਜੇ ਪਾਤਸ਼ਾਹ ਫੁਰਮਾਨ ਕਰਦੇ ਹਨ –

*ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ॥*
*ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ॥*
*ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥*
*ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ॥*
*ਨਾਮੁ ਰਤਨੁ ਘਰਿ ਪਰਗਟੁ ਹੋਆ ਨਾਨਕ ਸਹਜਿ ਸਮਾਇ॥* **ਅੰਗ – 593**

ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ ਨਾਥ ਜੀ! ਰਿੱਧੀਆਂ ਸਿੱਧੀਆਂ ਪ੍ਰਾਪਤ ਕਰਕੇ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੋਇਆ ਕਰਦੀ। ਅਜਿਹੇ ਅਨੇਕਾਂ ਬਚਨ ਤੱਤ ਗਿਆਨ ਦੇ ਸੁਣ ਕੇ ਸਿੱਧਾਂ ਨੇ ਕਿਹਾ, ਹੇ ਨਾਨਕ ਜੀ, ਤੁਸੀਂ ਭਾਰਤ ਵਰਸ਼ ਦੇ ਮੈਦਾਨਾਂ ਵਿਚੋਂ ਆਏ ਹੋ, ਉਥੇ ਕੀ ਵਰਤਾਰਾ ਚਲ ਰਿਹਾ ਹੈ, ਆਪਸ ਵਿਚ ਉਨ੍ਹਾਂ ਨੇ ਵਿਚਾਰ ਕੀਤੀ ਕਿ ਜੇ ਕਿਤੇ ਗੁਰੂ ਨਾਨਕ ਸਾਡੇ ਪੰਥ ਵਿਚ ਆ ਜਾਵੇ ਤਾਂ ਅਸਾਡਾ ਪੰਥ ਕਲਜੁਗ ਵਿਚ ਬਹੁਤ ਫੈਲ ਜਾਵੇਗਾ। ਉਸ ਵੇਲੇ ਗੋਰਖਨਾਥ ਨੇ ਕਿਹਾ ਕਿ ਨਾਨਕ ਦੀਆਂ ਗੱਲਾਂ ਤਾਂ ਠੀਕ ਹਨ ਪਰ ਅਸੀਂ ਜੇ ਇਸ ਨੂੰ ਸ਼ਕਤੀਆਂ ਦਾ ਝਲਕਾਰਾ ਦਿਖਾਈਏ ਤਾਂ ਹੋ ਸਕਦਾ ਹੈ ਕਿ ਇਹ ਸਾਡੇ ਪੰਥ ਵਿਚ ਆ ਜਾਵੇ, ਉਸ ਵੇਲੇ ਉਸ ਨੇ ਗੁਰੂ ਨਾਨਕ ਪਾਤਸ਼ਾਹ ਨੂੰ ਕਿਹਾ ਕਿ ਪਹਾੜੀ ਦੀ ਜੜ੍ਹ ਵਿਚ ਇਕ ਤਾਲ ਪਾਣੀ ਦਾ ਭਰਿਆ ਪਿਆ ਹੈ, ਤੁਸੀਂ ਹੇਠਾਂ ਜਾ ਕੇ ਇਕ ਚਿੱਪੀ ਪਾਣੀ ਦੀ ਭਰ ਲਿਆਓ। ਗੁਰੂ ਨਾਨਕ ਪਾਤਸ਼ਾਹ ਤਾਲ ਦੇ ਕੰਢੇ ਆਉਂਦੇ ਹਨ, ਕੀ ਦੇਖਦੇ ਹਨ ਕਿ ਉਥੇ ਤਾਲ ਤਾਂ ਹੈ ਹੀ ਨਹੀਂ, ਉਥੇ ਹੀਰੇ ਲਾਲ ਜਵਾਹਰਾਤ ਅਨੇਕਾਂ ਪੱਥਰ ਝਿਲਮਿਲ ਝਿਲਮਿਲ ਕਰ ਰਹੇ ਹਨ। ਗੋਰਖਨਾਥ ਨੇ ਮਾਇਆ ਦਾ ਪੂਰਾ ਵਰਤਾਰਾ ਉਥੇ ਵਰਤਾਇਆ ਪਰ ਗੁਰੂ ਨਾਨਕ ਦੇ ਅੱਗੇ ਕੋਈ ਪੇਸ਼ ਨਾ ਗਈ, ਉਹ ਰਿਧੀ ਸਿੱਧੀ ਸਾਰੀ ਛੁਪ ਗਈ। ਉਥੇ ਪਾਣੀ ਦਾ ਨਾਮ ਨਿਸ਼ਾਨ ਨਾ ਰਿਹਾ। ਆਪ ਨੇ ਵਾਪਸ ਆ ਕੇ ਕਿਹਾ ਕਿ ਪਾਣੀ ਤਾਂ ਹੈ ਹੀ ਨਹੀਂ, ਉਥੇ ਤੁਸੀਂ ਜੋ ਮਾਇਆ ਦਾ ਪ੍ਰਭਾਵ ਵਰਤਾਇਆ ਸੀ ਉਹ ਵੀ ਨਹੀਂ ਰਿਹਾ। ਅਖੀਰ ਸਿੱਧਾਂ ਨੂੰ ਮੰਨਣਾ ਪਿਆ ਕਿ ਸਚਮੁੱਚ ਕਲਜੁਗ ਵਿਚ ਨਾਮ ਸੁਖਾਲਾ ਹੈ ਜਿਸ ਨੂੰ ਬਿਹੰਗਮ ਮਾਰਗ ਕਿਹਾ ਹੈ, ਭਾਈ ਗੁਰਦਾਸ ਜੀ ਨੇ ਸੰਖੇਪ ਵਿਚ ਕਿਹਾ ਹੈ –

***ਸਿਧੀ ਮਨੇ ਬੀਚਾਰਿਆ ਕਿਵੈ ਦਰਸਨ ਏ ਲੇਵੈ ਬਾਲਾ॥***
***ਐਸਾ ਜੋਗੀ ਕਲੀ ਮਹਿ ਹਮਰੇ ਪੰਥ ਕਰੇ ਉਜਿਆਲਾ॥***
***ਖਪਰ ਦਿਤਾ ਨਾਥ ਜੀ ਪਾਨੀ ਭਰਿ ਲੈਵਨਿ ਉਠਿ ਚਾਲਾ॥***
***ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ॥***
***ਸਤਿਗੁਰ ਅਗਮ ਅਗਾਧਿ ਪੁਰਖੁ ਕੇਹੜਾ ਝਲੇ ਗੁਰੂ ਦੀ ਝਾਲਾ॥***
***ਫਿਰਿ ਆਇਆ ਗੁਰः ਨਾਥ ਜੀ ਪਾਣੀ ਠਉੜ ਨਹੀ ਉਸਿ ਤਾਲਾ॥***
***ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ॥***
***ਕਲਿਜੁਗਿ ਨਾਨਕ ਨਾਮੁ ਸੁਖਾਲਾ॥*** ***ਭਾਈ ਗੁਰਦਾਸ ਜੀ, ਵਾਰ 1/31***

ਮਹਾਂਪੁਰਸ਼ ਐਸਾ ਦਸਿਆ ਕਰਦੇ ਹਨ ਕਿ ਗੁਰੂ ਨਾਨਕ ਪਾਤਸ਼ਾਹ ਨੇ ਕਿਹਾ ਕਿ ਜੇ ਹੁਣ ਤੁਹਾਨੂੰ ਪਾਣੀ ਦੀ ਪਿਆਸ ਲਗ ਜਾਵੇ ਅਤੇ ਪਾਣੀ ਨਾ ਮਿਲੇ ਫੇਰ ਤੁਸੀਂ ਕੀ ਕਰੋਂ? ਤੁਹਾਡੇ ਹੀਰੇ ਜਵਾਹਾਰਤ ਪਿਆਸ ਨਹੀਂ ਬੁਝਾ ਸਕਦੇ ਅਤੇ ਸਾਰੇ ਹੀਰੇ ਜਵਾਹਾਰਾਤ ਇਕ ਪਾਣੀ ਦੇ ਗਿਲਾਸ ਦੀ ਕੀਮਤ ਤੋਂ ਘਟ ਹਨ ਕਿਉਂਕਿ ਇਹ ਇਕ ਪਿਆਸੇ ਆਦਮੀ ਦੀ ਜਾਨ ਨਹੀਂ ਬਚਾ ਸਕਦੇ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਨਾਥ ਜੀ! ਇਨ੍ਹਾਂ ਖੇਡਾਂ ਨਾਲ ਕੁਝ ਨਹੀਂ ਹੋਣਾ, ਇਹ ਖੇਡਾਂ ਮਾਇਕ ਹਨ, ਨਾਟਕ ਚੇਟਕ ਹਨ। ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ –

***ਨਾਟਕ ਚੇਟਕ ਕੀਏ ਕੁਕਾਜਾ।***
***ਪ੍ਰਭ ਲੋਗਨ ਕਹ ਆਵਤ ਲਾਜਾ।*** ***ਬਚਿਤ੍ਰ ਨਾਟਕ***

ਸਾਡਾ ਮਾਰਗ ਤਾਂ ਸਹਿਜ ਦਾ ਹੈ, ਇਹ ਨਾਮ ਮਾਰਗ ਹੈ, ਨਾਮ ਨਾਮੀ ਨਾਲ ਅਭੇਦ ਹੈ ਸਾਡੇ ਮਾਰਗ ਵਿਚ ਗੁਰੂ ਤੇ ਭਰੋਸਾ, ਸ਼ਬਦ ਤੇ ਭਰੋਸਾ, ਸ਼ਬਦ ਦਾ ਜਾਪ ਤੇ ਵਾਹਿਗੁਰੂ ਦੀ ਯਾਦ ਹਰ ਸਮੇਂ ਹਿਰਦੇ ਵਿਚ ਵਸਾਉਣਾ ਅਤੇ ਉਸ ਨੂੰ ਆਪਣੀ ਸ੍ਰਿਸ਼ਟੀ ਵਿਚ ਰਚਿਆ ਹੋਇਆ ਦੇਖਣਾ, ਮਾਇਕ ਦ੍ਰਿਸ਼ਟੀ ਬੰਦ ਕਰਕੇ ਬ੍ਰਹਮ ਦ੍ਰਿਸ਼ਟੀ ਰਾਹੀਂ ਹਰ ਘਟ ਵਿਚ ਪ੍ਰਭੂ ਨੂੰ ਦੇਖਣਾ ਜੋ ਬਿਲਕੁਲ ਸਤਿ ਅਵਸਥਾ ਹੈ। ਇਸ ਨੂੰ ਅਸੀਂ ਨਾਮ ਮਾਰਗ ਕਹਿੰਦੇ ਹਾਂ। ਉਹ ਵਾਹਿਗੁਰੂ ਜੀ ਸ੍ਰਿਸ਼ਟੀ ਦੇ ਬਣਨ ਤੋਂ ਪਹਿਲਾਂ ਵੀ ਸਤਿ ਸੀ, ਜਦੋਂ ਸ੍ਰਿਸ਼ਟੀ ਆਰੰਭ ਹੋਈ ਉਸ ਵੇਲੇ ਵੀ ਸਤਿ ਸੀ, ਜਦੋਂ ਸਮਾਂ ਤੇ ਸਥਾਨ ਬਣਿਆ ਉਸ ਵੇਲੇ ਵੀ ਆਪ ਸੀ, ਹੁਣ ਵੀ ਉਹ ਆਪ ਹੈ, ਅੱਗੇ ਨੂੰ ਵੀ ਆਪ ਹੀ ਹੋਵੇਗਾ। ਨਾਥ ਜੀ! ਉਹ ਪ੍ਰਭੂ ਆਪੇ ਹੀ ਆਪਣਾ ਵਿਸਥਾਰ ਕਰ ਲੈਂਦਾ ਹੈ ਉਸ ਤੋਂ ਬਗੈਰ ਨਾ ਕੋਈ ਮਾਇਆ ਹੈ, ਨਾ ਛਾਇਆ ਹੈ ਕੇਵਲ ਉਹ ਪਿਆਰਾਂ ਦਾ ਮਾਲਕ ਪਿਆਰ ਵਿਚ ਖੇਲ੍ਹ ਕਰ ਰਿਹਾ ਹੈ –

***ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥*** ***ਜਾਪੁ ਸਾਹਿਬ***

ਜਦੋਂ ਅਸੀਂ ਸਾਧਨ ਪੱਖ ਲੈਂਦੇ ਹਾਂ ਤਾਂ ਇਸ ਜੀਵ ਨੂੰ ਮਾਇਆ ਦੇ ਬੰਧਨਾਂ ਤੋਂ ਕੱਢਣ ਲਈ ਪ੍ਰਭੂ ਦੀ ਸਦੀਵੀ ਯਾਦ ਵਾਸਤੇ ਗੁਰਮੰਤ੍ਰ ਦਿਤਾ ਜਾਂਦਾ ਹੈ, ਉਹ ਮਾਲਾ ਦੀ ਮਦਦ ਨਾਲ ਜਾਪ ਕਰਦਾ ਹੈ। ਨਾਮ ਚਾਰ ਬਾਣੀਆਂ ਦੇ ਰਾਹੀਂ ਜਪਦੇ ਹਾਂ। ਪਹਿਲਾਂ ਬੈਖਰੀ ਤੇ ਫੇਰ ਮਧਮਾ, ਪਸੰਤੀ ਤੇ ਪਰਾ ਰਾਹੀਂ ਅਵਸਥਾ ਦੇ ਮੁਤਾਬਿਕ ਵਾਹਿਗੁਰੂ ਮੰਤਰ ਦਾ ਜਾਪ ਕਰਦਾ ਰਹਿੰਦਾ ਹੈ। ਜਿਉਂ ਜਿਉਂ ਬਿਰਤੀ ਇਕਾਗਰ ਹੁੰਦੀ ਜਾਂਦੀ ਹੈ ਤਿਉਂ ਤਿਉਂ ਫਲ ਵਧਦਾ ਜਾਂਦਾ ਹੈ। ਮਧਮਾ ਬਾਣੀ ਵਿਚ ਨਾਮ ਜਪਣ ਨਾਲ ਬੈਖਰੀ ਤੋਂ ਦੱਸ ਗੁਣਾ ਵਧ ਫਲ ਹੁੰਦਾ ਹੈ। ਮੱਧਮਾ ਤੋਂ ਪਸੰਤੀ ਵਿਚ ਫਲ ਫੇਰ ਦਸ ਗੁਣਾਂ ਫਲ ਵਧ ਜਾਂਦਾ ਹੈ। ਇਸ ਤੋਂ

ਅੱਗੇ ਪਰਾ ਬਾਣੀ ਰਾਹੀਂ ਨਾਮ ਜਪਣ ਨਾਲ ਪਸੰਤੀ ਤੋਂ ਦਸ ਗੁਣਾ ਫਲ ਹੋਰ ਵਧ ਜਾਂਦਾ ਹੈ। ਪਰਾ ਬਾਣੀ ਫੁਰਨਿਆਂ ਤੋਂ ਉਪਰ ਮਹਾਨ ਇਕਾਗਰਤਾ ਦੀ ਬਾਣੀ ਹੁੰਦੀ ਹੈ। ਇਹ ਨਾਮ ਜਪਦੇ ਹੋਏ ਕੇਵਲ ਜਾਪ ਹੀ ਨਹੀਂ ਹੋਇਆ ਕਰਦਾ ਇਸ ਵਿਚ ਅੰਦਰਲੀਆਂ ਗੁਪਤ ਖੇਡਾਂ ਵੀ ਨਜ਼ਰ ਆਉਂਦੀਆਂ ਹਨ, ਜੋਤੀਆਂ ਨਜ਼ਰ ਆਉਂਦੀਆਂ ਹਨ, ਜਿਵੇਂ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਫੁਰਮਾਨ ਆਇਆ ਹੈ –

*ਤਾਰਾ ਚੜਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ॥*
*ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ॥*
*ਗੁਰ ਸਬਦਿ ਦਿਖਾਲਿਆ ਸਚੁ ਸਮਾਲਿਆ*
*ਅਹਿਨਿਸ ਦੇਖਿ ਬੀਚਾਰਿਆ॥*
*ਧਾਵਤ ਪੰਚ ਰਹੇ ਘਰੁ ਜਾਣਿਆ ਕਾਮੁ ਕ੍ਰੋਧੁ ਬਿਖੁ ਮਾਰਿਆ॥*
*ਅੰਤਰਿ ਜੋਤਿ ਭਈ ਗੁਰ ਸਾਖੀ ਚੀਨੇ ਰਾਮ ਕਰੰਮਾ॥*
*ਨਾਨਕ ਹਉਮੈ ਮਾਰਿ ਪਤੀਣੇ ਤਾਰਾ ਚੜਿਆ ਲੰਮਾ॥* **ਅੰਗ – 1110**

ਬਿਜਲੀ ਵਾਂਗ ਲਿਸ਼ਕਾਰਾ ਪੈਂਦਾ ਹੈ। ਚੰਦ, ਸੂਰਜ, ਤਾਰੇ ਸਾਰੇ ਨਜ਼ਰ ਆਉਂਦੇ ਹਨ ਅਤੇ ਅਨੇਕ ਕਿਸਮ ਦੇ ਪ੍ਰਕਾਸ਼ ਦਿੰਦੇ ਹਨ –

*ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ॥* **ਅੰਗ – 700**

ਕਰੋੜਾਂ ਸੂਰਜਾਂ ਦੇ ਪ੍ਰਕਾਸ਼ ਨਾਲ ਵੀ ਅਗਿਆਨ ਦਾ ਹਨ੍ਹੇਰਾ ਦੂਰ ਨਹੀਂ ਹੁੰਦਾ ਪਰ ਨਾਮ ਜਪ ਕੇ ਕਰੋੜਾਂ ਸੂਰਜਾਂ ਤੋਂ ਵੀ ਵੱਧ ਚਾਨਣਾ ਹੋ ਜਾਂਦਾ ਹੈ ਅਤੇ ਅਗਿਆਨ ਦਾ ਜੋ ਹਨ੍ਹੇਰਾ ਸੁਰਤ ਵਿਚ ਪਿਆ ਹੋਇਆ ਹੈ ਉਹ ਦੂਰ ਹੋ ਕੇ ਹਰ ਥਾਂ ਦੇ ਉਤੇ ਵਾਹਿਗੁਰੂ ਜੀ ਦ੍ਰਿਸ਼ਟੀਗੋਚਰੇ ਹੁੰਦੇ ਹਨ, ਸਭ ਕੁਝ ਵਾਹਿਗੁਰੂ ਜੀ ਹੀ ਨਜ਼ਰ ਆਉਣ ਲਗ ਜਾਂਦੇ ਹਨ ਅਤੇ ਇਸ ਪ੍ਰਕਾਸ਼ ਦੇ ਹੁੰਦਿਆਂ ਸੰਸਾਰ ਵਿਚ ਜੀਵ ਨਜ਼ਰ ਨਹੀਂ ਆਉਂਦੇ ਸਗੋਂ ਇਸ ਦੀ ਥਾਂ ਹਰ ਪਾਸੇ ਪ੍ਰਭੂ ਹੀ ਦ੍ਰਿਸ਼ਟੀ ਆਉਂਦਾ ਹੈ–

*ਥਾਨਿ ਥਨੰਤਰਿ ਸਭਨੀ ਜਾਈ ਜੋ ਦੀਸੈ ਸੋ ਤੇਰਾ।।*
*ਸੰਤਸੰਗਿ ਪਾਵੈ ਜੋ ਨਾਨਕ ਤਿਸੁ ਬਹੁਰਿ ਨ ਹੋਈ ਹੈ ਫੇਰਾ॥* **ਅੰਗ – 700**

ਪ੍ਰਭੂ ਦੀ ਜੋਤ ਅੰਦਰ ਪ੍ਰਗਟ ਹੋ ਜਾਂਦੀ ਹੈ। ਭਰਮ ਦਾ ਹਨ੍ਹੇਰਾ ਕੱਟ ਕੇ ਪ੍ਰਕਾਸ਼ ਹੋ ਜਾਂਦਾ ਹੈ –

*ਪ੍ਰਗਟਿਆ ਸੂਰੁ ਜੋਤਿ ਉਜੀਆਰਾ॥*
*ਸੇਜ ਵਿਛਾਈ ਸਰਧ ਅਪਾਰਾ॥* **ਅੰਗ – 737**

ਵੈਸੇ ਬੰਦਗੀ ਕਰਦੇ ਹੋਏ ਨਛੱਤਰ, ਤਾਰਾ ਮੰਡਲ, ਚੰਦ, ਸੂਰਜ ਆਦਿ ਬੰਦਗੀ ਕਰਨ ਵਾਲਿਆਂ ਨੂੰ ਸ਼ੌਕ ਵਾਲਿਆਂ ਨੂੰ ਨਜ਼ਰ ਆਇਆ ਕਰਦੇ ਹਨ। ਪੰਜ ਕਿਸਮ ਦੇ ਸ਼ਬਦ ਵੀ ਸੁਣਾਈ ਦਿੰਦੇ ਹਨ, ਜਿਨ੍ਹਾਂ ਨੂੰ ਪੰਚ ਸ਼ਬਦ ਕਹਿੰਦੇ ਹਨ। ਪੂਰਾ ਸਤਿਗੁਰੂ ਉਹ ਹੁੰਦਾ ਹੈ ਜੋ ਇਸ ਸਰੀਰ ਦੇ ਅੰਦਰ ਵਾਹਿਗੁਰੂ ਦੇ ਤਖਤ ਤਕ ਪਹੁੰਚਾ ਦੇਵੇ ਜਿਵੇਂ ਕਿ ਬਚਨ ਆਉਂਦਾ ਹੈ–

*ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥*
*ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥*
*ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥*
*ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥* **ਅੰਗ – 1291**

ਐਸੀਆਂ ਅਵਸਥਾਵਾਂ ਭਜਨ ਬੰਦਗੀ ਵਿਚ ਸਹਿਜ ਸੁਭਾਅ ਆ ਜਾਇਆ ਕਰਦੀਆਂ ਹਨ, ਨਾ ਹੀ ਪਤਾ ਲਗਦਾ ਹੈ ਕਿ ਨਾਮ ਜਪ ਰਿਹਾ ਹੈ ਅਤੇ ਅੰਦਰਲੀਆਂ ਅਵਸਥਾਵਾਂ ਦਾ ਅਨੰਦ ਮਾਣ ਰਿਹਾ ਹੈ।

*ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਤ ਬਾਨੀ॥* **ਅੰਗ – 672**
*ਤਪਿਤ ਬੁਝੀ ਸੀਤਲ ਆਘਾਨੇ*
*ਸੁਨਿ ਅਨਹਦ ਬਿਸਮ ਭਏ ਬਿਸਮਾਦ॥* **ਅੰਗ – 1217**

ਐਨਾ ਅਨੰਦ ਆਉਂਦਾ ਹੈ ਕਿ ਵਿਸਮਾਦ ਦੀ ਅਵਸਥਾ ਵਿਚ ਪਹੁੰਚ ਜਾਂਦਾ ਹੈ। ਵਾਹਿਗੁਰੂ ਮੰਤਰ ਦਾ ਭੇਤ ਖੁਲ੍ਹਣ ਲਗ ਜਾਂਦਾ ਹੈ ਕਿਉਂਕਿ ਇਹ ਮੰਤਰ ਨਿਰਗੁਣ ਅਤੇ ਸਰਗੁਣ ਪ੍ਰਮੇਸ਼ਰ ਦੇ ਦੋਹਾਂ ਰੂਪਾਂ ਵਾਸਤੇ ਹੈ। ਜਦੋਂ ਨਿਰਗੁਣ ਰੂਪ ਦਾ ਝਲਕਾਰਾ ਵਜਦਾ ਹੈ, ਉਸ ਵੇਲੇ ਬਹੁਤ ਹੀ ਵਿਸਮਾਦ ਦੀ ਅਵਸਥਾ ਹੁੰਦੀ ਹੈ ਅਤੇ ਸਰਗੁਣ ਸਰੂਪ ਵਿਚ ਅੰਧੇਰੇ ਨੂੰ ਦੂਰ ਕਰਨ ਵਾਲਾ, ਮਾਇਆ ਤੋਂ ਨਿਰਲੇਪ, ਪੂਰਨ ਰੂਪ ਵਿਚ ਪ੍ਰਮੇਸ਼ਰ ਦੇ ਦਰਸ਼ਨ ਹੁੰਦੇ ਹਨ। ਕੋਈ ਅੱਲਾਹ ਹੂ ਦਾ ਜਾਪ ਕਰਦਾ ਹੈ, ਕੋਈ ਹਰੇ ਰਾਮ,

ਹਰੇ ਗੋਬਿੰਦ ਅਨੇਕਾਂ ਕਿਸਮ ਦੇ ਜਾਪ ਹਨ। ਜਿਸ ਤਰ੍ਹਾਂ ਦਾ ਵੀ ਸਮਰੱਥ ਗੁਰੂ ਨੇ ਗੁਰਮੰਤਰ ਦੇ ਦਿਤਾ, ਉਸ ਦੀ ਕਮਾਈ ਨਾਲ ਆਦਮੀ ਉਚੀਆਂ ਉਡਾਰੀਆਂ ਮਾਣਦਾ ਹੈ।

ਸੋ ਪ੍ਰਹਿਲਾਦ ਜੀ ਦੀ ਗੱਲ ਚਲ ਰਹੀ ਸੀ, ਪ੍ਰਹਿਲਾਦ ਜੀ ਆਪਣੇ ਅੰਦਰ ਪਸੰਤੀ ਬਾਣੀ ਵਿਚ ਨਾਮ ਜਪ ਰਹੇ ਹਨ ਜਿਸ ਨੂੰ ਕਿਹਾ ਗਿਆ ਹੈ –

***ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦ ਨਾਦ।***

***ਭਾਈ ਗੁਰਦਾਸ ਜੀ, ਵਾਰ 10/2***

ਅਨਹਦ ਸ਼ਬਦਾਂ ਦੀ ਧੁਨ ਵਿਚ ਬਿਰਤੀ ਇਕਾਗਰ ਕਰਕੇ ਨਾਮ ਧੁਨ ਚਲ ਰਹੀ ਹੈ। ਇਹ ਹਾਲਤ ਦੇਖ ਕੇ ਸੰਡਾ ਅਤੇ ਮਾਰਕਾ ਜੋ ਉਸਤਾਦ ਸਨ ਜਿਨ੍ਹਾਂ ਨੂੰ ਸਖਤ ਹੁਕਮ ਦਿਤਾ ਗਿਆ ਸੀ ਕਿ ਕਿਸੇ ਨੇ ਵੀ ਪ੍ਰਮੇਸ਼ਰ ਦਾ ਨਾਮ ਨਹੀਂ ਜਪਣਾ, ਤੁਸੀਂ ਵਿਦਿਆ ਮੰਦਰਾਂ ਵਿਚ ਜੋ ਵੀ ਪੜ੍ਹਾਈ ਕਰਾਉਣੀ ਹੈ ਉਸ ਪ੍ਰਮੇਸ਼ਰ ਦੀ ਥਾਂ ਮੇਰੀ ਸ਼ਕਤੀ ਹੀ ਯਾਦ ਕਰਾਉਣੀ ਹੈ। ਪਰ ਪ੍ਰਹਿਲਾਦ ਖੁਦ ਵੀ ਨਾਮ ਜਪਦਾ ਹੈ ਅਤੇ ਸਾਰੇ ਸਾਥੀਆਂ ਨੂੰ ਵੀ ਨਾਮ ਜਪਾਉਂਦਾ ਹੈ। ਸੰਡਾ ਮਾਰਕਾ ਨੇ ਸਮਝਾਉਣ ਦਾ ਯਤਨ ਕੀਤਾ ਪਰ ਸਾਰੇ ਚਾਟੜੇ ਭਗਤੀ ਕਰ ਰਹੇ ਹਨ ਅਤੇ ਆਪਣੇ ਉਸਤਾਦਾਂ ਦਾ ਕੋਈ ਕਹਿਣਾ ਨਹੀਂ ਮੰਨ ਰਹੇ ਜਿਵੇਂ ਕਿ –

***ਭਗਤਿ ਕਰਨਿ ਸਭ ਚਾਟੜੈ ਪਾਂਧੇ ਹੋਇ ਰਹੇ ਵਿਸਮਾਦੁ॥***

***ਭਾਈ ਗੁਰਦਾਸ ਜੀ, ਵਾਰ 10/2***

ਉਸ ਵੇਲੇ ਉਨ੍ਹਾਂ ਨੇ ਜਾ ਕੇ ਪੁਕਾਰ ਕੀਤੀ ਕਿ ਮਹਾਰਾਜ, ਪ੍ਰਹਿਲਾਦ ਜੀ ਅੱਗੇ ਅਸੀਂ ਹਾਰ ਗਏ ਹਾਂ, ਉਹ ਜੇ ਗਣਿਤ ਦੀ ਮੁਹਾਰਨੀ ਛੱਡ ਕੇ ਈਸ਼ਵਰ ਦੇ ਨਾਮ ਦੀ ਮੁਹਾਰਨੀ ਬੋਲਦਾ ਹੈ ਅਤੇ ਸਾਰੇ ਚਾਟੜੇ ਉਸ ਦੇ ਪਿਛੇ ਬੋਲਦੇ ਹਨ। ਫੁਰਮਾਨ ਆਉਂਦਾ ਹੈ ਕਿ –

***ਸੰਡਾ ਮਰਕਾ ਸਭਿ ਜਾਇ ਪੁਕਾਰੇ॥***
***ਪ੍ਰਹਿਲਾਦ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ॥*** ***ਅੰਗ – 1133***

ਰਾਜੇ ਪਾਸ ਜਾ ਕੇ ਰੋ ਰੋ ਬੇਨਤੀ ਕੀਤੀ ਜਾਂਦੀ ਹੈ, ਭਾਈ ਗੁਰਦਾਸ ਜੀ ਅੰਕਿਤ ਕਰਦੇ ਹਨ–

***ਰਾਜੇ ਪਾਸਿ ਰੂਆਇਆ ਦੋਖੀ ਦੈਤਿ ਵਧਾਇਆ ਵਾਦੁ॥***

***ਭਾਈ ਗੁਰਦਾਸ ਜੀ, ਵਾਰ 10/2***

ਸੰਡਾ ਮਾਰਕਾ ਪ੍ਰਹਿਲਾਦ ਦੇ ਪਿਤਾ ਨੂੰ ਦਸ ਰਹੇ ਹਨ ਕਿ ਤੁਹਾਡਾ ਆਪਣਾ ਪੁੱਤਰ ਹੀ ਤੁਹਾਡੇ ਹੁਕਮ ਦੀਆਂ ਧੱਜੀਆਂ ਉਡਾ ਰਿਹਾ ਹੈ। ਹਰਨਾਖਸ਼ ਕਹਿਣ ਲੱਗਿਆ, ਹੈਂ ਮੇਰਾ ਪੁੱਤਰ ਇਸ ਤਰ੍ਹਾਂ ਦੀ ਉਲੰਘਣਾ ਕਰ ਰਿਹਾ ਹੈ? ਤੁਸੀਂ ਉਸ ਨੂੰ ਸਮਝਾਵੋ ਕਿ ਬਹੁਤ ਸਖਤ ਦੰਡ ਦਿਤੇ ਜਾਣਗੇ। ਸੰਡਾ ਮਾਰਕਾ ਕਹਿਣ ਲੱਗੇ ਕਿ ਉਹ ਸਾਡੀ ਪੜ੍ਹਾਈ ਤਾਂ ਪੜ੍ਹਦਾ ਹੀ ਨਹੀਂ, ਅੱਖਾਂ ਮੀਚ ਕੇ ਬੈਠਾ ਰਹਿੰਦਾ ਹੈ ਤੇ ਜਦੋਂ ਅਸੀਂ ਪਾਸੇ ਹੋ ਜਾਂਦੇ ਹਾਂ ਉਸੇ ਵੇਲੇ ਰਾਮ-ਰਾਮ ਦੀ ਧੁਨ ਉਚਾਰਨੀ ਸ਼ੁਰੂ ਕਰ ਦਿੰਦਾ ਹੈ ਅਤੇ ਸਾਰੇ ਬੱਚੇ ਉਚੀ ਆਵਾਜ਼ ਵਿਚ ਉਸ ਨਾਲ ਬੋਲਦੇ ਹਨ 'ਓਮੰ ਨਮੋ ਭਗਵਤੇ ਵਾਸੂ ਦੇਵ੍ਹਾ'। ਅਸੀਂ ਬਹੁਤ ਹੈਰਾਨ ਤੇ ਪਰੇਸ਼ਾਨ ਹੋ ਚੁੱਕੇ ਹਾਂ ਉਹ ਆਪ ਤਾਂ ਵਿਗੜਿਆ ਹੀ ਸੀ ਪਰ ਉਸ ਨੇ ਤਾਂ ਸਾਰੇ ਚਾਟੜੇ ਹੀ ਵਿਗਾੜ ਦਿਤੇ ਹਨ।

***ਪ੍ਰਹਲਾਦਿ ਸਭਿ ਚਾਟੜੇ ਵਿਗਾਰੇ॥***
***ਹਮਾਰਾ ਕਹਿਆ ਨ ਸੁਣੈ ਆਪਣੇ ਕਾਰਜ ਸਵਾਰੇ॥***
***ਸਭ ਨਗਰੀ ਮਹਿ ਭਗਤਿ ਦ੍ਰਿੜਾਈ॥***
***ਦੁਸਟ ਸਭਾ ਕਾ ਕਿਛੁ ਨ ਵਸਾਈ॥***
***ਸੰਡੈ ਮਰਕੈ ਕੀਈ ਪੂਕਾਰ॥***
***ਸਭੇ ਦੈਤ ਰਹੇ ਝਖ ਮਾਰਿ॥***
***ਭਗਤ ਜਨਾ ਕੀ ਪਤਿ ਰਾਖੈ ਸੋਈ॥***
***ਕੀਤੇ ਕੈ ਕਹਿਐ ਕਿਆ ਹੋਈ॥***
***ਕਿਰਤ ਸੰਜੋਗੀ ਦੈਤਿ ਰਾਜੁ ਚਲਾਇਆ॥***
***ਹਰਿ ਨ ਬੂਝੈ ਤਿਨਿ ਆਪਿ ਭੁਲਾਇਆ॥***
***ਪੁਤ੍ਰ ਪ੍ਰਹਲਾਦ ਸਿਉ ਵਾਦੁ ਰਚਾਇਆ॥***
***ਅੰਧਾ ਨ ਬੂਝੈ ਕਾਲੁ ਨੇੜੈ ਆਇਆ॥*** ***ਅੰਗ – 1154***

ਸਾਧਸੰਗਤ ਜੀ! ਪ੍ਰਮੇਸ਼ਰ ਦਾ ਨਾਮ ਐਸਾ ਹੈ ਕਿ ਜਿਸਨੂੰ ਨਾਮ ਦਾ ਰਸ ਆ ਜਾਂਦਾ ਹੈ ਉਹ ਛੱਡ ਨਹੀਂ ਸਕਿਆ ਕਰਦਾ ਭਾਵੇਂ ਉਸ ਨੂੰ ਕੁਝ ਵੀ ਕਰ ਦਿਓ ਕਿਉਂਕਿ ਅੰਦਰਲੀਆਂ ਅਵਸਥਾਵਾਂ ਅਮਲੀ ਤੌਰ ਤੇ ਉਸ ਦੇ ਸਾਮ੍ਹਣੇ ਆ ਜਾਇਆ ਕਰਦੀਆਂ ਹਨ। ਜਦੋਂ ਵੀ ਉਹ ਅੰਦਰ ਦੇਖਦਾ ਹੈ ਤਾਂ ਮਨ ਵਿਚ ਤਸੱਲੀ ਆ ਜਾਂਦੀ ਹੈ ਕਿ ਮੈਂ ਐਵੇਂ ਸੁੰਨ ਵਿਚ ਟੱਕਰਾਂ ਨਹੀਂ ਮਾਰਦਾ ਪਰ ਇਸ ਦੇ ਫਲਸਰੂਪ ਮਨ ਮਹਾਨ ਰਸ ਵਿਚ ਆ ਰਿਹਾ ਹੈ। ਜਿਸ ਤਰ੍ਹਾਂ ਕਿ ਬਾਣੀ ਵਿਚ ਫੁਰਮਾਨ ਹੈ –

***ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ॥***
***ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ॥***
***ਪ੍ਰਭੁ ਪਾਇਆ ਸੁਖਦਾਈਆ ਮਿਲਿਆ ਸੁਖ ਭਾਇ॥***
***ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ॥***
***ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ॥***
***ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ॥***
***ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ॥***
***ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ॥***
***ਸਫਲ ਦਰਸੁ ਤੇਰਾ ਪਾਰਬ੍ਰਹਮ ਗੁਣ ਨਿਧਿ ਤੇਰੀ ਬਾਣੀ॥***
***ਪਾਵਉ ਧੂਰਿ ਤੇਰੇ ਦਾਸ ਕੀ ਨਾਨਕ ਕੁਰਬਾਣੀ॥*** ***ਅੰਗ – 808***

ਜਿਸ ਦੇ ਅੰਦਰ ਨਾਮ ਦਾ ਵਾਸਾ ਹੋ ਜਾਵੇ, ਨਾਮ ਰਸ ਜਿਸ ਦੇ ਰੋਮ ਰੋਮ ਵਿਚ ਸਮਾਅ ਜਾਵੇ ਉਹ ਛੱਡ ਨਹੀਂ ਸਕਿਆ ਕਰਦਾ ਜਿਵੇਂ ਕਿ –

***ਸਤਸੰਗਤਿ ਪ੍ਰੀਤਿ ਸਾਧ ਅਤਿ ਗੂੜੀ***
***ਜਿਉ ਰੰਗੁ ਮਜੀਠ ਬਹੁ ਲਾਗਾ॥***
***ਕਾਇਆ ਕਾਪਰੁ ਚੀਰ ਬਹੁ ਫਾਰੇ***
***ਹਰਿ ਰੰਗੁ ਨ ਲਹੈ ਸਭਾਗਾ॥*** ***ਅੰਗ – 985***

ਉਹ ਪਿਆਰ ਦਾ ਰਸ ਉਤਰਿਆ ਨਹੀਂ ਕਰਦਾ। ਜਦੋਂ ਨਾਮ ਅੰਦਰ ਸਮਾਅ ਜਾਵੇ ਉਸ ਵੇਲੇ ਨਾਮ ਜ਼ਿੰਦਗੀ ਬਣ ਜਾਇਆ ਕਰਦਾ ਹੈ, ਨਾਮ ਜਪਣ ਵਾਲੇ ਨੂੰ ਜੀਵਨ ਦਾ ਅਨੁਭਵ ਹੁੰਦਾ ਹੈ ਅਤੇ ਨਾਮ ਤੋਂ ਬਗੈਰ ਫਿਕੇ ਜੀਵਨ ਨੂੰ ਉਹ ਮੁਰਦਾ ਜੀਵਨ ਸਮਝਦਾ ਹੈ। ਗੁਰੂ ਨਾਨਕ ਪਾਤਸ਼ਾਹ ਨੇ ਵੀ ਫੁਰਮਾਨ ਕੀਤਾ ਹੈ–

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥***
***ਨਾਨਕ ਅਵਰੁ ਨ ਜੀਵੈ ਕੋਇ॥***
***ਜੇ ਜੀਵੈ ਪਤਿ ਲਥੀ ਜਾਇ॥***
***ਸਭੁ ਹਰਾਮੁ ਜੇਤਾ ਕਿਛੁ ਖਾਇ॥*** ***ਅੰਗ – 142***

ਇਸੇ ਤਰ੍ਹਾਂ ਫੁਰਮਾਨ ਹੈ –

***ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ॥*** ***ਅੰਗ – 808***

ਇਕ ਐਸੀ ਸਾਖੀ ਮਹਾਂਪੁਰਸ਼ ਸੁਣਾਇਆ ਕਰਦੇ ਹਨ ਕਿ ਔਰੰਗਜ਼ੇਬ ਦੀ ਪੁਲਿਸ ਨੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਨਾਲ ਕਈ ਸਿੰਖ ਹੋਰ ਕੈਦ ਕਰ ਲਏ ਉਨ੍ਹਾਂ ਵਿਚ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਕੇ ਦੋ ਫਾੜ ਕਰਨ ਦੀ ਸਜ਼ਾ ਦਿਤੀ ਗਈ। ਜਦੋਂ ਉਨ੍ਹਾਂ ਨੂੰ ਫੱਟਿਆਂ ਵਿਚ ਬੰਨ੍ਹ ਕੇ ਆਰਾ ਸਿਰ ਉਪਰ ਰਖ ਦਿਤਾ ਤਾਂ ਜਲਾਦ ਨੇ ਦੇਖਿਆ ਕਿ ਇਨ੍ਹਾਂ ਦੇ ਚਿਹਰੇ ਤੇ ਤਾਂ ਰੌਣਕ ਆ ਗਈ ਹੈ ਜਿਵੇਂ ਖੁਸ਼ੀ ਨਾਲ ਸ਼ਾਦੀ ਕਰਾਉਣ ਵਾਲਾ ਆਪਣੀ ਬਰਾਤ ਲਿਜਾ ਰਿਹਾ ਹੁੰਦਾ ਹੈ। ਜਲਾਦ ਨੇ ਮਤੀ ਦਾਸ ਜੀ ਨੂੰ ਪੁਛਿਆ ਕਿ ਤੁਹਾਨੂੰ ਆਰੇ ਨਾਲ ਚੀਰੇ ਜਾਣ ਦਾ ਹੁਕਮ ਹੋਇਆ ਹੈ ਅਤੇ ਜਦੋਂ ਮੈਂ ਤੁਹਾਡੇ ਸੀਸ ਤੇ ਆਰਾ ਰੱਖਿਆ ਤਾਂ ਤੁਹਾਡੇ ਚਿਹਰੇ ਤੇ ਐਸਾ ਖੇੜਾ, ਐਸਾ ਰਸ ਆਇਆ ਜਿਸ ਦੀ ਮੈਂ ਵੀ ਤਾਬ ਨਹੀਂ ਲਿਆ ਸਕਿਆ, ਕੀ ਤੁਸੀਂ ਮੈਨੂੰ ਦਸ ਸਕਦੇ ਹੋ ਕਿ ਇਸ ਖੁਸ਼ੀ ਦਾ ਕੀ ਕਾਰਨ ਹੈ? ਉਸ ਵੇਲੇ ਮਤੀਦਾਸ ਜੀ ਨੇ ਕਿਹਾ ਕਿ ਇਹ ਗੱਲ ਤੇਰੀ ਸਮਝ ਤੋਂ ਬਾਹਰ ਹੈ। ਜਦੋਂ ਉਸ ਨੇ ਬਾਰ ਬਾਰ ਪੁਛਿਆ ਤਾਂ ਆਪ ਨੇ ਦੱਸਿਆ ਕਿ ਜਲਾਦ, ਤੇਰੀ ਸਮਝ ਵਿਚ ਤਾਂ ਨਹੀਂ ਆਉਣਾ ਪਰ ਫੇਰ ਵੀ ਮੈਂ ਦਸਦਾ ਹਾਂ ਕਿ ਜਿਸ ਦੇ ਅੰਦਰ ਅੱਲਾਹ ਦੇ ਨਾਮ ਦਾ ਵਾਸਾ ਹੋ ਜਾਵੇ ਉਸ ਨੂੰ ਸਤਿ ਦਾ ਗਿਆਨ ਹੋ ਜਾਂਦਾ ਹੈ ਅਤੇ ਪਤਾ ਲਗ ਜਾਂਦਾ ਹੈ ਕਿ ਮੈਂ ਸਰੀਰ ਨਹੀਂ ਹਾਂ, ਇਹ ਖਾਕ ਬਾਅਦ ਆਤਿਸ਼ ਅਤੇ ਆਬ ਦਾ ਬਣਿਆ ਹੋਇਆ ਢਾਂਚਾ ਮੇਰੀ ਸਵਾਰੀ ਹੈ, ਇਹ ਮੇਰਾ ਮਕਾਨ ਹੈ, ਮੈਂ ਇਸ ਵਿਚ ਰਹਿੰਦਾ ਹਾਂ, ਉਹ ਮੌਤ ਤੋਂ ਉਚਾ ਉਠ ਕੇ ਅਲਾਹ ਦੀ ਦਰਗਾਹ ਵਿਚ ਫਿਨਾਹੇ ਅੱਲਾਹ ਦੀ ਅਵਸਥਾ

ਪ੍ਰਾਪਤ ਕਰ ਲੈਂਦਾ ਹੈ। ਤੈਨੂੰ ਸਮਝਾਉਣ ਲਈ ਮੈਂ ਹੋਰ ਦਸਦਾ ਹਾਂ ਕਿ ਤੁਹਾਡੇ ਧਰਮ ਦੇ ਨਾਲ ਅੱਲਾਹ ਦੇ ਰਾਹ ਤੇ ਤੁਰਨ ਲਈ ਕੁਝ ਪਉੜੀਆਂ ਵਾਦੀਆਂ ਹਨ। ਸਾਧਕ ਦੀਆਂ ਕੁਝ ਮੰਜ਼ਲਾਂ ਹਨ ਪਹਿਲੀ ਮੰਜ਼ਲ ਨੂੰ ਮੰਜ਼ਲ-ਏ-ਤਲਾਸ਼, ਦੂਜੀ ਨੂੰ ਮੰਜ਼ਲ-ਏ-ਇਸ਼ਕ, ਤੀਜੀ ਨੂੰ ਮੰਜ਼ਲ-ਏ-ਮਾਰਫਤ, ਚੌਥੀ ਨੂੰ ਮੰਜ਼ਲ-ਏ-ਮਹਿਵੀਅਤ, ਪੰਜਵੀਂ ਨੂੰ ਮੰਜ਼ਲ-ਏ-ਵਹਿਦੀਅਤ ਕਹਿੰਦੇ ਹਨ ਜਿਥੇ ਜਾ ਕੇ ਖੁਦਾ ਦੀ ਇਬਾਦਤ ਕਰਨ ਵਾਲਾ ਖੁਦਾ ਵਿਚ ਲੀਨ ਹੋ ਜਾਇਆ ਕਰਦਾ ਹੈ। ਇਸ ਤੋਂ ਉਪਰ ਜਦੋਂ ਉਠਦਾ ਹੈ ਉਸ ਨੂੰ ਮੰਜ਼ਲੇ-ਏ-ਨੂਰ ਆਖਦੇ ਹਨ। ਇਹ ਮੈਂ ਅੱਲਾਹ ਦੀ ਬੰਦਗੀ ਕਰਨ ਦੀਆਂ ਅਵਸਥਾਵਾਂ ਦਸ ਰਿਹਾ ਹਾਂ। ਮੰਜ਼ਲ-ਏ-ਨੂਰ ਤੋਂ ਅੱਗੇ ਫਿਨਾਹ ਫਿਲਾਅ ਦੀ ਅਵਸਥਾ ਆਉਂਦੀ ਹੈ ਜਿਥੇ ਇਹ ਜੀਵ ਅਰਬਾਂ ਖਰਬਾਂ ਸਾਲਾਂ ਤੋਂ ਜੂਨਾਂ ਵਿਚ ਘੁੰਮਦਾ ਹੋਇਆ ਨਿਜ ਘਰ ਵਿਚ ਵਾਸਾ ਪਾ ਲੈਂਦਾ ਹੈ। ਇਹ ਅਵਸਥਾ ਸਰੀਰ ਦੇ ਹੁੰਦੇ ਹੁੰਦੇ ਵੀ ਪ੍ਰਾਪਤ ਹੋ ਜਾਂਦੀ ਹੈ ਜਾਂ ਜਦੋਂ ਇਸ ਜੁੱਸੇ ਦਾ ਖਾਤਮਾ ਹੋ ਜਾਵੇ ਤਾਂ ਵੀ ਪ੍ਰਾਪਤ ਹੋ ਜਾਂਦੀ ਹੈ। ਹੇ ਜਲਾਦ! ਮੈਂ ਤੈਨੂੰ ਬੁਰਾ ਨਹੀਂ ਆਖਦਾ, ਜੋ ਜੀਵ ਸੰਸਾਰ ਤੇ ਆਇਆ ਹੈ ਉਸ ਨੇ ਕਿਸੇ ਨਾ ਕਿਸੇ ਕਾਰਨ ਸੰਸਾਰ ਤੋਂ ਜਾਣਾ ਹੀ ਹੈ। ਅਸਾਨੂੰ ਜਾਣ ਵਿਚ ਕੋਈ ਕਮੀ ਮਹਿਸੂਸ ਨਹੀਂ ਹੁੰਦੀ ਕਿਉਂਕਿ ਅਸੀਂ ਦੇਹ ਹੰਗਤਾ ਪਹਿਲਾਂ ਹੀ ਛੱਡ ਦਿਤੀ ਹੈ। ਦੇਹ ਹੰਗਤਾ ਛੱਡੇ ਬਿਨਾਂ ਆਦਮੀ ਅੱਲਾਹ ਦੀ ਦਰਗਾਹੇ-ਖਾਸ ਵਿਚ ਨਹੀਂ ਪਹੁੰਚ ਸਕਦਾ। ਅਸੀਂ ਆਪਣੇ ਆਪ ਨੂੰ ਖਾਕੀ ਸਰੀਰ ਤੋਂ ਵਖਰਾ ਕੀਤਾ ਹੋਇਆ ਹੈ, ਜਦੋਂ ਤਕ ਅਸੀਂ ਅੱਲਾਹ ਦੇ ਹੁਕਮ ਨਾਲ ਇਸ ਸਰੀਰ ਵਿਚ ਰਹਿੰਦੇ ਹਾਂ ਤਾਂ ਸਾਨੂੰ ਕਾਫੀ ਕੁਝ ਕਰਨਾ ਪੈਂਦਾ ਹੈ, ਅਸੀਂ ਅਨੰਦ ਨੂੰ ਨਹੀਂ ਪ੍ਰਾਪਤ ਕਰ ਸਕਦੇ। ਸਰੀਰ ਛੱਡਣ ਤੋਂ ਬਾਅਦ ਪ੍ਰਮ ਅਨੰਦ ਦੀ ਅਵਸਥਾ ਮਾਣਦੇ ਹਾਂ। ਇਸ ਕਰਕੇ ਜਦੋਂ ਤੂੰ ਆਰਾ ਰੱਖਿਆ ਤਾਂ ਮੈਨੂੰ ਖੁਸ਼ੀ ਹੋਈ ਕਿ ਮੈਂ ਅੱਲਾਹ ਦੀ ਜਾਤ-ਏ-ਖਾਸ ਵਿਚ ਅਭੇਦ ਹੋ ਜਾਵਾਂਗਾ। ਦੁਨੀਆਂ ਦੇ ਨਸ਼ੇ ਉਤਰ ਜਾਂਦੇ ਹਨ ਪਰ ਇਹ ਨਾਮ ਖੁਮਾਰੀ ਕਦੇ ਵੀ ਨਹੀਂ ਉਤਰਦੀ।

***ਪੋਸਤ ਮਦ ਅਫੀਮ ਭੰਗ ਉਤਰ ਜਾਏ ਪਰਭਾਤਿ।***
***ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤਿ।*** ***ਜਨਮ ਸਾਖੀ***

ਸੋ ਇਸ ਕਰਕੇ ਨਾਮ ਦੀ ਖੁਮਾਰੀ ਅਸਾਡੇ ਨੇੜੇ ਕੋਈ ਦੁਖ ਤਕਲੀਫ ਨਹੀਂ ਆਉਣ ਦਿੰਦੀ। ਨਾ ਹੀ ਅਸੀਂ ਢਹਿੰਦੀਆਂ ਕਲਾ ਵਿਚ ਜਾਂਦੇ ਹਾਂ, ਤੇਰਾ ਆਰਾ ਵੀ ਮੈਨੂੰ ਮੁਕਤੀ ਦਾਤਾ ਪ੍ਰਤੀਤ ਦਿੰਦਾ ਹੈ ਕਿਉਂਕਿ ਮੈਂ ਜੀਵਨ ਦਾ ਮਕਸਦ ਹਾਸਲ ਕਰ ਲਿਆ ਹੈ ਜਿਸ ਤੋਂ ਅੱਗੇ ਹੋਰ ਕੁਝ ਵੀ ਨਹੀਂ ਹੋਇਆ ਕਰਦਾ। ਅੱਲਾਹ ਤੋਂ ਵਿਛੜੇ ਸੀ, ਉਸ ਪਾਸ ਚਲੇ ਜਾਣਾ ਹੈ।

ਸੋ ਇਸ ਤਰ੍ਹਾਂ ਦੇ ਨਾਲ ਨਾਮ ਦਾ ਰੰਗ ਜਿਸਨੂੰ ਚੜ੍ਹ ਗਿਆ ਉਹ ਕਦੇ ਵੀ ਉਤਰਿਆ ਨਹੀਂ ਕਰਦਾ। ਸੰਡਾ ਤੇ ਮਾਰਕਾ ਨੇ ਹਰਨਾਖਸ਼ ਨੂੰ ਦੱਸਿਆ ਕਿ ਅਸੀਂ ਪ੍ਰਹਿਲਾਦ ਨੂੰ ਬਹੁਤ ਤਰੀਕਿਆਂ ਦੇ ਨਾਲ ਸਮਝਾਇਆ ਹੈ ਪਰ ਅਸੀਂ ਇਹ ਕਹਿਣ ਤੋਂ ਸੰਕੋਚ ਨਹੀਂ ਕਰਦੇ ਕਿ ਪ੍ਰਹਿਲਾਦ ਨੂੰ ਗੁਰੂ ਤੋਂ ਜੋ ਗਿਆਨ ਪ੍ਰਾਪਤ ਹੋਇਆ ਹੈ, ਉਸ ਦੇ ਸਾਮ੍ਹਣੇ ਸਾਡੀ ਕੋਈ ਪੇਸ਼ ਨਹੀਂ ਜਾਂਦੀ।

ਹਰਨਾਖਸ਼ ਇਹ ਗੱਲਾਂ ਦੇਖ ਕੇ ਕਿ ਇਸਨੂੰ ਮਾਰਨ ਦੇ ਮੈਂ ਉਪਰਾਲੇ ਕੀਤੇ ਹਨ ਪਰ ਇਹ ਮਰਦਾ ਨਹੀਂ ਹੈ ਉਸ ਦੇ ਮਨ ਵਿਚ ਬਹੁਤ ਚਿੰਤਾ ਵਿਆਪ ਗਈ ਕਿ ਅਵੱਸ਼ ਹੀ ਇਹ ਮੇਰਾ ਵੈਰੀ ਹੈ। ਸੰਡਾ ਮਰਕਾ ਹਰਨਾਖਸ਼ ਦਾ ਉਦਾਸ ਮੁਖ ਦੇਖ ਕੇ ਹਰਨਾਖਸ਼ ਨੂੰ ਇਕਾਂਤ ਘਰ ਵਿਚ ਲੈ ਗਏ ਅਤੇ ਉਸਨੂੰ ਬੜੀ ਮਿੱਠੀ ਬਾਣੀ ਨਾਲ ਸਮਝਾਇਆ, ਕਹਿਣ ਲੱਗੇ ਹੇ ਰਾਜਨ! ਤੂੰ ਕਿਸ ਗੱਲੋਂ ਮੁਖ ਮਲੀਨ ਕੀਤਾ ਹੈ, ਕਿਉਂ ਤੇਰੇ ਮਨ ਵਿਚ ਚਿੰਤਾ ਆ ਗਈ ਹੈ। ਤੇਰੇ ਭਰਵੱਟੇ ਕਿਉਂ ਟੇਢੇ ਅਤੇ ਚਿੰਤਾ ਵਾਲੇ ਹੋ ਗਏ ਹਨ ਤੇ ਤਿੰਨਾਂ ਲੋਕਾਂ ਦੀ ਸੁੱਧ ਕਿਉਂ ਭੁੱਲਦੀ ਜਾ ਰਹੀ ਹੈ। ਇਹ ਬਾਲਕ ਦੀ ਕੀ ਗੱਲ ਹੈ ਕਿ ਤੂੰ ਐਨਾ ਆਤੁਰ ਹੋਇਆ ਹੈਂ, ਐਸਾ ਵੀ ਕੀ ਹੋਇਆ ਹੈ? ਸਾਰੇ ਲੋਕ ਤੁਹਾਡੇ ਅਧੀਨ ਹੋ ਚੁੱਕੇ ਹਨ ਤੁਸੀਂ ਚਿੰਤਾ ਨੂੰ ਛੱਡ ਕੇ ਇਕ ਉਪਾਅ ਸੁਣੋ ਜੋ ਅਸੀਂ ਚਿਤਵਿਆ ਹੈ। ਤੁਹਾਡੇ ਪਾਸ ਨਾਗਫਾਸ ਸਸ਼ਤਰ ਹੈ, ਇਸਨੂੰ ਉਸ ਸਸ਼ਤਰ ਦੇ ਨਾਲ ਅਸੀਂ ਬੰਨ੍ਹ ਕੇ ਹੀ ਰਖਾਂਗੇ। ਫੇਰ ਸਾਡੇ ਪਿਤਾ ਜੀ ਸ਼ੁਕਰ ਜੋ ਆਪ ਦੇ ਗੁਰੂ ਹਨ ਇਹ ਇਸਨੂੰ ਆ ਕੇ ਸਿਖਿਆ ਦੇਣਗੇ। ਉਸ ਸਮੇਂ ਤਕ ਇਸ ਦੀ ਉਮਰ ਵੀ ਵੱਡੀ ਹੋ ਜਾਵੇਗੀ, ਉਸ ਸਮੇਂ ਤਕ ਇਹ ਰਾਜਨੀਤੀ ਦੀਆਂ ਗੱਲਾਂ ਵੀ ਸਿੱਖ ਲਵੇਗਾ ਅਤੇ ਉਸ ਵੇਲੇ ਹਰਨਾਖਸ਼ ਨੇ ਉਨ੍ਹਾਂ ਦੀਆਂ ਗੱਲਾਂ ਸੁਣ ਕੇ ਉਨ੍ਹਾਂ ਦਾ ਬਚਨ ਮੰਨ ਲਿਆ ਅਤੇ ਕਿਹਾ ਕਿ ਨਾਗਫਾਸ ਦੇ ਨਾਲ ਬੰਨ੍ਹ ਕੇ ਇਸਨੂੰ ਪੜ੍ਹਾਓ ਅਤੇ ਇਸਨੂੰ ਧਰਮ, ਅਰਥ, ਕਾਮ, ਦੀ ਵਿਦਿਆ ਪੜ੍ਹਾਉਣੀ। ਤਿੰਨ ਵਿਦਿਆ ਤਾਂ ਪੜ੍ਹਾਉਣੀਆਂ ਹਨ ਧਰਮ, ਅਰਥ, ਕਾਮ ਪਰ ਮੋਖਸ਼ ਦੀ ਵਿਦਿਆ ਨਹੀਂ ਪੜ੍ਹਾਉਣੀ। ਸੰਡੇ ਮਰਕੇ ਨੇ ਨਾਗਫਾਸ ਨਾਲ ਪ੍ਰਹਿਲਾਦ ਨੂੰ ਬੰਨਵਾ ਲਿਆ, ਆਪਣੇ ਘਰ ਵਿਚ ਰੱਖ ਲਿਆ ਹਰ ਰੋਜ਼ ਪੜ੍ਹਾਉਂਦੇ ਹਨ ਪਰ ਪ੍ਰਹਿਲਾਦ ਇਕ ਗੱਲ ਭੀ ਨਹੀਂ ਅਪਣਾਉਂਦਾ ਜਿਸ ਗੱਲ ਵਿਚ ਸੰਸਾਰ ਦੇ ਜੰਜਾਲ ਹਨ ਉਨ੍ਹਾਂ ਵਲ ਉਹ ਧਿਆਨ ਹੀ ਨਹੀਂ ਦਿੰਦਾ। ਉਸ ਦੇ ਰੋਮ ਰੋਮ ਵਿਚ ਪ੍ਰਮੇਸ਼ਰ ਦਾ ਭਜਨ ਹੁੰਦਾ ਰਹਿੰਦਾ ਹੈ, ਭਜਨ ਵਿਚ ਲੀਨ ਹੋਇਆ ਰਹਿੰਦਾ ਹੈ। ਉਸ ਨੇ ਸੰਸਾਰ ਵਿਚ ਇਕੋ ਵਸਤੂ ਜਿਸਨੂੰ ਪ੍ਰਭੂ ਦਾ ਸਿਮਰਨ ਕਹਿੰਦੇ ਹਨ ਓਹੀ ਮੰਨੀ। ਜਦੋਂ ਸੰਡਾ ਮਰਕਾ ਆਪਣੇ ਘਰ ਦੇ ਕਿਸੇ ਕੰਮ

ਜਾਂਦੇ ਹਨ ਤਾਂ ਦੈਂਤਾਂ ਦੇ ਬਾਲਕ ਭਗਤ ਪ੍ਰਹਿਲਾਦ ਜੀ ਪਾਸ ਆ ਜਾਂਦੇ ਹਨ। ਪ੍ਰਹਿਲਾਦ ਜੀ ਉਸੇ ਹਾਲਤ ਵਿਚ ਸ਼ੁਭ ਉਪਦੇਸ਼ ਦਿੰਦੇ ਹਨ ਕਿ ਇਥੇ ਜਲਾਂ ਥਲਾਂ ਵਿਚ ਉਹੀ ਪਰੀਪੂਰਨ ਸ਼ਕਤੀ ਹੈ ਜਿਸਨੂੰ ਪ੍ਰਮੇਸ਼ਰ ਆਖਦੇ ਹਨ। ਉਨ੍ਹਾਂ ਬੱਚਿਆਂ ਦੇ ਮਨਾਂ ਵਿਚ ਭਗਤੀ ਦੇ ਅੰਕੁਰ ਪ੍ਰਗਟ ਹੋ ਜਾਂਦੇ ਹਨ, ਜਦੋਂ ਉਸ ਪਾਸ ਬੱਚੇ ਆਉਂਦੇ ਹਨ ਤਾਂ ਬਹੁਤ ਧਿਆਨ ਨਾਲ ਉਸ ਦੇ ਬਚਨ ਸੁਣਦੇ ਹਨ। ਪ੍ਰਹਿਲਾਦ ਉਨ੍ਹਾਂ ਨੂੰ ਦਸਦੇ ਹਨ ਕਿ ਆਪਣੀ ਕਲਿਆਣ ਵਾਸਤੇ ਪ੍ਰਮੇਸ਼ਰ ਦਾ ਭਜਨ ਕਰੋ, ਇਹ ਦੇਹੀ ਨੇ ਸਦਾ ਨਹੀਂ ਰਹਿਣਾ ਜੋ ਚੀਜ਼ ਇਥੇ ਪੈਦਾ ਹੋਈ ਹੈ ਉਸ ਨੇ ਨਾਸ਼ ਹੋ ਜਾਣਾ ਹੈ, ਤੁਸੀਂ ਆਪਣੇ ਹਿਰਦੇ ਵਿਚੋਂ ਕਾਮ ਵਗੈਰਾ ਦੇ ਭੈੜੇ ਵਿਸ਼ਿਆਂ ਨੂੰ ਛੱਡ ਕੇ ਵਾਹਿਗੁਰੂ ਜੀ ਦਾ ਧਿਆਨ ਕਰੋ, ਉਹ ਜਨਮ ਮਰਨ ਦੇ ਚੱਕਰ ਵਿਚੋਂ ਕੱਢ ਕੇ ਕਲਿਆਣ ਕਰਦਾ ਹੈ, ਮੁਕਤ ਕਰਦਾ ਹੈ, ਤੁਸੀਂ ਭੋਗਾਂ ਹਿਤ ਕੋਈ ਕੰਮ ਨਾ ਕਰੋ ਕਿਉਂਕਿ 83,99,999 ਜੂਨਾਂ ਵਿਚ ਇਹ ਸਭ ਕੁਝ ਕਰਦੇ ਆਏ ਹਾਂ ਉਹ ਜੂਨੀਆਂ ਸਭ ਭੋਗ ਜੂਨੀਆਂ ਸਨ ਉਨ੍ਹਾਂ ਵਿਚ ਕਰਮ ਕਰਨ ਦੀ ਸੁਤੰਤਰਤਾ ਨਹੀਂ ਹੈ। ਉਹ ਕਰਮਾਂ ਦੇ ਅਧੀਨ ਸਨ, ਕਰਮਾਂ ਮੁਤਾਬਿਕ ਸਰੀਰ ਪ੍ਰਾਪਤ ਹੁੰਦਾ ਹੈ, ਨਾਸ਼ ਹੁੰਦਾ ਰਹਿੰਦਾ ਸੀ ਅਤੇ ਕਰਮ ਕਰਕੇ ਟੇਢੀਆਂ ਜੂਨੀਆਂ ਸੂਰ, ਕੁੱਤੇ ਆਦਿ ਵਿਚ ਇਹ ਜੀਵ ਆਤਮਾ ਪ੍ਰਵੇਸ਼ ਹੁੰਦਾ ਰਹਿੰਦਾ ਸੀ, ਇੰਦ੍ਰੀਆਂ ਦੇ ਸੁੱਖ ਸਾਰੀਆਂ ਜੂਨੀਆਂ ਵਿਚ ਪ੍ਰਾਪਤ ਹਨ, ਬਿਨਾਂ ਯਤਨ ਭੋਗ ਪ੍ਰਾਪਤ ਹਨ। ਪਰ ਬਾਲਕੋ! ਇਹ ਜੋ ਮਾਨਸ ਤਨ ਮਿਲਿਆ ਹੈ ਜਿਸਨੂੰ ਮਾਨਸ ਸਰੀਰ ਕਹਿੰਦੇ ਹਨ ਇਹ ਕੇਵਲ ਭਜਨ ਕਰਨ ਲਈ ਮਿਲਿਆ ਹੈ। ਇਸ ਵਿਚ ਹੋਰ ਸਾਰੇ ਖਿਆਲ ਛੱਡ ਕੇ ਜਿਵੇਂ ਬਿਨਾਂ ਮੰਗੇ ਦੁਖ ਆ ਜਾਂਦਾ ਹੈ ਇਸੇ ਤਰ੍ਹਾਂ ਭਜਨ ਕਰਨ ਨਾਲ ਸੁੱਖ ਪ੍ਰਾਪਤ ਹੋ ਜਾਂਦੇ ਹਨ। ਇਸ ਕਰਕੇ ਭੋਗਾਂ ਦੀ ਪ੍ਰਾਪਤੀ ਲਈ ਜੋ ਕਰਮ ਕਰਨੇ ਹਨ, ਇਹ ਗੱਲ ਕਦੇ ਵੀ ਮਨ ਵਿਚ ਨਾ ਆਉਣ ਦਿਓ। ਜਿੰਨਾਂ ਚਿਰ ਸਰੀਰ ਖਤਮ ਨਹੀਂ ਹੁੰਦਾ, ਮ੍ਰਿਤੂ ਨਹੀਂ ਹੁੰਦੀ ਉਸ ਸਮੇਂ ਤਕ ਪਾਰਬ੍ਰਹਮ ਪ੍ਰਮੇਸ਼ਰ ਦਾ ਸਿਮਰਨ ਕਰੋ। ਦੇਖੋ, ਮੇਰੀ ਗੱਲ ਸੁਣੋ ਜਿੰਨੀ ਉਮਰ ਦਿਤੀ ਹੋਈ ਹੈ ਇਸ ਸਰੀਰ ਨੂੰ ਉਹਦੇ ਵਿਚੋਂ ਅੱਧੀ ਤਾਂ ਸੌਂ ਕੇ ਲੰਘ ਜਾਂਦੀ ਹੈ। ਬਾਲਕ ਅਞਾਣ ਹੁੰਦਾ ਹੈ, ਬਾਕੀ ਉਮਰ ਵਿਚੋਂ ਬਚਪਨ ਬੀਤ ਜਾਂਦਾ ਹੈ ਕਿਉਂਕਿ ਉਸ ਵੇਲੇ ਸੁਧ ਨਹੀਂ ਹੁੰਦੀ ਕਿ ਪ੍ਰਮੇਸ਼ਰ ਦਾ ਭਜਨ ਕਰਨਾ ਹੈ। ਉਸ ਵੇਲੇ ਖੇਲ੍ਹ ਪਿਆਰੀ ਹੁੰਦੀ ਹੈ ਜੋ ਕੁਝ ਮਾਂ ਬਾਪ ਕਰਦੇ ਹਨ ਓਹੀ ਅਸਰ ਸਾਡੇ ਉਤੇ ਪੈ ਜਾਂਦੇ ਹਨ। ਅਸੀਂ ਵੀ ਉਸ ਤਰ੍ਹਾਂ ਦੀ ਚਿਤਵਨੀ ਕਰਨੀ ਸ਼ੁਰੂ ਕਰ ਦਿੰਦੇ ਹਾਂ। ਜਦੋਂ ਜਵਾਨ ਹੋ ਜਾਂਦੇ ਹਾਂ ਉਸ ਵੇਲੇ ਦੀ ਉਮਰ ਨੂੰ ਇਸਤਰੀ ਜਿੱਤ ਲੈਂਦੀ ਹੈ ਅਤੇ ਭੋਗਾਂ ਵਿਚ ਗ੍ਰਸਤ ਹੋ ਕੇ ਭਜਨ ਨਹੀਂ ਕਰਦਾ, ਉਸ ਵੇਲੇ ਚਿੰਤਾ ਲਗਦੀ ਹੈ ਕਿ ਪੈਸਾ ਕਮਾਵਾਂ, ਘਰ ਬਾਰ ਬਣਾਵਾਂ, ਬੱਚਿਆਂ ਨੂੰ ਪੜ੍ਹਾਉਣਾ ਹੈ। ਖੋਤੇ ਵਰਗਾ ਜੀਵਨ ਹੋ ਜਾਂਦਾ ਹੈ। ਹਜ਼ਾਰ ਜੋੜਦਾ ਹੈ ਮਨ ਵਿਚ ਤਸੱਲੀ ਨਹੀਂ ਹੁੰਦੀ ਫੇਰ ਕਹਿੰਦਾ ਹੈ 10 ਹਜ਼ਾਰ ਹੋ ਜਾਵੇ, 10 ਹਜ਼ਾਰ ਹੋ ਗਿਆ ਫੇਰ ਸੋਚਦਾ ਹੈ ਲੱਖ ਹੋ ਜਾਵੇ, ਕਰੋੜ ਚਾਹੁੰਦਾ ਹੈ, 10 ਕਰੋੜ ਚਾਹੁੰਦਾ ਹੈ ਇਸ ਤਰ੍ਹਾਂ ਮਨ ਨੂੰ ਤ੍ਰਿਪਤੀ ਨਹੀਂ ਆਉਂਦੀ। ਅੱਗੇ ਹੀ ਅੱਗੇ ਤ੍ਰਿਸ਼ਨਾ ਦਾ ਦਬਿਆ ਹੋਇਆ ਚਿਤਵਨੀ ਕਰਦਾ ਹੋਇਆ ਵਧਦਾ ਹੀ ਤੁਰਿਆ ਜਾਂਦਾ ਹੈ। ਇਸ ਪਿਛੋਂ ਬੁਢਾਪਾ ਆ ਜਾਂਦਾ ਹੈ ਕਿਉਂਕਿ ਸਰੀਰ ਦੀਆਂ ਤਿੰਨ ਹਾਲਤਾਂ ਹਨ ਪਹਿਲਾਂ ਬਾਲਪਨ, ਫੇਰ ਜਵਾਨੀ, ਫੇਰ ਬੁਢਾਪਾ ਹੈ। ਫੇਰ ਆਪਣੇ ਕਰਮਾਂ ਅਨੁਸਾਰ ਪਰਲੋਕ ਵਿਚ ਚਲਿਆ ਜਾਣਾ ਹੁੰਦਾ ਹੈ। ਜਦੋਂ ਬੁਢਾਪਾ ਆ ਗਿਆ ਤਾਂ ਬੁਢਾਪੇ ਦੇ ਰੋਗ ਵਿਚ ਗ੍ਰਸਿਆ ਗਿਆ। ਉਸ ਨੇ ਸਾਰੀਆਂ ਇੰਦਰੀਆਂ ਸਿਥਲ ਕਰ ਦਿਤੀਆਂ, ਢਿੱਲੀਆਂ ਕਰ ਦਿਤੀਆਂ ਅਤੇ ਵਿਆਕੁਲ ਹੋ ਗਈਆਂ। ਅੱਖਾਂ ਦੀ ਜੋਤੀ ਘਟ ਗਈ, ਖਾਣਾ ਪੀਣਾ ਰਹਿ ਗਿਆ, ਇੰਦਰੀ ਦਾ ਬਲ ਘਟ ਗਿਆ। ਪਿਛਲੀਆਂ ਯਾਦਾਂ ਵਿਚ ਝੁਰਨਾ ਰਹਿ ਗਿਆ, ਬਣਦਾ ਕੁਝ ਨਹੀਂ ਹੈ। ਪੁਤਰ, ਪੋਤਰਿਆਂ, ਰਿਸ਼ਤੇਦਾਰਾਂ ਨਾਲ ਮੋਹ ਵਧ ਜਾਂਦਾ ਹੈ ਅਤੇ ਟੱਬਰ ਪਾਲਣ ਵਿਚ ਸਾਰਾ ਸਮਾਂ ਨਸ਼ਟ ਹੋ ਜਾਂਦਾ ਹੈ। ਪਰਿਵਾਰ ਦੇ ਪਿਆਰ ਦੀ ਮੋਹ ਵਾਲੀ ਰੱਸੀ ਵਿਚ ਪੂਰੀ ਤਰ੍ਹਾਂ ਨਾਲ ਬੰਨ੍ਹਿਆ ਜਾਂਦਾ ਹੈ ਜਿਥੋਂ ਛੁਟਣਾ ਬਹੁਤ ਕਠਿਨ ਹੈ, ਕੇਵਲ ਗੁਰੂ ਦਾ ਗਿਆਨ ਹੀ ਇਸ ਬੇਵਸ ਅਵਸਥਾ ਵਿਚੋਂ ਛੁਡਾ ਸਕਦਾ ਹੈ। ਪ੍ਰਹਿਲਾਦ ਕਹਿਣ ਲੱਗਿਆ ਬਾਲਕੋ! ਜਿੰਨਾਂ ਚਿਰ ਹਿਰਦੇ ਵਿਚ ਵੈਰਾਗ ਪੈਦਾ ਨਹੀਂ ਹੁੰਦਾ, ਕੁਟੰਬ ਦੇ ਮੋਹ ਨੂੰ ਤਿਆਗ ਨਹੀਂ ਸਕਿਆ ਕਰਦਾ। ਦੇਖਣ ਵਿਚ ਆਉਂਦਾ ਹੈ ਕਿ ਵੱਡੇ ਵੱਡੇ ਗਿਆਨੀ, ਧਿਆਨੀ, ਕਥਾਕਾਰ, ਫਿਲਾਸਫਰ , ਰਿਸ਼ੀ ਮੁਨੀ ਪਰਿਵਾਰਕ ਮੋਹ ਦੇ ਵਸ ਪਏ ਹੋਏ ਪਰਿਵਾਰ ਦੇ ਦੁਖ ਸੁਖ ਨੂੰ ਮਹਿਸੂਸ ਕਰਕੇ ਪੀੜਤ ਹੁੰਦੇ ਹਨ। ਇਹ ਜਗ ਤਾਂ ਅਸਾਰ ਹੈ ਜਦੋਂ ਬੈਰਾਗ ਹੋ ਜਾਵੇ ਫੇਰ ਹੀ ਗੁਰੂ ਦਾ ਉਪਦੇਸ਼ ਦ੍ਰਿੜ੍ਹ ਹੁੰਦਾ ਹੈ। ਗੁਰੂ ਦੇ ਗਿਆਨ ਵਿਚ ਆਤਮਾ ਦਾ ਪੂਰਨ ਗਿਆਨ ਹੋ ਜਾਂਦਾ ਹੈ ਅਤੇ ਆਪਣੇ ਅਸਲੀ ਸਰੂਪ ਨੂੰ ਦੇਖ ਲੈਂਦਾ ਹੈ ਕਿ ਮੈਂ ਕੌਣ ਹਾਂ। ਉਸਨੂੰ ਪਤਾ ਲਗ ਜਾਂਦਾ ਹੈ ਕਿ ਮੈਂ ਪੰਜਾਂ ਤੱਤਾਂ ਦੀ ਦੇਹੀ ਨਹੀਂ ਹਾਂ, 25 ਪ੍ਰਕ੍ਰਿਤੀਆਂ ਦੀ ਦੇਹੀ ਨਹੀਂ ਹਾਂ, ਇਹ ਪੰਜ ਗਿਆਨ ਇੰਦਰੇ ਤੇ ਪੰਜ ਕਰਮ ਇੰਦਰੇ ਮੇਰੇ ਕੰਮ ਕਰਨ ਲਈ ਔਜ਼ਾਰ (**tool**) ਹਨ ਜਿਨ੍ਹਾਂ ਤੋਂ ਸਰੀਰ ਆਪਣੀਆਂ ਲੋੜਾਂ ਪੂਰੀਆਂ ਕਰਨ ਦਾ ਕੰਮ ਲੈਂਦਾ ਹੈ, ਇਹ ਮੈਂ ਨਹੀਂ ਹਾਂ ਜਿਹਭਾ ਅੱਖਾਂ, ਨੱਕ, ਕੰਨ ਮੇਰੇ ਹਨ ਜੋ ਸਰੀਰ ਵਿਚ ਪ੍ਰਾਣ ਚਲ ਰਹੇ ਹਨ ਉਹ ਸਰੀਰ ਦਾ ਕਾਰਜ ਨਿਭਾਉਣ ਲਈ ਪੰਜ ਸ਼ਕਤੀਆਂ ਹਨ, ਜਿਹੋ ਜਿਹਾ ਅੰਨ ਖਾਣ ਨੂੰ ਮਿਲਦਾ ਹੈ, ਜਿਹੋ ਜਿਹੀ ਸੰਗਤ ਵਿਚ ਰਹਿੰਦਾ ਹੈ ਉਹੋ ਜਿਹਾ ਹੀ ਮਨ ਦਾ ਸੁਭਾਅ ਬਣ ਜਾਂਦਾ ਹੈ। ਮਨ ਬੁੱਧੀ ਨੂੰ ਆਪਣੇ ਅਧੀਨ ਕਰ ਲੈਂਦਾ ਹੈ, ਚਿੱਤ ਵੀ ਓਹੀ ਗੱਲਾਂ ਮੰਨਦਾ ਹੈ ਜੋ ਉਸਨੂੰ ਚੰਗੀਆਂ ਲਗਦੀਆਂ ਹਨ। ਇਹ ਜੀਵ ਆਪਣੇ ਅਸਲ ਸਰੂਪ ਨੂੰ ਨਹੀਂ ਜਾਣਦਾ, ਅਹੰਭਾਵ ਵਿਚ ਪਿਆ ਹੋਇਆ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਦੇਹ ਜਾਣਦਾ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਤੋਂ ਪਰ੍ਹੇ ਜੋ ਪ੍ਰਮ ਤੱਤ ਹੈ ਜਿਸ ਦਾ ਕਦੇ ਵੀ ਨਾਸ਼ ਨਹੀਂ ਹੁੰਦਾ, ਜਿਸ ਵਿਚ ਨਾ ਜੰਮਣਾ ਹੈ ਨਾ ਮਰਨਾ ਹੈ, ਨਾ ਦੁਖ

ਹੈ, ਨਾ ਸੁਖ ਹੈ, ਨਾ ਹਾਨ ਹੈ, ਨਾ ਲਾਭ ਹੈ ਓਹੀ ਸਦਾ ਹੀ ਇਕ ਰਸ ਹੈ ਓਹੀ ਆਤਮਾ ਹੀ ਪਰੀਪੂਰਨ ਹੈ। ਇਹ ਸਾਰਾ ਉਸੇ ਆਤਮਾ ਵਿਚੋਂ ਪ੍ਰਗਟ ਹੋਇਆ ਅਤੇ ਉਸੇ ਵਿਚ ਲੀਨ ਹੋ ਜਾਂਦਾ ਹੈ। ਜਦੋਂ ਇਹ ਆਪਣੇ ਤੱਤ ਸਰੂਪ ਵਿਚ ਨਿਸ਼ਚਾ ਕਰਕੇ ਟਿਕਦਾ ਹੈ ਤਾਂ ਨਿਸ਼ਚਲ ਹੋ ਜਾਂਦਾ ਹੈ ਤਾਂ ਅਭਿਆਸ ਦ੍ਰਿੜ੍ਹ ਹੋ ਜਾਂਦਾ ਹੈ। ਇਹ ਸੁਣ ਕੇ ਦੈਂਤ ਪੁਤਰਾਂ ਨੇ ਕਿਹਾ, ਇਹ ਜੋ ਗੱਲ ਤੂੰ ਸਾਨੂੰ ਸੁਣਾਈ ਹੈ ਅਸੀਂ ਪੁਛਦੇ ਹਾਂ ਕਿ ਇਨ੍ਹਾਂ ਗੱਲਾਂ ਦਾ ਤੈਨੂੰ ਕਿਸ ਤਰ੍ਹਾਂ ਪਤਾ ਲਗ ਗਿਆ, ਐਸਾ ਗਿਆਨ ਤੈਨੂੰ ਕਿਥੋਂ ਪ੍ਰਾਪਤ ਹੋਇਆ ਹੈ, ਇਹ ਸਾਨੂੰ ਵੀ ਦੱਸ। ਇਸ ਸੰਸਾਰ ਵਿਚ ਕੀ ਸਾਰ ਹੈ ਕੀ ਅਸਾਰ ਹੈ? ਤੂੰ ਤੇ ਅਸੀਂ ਸਾਰੇ ਇਕੋ ਗੁਰੂ ਕੋਲ ਪੜ੍ਹਦੇ ਹਾਂ, ਹੋਰ ਕਿਸੇ ਦੇ ਨੇੜੇ ਵੀ ਨਹੀਂ ਜਾਂਦੇ, ਨਾ ਹੋਰ ਕੋਈ ਇਥੇ ਆਉਂਦਾ ਵੀ ਨਹੀਂ। ਤੈਨੂੰ ਐਸਾ ਗਿਆਨ ਕਿਥੋਂ ਪ੍ਰਾਪਤ ਹੋ ਗਿਆ, ਸਾਡੇ ਹਿਰਦੇ ਵਿਚ ਜੋ ਸੰਸੇ ਹਨ, ਇਨ੍ਹਾਂ ਦਾ ਤੁਸੀਂ ਨਾਸ਼ ਕਰ ਦੇਵੋ। ਸਾਡਾ ਇਹ ਸੰਸਾ ਮਿਟਾ ਦੇਵੋ, ਤੁਹਾਨੂੰ ਇਹ ਗਿਆਨ ਕਿਥੋਂ ਹੋਇਆ? ਇਹ ਗੱਲ ਸੁਣ ਕੇ ਪ੍ਰਹਿਲਾਦ ਨੇ ਦਸਿਆ, ਕਿ ਜਿਸ ਵਕਤ ਮੇਰਾ ਪਿਤਾ ਤਪ ਕਰਨ ਗਿਆ, ਉਸ ਨੇ ਵਿੰਧਿਆਚਲ ਪਰਬਤ ਤੇ ਬੈਠ ਕੇ ਬਹੁਤ ਹੀ ਹੱਠ ਧਾਰਿਆ। ਇਸ ਗੱਲ ਦਾ ਜਦੋਂ ਦੇਵਤਿਆਂ ਨੂੰ ਪਤਾ ਲੱਗਿਆ ਤਾਂ ਉਨ੍ਹਾਂ ਨੇ ਬਹੁਤ ਸਾਰੀ ਫੌਜ ਇਕੱਠੀ ਕਰਕੇ ਇਹ ਸਲਾਹ ਕੀਤੀ ਕਿ ਦਾਨਵ ਕੁਲ ਦਾ ਨਾਸ਼ ਕਰ ਦੇਈਏ। ਬਿਨਾਂ ਯਤਨ ਹੀ ਦੈਂਤਾਂ ਦੇ ਰਾਜੇ ਦਾ ਨਾਸ਼ ਹੋ ਜਾਵੇਗਾ।

ਇਹ ਉਨ੍ਹਾਂ ਦਾ ਯਤਨ ਅਜਿਹਾ ਸੀ ਕਿ ਜਿਵੇਂ ਕੀੜੀਆਂ ਇਕ ਸੱਪ ਦਾ ਨਾਸ਼ ਕਰਨਾ ਚਾਹੁੰਣ। ਦੈਂਤਾਂ ਤੇ ਦੇਵਤਿਆਂ ਦਾ ਬੜਾ ਭਾਰੀ ਯੁੱਧ ਹੋਇਆ। ਉਸ ਵਿਚ ਗਦਾ, ਤ੍ਰਿਸ਼ੂਲ, ਪਹਾੜ, ਦਰਖਤ, ਦੈਂਤਾਂ ਨੇ ਦੇਵਤਿਆਂ ਦੇ ਉਪਰ ਮਾਰੇ। ਇੰਦਰ ਨੂੰ ਬੜਾ ਕ੍ਰੋਧ ਆਇਆ ਅਤੇ ਆਪਣੇ ਯੋਧਿਆਂ ਨੂੰ ਨਾਲ ਲੈ ਕੇ ਆਪਣਾ ਬਜਰ ਸ਼ਸਤਰ ਉਸਨੇ ਚਲਾਇਆ। ਜਿਸ ਨੇ ਦੈਂਤਾਂ ਨੂੰ ਬੇਹਾਲ ਕਰ ਦਿਤਾ। ਉਸ ਵੇਲੇ ਦੈਂਤ ਮੈਦਾਨ ਵਿਚੋਂ ਨੱਠ ਗਏ। ਉਨ੍ਹਾਂ ਨੇ ਆਪਣਾ ਕੋਈ ਵੀ ਪੁੱਤਰ-ਕਲੱਤਰ ਨਾ ਸੰਭਾਲਿਆ। ਇੰਦਰ ਨੇ ਜਿੱਤ ਹਾਸਲ ਕੀਤੀ। ਉਹ ਮੇਰੇ ਪਿਤਾ ਜੀ ਦੇ ਮਹਿਲਾਂ ਵਿਚ ਆਇਆ, ਉਸ ਨੇ ਮੇਰੀ ਮਾਤਾ ਨੂੰ ਬੰਨ੍ਹ ਲਿਆ ਅਤੇ ਆਪਣੇ ਨਾਲ ਲੈ ਕੇ ਸਵਰਗ ਲੋਕ ਨੂੰ ਚਲਿਆ। ਜਦੋਂ ਰਸਤੇ ਵਿਚ ਜਾ ਰਿਹਾ ਸੀ ਉਸ ਨੂੰ ਰਸਤੇ ਵਿਚ ਨਾਰਦਮੁਨੀ ਜੀ ਮਿਲੇ। ਨਾਰਦਮੁਨੀ ਜੀ ਨੂੰ ਬੜੀ ਦਇਆ ਉਤਪੰਨ ਹੋਈ। ਉਨ੍ਹਾਂ ਨੇ ਇੰਦਰ ਨੂੰ ਕਿਹਾ ਕਿ ਇਸ ਨਾਰ ਨੇ ਕੀ ਅਪਰਾਧ ਕੀਤਾ ਹੈ, ਮੇਰਾ ਬਚਨ ਮੰਨੋ ਤੇ ਹੁਣੇ ਹੀ ਇਸ ਨੂੰ ਤਜ ਦੇ, ਇਸਨੂੰ ਛੱਡ ਦੇ। ਇਹ ਸੁਣ ਕੇ ਇੰਦਰ ਨੇ ਕਿਹਾ ਕਿ ਇਸ ਦੇ ਗਰਭ ਵਿਚ ਬਹੁਤ ਵਲੀ ਪੁਤਰ ਹੈ, ਮੈਂ ਇਸਨੂੰ ਜੰਮਦੇ ਨੂੰ ਮਾਰ ਦੇਣਾ ਹੈ, ਇਸ ਕਰਕੇ ਮੈਂ ਇਸ ਇਸਤ੍ਰੀ ਨੂੰ ਬੰਨ੍ਹ ਕੇ ਲਿਆਇਆ ਹਾਂ। ਨਾਰਦ ਨੇ ਕਿਹਾ ਕਿ ਇਹ ਬੱਚਾ ਆਤਮ ਗਿਆਨੀ ਅਤੇ ਵਲੀ ਹੋਵੇਗਾ ਇਸਨੂੰ ਕੋਈ ਨਹੀਂ ਮਾਰ ਸਕੇਗਾ। ਤੇਰੇ ਸਹਿਤ ਜਿੰਨੇ ਵੀ ਦੇਵਤੇ ਹਨ ਇਹ ਇਸ ਹਰੀ ਦੇ ਸੇਵਕ ਨੂੰ ਕੋਈ ਵੀ ਨੁਕਸਾਨ ਨਹੀਂ ਪਹੁੰਚਾ ਸਕਦੇ। ਇੰਦਰ ਨੇ ਬੜੀ ਭੈ ਮੰਨੀ। ਰਿਸ਼ੀ ਦੇ ਕਹੇ ਅਨੁਸਾਰ ਤਿੰਨ ਪ੍ਰਕਰਮਾ ਕਰਕੇ ਇੰਦਰ ਨੇ ਮੇਰੀ ਮਾਤਾ ਨੂੰ ਛੱਡ ਦਿਤਾ। ਨਾਰਦਮੁਨੀ ਜੀ ਮੇਰੀ ਮਾਤਾ ਨੂੰ ਆਪਣੇ ਆਸ਼ਰਮ ਵਿਚ ਲੈ ਆਏ, ਉਨ੍ਹਾਂ ਨੇ ਕਿਹਾ ਹੇ ਪੁਤਰੀ! ਤੂੰ ਇਥੇ ਰਹਿ ਜਦੋਂ ਤਕ ਤੇਰਾ ਪਤੀ ਤੈਨੂੰ ਨਹੀਂ ਮਿਲਦਾ। ਮੇਰਾ ਜਨਮ ਭੀ ਇਸੇ ਆਸ਼ਰਮ ਵਿਚ ਹੋਇਆਂ। ਇਸ ਤਰ੍ਹਾਂ ਮੇਰੀ ਮਾਤਾ ਨੇ ਉਸ ਆਸ਼ਰਮ ਵਿਚ ਰਹਿ ਕੇ ਨਿਰਭੈਤਾ ਪ੍ਰਾਪਤ ਕੀਤੀ ਅਤੇ ਰਿਸ਼ੀਆਂ ਨਾਲ ਰਹਿ ਕੇ ਸਤਿਸੰਗ ਕਰਦੀ ਸੀ, ਸੇਵਾ ਵੀ ਕਰਦੀ ਸੀ। ਇਸ ਤਰ੍ਹਾਂ ਕਰਦੇ ਬਹੁਤ ਸਮਾਂ ਬੀਤ ਗਿਆ। ਨਾਰਦਮੁਨੀ ਜੀ ਨੇ ਉਥੇ ਮੈਨੂੰ ਗਿਆਨ ਦੀ ਦਾਤ ਦਿਤੀ, ਮੇਰੀ ਮਾਤਾ ਜੀ ਨੂੰ ਉਹ ਸਮਾਂ ਯਾਦ ਨਹੀਂ, ਮੈਂ ਉਸ ਸਮੇਂ ਆਪਣੇ ਹਿਰਦੇ ਅੰਦਰ ਪ੍ਰਭੂ ਦੀ ਭਗਤੀ ਨੂੰ ਧਾਰਨ ਕਰ ਲਿਆ ਸੀ। ਮੈਂ ਹੁਣ ਤੁਹਾਨੂੰ ਓਹੀ ਗਿਆਨ ਦਸਦਾ ਹਾਂ। ਤੁਸੀਂ ਵੀ ਸਾਰੇ ਵਿਕਾਰਾਂ ਦੇ ਨਾਸ਼ ਕਰਨ ਵਾਲੀ ਭਗਤੀ ਕਰੋ। ਆਤਮਾ ਵਿਚ ਛੇ ਵਿਕਾਰ ਨਹੀਂ ਹਨ, ਉਹ ਇਨ੍ਹਾਂ ਵਿਕਾਰਾਂ ਤੋਂ ਰਹਿਤ ਹੈ। ਯਾਨੀ ਐਂ ਸਮਝ ਲਓ ਕਿ ਉਹ ਇਕ ਰਸ ਹੈ ਬਾਕੀ ਸਾਰੇ ਸਰੀਰਾਂ ਵਿਚ ਖਟ ਵਿਕਾਰ ਹਨ, ਪਹਿਲਾਂ ਜਨਮ ਲੈਣਾ, ਫੇਰ ਬਾਲਕ ਤੋਂ ਜੁਆਨ ਹੋਣਾ, ਬੁੱਢਾ ਹੋਣਾ, ਫੇਰ ਕਮਜ਼ੋਰ ਹੋ ਜਾਣਾ, ਫੇਰ ਮਰ ਜਾਣਾ। ਆਤਮਾ ਇਨ੍ਹਾਂ ਸਾਰੇ ਵਿਕਾਰਾਂ ਤੋਂ ਨਿਆਰੀ ਹੈ ਜਿਸ ਤਰ੍ਹਾਂ ਕਮਲ ਦੇ ਪੱਤੇ ਪਾਣੀ ਵਿਚ ਹੁੰਦੇ ਹੋਏ ਵੀ ਪਾਣੀ ਦੀ ਛੋਹ ਤੋਂ ਨਿਆਰੇ ਰਹਿੰਦੇ ਹਨ। ਸ਼ੁਧ ਇਕ ਰਸ ਰਹਿਣ ਵਾਲੀ ਆਤਮਾ ਸਾਰੇ ਸਰੀਰਾਂ ਵਿਚ ਪਰੀਪੂਰਨ ਹੈ, ਉਹ ਸਾਰੇ ਸਰੀਰਾਂ ਦਾ ਆਸਰਾ ਹੈ, ਉਹ ਸਦਾ ਹੀ ਸਦੀਵ ਅਨੰਦ ਦਾ ਸਰੂਪ ਹੈ, ਇਹ ਤਸੀਂ ਆਪਣਾ ਹੀ ਸਰੂਪ ਜਾਣੋ। ਇਹ ਨਾਸ਼ਵੰਤ ਦੇਹ ਹੈ ਇਸ ਵਿਚੋਂ 'ਮੈਂ' 'ਮੇਰੀ' ਤਜ ਦੇਵੋ। ਇਕ ਮੈਂ ਤੁਹਾਨੂੰ ਹੋਰ ਦਸਣਾ ਚਾਹੁੰਦਾ ਹਾਂ ਕਿ ਇਸ ਪਸਾਰੇ ਦਾ ਮੂਲ ਤਤੂ ਵਾਹਿਗੁਰੂ ਦੀ ਬਣਾਈ ਹੋਈ ਪ੍ਰਕ੍ਰਿਤੀ ਹੈ। ਅਹੰਭਾਵ ਪੈਦਾ ਹੋ ਕੇ ਇਹ ਤਨ ਦੀਆਂ ਮਾਤਰਾਂ ਨੇ ਸਰੀਰ ਧਾਰਨ ਕਰਿਆ। ਇਹ 25 ਪ੍ਰਕ੍ਰਿਤੀਆਂ ਦੀ ਖੇਲ੍ਹ ਹੈ, ਆਤਮਾ ਇਕ ਹੈ, ਉਸ ਤੋਂ ਪ੍ਰਕ੍ਰਿਤੀ ਵਿਚ ਪਹਿਲਾਂ ਮੂਲ ਪ੍ਰਕਿਰਤੀ ਹੈ ਮਹਿ ਤਤੂ ਹੈ, ਅਹੰਭਾਵ ਹੈ, ਤਨ ਮਾਤਰਾਂ ਹਨ, ਸ਼ਬਦ, ਸਪਰਸ਼, ਰੂਪ, ਰਸ, ਗੰਧ ਹੈ, ਪੰਜ ਭੂਤ ਹਨ, ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ ਅਤੇ ਮਨ ਇਹ 11 ਪ੍ਰਕਿਰਤੀ ਵਿਚ ਹਨ। ਆਤਮਾ ਸਾਰੇ ਵਿਆਪਕ ਹੈ, ਆਤਮਾ ਦੇ ਸੰਜੋਗ ਕਰਕੇ ਇਹ ਸਾਰਾ ਪਸਾਰਾ ਹੈ, ਆਤਮਾ ਕਰਤਾ ਹੈ, ਕਾਦਰ ਹੈ, ਅਸੰਗ ਹੈ। ਇਸ ਤਰ੍ਹਾਂ ਇਹ 24 ਤੱਤ ਪ੍ਰਕਿਰਤੀ ਦੇ ਹਨ ਅਤੇ ਆਤਮਾ ਇਕੋ ਹੀ ਹੈ। ਉਹ ਸਾਰੇ ਪਰੀਪੂਰਨ ਹੈ, ਪੂਰਨ ਗਿਆਨ ਹੈ। ਆਤਮਾ ਹਰ ਥਾਂ ਪਰੀਪੂਰਨ ਹੋ ਕੇ ਅਸੰਗ ਹੈ ਅਤੇ ਸਾਰੇ ਵਜੂਦਾਂ ਨੂੰ ਆਸਰਾ ਦਿੰਦੀ ਹੈ ਜਿਵੇਂ ਮਾਲਾ ਦੇ ਸਾਰੇ ਮਣਕਿਆਂ ਵਿਚ ਇਕੋ ਸੂਤ ਹੁੰਦਾ ਹੈ। ਉਸ ਵਿਚ ਤਿੰਨ ਅਵਸਥਾਂ ਨਹੀਂ ਹਨ, ਤਿੰਨ ਅਵਸਥਾ

ਜਾਗ੍ਰਤ, ਸੁਪਨ, ਸਖੋਪਤ ਹੋਇਆ ਕਰਦੀਆਂ ਹਨ। ਆਤਮਾ ਤੁਰੀਆ ਅਤੀਤ ਹੈ ਅਤੇ ਸਭ ਦਾ ਸਾਖੀ ਦੇਖਣ ਵਾਲਾ ਹੈ, ਆਤਮਾ ਹੀ ਸਭ ਕੁਝ ਦੇਖ ਰਹੀ ਹੈ, ਉਸ ਦੇ ਬਲ ਕਰਕੇ ਪ੍ਰਕ੍ਰਿਤੀ ਹਰਕਤ ਕਰਕੇ ਤਿੰਨ ਗੁਣਾਂ ਰਜੋ ਗੁਣ, ਤਮੋ ਗੁਣ, ਸਤੋ ਗੁਣ ਵਿਚ ਖੇਲ੍ਹ ਰਹੀ ਹੈ। ਸੰਸਾਰ ਸਾਰਾ ਇਨ੍ਹਾਂ ਤਿੰਨ ਗੁਣਾਂ ਵਿਚ ਸੁੱਤਾ ਪਿਆ ਹੈ ਕੇਵਲ ਮਹਾਂਪੁਰਸ਼ ਹੀ ਹਨ, ਆਤਮ ਮੰਡਲ ਵਿਚ ਹੋਣ ਕਰਕੇ ਤ੍ਰਿਗੁਣ ਅਤੀਤ ਹਨ।

ਸੋ ਇਸ ਤਰ੍ਹਾਂ ਦੇ ਨਾਲ ਉਹ ਸਾਖੀ ਆਤਮਾ ਤੁਹਾਡਾ ਆਪਣਾ ਸਰੂਪ ਹੈ। ਜਿਸਨੂੰ ਕੋਈ ਕੱਟ ਨਹੀਂ ਸਕਦਾ, ਵੱਢ ਨਹੀਂ ਸਕਦਾ, ਸੁਕਾ ਨਹੀਂ ਸਕਦਾ, ਜਲਾ ਨਹੀਂ ਸਕਦਾ, ਕਿਸੇ ਹਾਨ ਲਾਭ ਦਾ ਅਸਰ ਨਹੀਂ ਉਸ ਉਪਰ। ਬਾਕੀ ਜੋ ਦੱਸੇ ਹਨ ਇਹ ਦੇਹ ਦੇ ਧਰਮ ਹਨ, ਸੁਖ ਦੁਖ ਪਿਆਰ, ਮੋਹ, ਇਹ ਸਾਰੇ ਪ੍ਰਕ੍ਰਿਤੀ ਦੇ ਅੰਸ ਹਨ, ਆਤਮਾ ਇਕ ਰਸ ਪਰੀਪੂਰਨ ਹੈ। ਜਿਹੜਾ ਅਗਿਆਨ ਹੈ, ਆਪਣੇ ਸਰੂਪ ਨੂੰ ਭੁੱਲੇ ਰਹਿਣਾ ਇਹੀ ਸਾਰੇ ਦੁਖਾਂ ਦਾ ਮੂਲ ਹੈ। ਐਸੇ ਜਦੋਂ ਤੁਸੀਂ ਆਪਣੇ ਸਰੂਪ ਨੂੰ ਲਖੋਗੇ ਤਾਂ ਮਹਾਨ ਅਨੰਦ ਦੀ ਪ੍ਰਾਪਤੀ ਹੋਵੇਗੀ। ਜਨਮ ਦਾ ਮੂਲ ਰਸ ਗਿਆਨ ਹੋ ਹੋਇਆ ਕਰਦਾ ਹੈ। ਇਹ ਜੀਵ ਪਾਪ ਪੁੰਨ ਵਿਚ ਅਭਿਮਾਨ ਧਰਦਾ ਹੈ, ਕਰਮ ਵਿਚ ਅਭਿਮਾਨ ਧਰਦਾ ਹੈ ਕਿ ਮੈਂ ਕਰਮ ਕਰ ਰਿਹਾ ਹਾਂ, ਕਰਮ ਤੋਂ ਵਾਸ਼ਨਾ ਉਪਜਦੀ ਹੈ। ਇਸ ਵਾਸ਼ਨਾ ਨੂੰ ਆਪਣੇ ਹਿਰਦੇ ਵਿਚੋਂ ਦੂਰ ਕਰੋ, ਫੇਰ ਅਨੰਦ ਹੀ ਅਨੰਦ ਹੈ। ਨਾਰਦ ਜੀ ਨੇ ਜਿਹੜਾ ਕੁਝ ਗਿਆਨ ਦੱਸਿਆ ਹੈ, ਮੈਂ ਓਹੀ ਕੁਝ ਤੁਹਾਨੂੰ ਦੱਸਿਆ ਹੈ। ਆਪਣੇ ਸਾਰੇ ਕਰਮਾਂ ਨੂੰ ਪ੍ਰਮਾਤਮਾ ਦੇ ਚਰਨਾਂ ਵਿਚ ਅਰਪਣ ਕਰਦੇ ਰਹੋ ਅਤੇ ਆਪ ਨਿਹਕਾਮ ਹੋ ਕੇ ਭਜਨ ਕਰਦੇ ਰਹੋ। ਇਹ ਸੁਣ ਕੇ ਸਾਰੇ ਬੱਚਿਆਂ ਵਿਚ ਭਗਤੀ ਦਾ ਅੰਸ ਜਾਗ ਪਿਆ ਅਤੇ ਸਾਰੇ ਸਿਮਰਨ ਕਰਦੇ ਹਨ। ਪ੍ਰਮੇਸ਼ਰ ਦੇ ਗੁਣ ਗਾਉਂਦੇ ਹਨ, ਉਠਦੇ ਬੈਠਦੇ, ਤੁਰਦੇ ਫਿਰਦੇ ਪ੍ਰਮੇਸ਼ਰ ਦਾ ਨਾਮ ਪੁਕਾਰਦੇ ਹਨ। ਸ਼ੁਕਰ ਦੇ ਪੁਤਰ ਸੰਡੇ ਮਰਕੇ ਨੇ ਜਦੋਂ ਬਾਲਕਾਂ ਦਾ ਇਹ ਹਾਲ ਦੇਖਿਆ ਉਹ ਹੈਰਾਨ ਹੋ ਗਏ ਕਿ ਇਹ ਤਾਂ ਬੜੀ ਕੁਚਾਲ ਚੱਲ ਪਏ ਹਨ। ਉਹ ਪ੍ਰਹਿਲਾਦ ਨੂੰ ਛੇਤੀ ਨਾਲ ਆਪਣੇ ਨਾਲ ਲੈ ਕੇ ਹਰਨਾਖਸ਼ ਪਾਸ ਚਲੇ ਗਏ ਅਤੇ ਉਨ੍ਹਾਂ ਪਾਸ ਪੁਕਾਰ ਕੀਤੀ ਕਿ ਇਹ ਪ੍ਰਹਿਲਾਦ ਆਪ ਤਾਂ ਵਿਗੜਿਆ ਸੀ ਇਸ ਨੇ ਸਭ ਚਾਟੜੇ ਵਿਗਾੜ ਦਿਤੇ –

*ਸੰਡਾ ਮਾਰਕਾ ਸਭਿ ਜਾਇ ਪੁਕਾਰੇ॥*
*ਪ੍ਰਹਿਲਾਦ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ॥* **ਅੰਗ – 1133**

ਹੇ ਰਾਜਨ! ਜਦੋਂ ਇਸ ਦੀ ਫੱਟੀ ਉਪਰ ਕੋਈ ਸਬਕ ਲਿਖਦੇ ਹਾਂ ਤਾਂ ਇਹ ਇਹੋ ਹੀ ਕਹਿੰਦਾ ਹੈ ਕਿ ਮੈਂ ਹੋਰ ਕੋਈ ਪੜ੍ਹਾਈ ਨਹੀਂ ਪੜ੍ਹਨੀ।

*ਨਾਮ ਬਿਨਾ ਨਹ ਪੜਉ ਅਚਾਰ॥*
*ਮੇਰੀ ਪਟੀਆ ਲਿਖਿ ਦੇਹੁ ਗੋਬਿੰਦ ਮੁਰਾਰਿ॥* **ਅੰਗ – 1154**

ਇਸ ਨੇ ਸਾਰੇ ਜਿੰਨੇ ਵੀ ਵਿਦਿਆਰਥੀ ਹਨ ਉਹ ਇਸ ਦੇ ਹੀ ਕਿਹਾ ਮੰਨਦੇ ਹਨ, ਸਾਡੀ ਤਾਂ ਗੱਲ ਹੀ ਨਹੀਂ ਮੰਨਦੇ। ਇਸ ਨੇ ਤਾਂ ਸਾਰੇ ਵਿਦਿਆਰਥੀ ਆਪਣੇ ਪਿਛੇ ਲਾ ਲਏ। ਇਹ ਸੁਣ ਕੇ ਹਰਨਾਖਸ਼ ਨੂੰ ਬਹੁਤ ਹੀ ਅਹੰਕਾਰ ਭਰਿਆ, ਕ੍ਰੋਧ ਉਪਜਿਆ, ਐਉਂ ਲਗਣ ਲਗ ਗਿਆ ਜਿਵੇਂ ਅੱਗ ਜਲਣੀ ਸ਼ੁਰੂ ਹੋ ਜਾਂਦੀ ਹੈ ਲਿਖਿਆ ਹੈ –

*ਦੈਤ ਰਾਜ ਅੱਗਜਾਨ ਅਰੂਢਾ।*
*ਮਨ ਹੰਕਾਰ ਵਡੋ ਮਤਿਮੂਢਾ।*
*ਜਾਗਯੋ ਹਿਰਦੇ ਕ੍ਰੋਧ ਬਿਸਾਲਾ।*
*ਮਨਹੁ ਦੂਸਰੀ ਪ੍ਰਗਟੀ ਜ੍ਵਾਲਾ।*
*ਤਿਰਛੇ ਕਰਿਕੇ ਨੈਨ ਤਰੇਰੇ।*
*ਬੋਲਤਿ ਭਾ ਦੁਰ-ਬਚਨ ਘਨੇਰੇ।*
*ਮੰਦ ਮਤੀ ਰੇ ਮੂਢ ਕੁਭਾਗੀ!।*
*ਮਹਾਂਅਧਮ ਕੁਲ ਰੀਤਿ ਤਯਾਗੀ।* **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ 723**

ਕਹਿਣ ਲੱਗਿਆ, ਪ੍ਰਹਿਲਾਦ ਤੇਰੇ ਕਾਲ ਹੁਣ ਬਿਲਕੁਲ ਨੇੜੇ ਆ ਗਿਆ, ਤੂੰ ਮੇਰਾ ਕਿਹਾ ਹੋਇਆ ਮੋੜ ਰਿਹਾ ਹੈਂ, ਇਹ ਤਾਂ ਮੈਨੂੰ ਦਸ ਤੂੰ ਕਿਸ ਦੇ ਆਸਰੇ ਇਹ ਗੱਲਾਂ ਕਰ ਰਿਹਾ ਹੈਂ। ਕਹਿਣ ਲੱਗਿਆ ਕੁਲਘਾਤੀ! ਮੇਰਾ ਕਿਹਾ ਹੋਇਆ ਵੀ ਨਹੀਂ ਮੰਨਦਾ। ਇਹ ਕਹਿ ਕੇ ਉਸ ਨੇ ਪ੍ਰਹਿਲਾਦ ਦੀ ਛਾਤੀ ਵਿਚ ਲੱਤ ਮੱਰੀ। ਵਿਹੁ ਵਰਗੀ ਬਾਣੀ ਬੋਲਣ ਲਗਿਆ। ਪ੍ਰਹਿਲਾਦ ਜੀ ਦੋਵੇਂ ਹੱਥ ਜੋੜ ਕੇ ਕਹਿਣ ਲੱਗੇ, ਪਿਤਾ ਜੀ ਤੁਸੀਂ ਐਨਾ ਕ੍ਰੋਧ ਨਾ ਕਰੋ, ਇਹ ਜੋ ਬਾਣੀ ਹੈ ਵਿਹੁ ਭਰੇ ਵਾਕ ਨਾ ਬੋਲੋ, ਨਾ ਤੁਹਾਡਾ ਕੋਈ ਬਲ ਹੈ, ਨਾ ਮੇਰਾ ਹੈ, ਵਲੀ ਤਾਂ ਇਥੇ ਇਕੋ ਪ੍ਰਮਾਤਮਾ ਹੈ ਜਿਸ ਨੇ ਕੀੜੀ ਤੋਂ ਲੈ ਕੇ ਬ੍ਰਹਮਾ ਤਕ ਵਸ ਕੀਤੇ ਹੋਏ ਹਨ। ਉਹ ਅਤਿ ਵਲੀ ਹੈ ਕਾਲ ਦਾ ਵੀ ਕਾਲ ਹੈ। ਤੁਸੀਂ ਇਸ ਅਸੁਰ ਜਾਤੀ ਦਾ ਸੁਭਾਅ ਛੱਡ ਦੇਵੋ। ਤੁਸੀਂ ਮਨ ਨੂੰ ਜਿੱਤਣ ਵਾਲੀ ਸ਼ਕਤੀ ਦਾ ਸੁਭਾਅ ਧਾਰਨ ਕਰੋ ਕਿਉਂਕਿ ਇਹ ਮਨ ਹੈ

ਜਿਸ ਦੇ ਮਗਰ ਲਗ ਕੇ ਜੀਵ ਕ੍ਰੋੜਾਂ ਜਨਮਾਂ ਵਿਚ ਘੁੰਮਦਾ ਫਿਰਦਾ ਹੈ। ਤੁਸੀਂ ਮਨ ਨੂੰ ਜਿੱਤਣ ਦਾ ਉਪਾਅ ਸੋਚੋ। ਇਹ ਮੇਰੀਆਂ ਬੇਨਤੀਆਂ ਮੰਨੋ, ਕਿਉਂਕਿ ਇਹ ਬਹੁਤ ਹੀ ਸੁਖ ਦੇਣ ਵਾਲੀਆਂ ਹਨ, ਇਹ ਮਨ ਜੋ ਹੈ ਇਹ ਸਰੀਰ ਵਿਚ ਪ੍ਰਵੇਸ਼ ਕਰਕੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਇਨ੍ਹਾਂ ਘੋੜਿਆਂ ਵਾਲੀ ਬੱਘੀ ਵਿਚ ਬੈਠਾ ਦੱਸਾਂ ਦਿਸ਼ਾਵਾਂ ਵਿਚ ਬਿਨਾਂ ਵਿਚਾਰੇ ਦੌੜ ਰਿਹਾ ਹੈ, ਵਿਸ਼ਿਆਂ ਵਿਚ ਪੈ ਕੇ ਇਹ ਆਕੀ ਹੋ ਗਿਆ ਹੈ ਇਸ ਦਾ ਕਿਲਾ ਜੋ ਹੰਕਾਰ ਹੈ ਉਹ ਪੱਕਾ ਬਣਾਇਆ ਹੋਇਆ ਹੈ, ਜਿਹੜੇ ਕਾਮ ਕ੍ਰੋਧ, ਲੋਭ ਹਨ ਇਸ ਦੇ ਸਾਰਥੀ ਹਨ। ਇਹ ਜਿੰਨੇ ਵੀ ਯੋਧੇ ਹਨ ਇਹ ਕਿਸੇ ਤੋਂ ਜਿੱਤੇ ਨਹੀਂ ਜਾਂਦੇ, ਇਹ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਨਿੰਦਿਆ, ਚੁਗਲੀ, ਈਰਖਾ, ਬਖੀਲੀ ਇਹ ਸਾਰੇ ਹੀ ਮਨ ਦੇ ਸਹਾਇਕ ਹਨ। ਇਹ ਮਨ ਮਹਾਂਬਲੀ ਹੈ ਇਸ ਨੂੰ ਕੋਈ ਜਿੱਤ ਨਹੀਂ ਸਕਦਾ। ਹੇ ਪਿਤਾ ਜੀ, ਜੇ ਤੁਸੀਂ ਇਹ ਉਪਾਅ ਪੁਛਣਾ ਹੈ ਤਾਂ ਮੇਰੀ ਬੇਨਤੀ ਸੁਣੋ, ਮੈਂ ਮੇਰੀ ਨੂੰ ਛੱਡ ਕੇ ਕੇਵਲ ਸਤਿਸੰਗ ਕਰਕੇ, ਸੇਵਾ ਕਰਕੇ ਪਾਰਬ੍ਰਹਮ ਪ੍ਰਮੇਸ਼ਰ ਦਾ ਸਿਮਰਨ ਕਰਕੇ ਜਦੋਂ ਬਿਰਤੀ ਜੋੜਦਾ ਹੈ, ਸਾਰੇ ਸੰਕਲਪ ਹਟਾ ਕੇ, ਤਾਂ ਗਿਆਨ ਉਦੈ ਹੋ ਜਾਂਦਾ ਹੈ ਅਤੇ ਫੇਰ ਇਹ ਮਨ ਵਸ ਹੋ ਜਾਂਦਾ ਹੈ। ਇਸ ਤਰ੍ਹਾਂ ਮਨ ਜਿਤਿਆ ਜਾਂਦਾ ਹੈ। ਜਦੋਂ ਮਨ ਜਿਤ ਲਿਆ ਤਾਂ ਸਾਰਾ ਸੰਸਾਰ ਜਿਤ ਲਿਆ, ਸੂਰਮਾ ਉਹ ਹੈ ਜਿਸ ਨੇ ਮਨ ਜਿੱਤ ਲਿਆ। ਜਦੋਂ ਉਸ ਨੇ ਅਜਿਹੇ ਬਚਨ ਸੁਣੇ ਉਸ ਨੂੰ ਐਉਂ ਲੱਗੇ ਜਿਵੇਂ ਕਿਸੇ ਨੇ ਜਲਦੀ ਅੱਗ ਵਿਚ ਅਹੂਤੀ ਪਾ ਦਿਤੀ ਹੋਵੇ। ਚਿਹਰੇ ਤੇ ਸਾਰੇ ਨਕਸ਼ ਭਿਆਨਕ ਹੋ ਗਏ, ਨਾਸਾਂ ਵਿਚੋਂ ਐਉਂ ਲਗਦਾ ਹੈ ਜਿਵੇਂ ਧੂੰਆਂ ਨਿਕਲਦਾ ਹੁੰਦਾ ਹੈ। ਦੇਹ ਕੰਬ ਰਹੀ ਹੈ ਅਤੇ ਅੱਖਾਂ ਲਾਲ ਹਨ।

ਕਿੰਨੇ ਉਥੇ ਦਰਬਾਰੀ ਬੈਠੇ ਸਨ। ਉਹ ਭੈ ਕਰਕੇ ਕੋਈ ਗੱਲ ਵੀ ਨਾ ਆਖ ਸਕੇ। ਵਿਸ਼ਨੂੰ ਭਗਵਾਨ ਦੀ ਉਪਾਸਨਾ ਦੀ ਗੱਲ ਸੁਣ ਕੇ ਹਰਨਾਖਸ਼ ਦੇ ਮਨ ਵਿਚ ਬਹੁਤ ਹੀ ਕ੍ਰੋਧ ਦੀ ਅੱਗ ਜਲ ਗਈ, ਜ਼ਹਿਰ ਵਰਗੀ ਬਾਣੀ ਬੋਲਦਾ ਹੈ। ਕਹਿਣ ਲੱਗਿਆ ਮੂੜ੍ਹ ਬਾਲਕ! ਮੇਰੇ ਬਿਨਾਂ ਵੀ ਕੋਈ ਈਸ਼ਵਰ ਹੈ, ਦਸ ਕਿਥੇ ਹੈ? ਨਹੀਂ ਤਾਂ ਮੈਂ ਤੇਰਾ ਸਿਰ ਕੱਟ ਦੇਵਾਂਗਾ। ਇਹ ਕਹਿ ਕੇ ਆਪਣੀ ਮਿਆਨ ਵਿਚੋਂ ਤਲਵਾਰ ਖਿੱਚ ਲਈ, ਹਵਾ ਵਿਚ ਲਹਿਰਾਉਣ ਲੱਗਿਆ, ਕਹਿਣ ਲੱਗਿਆ, ਦਸ ਤੇਰਾ ਰਖਵਾਲਾ ਕੌਣ ਹੈ, ਮੈਂ ਹੁਣੇ ਤੈਨੂੰ ਧਰਮਰਾਜ ਦੇ ਘਰ ਵਿਚ ਭੇਜਦਾ ਹਾਂ। ਪ੍ਰਹਿਲਾਦ ਨੇ ਕਿਹਾ ਕਿ ਮੇਰਾ ਰਖਵਾਲਾ ਹਰ ਥਾਂ ਹੈ। ਐਸਾ ਆਉਂਦਾ ਹੈ –

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢਿ ਹੋਤ ਹੈ॥*** ***ਅਕਾਲ ਉਸਤਤਿ***

ਕੋਈ ਥਾਂ ਐਸਾ ਨਹੀਂ ਜਿਥੇ ਉਸ ਦੀ ਪਹੁੰਚ ਨਾ ਹੋਵੇ।

***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ॥***
***ਧਰਨਿ ਮਾਹਿ ਆਕਾਸ ਪਇਆਲ॥***
***ਸਰਬ ਲੋਕ ਪੂਰਨ ਪ੍ਰਤਿਪਾਲ॥***
***ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥***
***ਜੈਸੀ ਆਗਿਆ ਤੈਸਾ ਕਰਮੁ॥***
***ਪਉਣ ਪਾਣੀ ਬੈਸੰਤਰ ਮਾਹਿ॥***
***ਚਾਰਿ ਕੁੰਟ ਦਹ ਦਿਸੇ ਸਮਾਹਿ।।***
***ਤਿਸ ਤੇ ਭਿੰਨ ਨਹੀ ਕੋ ਠਾਉ॥***
***ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥*** ***ਅੰਗ – 293***

ਪਿਤਾ ਜੀ, ਉਸ ਤੋਂ ਬਗੈਰ ਤਾਂ ਕੋਈ ਥਾਂ ਐਸਾ ਹੈ ਹੀ ਨਹੀਂ ਜਿਥੇ ਮੇਰਾ ਪ੍ਰਭੂ ਨਾ ਹੋਵੇ। ਫੁਰਮਾਨ ਆਉਂਦਾ ਹੈ–

***ਜੋ ਧੁਰਿ ਲਿਖਿਆ ਸੁੋ ਆਇ ਪਹੂਤਾ***
***ਜਨ ਸਿਉ ਵਾਦੁ ਰਚਾਇਆ॥***
***ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ॥***
***ਕਹਾਂ ਤੁਮਾਰਾ ਜਗਦੀਸ ਗੁਸਾਈ।।***
***ਜਗਜੀਵਨੁ ਦਾਤਾ ਅੰਤਿ ਸਖਾਈ॥***
***ਜਹ ਦੇਖਾ ਤਹ ਰਹਿਆ ਸਮਾਈ॥*** ***ਅੰਗ – 1154***

ਕਹਿਣ ਲੱਗਿਆ ਪਿਤਾ ਜੀ ਕੋਈ ਥਾਂ ਐਸਾ ਨਹੀਂ ਜਿਥੇ ਉਹ ਨਾ ਹੋਵੇ ਜਿਸ ਕਰਕੇ ਆਪ ਪੁਛਦੇ ਹੋ ਕਿ ਦਸ ਕਿਥੇ ਤੇਰਾ ਰਖਵਾਲਾ ਹੈ। ਇਹ ਤਾਂ ਗੱਲ ਹੀ ਨਿਰਮੂਲ ਹੈ। ਜੇ ਤੁਸੀਂ ਪੁਛਦੇ ਕਿ ਕਿਥੇ ਨਹੀਂ ਹੈ, ਫੇਰ ਮੈਂ ਉਤਰ ਦਿੰਦਾ

ਕਿ ਉਹ ਤਾਂ ਹਰ ਥਾਂ ਦੇ ਉਤੇ ਹੈ।

ਇਸ ਨਾਲ ਗਰਜ ਕੇ ਕ੍ਰੋਧਿਤ ਹੋ ਕੇ ਹਰਨਾਕਸ਼ ਕਹਿਣ ਲੱਗਿਆ ਤੂੰ ਮੈਨੂੰ ਸਮਝਾ ਰਿਹਾ ਹੈਂ? ਤੂੰ ਮੇਰੀ ਬਰਾਬਰੀ ਉਸ ਰਾਮ ਨਾਲ ਕਰ ਰਿਹਾ ਹੈਂ, ਜੋ ਮੇਰਾ ਦੁਸ਼ਮਣ ਹੈ ਤੇ ਉਸ ਦੀ ਵਡਿਆਈ ਮੇਰੇ ਸਾਮ੍ਹਣੇ ਕਰ ਰਿਹਾ ਹੈਂ, ਲੈ ਹੁਣ ਦੇਖ ਔਹ ਸਾਮ੍ਹਣੇ ਥੰਮ ਤਪ ਕੇ ਲਾਲ ਹੋ ਗਿਆ ਹੈ ਤੇ ਇਸ ਨੂੰ ਘੁਟ ਕੇ ਜੱਫੀ ਪਾ, ਜੇ ਤੂੰ ਕਹਿੰਦਾ ਹੈਂ ਕਿ ਉਹ ਹਰ ਥਾਂ ਤੇ ਹੈ, ਕਹਿਣ ਲੱਗਿਆ ਹਾਂ ਪਿਤਾ ਜੀ! ਮੇਰਾ ਰਾਮ ਤਾਂ ਹਰ ਥਾਂ ਤੇ ਹੈ ਤੇ ਉਸ ਥੰਮ ਵਿਚ ਵੀ ਹੈ। ਕਹਿਣ ਲੱਗਿਆ, ਚਲ ਹੁਣ ਦੇਖਦੇ ਹਾਂ, ਤੇਰੇ ਰਾਮ ਨੂੰ, ਤੇਰੀ ਕਿਵੇਂ ਰੱਖਿਆ ਕਰਦਾ ਹੈ? ਇਸ ਤਰ੍ਹਾਂ ਕਹਿੰਦਾ ਹੈ।

***ਧਾਰਨਾ - ਪਾ ਲੈ ਤੱਤਿਆਂ ਥੰਮ੍ਹਾਂ ਨੂੰ ਜੱਫੀਆਂ,***
***ਦੇਖਾਂ ਤੇਰਾ ਰਾਮ ਰੱਖਦਾ -2, 2.***
***ਮੇਰੇ ਪਿਆਰੇ, ਦੇਖਾਂ ਤੇਰਾ ਰਾਮ ਰੱਖਦਾ -2, 2.***
***ਪਾ ਲੈ ਤੱਤਿਆਂ ਥੰਮ੍ਹਾਂ ਨੂੰ ਜੱਫੀਆਂ, .... -2.***

ਕਹਿਣ ਲੱਗਿਆ, ਮੈਂ ਦੇਖਣਾ ਚਾਹੁੰਦਾ ਹਾਂ ਕਿ ਕਿਵੇਂ ਤੇਰਾ ਰਾਮ ਰੱਖਦਾ ਹੈ, ਜਾਹ ਜਾ ਕੇ ਇਸ ਥੰਮ ਨੂੰ ਜੱਫੀ ਪਾ ਲੈ, ਇਹਦੇ ਵਿਚ ਹੈ ਤੇਰਾ ਰਾਮ? ਕਹਿੰਦਾ ਹੈਗਾ, ਜਾ ਕੇ ਇਸ ਤਰ੍ਹਾਂ ਥੰਮ ਦੇ ਨਾਲ ਲੱਗ ਗਿਆ ਜਿਵੇਂ ਕਿਸੇ ਠੰਢੀ ਚੀਜ਼ ਨੂੰ ਜੱਫੀ ਪਾਈ ਹੁੰਦੀ ਹੈ। ਹਰਨਾਕਸ਼ ਰੋਹ ਵਿਚ ਆ ਗਿਆ ਤੇ ਅੱਗ ਬਬੂਲਾ ਹੋ ਗਿਆ। ਕਹਿਣ ਲੱਗਿਆ ਕਿਥੇ ਹੈ ਉਹ ਜਿਸ ਨੇ ਤੈਨੂੰ ਰੱਖਿਆ ਹੈ। ਕਹਿਣ ਲੱਗਿਆ ਪਿਤਾ ਜੀ ਕੀ ਪੁਛਦੇ ਹੋ ਤੁਸੀਂ, ਇਸ ਤਰ੍ਹਾਂ ਪੁਛੋ ਕਿ ਉਹ ਕਿਥੇ ਨਹੀਂ ਹੈ? ਇਸ ਨਾਸਤਿਕ ਨੇ ਕੀ ਕੀਤਾ ਦੂਜੇ ਥੰਮ ਕੋਲ ਚਲਿਆ ਗਿਆ ਤੇ ਹੁਣ ਫੇਰ ਪੁਛਦਾ ਹੈ ਕਿ ਤੇਰਾ ਰੱਬ ਇਹਦੇ ਵਿਚ ਵੀ ਹੈ। ਕਹਿਣ ਲੱਗਿਆ ਪਿਤਾ ਜੀ ਤੁਹਾਨੂੰ ਤਾਂ ਦੱਸਾਂ ਜੇਕਰ ਰੱਬ ਵਿਅਕਤੀਗਤ ਹੋਵੇ। ਉਹ ਤਾਂ ਹਰ ਥਾਂ ਤੇ ਹੈ, ਉਹ ਸਾਰੀ ਕਾਇਨਾਤ ਵਿਚ, ਜਿੰਨਾ ਵੀ ਦ੍ਰਿਸ਼ਟਮਾਨ ਹੈ, ਇਸ ਤੋਂ ਵੀ ਪਰ੍ਹੇ, ਜਿਹੜਾ ਦਿਸਦਾ ਨਹੀਂ ਹੈ, ਅਗਮ ਤੇ ਅਗੋਚਰ ਹੈ, ਹਰ ਥਾਂ ਦੇ ਉਤੇ ਪ੍ਰਮੇਸ਼ਰ ਹੈ, ਸਭ ਸਰੀਰਾਂ ਵਿਚ ਹੋ ਕੇ ਸੁਣਦੈ, ਸਭ ਸਰੀਰਾਂ 'ਚ ਹੋ ਕੇ ਬੋਲਦੈ।

***ਧਾਰਨਾ - ਰਾਮ ਬੋਲੇ, ਰਾਮ ਬੋਲੇ ਰਾਮ ਬੋਲਦੈ,***
***ਸਾਰੀਆਂ ਘਟਾਂ ਦੇ ਵਿਚ ਰਾਮ ਬੋਲਦੈ -2, 2.***
***ਰਾਮ ਬੋਲੇ, ਰਾਮ ਬੋਲੇ, ਰਾਮ ਬੋਲਦੈ***
***ਸਾਰੀਆਂ ਘਟਾਂ ਦੇ ਵਿਚ ਰਾਮ ਬੋਲਦੈ -2, 4.***

***ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥***
***ਰਾਮ ਬਿਨਾ ਕੋ ਬੋਲੈ ਰੇ॥***
***ਏਕਲ ਮਾਟੀ ਕੁੰਜਰ ਚੀਟੀ***
***ਭਾਜਨ ਹੈਂ ਬਹੁ ਨਾਨਾ ਰੇ॥***
***ਅਸਥਾਵਰ ਜੰਗਮ ਕੀਟ ਪਤੰਗਮ***
***ਘਟਿ ਘਟਿ ਰਾਮੁ ਸਮਾਨਾ ਰੇ॥*** ***ਅੰਗ - 988***

ਪਿਤਾ ਜੀ! ਤੁਸੀਂ ਇਹ ਪੁਛਦੇ ਹੋ ਕਿ ਰੱਬ ਕਿਥੇ ਹੈ? ਕਹਿੰਦਾ ਇਹ ਗੱਲਾਂ ਨਾ ਕਰ, ਅਜਿਹੀਆਂ ਗੱਲਾਂ ਨਹੀਂ ਮੈਂ ਮੰਨਦਾ। ਮੈਨੂੰ ਸਾਫ ਸਾਫ ਦੱਸ ਵਿਸ਼ੇਸ਼ ਤੌਰ ਤੇ ਕਿ ਜਿਨ੍ਹੇ ਹੁਣ ਤੈਨੂੰ ਬਚਾਇਐ ਉਹ ਕਿਥੇ ਲੁਕਿਆ ਹੋਇਐ, ਦਸ ਤਾਂ ਸਹੀ ਮੇਰੇ ਸਾਮ੍ਹਣੇ ਕਿਉਂ ਨਹੀਂ ਆਉਂਦਾ।

***ਧਾਰਨਾ - ਕਿਥੇ ਤੇਰਾ ਓ ਰਾਮ ਲੁਕਿਆ,***
***ਜਿਹਨੇ ਤੱਤਿਆਂ ਥੰਮ੍ਹਾਂ ਤੋਂ ਰੱਖਿਆ -2, 2.***
***ਜਿਹਨੇ ਤੱਤਿਆਂ ਥੰਮ੍ਹਾਂ ਤੋਂ ਰਖਿਆ -2, 2.***
***ਕਿਥੇ ਤੇਰਾ ਓ ਰਾਮ ਲੁਕਿਆ,.......... -2.***

***ਕਾਢਿ ਖੜਗੁ ਕੋਪਿਓ ਰਿਸਾਇ॥***
***ਤੁਝ ਰਾਖਨਹਾਰੋ ਮੋਹਿ ਬਤਾਇ॥*** ***ਅੰਗ - 1194***

ਤਲਵਾਰ ਕੱਢ ਲਈ ਤੇ ਜਿਵੇਂ ਬੱਦਲ ਗਰਜਦਾ ਹੈ ਇਸ ਤਰ੍ਹਾਂ ਗਰਜਿਆ ਕਿ ਮੈਂ ਤੈਨੂੰ ਇਕੋ ਗੱਲ ਕਹਿੰਦਾ ਹਾਂ ਜਿਸਨੇ ਤੈਨੂੰ ਰੱਖਿਆ ਉਹ ਦੱਸ ਕਿਥੇ ਹੈ?

***ਕਢਿ ਖੜਗੁ ਸਦਿ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ॥***
***ਭਾਈ ਗੁਰਦਾਸ ਜੀ ਦੀ ਵਾਰ 10/2***

ਕਹਿੰਦਾ, ਕਿਥੇ ਹੈ, ਇਸ ਥੰਮ ਵਿਚ ਹੈ? ਕਹਿੰਦਾ ਹਾਂ ਇਸ ਵਿਚ ਭੀ ਹੈ, ਪਿਤਾ ਜੀ, ਹਰਨਾਖਸ਼ ਅਗਿਆਨ ਵਿਚ ਅੰਨ੍ਹਾ ਹੋਇਆ ਕ੍ਰੋਧ ਵਿਚ ਥੰਮ ਦੇ ਵਿਚ ਜਾ ਕੇ ਤਲਵਾਰ ਮਾਰਦੈ, ਤਲਵਾਰ ਮਾਰਦੀ ਸਾਰ ਇਕ ਬਹੁਤ ਭਿਆਨਕ ਗੜਗੜਾਹਟ ਹੋਈ। ਐਂ ਲੱਗਿਆ ਜਿਵੇਂ ਕਿਸੇ ਨੇ ਬ੍ਰਹਿਮੰਡ ਨੂੰ ਤੋੜ ਦਿਤਾ ਹੁੰਦਾ ਹੈ। ਬ੍ਰਹਮਾ ਨੇ ਜਾਣਿਆ ਕਿ ਕਿਤੇ ਪਰਲੋਂ ਕਾਲ ਆ ਗਿਆ, ਉਸ ਸ਼ਬਦ ਨੂੰ ਸੁਣ ਕੇ ਜਿੰਨੇ ਵੀ ਦਰਬਾਰ ਵਿਚ ਬੈਠੇ ਸਨ ਸਭ ਦੇ ਕੰਨ ਬੋਲੇ ਹੋ ਗਏ, ਕਈ ਤਾਂ ਉਥੇ ਹੀ ਭੁਆਟਣੀਆਂ ਖਾ ਕੇ ਗਿਰ ਗਏ, ਕਿਸੇ ਦੈਂਤ ਨੂੰ ਸੁਧ ਨਾ ਰਹੀ, ਚਾਰੇ ਪਾਸੇ ਇਸ ਧੁਨ ਦੀ ਅਵਾਜ਼ ਆਈ। ਹਰਨਾਖਸ਼ ਨੇ ਅਵਾਜ਼ ਸੁਣੀ ਪਰ ਇਧਰ ਉਧਰ ਦੇਖ ਰਿਹਾ ਹੈ ਕਿ ਦਿਸਦਾ ਤਾਂ ਕੁਝ ਨਹੀਂ। ਤਲਵਾਰ ਮਾਰਨ ਵਾਸਤੇ ਤਿਆਰ ਹੋ ਗਿਆ। ਉਸੇ ਵੇਲੇ ਨਰਸਿੰਘ ਨੇ ਆਪਣਾ ਰੂਪ ਦਿਖਾਇਆ ਜੋ ਨਾ ਮਨੁੱਖ ਹੈ, ਨਾ ਸ਼ੇਰ ਹੈ, ਦੋਹਾਂ ਦਾ ਰੂਪ ਵਿਚ ਹੈ, ਥੰਮ ਨੂੰ ਪਾੜ ਕੇ ਬਾਹਰ ਨਿਕਲਿਆ -

***ਥੰਮ੍ਹ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ॥***

***ਭਾਈ ਗੁਰਦਾਸ ਜੀ ਦੀ ਵਾਰ 10/2***

ਹਰਨਾਖਸ਼ ਨੇ ਉਸ ਨੂੰ ਦੇਖਿਆ ਅਤੇ ਅਨੁਮਾਨ ਲਾਇਆ ਕਿ ਇਸਦਾ ਕਿਹੋ ਜਿਹਾ ਰੂਪ ਹੈ, ਉਸ ਵੇਲੇ ਕੰਬਣ ਲੱਗਿਆ, ਭੈ ਮਾਨ ਹੋ ਗਿਆ, ਉਹ ਨਿਸ਼ਚੇ ਨਾ ਕਰ ਸਕਿਆ, ਉਸਨੂੰ ਸੁਧ ਹੀ ਨਾ ਰਹੀ। ਨਰਸਿੰਘ ਨੇ ਬਹੁਤ ਕਰੜਾ ਸ਼ਬਦ ਉਚਾਰਿਆ, ਉਹ ਬਾਰ ਬਾਰ ਉਬਾਸੀ ਲੈਂਦਾ ਹੈ, ਉਸਦੀਆਂ ਲਹੂ ਵਰਗੀਆਂ ਲਾਲ ਅੱਖਾਂ, ਜੀਭ ਤਲਵਾਰ ਵਰਗੀ ਹੈ। ਸਰੀਰ ਦਾ ਰੰਗ ਇਸ ਤਰ੍ਹਾਂ ਹੈ ਜਿਵੇਂ ਤਪਿਆ ਹੋਇਆ ਸੋਨਾ ਹੁੰਦਾ ਹੈ, ਭਿਆਨਕ ਉਚੇ ਕੰਨ ਹਨ। ਪਹਾੜ ਦੀ ਖੱਡ ਵਰਗਾ ਮੂੰਹ ਹੈ, ਧਨੁਖ ਵਰਗੇ ਭਰਵੱਟੇ ਹਨ, ਗਲ ਦੇ ਬਾਲ ਬੜੇ ਡਰਾਉਣੇ ਹਨ, ਚੌੜੀ ਛਾਤੀ ਹੈ, ਪਤਲਾ ਲੱਕ ਹੈ, ਬਹੁਤ ਕਾਲੇ ਵਾਲ ਹਨ, ਬਾਹਾਂ ਬੜੀਆਂ ਲੰਮੀਆਂ ਤੇ ਕਰੜੀਆਂ ਹਨ। ਨਹੁੰ ਬਹੁਤ ਕਰੜੇ ਅਤੇ ਭਿਆਨਕ ਹਨ। ਬਜਰ ਤੋਂ ਵੀ ਸਖਤ ਹਨ। ਉਸ ਨੂੰ ਦੇਖਦੇ ਸਾਰ ਸਾਰੇ ਦਾਨਵ ਭੱਜ ਗਏ, ਹਰਨਾਖਸ਼ ਗਦਾ ਲੈ ਕੇ ਬੜੇ ਅਹੰਕਾਰ ਨਾਲ ਉਸ ਵਲ ਦੌੜਿਆ, ਜਿਵੇਂ ਸ਼ਰਾਬੀ ਹਾਥੀ ਧਾਉਂਦਾ ਹੈ। ਇਸ ਤਰ੍ਹਾਂ ਨਰਸਿੰਘ ਦੇ ਨੇੜੇ ਆਇਆ ਉਸ ਨੇ ਜ਼ੋਰ ਨਾਲ ਗਦਾ ਮਾਰੀ, ਜਦੋਂ ਦੂਸਰਾ ਵਾਰ ਕਰਨ ਲਈ ਨੇੜੇ ਆਇਆ ਤਾਂ ਉਸ ਵੇਲੇ ਨਰਸਿੰਘ ਨੇ ਉਸਨੂੰ ਫੜ ਲਿਆ ਜਿਵੇਂ ਗਰੁੜ ਸੱਪ ਨੂੰ ਬਿਨਾਂ ਯਤਨ ਤੋਂ ਹੀ ਇਸ ਤਰ੍ਹਾਂ ਫੜ ਲੈਂਦਾ ਹੈ। ਥੋੜ੍ਹੀ ਲੀਲਾ ਕਰਨ ਵਾਸਤੇ ਪ੍ਰਭੂ ਨੇ ਉਸਨੂੰ ਛੱਡ ਦਿਤਾ, ਉਹ ਛੁਟ ਕੇ ਫੇਰ ਗਰਜਦਾ ਹੈ, ਦੇਵਤਿਆਂ ਸਾਰਿਆਂ ਵਿਚ ਹਾਹਾਕਾਰ ਮਚ ਗਈ। ਪ੍ਰਭੂ ਦਾ ਐਸਾ ਰੂਪ ਦੇਖ ਕੇ ਉਹ ਡਰ ਰਹੇ ਹਨ, ਜਦੋਂ ਹਰਨਾਖਸ਼ ਨੇ ਦੂਸਰੀ ਵਾਰੀ ਗਦਾ ਚਲਾਈ ਤਾਂ ਦੇਵਤਿਆਂ ਦੇ ਮਨ ਵਿਚ ਆਇਆ ਕਿ ਕਿਤੇ ਹਰਨਾਖਸ਼ ਇਸ ਤੋਂ ਵੱਧ ਬਲੀ ਨਾ ਹੋਵੇ। ਜਿਵੇਂ ਕਿ ਲਿਖਿਆ ਹੈ -

***ਹਾਹਾਕਾਰ ਦੇਵ ਸਭਿ ਕਰਿਹੀਂ।***
***ਘਨ ਪਟਕਰਿ ਦੇਖਹਿਂ ਉਰ ਡਰਿਹੀਂ।***
***ਪ੍ਰਭੁ ਕੇ ਬਲ ਮਹਿਂ ਸ਼ੰਕਾ ਮਾਨਹਿਂ।***
***ਹਿਰਨਾਕਸ਼ ਕੋ ਬਲੀ ਪਛਾਨਹਿਂ।*** ***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - 727***

ਇਹ ਨਹੀਂ ਜਾਣਦੇ ਕਿ ਪ੍ਰਭੂ ਤਾਂ ਖੇਲ੍ਹ ਕਰ ਰਿਹਾ ਹੈ। ਜਦੋਂ ਨੇੜੇ ਆਇਆ ਉਸ ਵੇਲੇ ਨਰਸਿੰਘ ਬਹੁਤ ਗਰਜਿਆ, ਨਰਸਿੰਘ ਜੀ ਨੇ ਉਸਨੂੰ ਐਉਂ ਫੜ ਲਿਆ ਜਿਸ ਤਰ੍ਹਾਂ ਹੱਥ ਨਾਲ ਡੱਡੂ ਫੜਿਆ ਜਾਂਦਾ ਹੈ। ਉਹ ਫੜਫੜਾਉਂਦਾ ਹੈ ਅਤੇ ਇਧਰ ਉਧਰ ਭੱਜਣ ਦੀ ਕੋਸ਼ਿਸ਼ ਕਰਦਾ ਹੈ। ਉਹ ਇੰਤਜ਼ਾਰ ਕਰ ਰਹੇ ਹਨ ਕਿ ਜਦੋਂ ਸੂਰਜ ਅੱਧਾ ਛਿਪ ਚੁਕਿਆ ਹੋਵੇ ਤੇ ਅੱਧਾ ਛਿਪਣ ਵਾਲਾ ਹੋਵੇ, ਉਸ ਵੇਲੇ ਪ੍ਰਭੂ ਨੇ ਦੇਹਲੀ ਉਤੇ ਬੈਠ ਕੇ ਉਸਨੂੰ ਆਪਣੇ ਪੱਟਾਂ ਉਪਰ ਧਰ ਲਿਆ ਅਤੇ ਉਸ ਦਾ ਪੇਟ ਨਹੁੰਆਂ ਨਾਲ ਪਾੜ ਦਿਤਾ ਅਤੇ ਮਹਾਂਬਲੀ ਇਕ ਖਿਨ ਵਿਚ ਮਾਰ ਦਿਤਾ। ਉਸ ਵੇਲੇ ਸੂਰਜ ਨਾ ਅੰਦਰ ਹੈ, ਨਾ ਬਾਹਰ ਹੈ, ਨਾ ਦਿਨ ਹੈ, ਨਾ ਰਾਤ ਹੈ, ਨਾ ਧਰਤੀ ਤੇ ਹੈ, ਨਾ ਅਸਮਾਨ ਹੈ, ਨਾ ਕਿਸੇ ਸ਼ਸ਼ਤਰ ਨਾਲ ਮਰ ਰਿਹਾ ਹੈ, ਨਾ ਕਿਸੇ ਅਸਤਰ ਨਾਲ ਮਰ ਰਿਹਾ ਹੈ, ਨਾ ਨਰਸਿੰਘ ਨੇ ਕਿਸੇ ਇਸਤ੍ਰੀ ਤੋਂ ਜਨਮ ਲਿਆ ਹੈ, ਇਹ ਥੰਮ ਵਿਚੋਂ ਨਿਕਲਿਆ ਹੈ। ਵਿਧਾਤਾ ਨੇ ਸਾਰੇ ਬਚਨ ਪੂਰੇ ਕਰ ਦਿਤੇ ਅਤੇ ਇਸ ਦਾਨਵ ਨੂੰ ਮਾਰ ਦਿਤਾ, ਖ਼ੂਨ ਦੇ ਨਾਲ ਸਾਰੇ ਅੰਗ ਭਰ ਗਏ। ਆਂਦਰਾਂ ਕੱਢ ਕੇ ਗਲੇ ਵਿਚ ਪਾ ਲਈਆਂ। ਪ੍ਰਭੂ! ਸ਼ਾਂਤ ਨਹੀਂ ਹੋ ਰਹੇ, ਬਹੁਤ ਜ਼ਿਆਦਾ ਗਰਜ ਰਹੇ ਹਨ ਜਿਹੜੇ ਦਾਨਵ ਨੱਠ ਰਹੇ ਸੀ ਉਹ ਵੀ ਲੜਾਈ ਕਰਨ ਲਈ ਇਕੱਠੇ ਹੋ ਕੇ ਆ ਗਏ, ਉਨ੍ਹਾਂ ਨੂੰ ਵੀ ਨਹੁੰਆਂ ਦੇ ਨਾਲ ਪਾੜ ਦਿਤਾ, ਇਕ ਛਿਨ ਦੇ ਵਿਚ ਸਾਰੇ ਸੰਘਾਰ ਕਰ ਦਿਤੇ। ਉਸ ਵੇਲੇ ਵੀ ਕ੍ਰੋਧ ਸ਼ਾਂਤ ਨਾ ਹੋਇਆ, ਬਹੁਤ ਬਲ ਦੇ ਨਾਲ ਪ੍ਰਭੂ ਨੇ ਗਰਜਨਾ ਕੀਤੀ, ਸਾਰਾ ਬ੍ਰਹਿਮੰਡ ਵਿਆਕੁਲ ਹੋ ਗਿਆ। ਅਸਮਾਨ ਵਿਚ ਬਹੁਤ ਭੈ ਮੰਨਿਆ, ਨਰਸਿੰਘ ਦੇ ਚਰਨਾਂ ਨਾਲ ਧਰਤੀ ਡੋਲ ਰਹੀ ਹੈ। ਜਦੋਂ ਸਾਰੇ ਦਾਨਵ ਮਰ ਗਏ ਉਸ ਵੇਲੇ ਪ੍ਰਭੂ ਸਿੰਘਾਸ਼ਨ ਤੇ ਬੈਠ ਗਏ, ਦੇਵਤਿਆਂ ਨੇ ਫੁੱਲਾਂ ਦੀ ਵਰਸ਼ਾ ਕੀਤੀ, ਫ਼ੁਰਮਾਨ ਹੈ -

***ਜੰਮਣੁ ਮਰਣਾ ਮੋਹੁ ਉਪਾਇਆ॥***

*ਆਵਣੁ ਜਾਣਾ ਕਰਤੈ ਲਿਖਿ ਪਾਇਆ॥*
*ਪ੍ਰਹਲਾਦ ਕੈ ਕਾਰਜਿ ਹਰਿ ਆਪੁ ਦਿਖਾਇਆ॥*
*ਭਗਤਾ ਕਾ ਬੋਲੁ ਆਗੈ ਆਇਆ॥*
*ਦੇਵ ਕੁਲੀ ਲਖਿਮੀ ਕਉ ਕਰਹਿ ਜੈਕਾਰੁ॥*
*ਮਾਤਾ ਨਰ ਸਿੰਘ ਕਾ ਰੂਪੁ ਨਿਵਾਰੁ॥*
*ਲਖਿਮੀ ਭਉ ਕਰੈ ਨ ਸਾਕੈ ਜਾਇ॥*
*ਪ੍ਰਹਲਾਦੁ ਜਨੁ ਚਰਣੀ ਲਾਗਾ ਆਇ॥* *ਅੰਗ - 1154*

ਪ੍ਰਹਿਲਾਦ ਜੀ ਪ੍ਰਭੂ ਦੇ ਚਰਨਾਂ ਨਾਲ ਲਗ ਗਏ, ਸਾਰੇ ਦੇਵਤਿਆਂ ਨੇ ਲੱਛਮੀ ਜੀ ਨੂੰ ਕਿਹਾ ਕਿ ਤੁਸੀਂ ਜਾ ਕੇ ਪ੍ਰਭੂ ਨੂੰ ਸ਼ਾਂਤ ਕਰਾਵੋ ਜੋ ਵਿਆਕੁਲਤਾ ਜਗ ਵਿਚ ਹੋਈ ਹੈ ਉਸ ਨੂੰ ਹਟਾਓ। ਲੱਛਮੀ ਜੀ ਕ੍ਰੋਧ ਵਾਲਾ ਸਰੂਪ ਦੇਖ ਕੇ ਨੇੜੇ ਨਾ ਗਏ। ਉਨ੍ਹਾਂ ਨੇ ਕਿਹਾ ਕਿ ਐਨਾ ਤੇਜ ਹੈ ਕਿ ਸਹਿਆ ਨਹੀਂ ਜਾਂਦਾ, ਉਸ ਵੇਲੇ ਸਾਰੇ ਦੇਵਤੇ ਇਕੱਠੇ ਹੋ ਕੇ ਪ੍ਰਹਿਲਾਦ ਨੂੰ ਬੜੇ ਪਿਆਰ ਦੇ ਬਚਨ ਸੁਣਾਏ ਅਤੇ ਕਿਹਾ ਕਿ ਪ੍ਰਭੂ ਦੇ ਕੋਲ ਜਾ ਕੇ ਉਨ੍ਹਾਂ ਦਾ ਕ੍ਰੋਧ ਸ਼ਾਂਤ ਕਰਾਵਹੁ। ਇਹ ਸੁਣ ਕੇ ਪ੍ਰਹਿਲਾਦ ਪ੍ਰਭੂ ਦੇ ਚਰਨਾਂ ਵਿਚ ਜਾ ਕੇ ਬੈਠ ਗਿਆ ਅਤੇ ਪ੍ਰਭੂ ਦੇ ਚਰਨਾਂ ਤੇ ਸੀਸ ਰੱਖ ਕੇ ਡੰਡਉਤ ਬੰਦਨਾ ਕੀਤੀ। ਪ੍ਰਭੂ ਨੇ ਦੇਖਿਆ ਕਿ ਇਹ ਨਿਡਰ ਬਾਲਕ ਮੇਰੇ ਚਰਨਾਂ ਵਿਚ ਪਿਆ ਹੈ ਤਾਂ ਉਨ੍ਹਾਂ ਨੇ ਪ੍ਰਹਿਲਾਦ ਦੇ ਸਿਰ ਤੇ ਆਪਣਾ ਹੱਥ ਰੱਖਿਆ ਅਤੇ ਪਿਆਰ ਨਾਲ ਉਸ ਦਾ ਮੱਥਾ ਪਲੋਸ ਰਹੇ ਹਨ। ਪ੍ਰਹਿਲਾਦ ਨੇ ਉਠ ਕੇ ਉਸਤਤਿ ਕੀਤੀ ਅਤੇ ਬਹੁਤ ਪਿਆਰ ਨਾਲ ਬੇਨਤੀ ਕੀਤੀ ਕਿ ਭਗਤ ਵਛਲ, ਹੇ ਪਾਰਬ੍ਰਹਮ ਸੁਆਮੀ, ਦੀਨਬੰਧੂ, ਅੰਤਰਜਾਮੀ ਤੁਹਾਡਾ ਅੰਤ ਨਹੀਂ ਕੋਈ ਪਾ ਸਕਦਾ।

ਪ੍ਰਹਿਲਾਦ ਨੇ ਕਿਹਾ ਕਿ ਮਹਾਰਾਜ, ਬਹੁਤ ਭਿਆਨਕ ਰੂਪ ਹੈ ਸਾਰੇ ਦੇਵਤੇ ਡਰੇ ਹੋਏ ਹਨ। ਕੋਈ ਨੇੜੇ ਨਹੀਂ ਆ ਰਿਹਾ, ਕ੍ਰਿਪਾ ਕਰਕੇ ਆਪਣੇ ਅਸਲੀ ਰੂਪ ਸਰੂਪ ਵਿਚ ਆਵੋ। ਕਹਿਣ ਲੱਗਿਆ ਮਹਾਰਾਜ ਇਹ ਮੇਰਾ ਪਿਤਾ ਹੈ। ਕਿਰਪਾ ਕਰੋ ਇਹ ਨਰਕਾਂ ਵਿਚ ਨਾ ਜਾਵੇ। ਕਹਿਣ ਲੱਗੇ ਪ੍ਰਹਿਲਾਦ ਤੂੰ ਇਕ ਹਰਨਾਕਸ਼ ਦੀ ਕੀ ਗੱਲ ਕਰਦੈਂ ਤੇਰੀਆਂ ਤਾਂ ਇਕੀ ਕੁਲਾਂ ਤਰ ਜਾਣੀਆਂ ਹਨ।

*ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ॥*
*ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ॥* *ਅੰਗ - 1133*

ਕਹਿੰਦੇ ਮੇਰੇ ਹੱਥੋਂ ਮਰਿਆ ਹੋਇਆ ਨਰਕਾਂ ਨੂੰ ਨਹੀਂ ਜਾਇਆ ਕਰਦਾ। ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ ਕਿ ਆਹ ਉਪਾਅ ਜਿਹਨੂੰ ਪਤਾ ਲੱਗ ਜਾਵੇ ਉਸਦੇ ਸਾਰੇ ਪਾਪ ਨਸ਼ਟ ਹੋ ਜਾਦੇ ਹਨ। ਇਸ ਤਰ੍ਹਾਂ ਸੰਤਾਂ ਦਾ ਰਾਖਾ ਵਾਹਿਗੁਰੂ ਹੋਇਆ ਕਰਦਾ ਹੈ। ਇਕ ਛੋਟਾ ਜਿਹਾ ਗਰੀਬ ਬੱਚਾ, ਕੋਈ ਤਾਣ ਨਹੀਂ, ਕੋਈ ਉਹਦੇ ਕੋਲ ਫੌਜ ਨਹੀਂ, ਕੋਈ ਸ਼ਕਤੀ ਨਹੀਂ, ਜੇ ਹੈ ਤਾਂ ਇਕੋ ਆਸਰਾ ਸੀ।

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤੁ ਉਪਾਇ॥* *ਅੰਗ - 1429*

ਜਿਸ ਵੇਲੇ ਕੋਈ ਉਪਾਅ ਨਾ ਹੋਵੇ ਉਸ ਵੇਲੇ, ਇਕੋ ਉਪਾਅ ਹੋਇਆ ਕਰਦਾ ਹੈ।

ਉਹ ਕੇਵਲ ਪ੍ਰਮੇਸ਼ਰ ਦਾ ਆਸਰਾ ਹੋਇਆ ਕਰਦਾ ਹੈ। ਜਿਸਦੇ ਸਾਰੇ ਆਸਰੇ ਖਤਮ ਹੋ ਜਾਣ ਉਸ ਵੇਲੇ ਜੇ ਇਸ ਨੂੰ ਪ੍ਰਮੇਸ਼ਰ ਚਿਤ ਆ ਜਾਵੇ -

*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥* *ਅੰਗ - 70*

ਉਹ ਜਿਹੜਾ ਆਸਰਾ ਹੈ ਸਾਨੂੰ ਰੱਖਣਾ ਚਾਹੀਦਾ ਹੈ।

*ਧਾਰਨਾ - ਤਾਕੀ ਓਟ ਰਖੀਜੇ ਰੇ ,*
*ਪਾਰਬ੍ਰਹਮ ਪੂਰਨ ਪਰਮੇਸ਼ਰ -2, 2.*
*ਤਾਕੀ ਓਟ ਰਖੀਜੇ ਰੇ .......-2, 4.*

*ਹਰਿ ਜੁਗੁ ਜੁਗੁ ਭਗਤ ਉਪਾਇਆ*
*ਪੈਜ ਰਖਦਾ ਆਇਆ ਰਾਮ ਰਾਜੇ॥*
*ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ॥*
*ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥*
*ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ॥* *ਅੰਗ - 451*

ਪ੍ਰਮੇਸ਼ਰ ਦੇ ਉਤੇ ਪੂਰਾ ਭਰੋਸਾ ਆ ਜਾਵੇ ਉਸਦਾ ਵਿਸ਼ਵਾਸ ਮਨ ਵਿਚ ਬਣ ਜਾਵੇ, ਫੇਰ ਉਹ ਰਾਖਾ ਹੋ ਜਾਂਦਾ

ਹੈ ਤੇ ਉਸ ਦਾ ਕਾਰਜ ਰਾਸ ਹੋ ਜਾਂਦਾ ਹੈ ਸਾਰੇ ਉਪਾਵ ਪ੍ਰਭੂ ਆਪ ਬਣਾ ਦਿਆ ਕਰਦਾ ਹੈ।

***ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤੁ ਉਪਾਇ॥***
***ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥*** ***ਅੰਗ - 1429***

ਫੇਰ ਆਦਮੀ ਵਿਚ ਬਲ ਆ ਜਾਇਆ ਕਰਦਾ ਹੈ ਫੇਰ ਬੰਧਨ ਟੁਟ ਜਾਇਆ ਕਰਦੇ ਹਨ। ਪ੍ਰਭੂ ਦਾ ਆਸਰਾ ਰੱਖੋ ਉਹ ਕੋਈ ਕਲਪਿਤ (**imaginary**) ਬਾਤਾਂ ਨਹੀਂ ਹਨ। ਮਨ ਦੇ ਅੰਦਰ ਐਸੀ ਭਾਵਨਾ ਲੈ ਕੇ ਆਉ ਕਿ ਉਹ ਮੇਰੇ ਅੰਗ ਸੰਗ ਹੈ, ਉਹ ਮੇਰੇ ਅੰਦਰ ਵਸਦਾ ਹੈ ਤੇ ਮੈਂ ਉਹਦੇ ਅੰਦਰ ਵਸਦਾ ਹਾਂ, ਮੈਂ ਤੇ ਉਹ ਇਕੋ ਹੀ ਹੈ -

***ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*** ***ਅੰਗ - 969***

ਪਰ ਇਸ ਨੂੰ ਕਰਨ ਵਾਸਤੇ ਸੁਣਨਾ, ਮੰਨਣਾ, ਨਿਧਿਆਸਨ ਤੇ ਯਾਦ ਇਹ ਚੀਜ਼ਾਂ ਜ਼ਰੂਰੀ ਹੋਇਆ ਕਰਦੀਆਂ ਹਨ, ਸੰਗਤ ਕਰਦਿਆਂ ਕਰਦਿਆਂ ਇਹ ਹੌਲੀ ਹੌਲੀ ਸਮਝ ਵਿਚ ਆ ਜਾਇਆ ਕਰਦੀਆਂ ਹਨ। ਲੋੜ ਇਹ ਹੋਇਆ ਕਰਦੀ ਹੈ ਕਿ ਅਸੀਂ ਕੁਛ ਕਰੀਏ, ਪਿਛਲੇ ਹਫਤੇ ਨਾਲੋਂ ਅੱਗੇ ਵਧੀਏ ਉਥੇ ਹੀ ਨਾ ਖੜ੍ਹੇ ਰਹੀਏ।

***ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥***

***ਅੰਗ - 1096***

ਅੱਗੇ ਨੂੰ ਹੀ ਵਧਦੇ ਜਾਈਏ ਪਿਛੇ ਨੂੰ ਨਾ ਮੁੜੀਏ, ਫੇਰ ਅਸੀਂ ਹੌਲੀ-ਹੌਲੀ ਗ੍ਰਿਹਿਸਤ ਵਿਚ ਰਹਿੰਦੇ ਹੋਏ ਖਾਂਦੇ, ਪੀਂਦੇ ਬਾਲ ਬੱਚੇ ਪਾਲਦੇ, ਇਹਦੇ ਵਿਚ ਨਿਰਲੇਪ ਰਹਿ ਕੇ ਉਸ ਪਦਵੀ ਨੂੰ ਪ੍ਰਾਪਤ ਕਰ ਸਕਦੇ ਹਾਂ ਜਿਸ ਨੂੰ ਵੱਡੇ-ਵੱਡੇ ਸਾਧੂ ਘਰ ਬਾਰ ਛੱਡ ਕੇ, ਵੱਡੇ ਵੱਡੇ ਤਪ ਕਰਕੇ ਹਾਸਲ ਕਰਦੇ ਹਨ।

***ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥***
***ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥*** ***ਅੰਗ - 522***

ਸੋ ਹੁਣ ਸਮਾਂ ਸਮਾਪਤ ਹੁੰਦਾ ਹੈ ਸਾਰੇ ਅਨੰਦ ਸਾਹਿਬ ਤੇ ਗੁਰੂ ਸਤੋਤਰ ਵਿਚ ਬੋਲ ਕੇ ਆਪਣੀ ਰਸਨਾ ਪਵਿੱਤਰ ਕਰੋ।

ਅਨੰਦ ਸਾਹਿਬ

ਗੁਰੂ ਸਤੋਤਰ



# ਅਭੇਦ ਪੁਰਸ਼ ਭਾਈ ਨੰਦ ਲਾਲ ਜੀ

ਸ਼ਾਨ ...................................।

ਸਤਿਨਾਮ ਸ੍ਰੀ ਵਾਹਿਗੁਰੂ
ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।

ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ਅੰਗ - 256

ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥
ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ ਪੰਨਾ - 289

ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ॥
ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥ (ਦਸਮ 254)

ਧਾਰਨਾ - ਜਾ ਤੂੰ ਤਾਂ ਮੈਂ ਮਾਣ ਕੀਤਾ ਹੈ,
ਤੁਧ ਵਿਣ ਕੇਹਾ ਮੇਰਾ ਮਾਣੋ ਜੀ -4, 2.
ਤੁਧ ਵਿਣ ਕੇਹਾ ਮੇਰਾ ਮਾਣੋ ਜੀ -2, 2.
ਜਾ ਤੂੰ ਤਾਂ ਮੈਂ ਮਾਣ ਕੀਆ ਹੈ, ..... -2.

ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥
ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ॥
ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ॥
ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ॥
ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥
ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ॥
ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ॥
ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ॥
ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ॥
ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ॥
ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥ ਅੰਗ - 557

ਧਾਰਨਾ - ਸੁਪਨੇ ਆਇਆ ਭੀ ਗਿਆ,
ਮੈ ਜਲ ਭਰਿਆ ਰੋਇ -2, 2.
ਮੈ ਜਲ ਭਰਿਆ ਰੋਇ -4, 2.
ਸੁਪਨੇ ਆਇਆ ਭੀ ਗਿਆ, .......... -2.

ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥
ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥
ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥
ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥
ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ॥ ਅੰਗ - 558

ਧਾਰਨਾ - ਜਾਵਾਂ ਬਲਿਹਾਰ ਜੀ ਮੈਂ ਆਪਣੇ ਗੁਰਾਂ ਤੋਂ -2, 2.
ਆਪਣੇ ਗੁਰਾਂ ਤੋਂ ਜੀ, ਮੈਂ ਆਪਣੇ ਗੁਰਾਂ ਤੋਂ -2. 2,
ਜਾਵਾਂ ਬਲਿਹਾਰ ਜੀ ਮੈਂ,............... -2.

***ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥***
***ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥***
***ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥***
***ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥***
***ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥***
***ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥***
***ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥***
***ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥*** ***ਅੰਗ - 462***

ਸਾਧ ਸੰਗਤ ਜੀ! ਗੱਜ ਕੇ ਬੋਲਣਾ - ਸਤਿਨਾਮ ਸ੍ਰੀ ਵਾਹਿਗੁਰੂ। ਗੁਰੂ ਮਹਾਰਾਜ ਜੀ ਦੀ ਅਪਾਰ ਕਿਰਪਾ ਦੇ ਸਦਕੇ ਬੇਅੰਤ ਕੰਮਾਂ ਦੇ ਵਿਚ ਰੁਝੇ ਹੋਣ ਦੇ ਬਾਵਜੂਦ ਵੀ ਕਾਫੀ ਗਿਣਤੀ ਵਿਚ ਆਪ ਗੁਰੂ ਦਰਬਾਰ ਵਿਚ ਪਹੁੰਚੇ ਹੋ। ਬਲਿਹਾਰ ਜਾਂਦੇ ਹਾਂ ਆਪਣੇ ਗੁਰੂ ਤੋਂ, ਮਹਾਰਾਜ ਜੀ ਕਹਿੰਦੇ ਹਨ, ਸੈਂਕੜੇ ਵਾਰੀ, ਕਿਉਂਕਿ ਗੁਰੂ ਨੇ ਅੰਦਰ ਚਾਨਣ ਕਰ ਦਿੱਤਾ, ਪ੍ਰਕਾਸ਼ ਕਰ ਦਿਤਾ, ਪਹਿਲਾਂ ਹਨ੍ਹੇਰਾ ਪਿਆ ਸੀ। ਗੁਰੂ ਤੋਂ ਬਗੈਰ ਅੰਧ ਗੁਬਾਰ ਹੈ। ਗੁਰੂ ਨਾ ਹੋਵੇ ਤਾਂ ਆਹੀ ਜੀਵਨ ਸੋਹਣੇ ਕੱਪੜੇ ਪਾਏ ਹੋਏ, ਕੋਠੀਆਂ ਵਿਚ ਰਹਿੰਦਾ ਹੋਇਆ, ਬੜੀ ਭਾਰੀ ਇੱਜ਼ਤ ਪ੍ਰਾਪਤ ਕਰ ਕੇ, ਅਹੁਦੇ ਵੱਡੇ-ਵੱਡੇ ਹਾਸਲ ਕਰਕੇ, ਹੋਰ ਵੀ ਦੁਨੀਆਂ ਦੀਆਂ ਜੋ ਪ੍ਰਾਪਤੀਆਂ ਨੇ, ਉਹ ਸਾਰੀਆਂ ਉਸ ਨੂੰ ਪ੍ਰਾਪਤ ਹੋਣ, ਪਰ ਜੇ ਉਸਦਾ ਗੁਰੂ ਨਾ ਹੋਵੇ ਤਾਂ ਕਹਿੰਦੇ ਉਸ ਆਦਮੀ ਦਾ ਤਾਂ ਨਾਉਂ ਲੈਣਾ ਹੀ ਬੁਰਾ ਹੋਇਆ ਕਰਦਾ ਹੈ। ਤ੍ਰਿਗੁਣ ਮਾਇਆ ਹੈ - ਰਜੋ ਗੁਣ, ਤਮੋ ਗੁਣ ਤੇ ਸਤੋ ਗੁਣ। ਆਹ ਜਿਹੜਾ ਕੁਝ ਦਿਸਦਾ ਹੈ ਅੱਖਾਂ ਦੇ ਨਾਲ, ਕੰਨਾਂ ਦੇ ਨਾਲ ਸੁਣਦਾ ਹੈ ਇਹ ਅਸਲੀਅਤ ਨਹੀਂ ਹੈ ਸਾਧ ਸੰਗਤ ਜੀ! ਗੁਰੂ ਮਹਾਰਾਜ ਡੰਕੇ ਦੀ ਚੋਟ ਨਾਲ ਕਹਿੰਦੇ ਨੇ ਕਿ ਇਹ ਅਸਲੀਅਤ ਨਹੀਂ ਹੈ ਭਾਈ! ਅਸਲੀਅਤ ਨਹੀਂ, ਇਹ ਤਾਂ ਬਦਲਦੀ ਦੁਨੀਆਂ ਹੈ। ਹੁਣ ਕੋਈ ਬੰਦਾ ਹੈ, ਦੋ ਘੜੀ ਨੂੰ ਹੈ ਨਹੀਂ। ਅਸਲੀਅਤ ਹੁੰਦੀ ਤਾਂ ਬੰਦਾ ਜਾਂਦਾ ਹੀ ਨਾ। ਅੱਜ ਮਕਾਨ ਦਿਸਦੇ ਨੇ, ਸਮਾਂ ਆਉਂਦਾ ਹੈ ਤਾਂ ਉਥੇ ਥੇਹ ਪਏ ਹੁੰਦੇ ਨੇ, ਜੇ ਅਸਲੀਅਤ ਹੋਵੇ ਤਾਂ ਓਵੇਂ-ਜਿਵੇਂ ਹੀ ਰਹਿਣ। ਇਹ ਇਕ ਨਕਲ ਹੋ ਰਹੀ ਹੈ। ਭਵਜਲ ਹੈ ਲਹਿਰਾਂ ਮਾਰ ਰਿਹੈ, ਉਛਾਲੇ ਮਾਰ ਰਿਹੈ ਤੇ ਇਹ ਜੀਵ ਇਸ ਦੇ ਵਿਚ ਆ ਕੇ ਭੁੱਲ ਗਿਆ। ਹੁਣ ਭੁੱਲੇ ਨੂੰ ਕੋਈ ਰਾਹ ਨਹੀਂ ਲੱਭਦਾ - ਨਾ ਕੋਠੀਆਂ ਰਾਹ ਦਿੰਦੀਆਂ ਨੇ, ਨਾ ਪੈਸਾ ਰਾਹ ਦਿੰਦਾ ਹੈ, ਨਾ ਟਰੱਕ ਰਾਹ ਦਿੰਦੇ ਨੇ, ਨਾ ਬਸਾਂ ਰਾਹ ਦਿੰਦੀਆਂ ਨੇ, ਨਾ ਕੋਈ ਹੋਰ ਕਿਤਾਬਾਂ ਰਾਹ ਦਿੰਦੀਆਂ ਨੇ, ਨਾ ਸਰੀਰ ਦੀ ਸੁੰਦਰਤਾ ਰਾਹ ਦਿੰਦੀ ਹੈ, ਰਾਹ ਲੱਭਦਾ ਹੀ ਨਹੀਂ, ਇਹ ਗੋਤੇ ਖਾਂਦਾ ਹੈ। ਚਿੰਤਾ ਦੇ ਨਾਲ ਡੁੱਬਿਆ ਪਿਆ ਹੈ। ਕੇਵਲ ਸੰਸਾਰ ਦੇ ਅੰਦਰ ਇਕ ਗੁਰੂ ਹੈ ਜਿਸ ਦਾ ਦਰਜਾ ਵਾਹਿਗੁਰੂ ਦੇ ਬਰਾਬਰ ਹੋਇਆ ਕਰਦਾ ਹੈ, ਗੁਰੂ ਤੇ ਪ੍ਰਮੇਸ਼ਰ ਵਿਚ ਕੋਈ ਫਰਕ ਨਹੀਂ ਹੋਇਆ ਕਰਦਾ -

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*** ***ਅੰਗ - 442***

ਜੇ ਤਾਂ ਗੁਰੂ ਮਿਲ ਜਾਏ ਸੰਸਾਰ ਦੇ ਅੰਦਰ ਫੇਰ ਤਾਂ ਸਭ ਕੁਝ ਖੱਟ ਗਿਆ, ਜੇ ਗੁਰੂ ਨਹੀਂ ਮਿਲਿਆ ਤਾਂ ਫੇਰ ਇਸ ਦਾ ਹਾਲ ਬੁਰਾ ਹੈ। ਕੇਵਲ ਗੁਰੂ ਵਿਚ ਹੀ ਇਹ ਸ਼ਕਤੀ ਹੈ ਕਿ ਆਪਣੀ ਮਾਇਆ ਵਿਚੋਂ ਆਪ ਤਾਰ ਲੈਂਦਾ ਹੈ। ਵਾਹਿਗੁਰੂ ਨਿਰਗੁਣ ਹੈ ਤੇ ਗੁਰੂ ਵਾਹਿਗੁਰੂ ਦਾ ਸਰਗੁਣ ਸਰੂਪ ਹੈ। ਇਸ ਤਰ੍ਹਾਂ ਨਾਲ ਮਹਾਰਾਜ ਜੀ ਫੁਰਮਾਨ ਕਰਦੇ ਨੇ -

***ਧਾਰਨਾ - ਡੁੱਬਦਾ ਲਏ ਤਰਾਏ ਜੀ,***
***ਗੁਰ ਪ੍ਰਮੇਸ਼ਰ ਏਕ ਹੈ ਪਿਆਰਾ -2, 2.***
***ਗੁਰ ਪ੍ਰਮੇਸ਼ਰ ਏਕ ਹੈ, ਗੁਰੂ ਪ੍ਰਮੇਸ਼ਰ ਏਕ ਹੈ -2, 2.***
***ਡੁੱਬਦਾ ਲਏ ਤਰਾਏ ਜੀ,.............. -2.***

ਗੁਰੂ ਦੇ ਗੁਣ - ਗੁਰੂ ਦਾਤਾਂ, ਦਿੰਦਾ ਹੀ ਦਿੰਦਾ ਹੈ, ਗੁਰੂ ਕਿਸੇ ਤੋਂ ਕੁਝ ਨਹੀਂ ਲੈਂਦਾ। ਸਮਰੱਥ ਗੁਰੂ ਸਾਰੀਆਂ ਸ਼ਕਤੀਆਂ ਦਾ ਮਾਲਕ ਹੈ। ਫੇਰ ਰਹਿੰਦਾ ਕਿੱਥੇ ਹੈ? ਮਹਾਰਾਜ ਜੀ ਕਹਿੰਦੇ, ਬਾਹਰ ਨਹੀਂ ਰਹਿੰਦਾ -

***ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥*** ***ਅੰਗ - 53***

ਐਸਾ ਗੁਰੂ ਹਰੇਕ ਦੇ ਹਿਰਦੇ ਦੇ ਅੰਦਰ ਸਮਾਇਆ ਹੋਇਆ ਹੈ। ਬਾਹਰ ਦੇਖ ਲਓ ਇਹ ਬੜੀ ਭਾਰੀ ਉਸ ਦੀ ਮਿਹਰ ਹੈ ਕਿ ਮਨੁੱਖ ਜਾਮੇ ਦੇ ਵਿਚ ਆ ਕੇ ਬਾਹਰ ਵੀ ਦਰਸ਼ਨ ਦਿੰਦਾ ਹੈ। ਨਹੀਂ ਤਾਂ ਅੰਦਰ ਨਹੀਂ ਸੀ ਉਸ ਦਾ ਪਤਾ ਲੱਗਣਾ -

***ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥***
***ਸਿਮਰਿ ਸਿਮਰਿ ਤਿਸੁ ਸਦਾ ਸਮ੍ਾਲੇ॥*** ***ਅੰਗ - 394***

ਬਾਹਰ ਵੀ ਦਰਸ਼ਨ ਦਿੰਦਾ ਹੈ ਤੇ ਅੰਦਰ ਵੀ ਦਰਸ਼ਨ ਦਿੰਦਾ ਹੈ।

*.......... ਸਭ ਮਹਿ ਰਹਿਆ ਸਮਾਇ॥* *ਅੰਗ - 53*

*ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ॥* *ਅੰਗ - 49*

ਕਰਦਾ ਕੀ ਹੈ? ਇਸ ਡੁਬਦੇ ਸੰਸਾਰ ਨੂੰ ਤਾਰ ਦਿੰਦਾ ਹੈ ਕਿਉਂਕਿ ਸਤਿਗੁਰੂ ਤੋਂ ਬਗੈਰ ਆਦਮੀ ਦੇ ਮਨ ਦਾ ਹਨ੍ਹੇਰਾ ਨਹੀਂ ਦੂਰ ਹੁੰਦਾ -

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥* *ਅੰਗ - 463*

ਬੇਅੰਤ ਮਿਸਾਲਾਂ ਆਪ ਨੇ ਸੁਣੀਆਂ ਹਨ ਕਿਉਂਕਿ ਜੋ ਸਤਿਸੰਗ ਕਰਦੇ ਨੇ ਬਾਰ-ਬਾਰ ਜੇ ਓਹੀ ਗੱਲ ਦਸੋ ਤਾਂ ਬੜਾ ਸਮਾਂ ਲੱਗ ਜਾਂਦਾ ਹੈ। ਮਾੜਾ-ਜਿਹਾ ਯਾਦ ਕਰਾ ਦਿਉ ਤਾਂ ਪਤਾ ਲੱਗ ਜਾਂਦਾ ਹੈ। ਸੁਖਦੇਵ ਨੇ ਕਿੰਨੀ ਤਪੱਸਿਆ ਕੀਤੀ, ਛੇ-ਛੇ ਮਹੀਨੇ ਦੀ ਸਮਾਧੀ ਲਾਉਂਦਾ ਸੀ, ਜਟਾਵਾਂ ਵਧ ਕੇ ਧਰਤੀ ਦੇ ਉਤੇ ਖੜ੍ਹੇ ਦੀਆਂ ਪੈਰਾਂ ਨੂੰ ਲੱਗ ਜਾਇਆ ਕਰਦੀਆਂ ਸਨ। ਆਹ ਹੁਣੇ ਪੜ੍ਹਿਆ ਸੀ ਅਖਬਾਰ ਵਿਚ ਕਿ ਇਕ ਬੀਬੀ ਹੈ ਉਸ ਦੀਆਂ ਜਟਾਵਾਂ ਸੱਤ ਮੀਟਰ ਲੰਮੀਆਂ ਨੇ, ਸਾਢੇ ਸੱਤ ਮੀਟਰ। ਸਾਰੀ ਦੁਨੀਆਂ ਵਿਚ ਵੱਡਾ ਰਿਕਾਰਡ ਓਸ ਦਾ ਹੈ। ਸੋ ਏਵੇਂ ਹੀ ਸੁਖਦੇਵ ਦੀਆਂ ਜਟਾਵਾਂ ਧਰਤੀ ਤੇ ਲੱਗ ਜਾਂਦੀਆਂ ਸਨ ਤੇ ਜਦੋਂ ਸਮਾਧੀ ਵਿਚ ਬੈਠਦਾ ਸੀ, ਸਮਾਧੀ ਲਾਉਂਦਾ ਸੀ ਉਸ ਵੇਲੇ ਸਾਰੇ ਹੀ ਸਰੀਰ ਦੇ ਉਤੇ ਜਟਾਵਾਂ ਦਾ ਬਸਤ੍ਰ ਪਹਿਨ ਲੈਂਦਾ ਸੀ, ਓਸ ਨੂੰ ਇਹ ਪਾਲੇ ਤੋਂ ਵੀ ਬਚਾਉਂਦੀਆਂ ਸਨ ਤੇ ਪੰਛੀ ਇਹ ਦੇਖ ਕੇ ਕਿ ਕੋਈ ਜੜ੍ਹ ਚੀਜ਼ ਹੈ, ਉਸ ਦੀਆਂ ਜਟਾਵਾਂ ਵਿਚ ਅੰਡੇ ਦੇ ਦੇਣੇ ਤੇ ਬੱਚੇ ਪਾਲ ਲੈਣੇ। ਜਦੋਂ ਸਮਾਧੀ ਤੋਂ ਉਥਾਨ ਹੋਣਾ ਤਾਂ ਚਿੱਤ ਸ਼ਾਂਤ ਨਾ ਹੋਣਾ। ਚਿੱਤ ਦੀ ਸ਼ਾਂਤੀ ਦਾ ਕੇਵਲ ਉਨ੍ਹਾਂ ਨੂੰ ਪਤਾ ਹੈ ਜਿਨ੍ਹਾਂ ਨੂੰ ਕਦੇ ਚਿੱਤ ਸ਼ਾਂਤ ਦਾ ਅਨੰਦ ਆਇਆ ਹੋਵੇ, ਬਾਕੀ ਸੰਸਾਰ ਤਾਂ ਕੁਰਬੁਲ-ਕੁਰਬੁਲ ਕਰਦਾ ਫਿਰਦਾ ਹੈ। ਹਰ ਵਕਤ ਆਦਮੀ ਦੇ ਮਨ ਦੇ ਉਤੇ ਉਦਾਸੀ, ਢਹਿੰਦੀ ਕਲਾ ਬਣੀ ਰਹਿੰਦੀ ਹੈ, ਜੋ ਗੁੱਝੀ ਅਗਨ ਸਮਾਨ ਹੈ। ਸ਼ਾਂਤੀ ਦਾ ਨਹੀਂ ਪਤਾ ਹੋਇਆ ਕਰਦਾ। ਸੋ ਸਿਆਣਾ ਸੀ, ਇਹ ਪਿਤਾ ਦੇ ਕੋਲ ਆ ਗਿਆ ਤੇ ਕਹਿਣ ਲੱਗਿਆ, "ਪਿਤਾ ਜੀ! ਮੈਨੂੰ ਸ਼ਾਂਤੀ ਕਿਉਂ ਨਹੀਂ ਆਈ? ਮੈਂ ਐਨੀਆਂ ਲੰਮੀਆਂ ਸਮਾਧੀਆਂ ਲਾਉਂਦਾ ਹਾਂ। ਛੱਤੀ ਸਾਲ ਹੋ ਗਏ ਮੈਨੂੰ ਤਪਸਿਆ ਕਰਦੇ ਨੂੰ ਪਰ ਬਣਿਆ ਕੁਝ ਨਹੀਂ। ਜਦੋਂ ਮੈਂ ਪੜ੍ਹਦਾ ਹਾਂ ਕਿ ਬੀਤ ਰਾਗ ਪੁਰਸ਼, ਨਿਹਚਲ ਚਿਤ, ਪਰਮਪਦ ਦੀ ਪ੍ਰਾਪਤੀ ਵਾਲੇ ਜੋ ਹੋਇਆ ਕਰਦੇ ਨੇ ਉਹ ਸਮ ਬਿਰਤੀ ਦੇ ਮਾਲਕ ਹੋਇਆ ਕਰਦੇ ਨੇ। ਉਨ੍ਹਾਂ ਦਾ ਮਨ ਕਦੇ ਡੋਲਿਆ ਨਹੀਂ ਕਰਦਾ - ਦੁੱਖ ਆ ਜਾਵੇ, ਸੁਖ ਆ ਜਾਵੇ, ਹਾਨੀ ਹੋ ਜਾਵੇ, ਲਾਭ ਹੋ ਜਾਵੇ, ਮਾਨ ਹੋ ਜਾਵੇ, ਅਪਮਾਨ ਹੋ ਜਾਵੇ, ਆਸਾ ਹੋ ਜਾਵੇ, ਨਿਰਾਸਾ ਹੋ ਜਾਵੇ ਪਰ ਚਿੱਤ ਥਿਰ ਰਹਿੰਦਾ ਹੈ ਤੇ 'ਪਰਮ ਅਨੰਦ' ਵਿਚ ਰਹਿੰਦਾ ਹੈ। ਉਨ੍ਹਾਂ ਦੇ ਚਿਹਰਿਆਂ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਦੇ ਅੰਦਰ ਕੋਈ ਬਹੁਤ ਵੱਡੀ ਚੀਜ਼ ਹੈ ਜਿਸ ਦੀ ਪ੍ਰਾਪਤੀ ਹੋਣ ਕਰਕੇ ਇਨ੍ਹਾਂ ਤੇ ਖੇੜਾ ਹੀ ਖੇੜਾ ਤੇ ਬੁੱਲ੍ਹਾਂ ਤੇ ਮੁਸਕ੍ਰਾਹਟ ਰਹਿੰਦੀ ਹੈ। ਪਿਤਾ ਜੀ! ਮੇਰੇ ਅੰਦਰ ਕ੍ਰੋਧ ਹੈ, ਸ਼ਾਂਤੀ ਨਹੀਂ ਹੈ। ਕੋਈ ਜ਼ਰਾ-ਕੁ ਗੱਲ ਕਹਿ ਦੇਵੇ ਤਾਂ ਮੈਨੂੰ ਗੁੱਸਾ ਆਉਂਦਾ ਹੈ।"

ਕਹਿਣ ਲੱਗੇ, ਬੇਟਾ! ਸ਼ਾਂਤੀ ਨਾਮ ਤੋਂ ਬਗੈਰ ਨਹੀਂ ਆਇਆ ਕਰਦੀ।" ਨਾਮ ਦੀ ਪ੍ਰਾਪਤੀ ਨਾ ਤਪ ਕੀਤੇ ਤੋਂ ਹੁੰਦੀ ਹੈ, ਨਾ ਤੀਰਥ ਯਾਤਰਾ ਕਰੇ ਤੋਂ ਹੁੰਦੀ ਹੈ, ਨਾ ਦਾਨ ਕਰੇ ਤੋਂ ਹੁੰਦੀ ਹੈ, ਨਾ ਪੁੱਠੇ ਲਟਕ ਕੇ ਹੁੰਦੀ ਹੈ, ਨਾ ਭੁੱਖੇ ਰਹਿ ਕੇ ਹੁੰਦੀ ਹੈ। ਨਾਮ ਤਾਂ ਕੇਵਲ ਗੁਰੂ ਦੇ ਕੋਲ ਹੈ, ਹੋਰ ਕਿਸੇ ਕੋਲ ਹੈ ਨਹੀਂ। ਸਤਿਗੁਰੂ ਦੇ ਕੋਲ ਨਾਮ ਹੋਇਆ ਕਰਦਾ ਹੈ-

*ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ॥* *ਅੰਗ - 649*

ਵਿਚਾਰ ਕਰਕੇ ਬੁਝ ਲਓ।

ਜਿੰਨਾ ਚਿਰ ਤੂੰ ਗੁਰੂ ਧਾਰਨ ਨਹੀਂ ਕਰਦਾ, ਓਨਾਂ ਚਿਰ ਫੇਰ ਤੈਨੂੰ ਕਿਵੇਂ ਨਾਮ ਪ੍ਰਾਪਤ ਹੋ ਜਾਏਗਾ ਜਦੋਂ ਹੈ ਹੀ ਨਹੀਂ ਕਿਸੇ ਹੋਰ ਦੇ ਕੋਲ ?

ਸੋ ਪਿਤਾ ਕਹਿਣ ਲੱਗੇ, "ਤੂੰ ਗੁਰੂ ਨਹੀਂ ਧਾਰਿਆ। ਆਪਣੇ ਦਿਮਾਗ ਦੀ ਵਿਦਵਤਾ ਦੇ ਬਲ ਤੇ ਤੂੰ ਪ੍ਰਮੇਸ਼ਰ ਨੂੰ ਮਿਲਣਾ ਚਾਹੁੰਦਾ ਹੈਂ ਪਰ ਪ੍ਰਮੇਸ਼ਰ ਦਾ ਇਹ ਅਸੂਲ ਹੈ ਕਿ ਜਦੋਂ ਤੱਕ ਗੁਰੂ ਨਾ ਮਿਲੇ, ਓਨੀ ਦੇਰ ਤੱਕ ਨਾ ਹਉਮੈ ਦਾ ਨਾਸ਼ ਹੋਵੇ ਤੇ ਨਾ ਮੁਕਤੀ ਹੋਵੇ।"

*ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥*
*ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥ ਪੰਨਾ - 59*

ਪੁਛ ਲਓ ਜਿਸ ਨੂੰ ਜਾ ਕੇ ਪੁਛਣਾ ਹੈ। ਵਾਹਿਗੁਰੂ ਹਰ ਵਕਤ ਸਾਡੇ ਕੋਲ ਰਹਿੰਦਾ ਹੈ ਪਰ ਸਾਨੂੰ ਕਿਉਂ ਨਹੀਂ ਦਿਸਦਾ? ਕਿਉਂਕਿ ਸਾਡੇ ਅੰਦਰ ਹਨ੍ਹੇਰਾ ਹੈ। ਇਹ ਹਨ੍ਹੇਰਾ ਗੁਰੂ ਤੋਂ ਬਗੈਰ ਨਹੀਂ ਜਾਇਆ ਕਰਦਾ -

*ਧਾਰਨਾ - ਸਤਿਗੁਰ ਬਾਝਹੁ ਘੋਰ ਅੰਧੇਰਾ,*

*ਡੂਬ ਮੁਏ ਬਿਨ ਪਾਣੀ ਜੀ -2, 2.*
*ਡੂਬ ਮੁਏ ਬਿਨ ਪਾਣੀ ਜੀ, -4, 2.*
*ਸਤਿਗੁਰ ਬਾਝਹੁ ਘੋਰ ਅੰਧੇਰਾ, ...... -2.*

***ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ॥***
***ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ॥*** ***ਅੰਗ - 1275***

ਪਾਣੀ ਦੇ ਅੰਦਰ ਤਾਂ ਡੁੱਬਣ ਦਾ ਸੁਆਲ ਬਣਦਾ ਹੈ; ਬਗੈਰ ਪਾਣੀਓ ਜੇ ਡੁੱਬ ਜਾਵੇ? ਕਥਾਕਾਰ ਪ੍ਰਮਾਣ ਦਿਆ ਕਰਦੇ ਹਨ। ਐਸਾ ਦਸਦੇ ਨੇ ਕਿ ਇਕ ਵਾਰੀ ਦਸ ਬੰਦੇ ਤੀਰਥ-ਯਾਤਰਾ ਕਰਨ ਗਏ, ਸਧਾਰਨ ਮੱਤ ਦੇ ਸਨ - ਸਿੱਧੇ-ਸਾਦੇ। ਅੱਗੇ ਜਾ ਕੇ ਇਕ ਨਦੀ ਆ ਗਈ। ਨਦੀ ਇਹੋ ਜਿਹੀ ਸੀ ਜਿਹੋ ਜਿਹੀ ਰਤਵਾੜਾ ਸਾਹਿਬ ਦੇ ਪਿਛਲੇ ਪਾਸੇ ਚਲਦੀ ਹੈ; ਪਾਣੀ ਨਹੀਂ ਸੀ। ਜੇ ਬਰਸਾਤ ਹੋ ਜਾਵੇ ਤਾਂ ਪਾਣੀ, ਨਹੀਂ ਤਾਂ ਖੁਸ਼ਕ ਰਹਿੰਦੀ ਸੀ। ਉਹ ਕਹਿੰਦੇ ਫੇਰ ਕਿਵੇਂ ਲੰਘੀਏ? ਕਿਸ਼ਤੀ ਦੇਖੋ ਕੋਈ। ਦੂਜਾ ਕਹਿੰਦਾ ਕਿ ਕਿਸ਼ਤੀ ਤਾਂ ਇਥੇ ਹੈ ਨਹੀਂ। ਜਦੋਂ ਨਦੀ ਵਿਚ ਪਾਣੀ ਹੀ ਨਹੀਂ ਫੇਰ ਕਿਸ਼ਤੀ ਦਾ ਕੀ ਸੁਆਲ? ਕਹਿੰਦੇ ਫੇਰ? ਇਕ ਕਹਿੰਦਾ, "ਫੇਰ ਕੀ! ਕੱਪੜੇ ਲਾਹੋ ਸਿਰ ਤੇ ਬੰਨ੍ਹ ਲਓ ਤੇ ਹੱਥ ਮਾਰੀ ਜਾਓ, ਪੈਰ ਮਾਰੀ ਜਾਓ, ਤੈਰਦੇ-ਤੈਰਦੇ ਨਿਕਲ ਜਾਵਾਂਗੇ।"

ਇਸੇ ਤਰ੍ਹਾਂ ਹੀ ਕਰ ਲਿਆ ਦਸਾਂ ਨੇ। ਰੇਤੇ ਤੇ ਹੱਥ ਪੈਰ ਮਾਰੀ ਜਾਂਦੇ ਨੇ ਤੇ ਘਸਰ-ਘਸਰ ਕੇ ਅੱਗੇ ਨੂੰ ਜਾਈ ਜਾਂਦੇ ਨੇ। ਕੰਢੇ ਤੇ ਜਾ ਕੇ ਕਹਿਣ ਲੱਗੇ ਕਿ ਨਦੀ ਤਾਂ ਲੰਘ ਆਏ। ਆਪਾਂ ਕਿੰਨੇ ਜਣੇ ਸਾਂ। ਦੂਜਾ ਬੋਲਿਆ ਕਿ ਦਸ। ਉਹ ਕਹਿੰਦਾ ਚਲੋ ਗਿਣੋ, ਕੋਈ ਡੁੱਬ ਤਾਂ ਨਹੀਂ ਗਿਆ। ਗਿਣਨਾ ਸ਼ੁਰੂ ਕਰ ਦਿੱਤਾ - ਇਕ, ਦੋ, ਤਿੰਨ, ਚਾਰ, ਪੰਜ, ਛੇ, ਸੱਤ, ਅੱਠ, ਨੌਂ। ਨੌਂ ਤੇ ਰੁਕ ਗਏ। ਕਹਿੰਦੇ ਲੈ ਭਾਈ! ਬੰਦਾ ਡੁੱਬ ਗਿਆ ਆਪਣੇ ਨਾਲ ਦਾ। ਹੁਣ ਤੂੰ ਗਿਣ। ਉਹ ਵੀ ਗਿਣਦਾ ਹੈ। ਆਪਣੇ-ਆਪ ਨੂੰ ਗਿਣਦਾ ਨਹੀਂ; ਫੇਰ ਨੌਂ, ਉਹ ਵੀ ਕਹਿੰਦਾ ਕਿ ਲਓ ਭਾਈ! ਡੁੱਬ ਗਿਆ ਬੰਦਾ। ਰੋਣ ਲੱਗ ਗਏ ਉੱਚੀ-ਉੱਚੀ। ਇਉਂ ਪਤਾ ਨਹੀਂ ਲਗਦਾ ਕਿ ਕਿਹੜਾ ਡੁੱਬਿਆ ਹੈ ਪਰ ਕਹਿੰਦੇ ਡੁੱਬਿਆ ਆਪਣੇ ਵਿਚੋਂ ਜ਼ਰੂਰ ਹੈ ਇਕ। ਏਨੇ ਨੂੰ ਕੋਈ ਚੰਗਾ ਅਕਲ ਵਾਲਾ ਪੁਰਸ਼ ਆ ਗਿਆ। ਕੋਲ ਆ ਕੇ ਦੇਖਿਆ ਤਾਂ ਸਭ ਰੋ ਰਹੇ ਨੇ। ਉਸ ਨੇ ਸੋਚਿਆ ਹੈ ਕਿ ਇਹ ਨਦੀ ਦੇ ਕੰਢੇ ਬੈਠੇ ਰੋਂਦੇ ਨੇ; ਕੋਈ ਗੱਲ ਨਹੀਂ, ਸਮਾਨ ਇਨ੍ਹਾਂ ਦੇ ਕੋਲ ਹੈ।

ਕਹਿੰਦਾ, "ਕਿਉਂ ਭਾਈ! ਤੁਸੀਂ ਰੋਂਦੇ ਕਿਉਂ ਹੋ?"

ਉਹ ਕਹਿੰਦੇ ਕਿ ਸਾਨੂੰ ਨਾ ਪੁੱਛ। ਸਾਡਾ ਤਾਂ ਬੰਦਾ ਰੁੜ੍ਹ ਗਿਆ ਨਦੀ ਵਿਚ। ਉਹ ਹੈਰਾਨ ਹੋ ਗਿਆ, ਕਹਿੰਦਾ, "ਐਸ ਨਦੀ ਵਿਚ?" ਕਹਿੰਦੇ, "ਹਾਂ ਜੀ।" ਉਸ ਨੇ ਸੋਚਿਆ ਕਿ ਲੈ! ਇਹ ਤਾਂ ਸਿੱਧੇ ਨੇ।

ਕਹਿੰਦਾ, "ਦੱਸੋ, ਕੀ ਗੱਲ ਹੈ?"

ਉਨ੍ਹਾਂ ਵਿਚੋਂ ਇਕ ਕਹਿੰਦਾ, "ਜੀ! ਸਾਡਾ ਬੰਦਾ ਪੂਰਾ ਕਰੋ।"

ਉਹ ਕਹਿੰਦਾ, "ਪੰਜ-ਪੰਜ ਰੁਪਏ ਦਿਓ ਸਾਰੇ।"

ਰਖਾ ਲਏ ਪੰਜਾਹ ਰੁਪਏ। ਇਕ ਦੇ ਮੁੱਕਾ ਮਾਰਦਾ ਹੈ। ਕਹਿੰਦਾ ਜਦੋਂ ਮੈਂ ਮੁੱਕਾ ਮਾਰਾਂ ਤਾਂ ਬੋਲੀ ਜਾਇਓ - 'ਇੱਕ'। ਦੂਜੇ ਦੇ ਮਾਰਿਆ ਉਹ ਕਹਿੰਦਾ 'ਦੋ', ਤੀਜੇ ਦੇ ਮਾਰਿਆ, ਉਹ ਕਹਿੰਦਾ 'ਤਿੰਨ'। ਚੌਥੇ ਦੇ ਮਾਰਿਆ 'ਚਾਰ' ਅਖੀਰ ਦਸਵੇਂ ਦੇ ਮਾਰਿਆ ਤਾਂ ਕਹਿੰਦਾ, 'ਦਸ'। ਕਹਿੰਦਾ, "ਲੈ ਭਾਈ! ਪੂਰੇ ਹੋ ਗਏ।" ਪੈਰੀਂ ਪਈ ਜਾਂਦੇ ਨੇ। ਕਹਿੰਦੇ ਅਸੀਂ ਤਾਂ ਇਕ ਬੰਦਾ ਡੋਬ ਬੈਠੇ ਸੀ ਤੂੰ ਪੂਰਾ ਕਰ ਦਿੱਤਾ।

ਸੋ ਮਹਾਰਾਜ ਜੀ ਕਹਿੰਦੇ ਇਹ ਸੰਸਾਰ ਦੀ ਹਾਲਤ ਹੈ, ਬਿਨਾਂ ਪਾਣੀ ਤੋਂ ਡੁੱਬਿਆ ਪਿਆ ਹੈ। ਪਾਣੀ ਵਿਚ ਤਾਂ ਡੁਬਦੇ ਨੇ ਪਰ ਬਿਨਾਂ ਪਾਣੀ ਤੋਂ ਡੁੱਬੇ ਪਏ ਨੇ ਕਿਉਂਕਿ ਨਿਗੁਰੇ ਨੇ-

***ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨਿਸਾਣੀ॥*** ***ਅੰਗ - 1275***

ਐਸੀ-ਐਸੀ ਮਤਿ ਹੈ ਉਲਟੀ। ਕਹਿੰਦੇ ਕੱਲਰ ਵਿਚ ਬੀਜ ਪਾਈ ਜਾਂਦਾ ਹੈ। ਕਣਕ ਬੀਜਣ ਲੱਗਿਆ ਪਿਆ ਹੈ, ਕੱਲਰ ਨੇ ਤਾਂ ਦਾਣਾ ਖਾ ਲੈਣਾ ਹੈ, ਉੱਗਣਾ ਹੀ ਨਹੀਂ ਉਥੇ -

***ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ॥*** ***ਅੰਗ - 1275***

ਸੋ ਵਿਆਸ ਜੀ ਆਪਣੇ ਪੁੱਤਰ ਨੂੰ ਕਹਿਣ ਲੱਗੇ ਕਿ ਸੁਖਦੇਵ! ਗੁਰੂ ਧਾਰ ਬੇਟਾ ਜਾ ਕੇ ਕਿਉਂਕਿ ਮੁਕਤੀ ਨਹੀਂ ਹੋਇਆ ਕਰਦੀ ਗੁਰੂ ਤੋਂ ਬਗੈਰ। ਕੇਵਲ ਸੰਸਾਰ ਅੰਦਰ ਪ੍ਰਮੇਸ਼ਰ ਗੁਰੂ ਰੂਪ ਧਾਰ ਕੇ ਆਉਂਦਾ ਹੈ। ਜਦੋਂ ਤੱਕ ਉਸ ਤੋਂ ਰਾਹ ਨਹੀਂ ਪੁੱਛਦੇ, ਰਸਤਾ ਨਹੀਂ ਪਤਾ ਲਗਦਾ ਕਿ ਮੁਕਤੀ ਦਾ ਰਸਤਾ ਕਿੱਧਰ ਨੂੰ ਜਾਂਦਾ ਹੈ। ਪੁੱਛ ਲਓ ਕਿਸੇ ਨੂੰ ਕਿ

ਮੁਕਤੀ ਦਾ ਰਾਹ ਦੱਸੋ। ਪਤਾ ਹੈ ਕਿਸੇ ਨੂੰ? ਮਹਾਰਾਜ ਜੀ ਕਹਿੰਦੇ, ਨਾ! ਇਕੱਲੇ ਗੁਰੂ ਨੂੰ ਪਤਾ ਹੈ -

***ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖ ਸਚੀ ਸੋਇ॥***
***ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ॥***
***ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰ॥***
***ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ॥***
***ਗੁਰੁ ਸਮਰਥੁ ਗੁਰੁ ਨਿਰੰਕਾਰ ਗੁਰੁ ਊਚਾ ਅਗਮ ਅਪਾਰੁ॥***
***ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰ॥*** ***ਅੰਗ - 52***
***ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ॥*** ***ਅੰਗ - 1401***

ਕਹਿੰਦੇ ਮਲਾਹ ਵੀ ਆਪੇ ਹੀ ਹੈ ਤੇ ਜਹਾਜ ਵੀ ਆਪੇ ਹੀ ਹੈ।

***................ ਗੁਰ ਬਿਨ ਤਰਿਆ ਨ ਕੋਇ॥*** ***ਅੰਗ - 1401***

ਅੱਜ ਤੱਕ ਤਾਂ ਕੋਈ ਤਰਿਆ ਨਹੀਂ - ਗੁਰੂ ਤੋਂ ਬਿਨਾਂ।

***ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ॥*** ***ਅੰਗ - 1401***

ਪਰ ਗੁਰੂ ਮਿਲਦਾ ਨਹੀਂ ਭਾਗਾਂ ਤੋਂ ਬਿਨਾਂ -

***ਬਿਨੁ ਭਾਗਾ ਸਤਿਗੁਰੁ ਨਾ ਮਿਲੈ***
***ਘਰ ਬੈਠਿਆ ਨਿਕਟਿ ਨਿਤ ਪਾਸਿ॥*** ***ਅੰਗ - 40***

ਗੁਰੂ ਕੋਲ ਹੀ ਰਹਿੰਦਾ ਹੈ - ਆਹ ਸਰੀਰ ਦੇ ਅੰਦਰ ਪਰ ਭਾਗਾਂ ਤੋਂ ਬਗੈਰ ਮਿਲਦਾ ਨਹੀਂ ਹੈ-

***ਅੰਤਰਿ ਅਗਿਆਨ ਦੁਖੁ ਭਰਮੁ ਹੈ***
***ਵਿਚਿ ਪੜਦਾ ਦੂਰਿ ਪਈਆਸਿ॥*** ***ਅੰਗ - 40***

ਕਹਿੰਦੇ, ਪੜਦਾ ਪੈ ਗਿਆ ਤੇ ਵਾਹਿਗੁਰੂ ਦੂਰ ਲੱਗੀ ਜਾਂਦਾ ਹੈ। ਹੁਣ ਗੁਰੂ ਤੋਂ ਬਗੈਰ ਨਹੀਂ ਪਤਾ ਲਗਦਾ। ਸੋ ਇਸ ਤਰ੍ਹਾਂ ਸੰਸਾਰ ਦੇ ਅੰਦਰ ਹੋ ਰਿਹਾ ਹੈ, ਸੰਸਾਰ ਤੁਰਿਆ ਜਾ ਰਿਹਾ ਹੈ, ਬੇਪਰਵਾਹ ਹੋ ਕੇ ਤੁਰਿਆ ਜਾ ਰਿਹਾ ਹੈ। ਪਤਾ ਨਹੀਂ ਕਿ ਮੈਂ ਤਾਂ ਡੁੱਬਦਾ ਜਾ ਰਿਹਾ ਹਾਂ। ਸੰਸਾਰ ਤੇ ਤਾਂ ਰਹਿਣਾ ਨਹੀਂ ਸਾਧ ਸੰਗਤ ਜੀ! ਸਿਆਣੇ ਬੰਦੇ ਸੋਚਦੇ ਨੇ ਕਿ -

***ਨਿਗੁਰੇ ਕਾ ਹੈ ਨਾਉ ਬੁਰਾ॥***

ਨਿਗੁਰਾ ਨਾ ਰਹਿਣ ਦੇਈਏ ਬੱਚਿਆਂ ਨੂੰ।

ਗੁਰੂ ਦਸ਼ਮੇਸ਼ ਪਿਤਾ ਅੱਜ ਸੰਸਾਰ ਦਾ ਉਧਾਰ ਕਰ ਰਹੇ ਨੇ। ਐਸੇ ਗੁਰੂ ਨੇ, ਕਿੰਨਾ ਸਮਾਂ ਲੰਘ ਗਿਆ ਕਿ ਸਾਡੇ ਹਿਰਦਿਆਂ ਵਿਚੋਂ ਉਨ੍ਹਾਂ ਦੀ ਯਾਦ ਨਿਕਲਣੀ ਤਾਂ ਕੀ ਸੀ ਸਗੋਂ ਡੂੰਘੀ ਹੁੰਦੀ ਤੁਰੀ ਜਾਂਦੀ ਹੈ। ਜਿਉਂ ਜਿਉਂ ਜ਼ਿੰਦਗੀ ਲੰਘਦੀ ਹੈ, ਗੁਰੂ ਦਸ਼ਮੇਸ਼ ਪਿਤਾ ਦਾ ਪਿਆਰ ਡੂੰਘਾ ਹੀ ਡੂੰਘਾ ਸਿੰਜਰਦਾ (**permeate**), ਜਾਂਦਾ ਹੈ ਐਸੇ ਗੁਰੂ ਨੇ। ਉਸ ਵੇਲੇ ਦੂਰ-ਦਰਾਜ਼ ਤੱਕ ਸਿੱਖੀ ਫੈਲੀ ਹੋਈ ਸੀ - ਕਾਬਲ, ਕੰਧਾਰ, ਇਰਾਨ, ਤਾਸ਼ਕੰਦ, ਲੰਕਾ, ਜਾਵਾ, ਸੁਮਾਟ੍ਰਾ, ਬਰਮਾ, ਤਿੱਬਤ, ਚੀਨ, ਮਚੀਨ ਸਾਰੇ ਹੀ ਸਿੱਖੀ ਸੀ - ਚਾਰੇ ਪਾਸੇ। ਜਦੋਂ ਗੁਰੂ ਮਹਾਰਾਜ ਜੀ ਨੇ ਪੰਜ ਪਿਆਰੇ ਛਾਂਟੇ ਸਨ, ਸਿੱਖ ਸਾਰੇ ਹਿੰਦੋਸਤਾਨ 'ਚੋਂ ਆਏ ਸੀ। ਪੰਜਾਬ ਦਾ ਤਾਂ ਇਕੋ ਹੀ ਸੀ, ਲਾਹੌਰ ਦਾ ਭਾਈ ਦਇਆ ਸਿੰਘ। ਬਾਕੀ ਚਾਰ ਪੰਜਾਬ ਤੋਂ ਬਾਹਰਲੇ ਸਨ, ਬਾਹਰਲੇ ਸੂਬਿਆਂ ਦੇ। ਉਨ੍ਹਾਂ ਦਿਨਾਂ ਦੇ ਅੰਦਰ ਇਕ ਬਹੁਤ ਪੜ੍ਹਿਆ-ਲਿਖਿਆ ਪੁਰਸ਼ ਜਿਸ ਦਾ ਨਾਂ ਛੱਜੂ ਰਾਮ ਸੀ, ਉਹ ਫਾਰਸੀ ਦਾ ਵਿਦਵਾਨ, ਸੰਸਕ੍ਰਿਤ ਦਾ ਵਿਦਵਾਨ, ਅਰਬੀ ਦਾ ਵਿਦਵਾਨ, ਉਰਦੂ ਦਾ ਵਿਦਵਾਨ, ਹਿੰਦੀ ਦਾ ਵਿਦਵਾਨ; ਕਿੰਨੀਆਂ ਹੀ ਜ਼ੁਬਾਨਾਂ ਦਾ ਵਿਦਵਾਨ ਤੇ ਫੇਰ ਅਕਲ ਦਾ ਪੂਰਾ। ਗਜ਼ਨੀ ਵਿਚ ਰਿਹਾ ਕਰਦਾ ਸੀ। ਉਥੋਂ ਦੇ ਨਵਾਬ ਨੇ ਜਦੋਂ ਉਸ ਦੀ ਲਿਆਕਤ ਦੇਖੀ ਤਾਂ ਇਸ ਨੂੰ ਆਪਣਾ ਮੁੱਖ ਮੰਤਰੀ ਬਣਾ ਦਿਤਾ, ਦੀਵਾਨ-ਏ-ਖਾਸ ਬਣਾ ਦਿਤਾ, ਦੀਵਾਨ-ਏ-ਆਜ਼ਮ ਬਣਾ ਦਿੱਤਾ। ਸੋ ਉਹ ਪ੍ਰਮੇਸ਼ਰ ਦੀ ਭਗਤੀ ਵੀ ਕਰਿਆ ਕਰਦੇ ਸੀ ਤੇ ਆਪਣੀ ਡਿਊਟੀ ਵੀ ਦਿਆ ਕਰਦੇ ਸਨ। ਪ੍ਰਦੇਸ਼ਾਂ ਵਿਚ ਰਹਿ ਕੇ ਉਨ੍ਹਾਂ ਨੇ ਆਪਣੀ ਵਿਦਵਤਾ ਦੀ ਕਦਰ ਪੁਆ ਲਈ। ਉਨ੍ਹਾਂ ਦਾ ਲੜਕਾ ਗੁਰੂ ਘਰ ਦੇ ਇਤਿਹਾਸ ਦੇ ਅੰਦਰ ਬਹੁਤ ਹੀ ਮਾਣ ਤੇ ਪਿਆਰ ਦੇ ਨਾਲ ਯਾਦ ਕੀਤਾ ਜਾਂਦਾ ਹੈ। ਦੋ ਗੁਰਸਿੱਖ ਐਸੇ ਹੋਏ ਨੇ ਗੁਰੂ ਘਰ ਦੇ ਅੰਦਰ ਜਿਨ੍ਹਾਂ ਨੂੰ ਗੁਰੂਆਂ ਨੇ ਆਪਣੇ ਹੱਥੀਂ ਮਾਨਤਾ ਦਿੱਤੀ ਹੈ। ਉਨ੍ਹਾਂ ਵਿਚੋਂ ਪਹਿਲੇ ਤਾਂ ਭਾਈ ਗੁਰਦਾਸ ਜੀ ਸਨ। ਉਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਦੱਸਿਆ ਹੈ। ਦੂਸਰੇ ਨੇ ਭਾਈ ਨੰਦ ਲਾਲ ਜੀ। ਭਾਈ ਨੰਦ ਲਾਲ ਜੀ ਦੀ ਬਾਣੀ ਨੂੰ 'ਬੋਹਿਥ' ਦੱਸਿਆ। ਜਿਹੜਾ ਏਸ ਬਾਣੀ ਤੇ ਚੜ੍ਹ ਜਾਵੇਗਾ ਉਹ ਭਗਤੀ ਦੇ ਜਹਾਜ਼ ਤੇ ਚੜ੍ਹ ਜਾਵੇਗਾ, ਪਿਆਰ ਦੇ ਜ਼ਹਾਜ ਤੇ ਚੜ੍ਹ ਜਾਏਗਾ।

ਸੋ ਇਹ ਜਦੋਂ ਬਾਰਾਂ ਸਾਲ ਦੇ ਹੀ ਸਨ, ਉਹਨਾਂ ਵਿਚ ਐਨੀ ਲਿਆਕਤ ਪ੍ਰਾਪਤ ਹੋ ਗਈ, ਐਨੀ ਵਿਦਿਆ ਹਾਸਲ ਹੋ ਗਈ ਕਿ ਦੂਰ ਦਰਾਜ ਤੱਕ ਗਜ਼ਨੀ ਵਿਚ ਉਲਮਾ ਵਿਚ, ਪੜ੍ਹੇ-ਲਿਖੇ ਬੰਦਿਆਂ ਵਿਚ ਇਨ੍ਹਾਂ ਦਾ ਨਾਉਂ ਆਉਣ ਲੱਗ ਗਿਆ ਕਿ ਬੱਚਾ ਛੋਟਾ ਜਿਹਾ ਹੈ ਪਰ ਕੁਦਰਤ ਨੇ ਉਸ ਨੂੰ ਐਸੀ ਵਿਦਿਆ ਬਖਸ਼ੀ ਹੈ, ਐਸਾ ਅਨੁਭਵ ਬਖਸ਼ਿਆ ਹੈ ਕਿ ਕੋਈ ਅੱਜ ਉਸ ਦਾ ਸਾਨੀ ਨਹੀਂ ਹੈ, ਮੁਕਾਬਲਾ ਨਹੀਂ ਕਰ ਸਕਦਾ। ਬਾਰਾਂ ਸਾਲ ਦੇ ਹੋ ਗਏ, ਉਸ ਵੇਲੇ ਉਨ੍ਹਾਂ ਦੇ ਕੁਲ-ਗੁਰੂ ਆਪਣੇ ਸੇਵਕਾਂ ਦਾ ਉਧਾਰ ਕਰਦੇ-ਕਰਦੇ ਗਜ਼ਨੀ ਪਹੁੰਚੇ। ਕਿਉਂਕਿ ਪਹਿਲੇ ਜ਼ਮਾਨੇ ਵਿਚ ਮਹਾਤਮਾ ਰਟਨ ਕਰਿਆ ਕਰਦੇ ਸਨ, ਆਪ ਦੂਰ-ਦਰਾਜ਼ ਜਾ ਕੇ ਆਪਣੇ ਸੇਵਕ ਪਰਿਵਾਰਾਂ ਨੂੰ ਮਿਲਿਆ ਕਰਦੇ ਸਨ, ਮਿਹਰਬਾਨੀ ਸੀ ਉਨ੍ਹਾਂ ਦੀ। ਸੋ ਇਸਲਾਮ ਦੇ ਦੇਸ਼ ਵਿਚੋਂ ਦੀ ਲੰਘ ਕੇ ਗਜ਼ਨੀ ਵਿਚ ਆਪਣੇ ਸੇਵਕ ਜੋ ਬਹੁਤ ਸਾਰੇ ਸਨ, ਉਥੇ ਧਰਮਸਾਲਾ ਬਣੀ ਹੋਈ ਸੀ, ਉਸ ਥਾਂ ਤੇ ਆਪ ਬਿਰਾਜੇ ਜਾ ਕੇ। ਨੰਦ ਲਾਲ ਜੀ ਦਾ ਪਿਤਾ ਵੀ ਦਰਸ਼ਨ ਕਰਨ ਜਾਂਦਾ ਹੈ ਤੇ ਬਚਨ ਸਰਵਣ ਕਰੇ ਕਿ ਗੁਰੂ ਧਾਰਨਾ ਜ਼ਰੂਰੀ ਹੈ -

***ਨਿਗੁਰੇ ਕਾ ਹੈ ਨਾਉ ਬੁਰਾ॥***

ਜਿਥੇ ਨਿਗੁਰਾ ਬੈਠ ਜਾਵੇ, ਧਰਤੀ ਭਰਿਸ਼ਟ ਹੋ ਜਾਂਦੀ ਹੈ। ਖਿਆਲ ਆਇਆ ਕਿ ਮਨਾ, ਜ਼ਿੰਦਗੀ ਦਾ ਕੀ ਪਤਾ ਹੈ, ਐਸਾ ਨਾ ਹੋਵੇ ਕਿ ਬੱਚਾ ਨਿਗੁਰਾ ਰਹਿ ਜਾਵੇ। ਸੋ ਬਾਰਾਂ ਸਾਲ ਦੇ ਨੰਦ ਲਾਲ ਜੀ ਨੂੰ ਨਾਲ ਲੈ ਕੇ ਸੁਆਮੀ ਜੀ ਪਾਸ ਬੇਨਤੀ ਕੀਤੀ ਕਿ ਮਹਾਂਪੁਰਸ਼ੋ! ਮੇਰਾ ਪੁੱਤਰ ਬੜਾ ਸੋਝੀ ਵਾਲਾ ਹੈ, ਆਪ ਉਸ ਦੇ ਗਲ ਵਿਚ ਕੰਠੀ ਪਾ ਦਿਓ ਤੇ ਉਸ ਨੂੰ ਆਪਣਾ ਸੇਵਕ ਬਣਾ ਲਓ ਤਾਂ ਕਿ ਉਹ ਨਿਗੁਰਾ ਨਾ ਰਹਿ ਜਾਵੇ।

ਉਹ ਕਹਿਣ ਲੱਗੇ ਕਿ ਠੀਕ ਹੈ। ਸਮਾਗਮ ਬੁਲਾ ਲਿਆ ਗਿਆ। ਸਾਰਾ ਭਾਈਚਾਰਾ ਹਿੰਦੂ ਤੇ ਸਿੱਖ ਭਾਈਚਾਰਾ ਸੀ ਕਿਉਂਕਿ ਰਲਦੇ-ਮਿਲਦੇ, ਵਰਤਦੇ ਆਪਸ ਵਿਚ ਉਸੇ ਤਰ੍ਹਾਂ ਸਨ। ਸੋ ਓਸ ਵੇਲੇ ਸਾਰਿਆਂ ਨੂੰ ਇਕੱਠੇ ਕਰ ਲਿਆ; ਗੁਰੂ ਵੀ ਆ ਗਏ ਤੇ ਨੰਦ ਲਾਲ ਜੀ ਨੂੰ ਨਾ ਦੱਸਿਆ। ਨੰਦ ਲਾਲ ਜੀ ਨੂੰ ਬੁਲਾ ਲਿਆਂਦਾ ਤੇ ਚੌਂਕੀ ਤੇ ਬਿਠਾ ਲਿਆ ਤੇ ਕਹਿਣ ਲੱਗੇ ਕਿ ਬੇਟਾ! ਬਾਰਾਂ ਸਾਲ ਦੀ ਤੇਰੀ ਉਮਰ ਹੋ ਗਈ, ਨਿਗੁਰਾ ਨਹੀਂ ਰਹਿਣਾ ਚਾਹੀਦਾ।

ਕਹਿੰਦੇ, "ਫੇਰ ਪਿਤਾ ਜੀ! ਕੀ ਕਰਿਆ ਜਾਵੇ?"

ਪਿਤਾ ਕਹਿਣ ਲੱਗੇ, "ਗੁਰੂ ਜੀ ਆਏ ਹੋਏ ਨੇ। ਇਹ ਕੰਠੀ ਗਲ ਵਿਚ ਪਾਉਣਗੇ, ਤੂੰ ਕੰਠੀ ਪੁਆ ਲੈ।" ਏਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਗੁਰੂ ਧਾਰ ਲੈ, ਨਿਗੁਰੇ ਦਾ ਹੈ ਨਾਉ ਬੁਰਾ,***
***ਕੰਠੀ ਗਲ ਵਿਚ ਪਾ ਲੈ ਆਪਣੇ -2, 2.***
***ਕੰਠੀ ਗੱਲ ਵਿਚ ਓ, ਪਾ ਲੈ ਆਪਣੇ -2, 2.***
***ਗੁਰੂ ਧਾਰ ਲੈ,.............. -2,***

ਬੜੇ ਪਿਆਰ ਨਾਲ ਬੁਲਾ ਲਿਆ। ਪਿਤਾ ਬਹੁਤ ਪੜ੍ਹਿਆ-ਲਿਖਿਆ ਸੀ। ਪਤਾ ਸੀ ਕਿ ਛੋਟੀ ਉਮਰ ਵਿਚ ਹੀ ਬੱਚਾ ਬਹੁਤ ਵਿਦਵਾਨ ਹੈ। ਬੜੇ ਪਿਆਰ ਨਾਲ ਕਹਿਣ ਲੱਗੇ, ਭਾਈ ਸੰਤੋਖ ਸਿੰਘ ਜੀ ਲਿਖਦੇ ਨੇ ਕਿ -

***ਹਿਤ ਉਪਦੇਸ਼ ਬਿਠਾਯਹੁ ਪਾਸ। ਪੰਨਾ - 5076 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਕੋਲ ਬੁਲਾ ਲਿਆ ਪਿਆਰ ਦੇ ਨਾਲ -

***ਕਹਿ ਸੁਤ ਸੋਂ 'ਹਮ ਹੈਂ ਹਰਿ ਦਾਸ। ਪੰਨਾ - 5076 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਬੇਟਾ! ਆਪਾਂ ਬੈਰਾਗੀ ਹੁੰਦੇ ਹਾਂ। ਮੇਰਾ ਪਿਤਾ ਵੀ ਵੈਰਾਗੀ ਸੀ, ਉਸ ਦਾ ਪਿਤਾ ਵੀ ਵੈਰਾਗੀ ਸੀ। ਆਪਾਂ ਹਰੀ ਦੇ ਦਾਸ ਹੁੰਦੇ ਹਾਂ -

***ਗੁਰੂ ਬੈਸ਼ਨੋ ਧਾਰਨ ਕਰੋ।***
***ਤਿਸ ਆਗਯਾ ਕੇ ਨਿਤ ਅਨੁਸਰੋ॥ ਪੰਨਾ - 5076 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਹੁਣ ਗੁਰੂ ਜੀ ਆਏ ਹੋਏ ਨੇ ਸਾਡੇ, ਤੁਸੀਂ ਵੀ ਗੁਰੂ ਧਾਰਨ ਕਰ ਲਓ ਇਨ੍ਹਾਂ ਨੂੰ, ਜਿਸ ਤਰ੍ਹਾਂ ਹੁਕਮ ਦੇਣਗੇ ਉਸੇ ਤਰ੍ਹਾਂ ਨਾਲ ਚਲੋ।

***ਕੰਠੀ ਅਪਨੇ ਕੰਠ ਬੰਧਾਵਹੁ।***
***ਧਰਮ ਬੈਸ਼ਨੋ ਕੇ ਮਹਿੰ ਆਵਹੁ। ਪੰਨਾ - 5076 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਉਹ ਆਪਣੇ ਮੁਬਾਰਕ ਹੱਥਾਂ ਦੇ ਨਾਲ ਤੁਹਾਡੇ ਗੱਲ ਵਿਚ ਕੰਠੀ ਪਾ ਦੇਣਗੇ -

ਕਹਿੰਦੇ ਫੇਰ ਤੁਸੀਂ ਵੈਸ਼ਨੂੰ ਧਰਮ ਵਿਚ ਆ ਜਾਓਗੇ -

*ਗੁਰ ਨੇ ਭਨਯੋ 'ਧਰਮ ਕੋ ਧਾਰ।*
*ਕੰਠੀ ਪਾਵਹੁ ਕੰਠ ਮਝਾਰ'।*
*ਨੰਦਲਾਲ ਕਰ ਜੋਰਿ ਬਖਾਨਾ।*
*'ਇਸ ਕੰਠੀ ਤੇ ਅਨੰਦ ਨ ਜਾਨਾ॥* **ਪੰਨਾ - 5076 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**

ਗੁਰੂ ਨੇ ਵੀ ਇਹੀ ਗੱਲ ਕਹੀ ਕਿ ਬੇਟਾ ਨੰਦ ਲਾਲ! ਤੂੰ ਕੰਠੀ ਆਪਣੇ ਗਲ ਦੇ ਵਿਚ ਪਾ ਲੈ। ਦੋਵੇਂ ਹੱਥ ਜੋੜ ਲਏ ਕਿਉਂਕਿ ਬੁੱਧੀ ਤਰਕਸ਼ੀਲ ਸੀ, ਗੱਲ ਦਾ ਨਿਰਣਾ ਕਰਕੇ ਮੰਨਣੀ ਸੀ। ਜੋ ਬੰਦਾ ਨਿਰਣਾ ਕਰਕੇ ਗੱਲ ਮੰਨ ਲਵੇ ਉਸ ਦੇ ਡੋਲਣ ਦਾ ਖਤਰਾ ਨਹੀਂ ਹੁੰਦਾ। ਜਿਹੜਾ ਐਵੇਂ ਹੀ ਕਹੇ-ਕਹਾਏ ਤੇ ਕਿ ਤੂੰ ਅੰਮ੍ਰਿਤ ਛਕ ਲੈ, ਤੂੰ ਅੰਮ੍ਰਿਤ ਛਕ ਲੈ। ਅੰਮ੍ਰਿਤ ਛਕ ਲਵੇ ਉਹ ਡੋਲ ਜਾਇਆ ਕਰਦਾ ਹੈ। ਪਹਿਲਾਂ ਇਹ ਪਤਾ ਹੋਣਾ ਚਾਹੀਦਾ ਹੈ ਕਿ ਮੈਂ ਅੰਮ੍ਰਿਤ ਕਿਉਂ ਛਕ ਲਵਾਂ? ਸੋ ਬੁੱਧੀ ਤੇਜ਼ ਸੀ।

ਗੁਰੂ ਨਾਨਕ ਪਾਤਿਸ਼ਾਹ ਜੀ ਵੀ ਜਦੋਂ ਏਸ ਉਮਰ ਵਿਚ ਹੋਏ, ਉਸ ਵੇਲੇ ਕੁਲਾ-ਰੀਤ ਦੇ ਅਨੁਸਾਰ ਪਿਤਾ ਕਾਲੂ ਜੀ ਨੇ ਭਾਈਚਾਰਾ ਬੁਲਾਇਆ, ਬੇਅੰਤ ਬ੍ਰਾਹਮਣ ਬੁਲਾਏ। ਆਪਣੇ ਘਰ ਬ੍ਰਹਮ-ਭੋਜ ਕਰਿਆ ਤੇ ਉਸ ਵੇਲੇ ਗੁਰੂ ਸਾਹਿਬ ਨੂੰ ਆ ਕੇ ਪਾਧਾ ਹਰਿਦਾਸ ਜੀ ਕਹਿਣ ਲੱਗੇ ਕਿ ਨਾਨਕ ਜੀ! ਤੁਸੀਂ ਜਨੇਊ ਪਾ ਲਓ ਕਿਉਂਕਿ ਜੋ ਖਤ੍ਰੀ ਹੈ ਉਹ ਸਣ ਦਾ ਜਨੇਊ ਰੱਖਦੇ ਨੇ। ਬ੍ਰਾਹਮਣ ਸੂਤ ਦਾ ਰੱਖਦੇ ਨੇ, ਖੱਤਰੀ ਦੇ ਸਣ ਦਾ ਹੁੰਦਾ ਹੈ ਤੇ ਵੈਸ਼ ਦੇ ਉੱਨ ਦਾ ਜਨੇਊ ਹੋਇਆ ਕਰਦਾ ਹੈ। ਸ਼ੂਦਰ ਦੇ ਕੋਈ ਜਨੇਊ ਨਹੀਂ ਹੋਇਆ ਕਰਦਾ।

ਸੋ 'ਯਗਓਪਵੀਤ' ਦੀ ਜੋ ਰਸਮ ਹੈ ਉਹ ਕਰ ਲੈ ਤਾਂ ਕਿ ਜਨੇਊ ਤੋਂ ਬਗੈਰ ਨਾ ਰਹੇਂ। ਉਸ ਵੇਲੇ ਮਹਾਰਾਜ ਜੀ, ਵੀਚਾਰ ਕੇ ਕਹਿਣ ਲੱਗੇ, "ਪਾਧਾ ਜੀ! ਇਸ ਦੇ ਪਾਏ ਤੇ ਕੀ ਹੋਏਗਾ?"

ਕਹਿੰਦੇ, "ਇਸ ਦੇ ਪਾਏ ਤੇ ਧਰਮ ਵਿਚ ਆ ਜਾਵਾਂਗੇ ਤੇ ਜਮਦੂਤ ਨਹੀਂ ਕੁਝ ਕਹਿਣਗੇ।"

ਮਹਾਰਾਜ ਜੀ ਕਹਿੰਦੇ, "ਫੇਰ ਇਹ ਤਾਂ ਟੁੱਟ ਜਾਂਦਾ ਹੈ। ਕੀ ਇਹ ਮੇਰੇ ਨਾਲ ਦਰਗਾਹ ਵਿਚ ਜਾਏਗਾ?"

ਚੁੱਪ ਹੋ ਗਏ ਸਾਰੇ। ਸੁਆਲ ਕਰਦੇ ਨੇ ਮਹਾਰਾਜ ਜੀ ਏਸ ਤਰ੍ਹਾਂ ਦੇ ਨਾਲ -

*ਧਾਰਨਾ - ਦਰਗਹ ਵਿਚ ਨਾ ਜਨੇਊ ਸਾਥ ਜਾਣਾ,*
*ਭਰਮਾਂ ਵਿਚ ਕਾਹਨੂੰ ਭੁਲਿਐਂ -2, 2.*
*ਦਰਗਹ ਵਿਚ ਨਾ ਜਨੇਊ ਸਾਥ ਜਾਣਾ,..-4.*

ਕਹਿਣ ਲੱਗੇ ਕਿ ਨਾਲ ਜਾਏਗਾ ਮੇਰੇ? ਚੁੱਪ ਕਰ ਗਏ ਸਾਰੇ। ਕਹਿਣ ਲੱਗੇ ਕਿ ਜਦੋਂ ਸਸਕਾਰ ਕਰੋਂਗੇ ਉਸ ਵੇਲੇ ਨਾਲ ਮੇਰੇ ਜਨੇਊ ਜਾਏਗਾ? ਕਿਉਂਕਿ ਜੀਵ ਜਿਹੜਾ ਹੈ ਉਹ ਮਰਦਾ ਨਹੀਂ ਹੈ -

*ਮਰਣਹਾਰੁ ਇਹੁ ਜੀਅਰਾ ਨਾਹੀ॥* **ਅੰਗ - 188**

ਸਰੀਰ ਛੱਡ ਦੇਵਾਂਗੇ ਉਹ ਜੀਊਂਦਾ ਰਹੇਗਾ। ਕਹਿੰਦੇ ਉਥੇ ਤਾਂ ਨਾਲ ਨਹੀਂ ਜਾਏਗਾ?

ਮਹਾਰਾਜ ਜੀ ਕਹਿੰਦੇ, "ਫੇਰ ਮੇਰੇ ਉਹ ਜਨੇਊ ਪਾਓ ਜਿਹੜਾ ਇਥੇ ਵੀ ਨਾਲ ਨਿਭੇ ਤੇ ਅੱਗੇ ਵੀ ਨਾਲ ਨਿਭੇ।"

ਕਹਿੰਦੇ, "ਨਾਨਕ ਜੀ! ਐਸਾ ਜਨੇਊ ਵੀ ਕੋਈ ਹੁੰਦਾ ਹੈ?"

ਮਹਾਰਾਜ ਕਹਿੰਦੇ, "ਹਾਂ! ਕਪਾਹ ਉਸ ਦੀ ਹੋਰ ਹੈ, ਸੂਤ ਉਸ ਦਾ ਹੋਰ ਹੈ, ਵੱਟ ਉਸ ਦਾ ਹੋਰ ਹੈ ਤੇ ਗੰਢ ਉਸ ਦੀ ਹੋਰ ਹੈ। ਜੇ ਉਹ ਲੱਭ ਜਾਵੇ, ਫੇਰ ਉਹ ਨਾਲ ਜਾਏਗਾ ਦਰਗਾਹ ਵਿਚ।"

ਕਹਿੰਦੇ, "ਉਹ ਕਿਹੋ-ਜਿਹਾ ਹੈ?"

ਕਹਿੰਦੇ -

*ਦਇਆ ਕਪਾਹ ਸੰਤੋਖੁ ਸੂਤੁ .........॥* **ਅੰਗ - 471**

ਬਿਰਤੀ ਵਿਚ ਸੰਤੋਖ ਧਾਰ ਲੈ, ਨੇਤਰਾਂ ਵਿਚ ਧਾਰ ਲੈ ਸੰਤੋਖ-

*ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥*
*ਕਰਨ ਨ ਸੁਨੈ ਕਾਹੂ ਕੀ ਨਿੰਦਾ॥* **ਅੰਗ - 274**

ਮਾੜਾ ਕੰਮ ਹੱਥਾਂ ਨਾਲ ਨਾ ਕਰ, ਪੈਰਾਂ ਨਾਲ ਮਾੜੇ ਥਾਂ ਚੱਲ ਕੇ ਨਾ ਜਾਹ। ਇਹ ਸੰਤੋਖ ਧਾਰ ਲੈ ਭਾਈ! ਇਸ

ਦਾ 'ਸੂਤ' ਬਣਾ ਲੈ ਕਪਾਹ ਦਾ। 'ਜਤ' ਜਿਹੜਾ ਹੈ ਸਾਰੇ ਇੰਦ੍ਰਿਆਂ ਦਾ ਜਤ ਅੱਖਾਂ ਦਾ, ਕੰਨਾਂ ਦਾ, ਹੱਥਾਂ ਦਾ, ਪੈਰਾਂ ਦਾ, ਇਸ ਜਤ ਦੀ ਤੂੰ ਗੰਢ ਦੇ ਲੈ ਤੇ ਸੱਚੇ ਜੀਵਨ ਦਾ 'ਵਟ' ਦੇ ਲੈ। ਪਾਖੰਡ ਨਾ ਕਰ, **double faced** (ਕਪਟੀ, ਛਲੀਆ) ਨਾ ਹੋ, ਜਿਹੋ ਜਿਹਾ ਹੈ ਓਹੋ ਜਿਹਾ ਹੀ ਰਹਿ -

***ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥***
***ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥*** ***ਅੰਗ - 471***

ਹੈ ਤੇਰੇ ਕੋਲ? ਕਹਿੰਦਾ, "ਇਹ ਤਾਂ ਹੈ ਨਹੀਂ।" ਮਹਾਰਾਜ ਕਹਿਣ ਲੱਗੇ, ਫੇਰ ਇਹ ਟੁਟਦਾ ਭੀ ਨਹੀਂ, ਮੈਲਾ ਭੀ ਨਹੀਂ ਹੁੰਦਾ।

***ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥***
***ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥*** ***ਪੰਨਾ - 471***

ਕਹਿੰਦੇ ਕਿ ਚਾਰ ਟਕਿਆਂ ਦਾ ਲੈ ਆਂਦਾ ਸੂਤ, ਤੇ ਚੌਂਕਾ ਬਣਾ ਲਿਆ, ਇਸ ਦੇ ਉਤੇ ਬਿਠਾ ਦਿਤਾ ਕਿ ਤੇਰੇ ਜਨੇਊ ਗਲ ਪਾਉਣਾ ਹੈ ਤੇ ਗੁਰੂ ਬ੍ਰਾਹਮਣ ਬਣ ਗਿਆ, ਕੰਨ ਦੇ ਵਿਚ ਮੰਤਰ ਦੇ ਦਿੱਤਾ। ਕਹਿੰਦੇ ਜਦੋਂ ਇਹ ਮਰਿਆ ਤਾਂ ਇਸ ਨੇ ਝੜ ਜਾਣਾ ਹੈ ਤੇ 'ਵੇ-ਤਗਾ' ਹੀ ਦਰਗਾਹ ਵਿਚ ਜਾਣਾ ਹੈ। ਫੇਰ ਜਨੇਊ ਉਹ ਪਾ ਜਿਹੜਾ ਨਾਲ ਜਾਵੇ।

***ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥***
***ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥***
***ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥*** ***ਅੰਗ - 471***

ਸਾਰੇ ਨਿਰੁੱਤਰ ਹੋ ਗਏ। ਇਸੇ ਤਰ੍ਹਾਂ ਦੇ ਨਾਲ ਭਾਈ ਨੰਦ ਲਾਲ ਜੀ ਕਹਿਣ ਲੱਗੇ ਕਿ ਗੁਰੂ ਜੀ! ਮੈਨੂੰ ਗੁਰੂ ਧਾਰਨ ਦੀ ਬੜੀ ਲਾਲਸਾ ਹੈ। ਮੈਂ ਜਾਣਦਾ ਹਾਂ ਕਿ ਨਿਗੁਰਾ ਨਹੀਂ ਬੰਦੇ ਨੂੰ ਰਹਿਣਾ ਚਾਹੀਦਾ ਪਰ ਗੁਰੂ ਪਛਾਣ ਕੇ ਹੋ ਜਾਵੇ ਤਾਂ ਚੰਗਾ ਹੈ ਤੇ ਤੁਸੀਂ ਕੰਠੀ ਤਾਂ ਮੇਰੇ ਗਲ ਵਿਚ ਪਾ ਦਿਓ ਪਰ ਪਾਓ ਐਸੀ ਜਿਹੜੀ ਮੇਰੇ ਨਾਲ ਨਿਭ ਜਾਵੇ, ਐਸ ਤਰ੍ਹਾਂ ਕਹਿੰਦੇ ਨੇ -

***ਧਾਰਨਾ - ਜਿਹੜੀ ਨਿਭ ਜਾਏ ਨਾਲ ਪ੍ਰਾਣਾਂ,***
***ਐਸੀ ਕੰਠੀ ਪਾ ਦਿਓ -2, 2.***
***ਐਸੀ ਕੰਠੀ ਪਾ ਦਿਓ -4, 2.***
***ਜਿਹੜੀ ਨਿਭ ਜਾਏ ਨਾਲ ਪ੍ਰਾਣਾਂ,.... -2.***

ਕਹਿਣ ਲੱਗੇ, "ਗੁਰੂ ਜੀ! ਮੈਂ ਕੰਠੀ ਪਾਉਣ ਤੋਂ ਨਹੀਂ ਜਵਾਬ ਦੇ ਰਿਹਾ ਪਰ ਐਸੀ ਕੰਠੀ ਪਾਇਓ ਜਿਹੜੀ ਮੇਰੇ ਪ੍ਰਾਣਾਂ ਦੇ ਨਾਲ, ਜੀਅ ਦੇ ਨਾਲ ਨਿਭ ਜਾਵੇ ਤੇ ਜਿਥੇ ਮੈਂ ਜਾਵਾਂ ਓਥੇ ਮਾਣ ਹੋਵੇ।"

***ਧੰਨਿ ਧੰਨਿ ਕਹੈ ਸਭੁ ਕੋਇ॥***
***ਮੁਖ ਊਜਲ ਹਰਿ ਦਰਗਹ ਸੋਇ॥*** ***ਅੰਗ - 283***

ਬੇਨਤੀ ਕਰਨ ਲੱਗੇ -

***ਨੰਦਲਾਲ ਕਰ ਜੋਰਿ ਬਖਾਨਾ।*** ***ਪੰਨਾ - 5076 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਹੱਥ ਜੋੜ ਲਏ ਦੋਵੇਂ -

***'ਇਸ ਕੰਠੀ ਤੇ ਅਨੰਦ ਨ ਜਾਨਾ॥*** ***ਪੰਨਾ - 5076 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਆਹ ਜਿਹੜੀ ਤੁਸੀਂ ਮੇਰੇ ਗਲ ਵਿਚ ਪਾਉਣ ਲੱਗੇ ਹੋ, ਇਹ ਤਾਂ ਮੈਂ ਬਹੁਤਿਆਂ ਦੇ ਪਾਈ ਦੇਖੀ ਹੈ> ਪਰ ਓਹੀ ਕ੍ਰੋਧ, ਓਹੀ ਲੋਭ, ਓਹੀ ਮੋਹ, ਓਹੀ ਅਹੰਕਾਰ, ਓਹੀ ਸ਼ੰਕੇ, ਇਹ ਤਾਂ ਇਕ ਬੋਝ ਗਲ ਵਿਚ ਪਾ ਲਿਆ। ਅਨੰਦ ਤਾਂ ਆਇਆ ਨਹੀਂ। ਤੁਸੀਂ ਮੈਨੂੰ ਕੋਈ ਬਾਣੀ ਦੀ, ਕੋਈ ਨਾਮ ਦੀ ਕੰਠੀ ਪਾਓ ਜਿਹੜੀ ਮੇਰੇ ਅੰਦਰ ਵਸ ਜਾਵੇ।

***ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥*** ***ਅੰਗ - 795***

ਇਹੋ ਜਿਹੀ ਕੰਠੀ ਪਾਓ ਜਿਸ ਦੇ ਨਾਲ ਮੈਂ ਮੁੜ ਕੇ ਜਨਮ-ਮਰਨ ਵਿਚ ਨਾ ਆਵਾਂ।

***ਬਾਣੀ ਸੁੰਦਰ ਕੰਠੀ ਜੋਇ।***
***ਮੋਰ ਗਰੇ ਪਹਿਰਾਵਹੁ ਸੋਇ।*** ***ਪੰਨਾ - 5076 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਉਹ ਪਾ ਦਿਓ, ਜਿਹੜੀ ਅੰਦਰਲੀ ਨਾਮ-ਧੁਨ ਹੈ, ਹਿਰਦੇ ਵਿਚ ਪ੍ਰਗਟ ਹੋ ਜਾਵੇ।

***ਗੁਰ ਪਰਮੇਸ਼੍ਵਰ ਜਸੁ ਜਿਸ ਮਾਂਹੀ।*** ***ਪੰਨਾ - 5076 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਗੁਰੂ ਦਾ, ਪਰਮੇਸ਼ਰ ਦਾ ਮੈਂ ਜਸ ਗਾਵਾਂ -

***ਬਰਨਨ ਕਰਤੇ ਤ੍ਰਿਪਤੌਂ ਨਾਂਹੀ॥*** ***ਪੰਨਾ - 5076 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਦਿਨ ਰਾਤ ਕੀਰਤਨ ਕਰਦਾ ਰਹਾਂ।

***ਸਦਾ ਕੰਠ ਮਹਿਂ ਸੁੰਦਰ ਸੋਹੈ।***
***ਪਠਨਿ ਸੁਨਿਨ ਤੇ ਜਨ ਮਨ ਮੋਹੈ॥*** ***ਪੰਨਾ - 5076 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਜਿਹੜੇ ਸੁਣਨ, ਜਿਹੜੇ ਪੜ੍ਹਨ, ਉਹ ਸਾਰੇ ਮੋਹੇ ਜਾਣ, ਇਹੋ ਜਿਹੀ ਕੰਠੀ ਪਾਇਓ -

***ਬਰਖ ਹਜ਼ਾਰਹੁਂ ਬਰਧਤਿ ਰਹੈ।***
***ਜਗ ਮਹਿਂ ਜਸੁ ਆਗੈ ਗਤਿਲਹੈ।*** ***ਪੰਨਾ - 5076 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਇਥੇ ਵੀ ਜਸ ਮਿਲੀ ਜਾਵੇ ਤੇ ਦਰਗਾਹ ਵਿਚ ਜਾ ਕੇ ਵੀ ਜਸ ਹੋਵੇ। ਐਸੀ ਕੰਠੀ ਜੇ ਤੁਹਾਡੇ ਕੋਲ ਹੈ ਤਾਂ ਪਾ ਦਿਓ। ਗੁਰੂ ਮਹਾਰਾਜ ਜੀ ਵੀ ਐਸਾ ਹੀ ਕਹਿੰਦੇ ਨੇ ਕਿ ਮਾਲਾ ਤਾਂ ਪਾ ਲੈਂਦੇ ਨੇ -

***ਇਕ ਤਸਬੀ ਇਕ ਮਾਲਾ ਧਰੀ॥***

ਇਕ ਨੇ ਤਸਬੀ ਲੈ ਲਈ, ਇਕ ਨੇ ਮਾਲਾ ਹੱਥ ਵਿਚ ਲੈ ਲਈ।

***ਏਕ ਕੁਰਾਨ ਪੁਰਾਨ ਉਚਰਈ॥***

ਇਕ ਕੁਰਾਨ ਦਾ ਉਚਾਰਨ ਕਰਨ ਲੱਗ ਗਿਆ, ਇਕ ਪੁਰਾਨ ਦਾ ਪਾਠ ਕਰ ਰਿਹਾ ਹੈ ਪਰ ਬੰਦੇ ਤਾਂ ਉਹੋ ਜਿਹੇ ਹੀ ਨੇ ਜਿਹੋ ਜਿਹੇ ਪਹਿਲਾਂ ਸੀ।

***ਕਰਤ ਬਿਰੋਧ ਗਏ ਮਰ ਮੂੜਾ॥***

ਇਕ ਦੂਜੇ ਦਾ ਵਿਰੋਧ ਕਰਕੇ ਹੀ ਮਰ ਗਏ।

***ਪ੍ਰਭੂ ਕਉ ਰੰਗ ਨ ਲਾਗਤ ਗੂੜਾ॥***

ਪਿਆਰ ਲੱਗਿਆ ਹੀ ਨਾ ਰੱਬ ਦਾ। ਕਹਿੰਦੇ -

***ਹਿਰਦੈ ਜਪਨੀ ਜਪਉ ਗੁਣਤਾਸਾ॥***
***ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ***
***ਜਨ ਪਗਿ ਲਗਿ ਧਿਆਵਉ ਹੋਇ ਦਾਸਨਿ ਦਾਸਾ॥*** ***ਅੰਗ - 845***
***ਹਰਿ ਮਾਲਾ ਉਰਿ ਅੰਤਰਿ ਧਾਰੈ॥*** ***ਅੰਗ - 388***

ਮਾਲਾ ਤਾਂ ਉਹ ਹੈ ਜਿਹੜਾ ਅੰਦਰ ਨੂੰ ਸਾਹ ਜਾਵੇ 'ਵਾਹਿ', ਬਾਹਰ ਨੂੰ ਆਵੇ 'ਗੁਰੂ'। ਪਾ ਲਓ ਮਾਲਾ ਜਿਸ ਨੇ ਗਲ ਵਿਚ ਪਾਉਣੀ ਹੈ। ਜਦੋਂ ਸਾਹ ਅੰਦਰ ਨੂੰ ਜਾਂਦਾ ਹੈ ਕਹਿ ਦਿਓ ਵਾ..........ਹਿ....... ਜਦੋਂ ਬਾਹਰ ਨੂੰ ਆਉਂਦਾ ਹੈ ਤਾਂ ਗੁ.........ਰੂ...........

ਵਾ..........ਹਿ...........ਗੁ..........ਰੂ

***ਹਰਿ ਹਰਿ ਅਖਰ ਦੁਇ ਇਹ ਮਾਲਾ॥*** ***ਅੰਗ - 388***

ਇਹ ਮਾਲਾ ਜਦੋਂ ਪੈ ਜਾਂਦੀ ਹੈ -

***ਹਰਿ ਮਾਲਾ ਉਰ ਅੰਤਰਿ ਧਾਰੈ॥***
***ਜਨਮ ਮਰਣ ਕਾ ਦੂਖੁ ਨਿਵਾਰੈ॥*** ***ਅੰਗ - 388***

ਜਦੋਂ ਇਹ ਮਾਲਾ ਹਿਰਦੇ ਵਿਚ ਧਾਰਨ ਹੋ ਗਈ ਫੇਰ ਜੰਮਣਾ-ਮਰਨਾ ਖਤਮ ਹੋ ਗਿਆ।

***ਹਿਰਦੈ ਸਮਾਲੈ ਮੁਖਿ ਹਰਿ ਹਰਿ ਬੋਲੈ॥*** ***ਅੰਗ - 388***

ਜਿਸ ਨੇ ਹਿਰਦੇ ਵਿਚ ਸੰਭਾਲ ਲਿਆ ਤੇ ਮੁੱਖ ਤੋਂ ਵੀ ਵਾਹਿਗੁਰੂ-ਵਾਹਿਗੁਰੂ, ਰਾਮ-ਰਾਮ, ਅੱਲਾ-ਅੱਲਾ ਬੋਲਦਾ ਹੈ -

***ਸੋ ਜਨੁ ਇਤ ਉਤ ਕਤਹਿ ਨ ਡੋਲੈ॥***
***ਕਹੁ ਨਾਨਕ ਜੋ ਰਾਚੈ ਨਾਇ॥***
***ਹਰਿ ਮਾਲਾ ਤਾ ਕੈ ਸੰਗਿ ਜਾਇ॥*** ***ਅੰਗ - 388***

ਜਿਹੜੇ ਨਾਮ ਵਿਚ ਰਚ ਗਏ; ਕਹਿੰਦੇ ਭਾਈ! ਉਹ ਮਾਲਾ ਨਾਲ ਜਾਂਦੀ ਹੈ। ਜਦੋਂ ਐਨਾ ਬਚਨ ਕੁਲ-ਗੁਰੂ ਨੇ ਸੁਣਿਆ, ਉਸ ਵੇਲੇ ਚੁਪ ਕਰਕੇ ਉਠ ਕੇ ਚਲਿਆ ਗਿਆ, ਬੋਲੇ ਨਹੀਂ ਤੇ ਇਸ ਦੇ ਪਿਤਾ ਜੀ ਨੇ ਸਮਝਿਆ ਕਿ ਗੁਰੂ

ਗੁੱਸੇ ਹੋ ਗਿਆ। ਬੜਾ ਮਾੜਾ ਕੰਮ ਹੋਇਆ ਤੇ ਹੁਣ ਕੀ ਬਣੇਗਾ ਜੇ ਗੁਰੂ ਹੀ ਗੁੱਸੇ ਹੋ ਗਿਆ? ਉਹ ਡੇਰੇ ਚਲੇ ਗਏ ਜਿਥੇ ਆਸਣ ਸੀ। ਆਪ ਬਹੁਤ ਸਾਰੀਆਂ ਭੇਟਾਵਾਂ ਲੈ ਕੇ ਪਹੁੰਚੇ; ਪ੍ਰਸ਼ਾਦ-ਪਾਣੀ ਭਾਈਚਾਰੇ ਨੂੰ ਛਕਾ ਦਿੱਤਾ ਪਰ ਨੰਦ ਲਾਲ ਨੂੰ ਕਿਹਾ ਕੁਝ ਨਹੀਂ ਕਿਉਂਕਿ ਜਾਣਦੇ ਸਨ ਕਿ ਇਹ ਕੋਈ ਮਾਮੂਲੀ ਬੱਚਾ ਨਹੀਂ ਹੈ; ਇਹ ਕੋਈ ਆਪ ਹੀ ਆਇਆ ਹੋਇਆ ਹੈ ਦਰਗਾਹ ਤੋਂ। ਕੋਈ ਗੱਲ ਨਹੀਂ, ਫਿਕਰ ਪੈ ਗਿਆ ਕਿ ਕੁਲ-ਗੁਰੂ ਨੂੰ ਮਨਾਈਏ। ਜਦੋਂ ਡੇਰੇ ਜਾ ਕੇ ਨਮਸ਼ਕਾਰ ਕਰੀ ਤੇ ਕਹਿਣ ਲੱਗੇ ਕਿ ਗੁਰੂ ਮਹਾਰਾਜ! ਆਪ ਨਾਰਾਜ਼ ਹੋ ਗਏ? ਬੱਚੇ ਦੀ ਗੁਸਤਾਖੀ ਮਾਫ ਕਰੋ। ਬੱਚਾ ਪੜ੍ਹ ਗਿਆ ਜ਼ਿਆਦਾ, ਤਰਕ ਹੈ ਉਸ ਦੇ ਅੰਦਰ।

ਕਹਿੰਦੇ, "ਬੇਟਾ! ਤੇਰਾ ਬੱਚਾ ਤਾਂ ਬਹੁਤ ਹੀ ਸੁਮੱਤਵੰਤ ਹੈ। ਐਸਾ ਬੱਚਾ ਮੈਂ ਨਹੀਂ ਦੇਖਿਆ ਆਪਣੀ-ਜ਼ਿੰਦਗੀ ਵਿਚ, ਮੈਂ ਖੁਦ ਹੈਰਾਨ ਹਾਂ। ਉਹ ਕੰਠੀ ਮੇਰੇ ਕੋਲ ਨਹੀਂ ਹੈ ਜਿਹੜੀ ਉਹ ਮੰਗਦਾ ਹੈ।"

***ਅਸ ਕੰਠੀ ਮਮ ਨਿਕਟ ਨ ਅਹੈ।***
***ਜਿਸ ਢਿਗ ਹੋਇ ਤਿਸੀ ਤੇ ਲਹੈ।*** — ***ਪੰਨਾ - 5076 ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਇਸ ਨੂੰ ਲੱਭ ਜਾਏਗਾ ਕੰਠੀ ਦੇਣ ਵਾਲਾ, ਹਠ ਨਾ ਕਰੋ। ਐਵੇਂ ਨ ਧਰਮ ਵਿਚ ਲਿਆਓ ਕਿ ਗੁਰੂ ਧਾਰਨ ਕਰਾ ਦੇਈਏ, ਨਾਂਹ! ਇਹ ਜਿਹੜੀ ਕੰਠੀ ਮੰਗਦਾ ਹੈ, ਇਹ ਲੱਭ ਜਾਣੀ ਹੈ ਇਸ ਨੂੰ -

***ਸੁਮਤਿਵੰਤ ਇਹੁ ਬਾਲਕ ਹੋਵੈ।***
***ਹਿਰਦੈ ਹਰਿ ਹਰਿ ਨਾਮ ਪਰੋਵੈ॥*** — ***ਪੰਨਾ - 5076 ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਇਹ ਤਾਂ ਬਹੁਤ ਅਕਲ ਵਾਲਾ ਬਾਲਕ ਬਣਨਾ ਹੈ ਤੇ ਇਸ ਦੇ ਹਿਰਦੇ ਦੇ ਵਿਚ ਇਸ ਕੰਠੀ ਨੇ ਨਿਵਾਸ ਕਰ ਲੈਣਾ ਹੈ। ਸੋ ਏਸ ਤਰ੍ਹਾਂ ਦੇ ਨਾਲ ਭਾਈ ਨੰਦ ਲਾਲ ਜੀ ਖੋਜ ਕਰਦੇ ਨੇ ਤੇ ਪਹਿਨੀ ਨਹੀਂ ਕੰਠੀ ਕਿਉਂਕਿ ਜਦੋਂ ਤੱਕ ਗੁਰੂ ਪੂਰਾ ਨਾ ਮਿਲੇ, ਓਨਾ ਚਿਰ ਆਦਮੀ ਦਾ ਕੰਮ ਨਹੀਂ ਬਣਿਆ ਕਰਦਾ। ਹੁਣ ਗੁਰੂ ਪੂਰੇ ਬਾਰੇ ਸਾਨੂੰ ਤਾਂ ਪਤਾ ਨਹੀਂ ਲਗਦਾ। ਮਹਾਰਾਜ ਕਹਿੰਦੇ ਦੇਖੋ! ਇਹ ਤਾਂ ਵਾਹਿਗੁਰੂ ਦੇ ਹੱਥ ਦੀ ਗੱਲ ਹੈ ਪਰ ਗੁਰੂ ਪੂਰੇ ਦੀਆਂ ਨਿਸ਼ਾਨੀਆਂ ਨੇ -

***ਸਤਿਗੁਰ ਪੁਰਖੁ ਅਗੰਮੁ ਹੈ, ਨਿਰਵੈਰ ਨਿਰਾਲਾ।***
***ਜਾਣਹੁ ਧਰਤੀ ਧਰਮ ਕੀ, ਸਚੀ ਧਰਮਸਾਲਾ।***
***ਜੇਹਾ ਬੀਜੈ ਸੁ ਲੁਣੈ ਫਲ ਕਰਮ ਸਮ੍ਹਾਲਾ।***
***ਜਿਉ ਕਰਿ ਨਿਰਮਲੁ ਆਰਸੀ, ਜਗੁ ਵੇਖਣਿ ਵਾਲਾ।***
***ਜੇਹਾ ਮੁਹੁ ਕਰਿ ਭਾਲੀਐ, ਤੇਹੋ ਵੇਖਾਲਾ।***
***ਸੇਵਕ ਦਰਗਹ ਸੁਰਖਰੂ, ਵੇਮੁਖੁ ਮੁਹ ਕਾਲਾ॥*** — ***ਭਾਈ ਗੁਰਦਾਸ ਜੀ ਦੀ ਵਾਰ34/1***

ਸੋ ਐਸਾ ਪੂਰਾ ਸਤਿਗੁਰੂ ਲੱਭਣਾ ਔਖਾ ਹੈ ਜਿਸਦੀਆਂ ਨਿਸ਼ਾਨੀਆਂ ਏਸ ਤਰ੍ਹਾਂ ਲਿਖੀਆਂ ਨੇ ਮਹਾਰਾਜ ਜੀ ਨੇ -

***ਧਾਰਨਾ - ਜਿਸ ਨੂੰ ਮਿਲ ਕੇ ਦੁਬਿਧਾ ਬਿਨਸੈ,***
***ਉਹ ਪੂਰਾ ਸਤਿਗੁਰੂ -2, 2.***
***ਉਹ ਪੂਰਾ ਸਤਿਗੁਰੂ -4, 2.***
***ਜਿਸ ਨੂੰ ਮਿਲ ਕੇ ਦੁਬਿਧਾ ਬਿਨਸੈ, ..2***

ਇਹ ਹੈ ਨਿਸ਼ਾਨੀ ਪੂਰੇ ਗੁਰੂ ਦੀ। ਆਦਮੀ ਦੇ ਅੰਦਰ ਦੁਬਿਧਾ ਹੈ ਜਿਸ ਨੂੰ ਹਉਮੈ ਕਹਿੰਦੇ ਨੇ। ਜਿੰਨਾ ਚਿਰ ਆਦਮੀ ਦੇ ਅੰਦਰ ਹਉਮੈ ਹੈ, 'ਮੈਂ' 'ਮੈਂ' ਕਰਦਾ ਹੈ -

***ਜਬ ਲਗੁ ਮੇਰੀ ਮੇਰੀ ਕਰੈ॥***
***ਤਬ ਲਗੁ ਕਾਜੁ ਏਕੁ ਨਹੀ ਸਰੈ॥*** — ***ਅੰਗ - 1160***

'ਮੇਰੀ' ਆਪੇ ਨਹੀਂ ਮਿਟਦੀ, ਮਿਟਾਉਣ ਵਾਲਾ ਮਿਟਾਇਆ ਕਰਦਾ ਹੈ। ਜਦੋਂ ਤੱਕ ਗਿਆਨ ਨਹੀਂ ਹੁੰਦਾ ਉਸ ਵੇਲੇ ਤੱਕ 'ਮੈ' ਤੇ 'ਮੇਰੀ' ਨਹੀਂ ਮਿਟਿਆ ਕਰਦੀ। ਜਿਹੜਾ ਮੇਰੀ ਨੂੰ ਮਿਟਾ ਦੇਵੇ ਤੇ ਵਾਹਿਗੁਰੂ ਨੂੰ ਮਿਲਾ ਦੇਵੇ, ਮਹਾਰਾਜ ਜੀ ਕਹਿੰਦੇ, ਉਹ ਪੂਰਾ ਸਤਿਗੁਰੂ ਹੁੰਦਾ ਹੈ ਤੇ ਜਦੋਂ ਗੁਰੂ ਮਿਲ ਗਿਆ ਫੇਰ ਕੀ ਹੋਏਗਾ? ਮਨ ਪੂਰਨ ਰੂਪ ਦੇ ਅੰਦਰ ਅਨੰਦ ਹੋ ਜਾਏਗਾ। ਅਨੰਦ ਉਸ ਨੂੰ ਕਹਿੰਦੇ ਨੇ -

***ਆਨੰਦੁ ਆਨੰਦੁ ਸਭੁ ਕੋ ਕਹੈ***
***ਆਨੰਦੁ ਗੁਰੂ ਤੇ ਜਾਣਿਆ॥*** — ***(ਅਨੰਦ ਸਾਹਿਬ)***

ਅਨੰਦ ਹੁੰਦਾ ਹੈ ਪੂਰਾ ਜਿਸ ਦੇ ਵਿਚ ਭੋਰਾ ਜਿੰਨਾ ਵੀ ਘਾਟਾ ਨਾ ਹੋਵੇ।

*ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥*
*ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥* ***ਅੰਗ - 168***

ਜਦੋਂ ਹਉਮੈ ਦਾ ਨਾਸ਼ ਹੋ ਗਿਆ ਫੇਰ 'ਅਨੰਦ' ਹੋ ਜਾਏਗਾ। ਉਸ ਦੇ ਵਿਚ ਨਾ ਕ੍ਰੋਧ ਆਉਂਦਾ ਹੈ, ਨਾ ਲੋਭ ਆਉਂਦਾ ਹੈ, ਨਾ ਮੋਹ ਆਉਂਦਾ ਹੈ, ਨਾ ਅਭਿਮਾਨ ਆਉਂਦਾ ਹੈ, ਨਾ ਈਰਖਾ ਆਉਂਦੀ ਹੈ, ਨਾ ਕਿਸੇ ਦੀ ਨਿੰਦਿਆ ਕਰਦਾ ਹੈ, ਨਾ ਕਿਸੇ ਨੂੰ ਮਾੜਾ ਸਮਝਦਾ ਹੈ। ਐਨਾ ਹੀ ਕਹਿੰਦਾ ਹੈ-

*ਹਮ ਨਹੀ ਚੰਗੇ ਬੁਰਾ ਨਹੀ ਕੋਇ॥* ***ਅੰਗ - 728***

ਸਾਰਿਆਂ ਦਾ ਭਲਾ ਮੰਗਦਾ ਹੈ -

*ਨਾਨਕ ਨਾਮ ਚੜਦੀ ਕਲਾ*
*ਤੇਰੇ ਭਾਣੇ ਸਰਬਤ ਕਾ ਭਲਾ॥*

ਕਿਉਂਕਿ ਪੂਰਾ ਗੁਰੂ ਮਿਲ ਗਿਆ। ਪੂਰੇ ਗੁਰੂ ਦੀ ਨਿਸ਼ਾਨੀ ਹੈ -

*ਬਿਸਰਿ ਗਈ ਸਭ ਤਾਤਿ ਪਰਾਈ॥*
*ਜਬ ਤੇ ਸਾਧਸੰਗਤਿ ਮੋਹਿ ਪਾਈ॥* ***ਅੰਗ - 1299***

ਸਾਧੂ ਮਿਲ ਗਿਆ ਪੂਰਾ। ਉਸ ਦੇ ਮਿਲਣ ਦੇ ਨਾਲ ਦੁਬਿਧਾ ਖਤਮ ਹੋ ਗਈ -

*ਨਾ ਕੋ ਬੈਰੀ ਨਹੀ ਬਿਗਾਨਾ*
*ਸਗਲ ਸੰਗਿ ਹਮ ਕਉ ਬਨਿ ਆਈ॥* ***ਅੰਗ - 1299***

ਹੁਣ ਬਣ ਗਈ ਸਾਰਿਆਂ ਦੇ ਨਾਲ, ਬਿਗਾਨਾ ਹੀ ਨਹੀਂ ਰਿਹਾ ਕੋਈ। ਦੂਸਰਾ ਕਹਿੰਦੇ ਫੇਰ ਪਰਮ ਪਦ ਮਿਲਦਾ ਹੈ, ਵਾਹਿਗੁਰੂ ਨਾਲ ਮੇਲ ਮਿਲਦਾ ਹੈ। ਵਾਹਿਗੁਰੂ ਬਾਹਰ ਨਹੀਂ ਹੈ, ਇਸ ਸਰੀਰ ਦੇ ਅੰਦਰ ਨਾਲ ਹੀ ਰਹਿੰਦਾ ਹੈ। ਜਿਥੇ ਆਪਾਂ ਰਹਿੰਦੇ ਹਾਂ ਉਥੇ ਹੀ ਵਾਹਿਗੁਰੂ ਰਹਿੰਦਾ ਹੈ। ਨਾ ਸਾਨੂੰ ਆਪਣਾ ਪਤਾ ਹੈ, ਨਾ ਰੱਬ ਦਾ ਪਤਾ ਹੈ, ਐਨਾ ਨਸ਼ਾ ਪੀ ਲਿਆ। ਜੇ ਕੋਈ ਡਰਾਈਵਰ ਬਹੁਤਾ ਨਸ਼ਾ ਪੀ ਲਵੇ ਤੇ ਉਸ ਨੂੰ ਪੁਛੇ ਕਿ ਤੂੰ ਕੌਣ ਹੈਂ? ਉਹ ਕਹੇ ਆਹ ਗੱਡੀ ਹਾਂ ਮੈਂ, ਆਹ ਟਰੱਕ ਹਾਂ ਮੈਂ, ਆਹ ਬੱਸ ਹਾਂ ਮੈਂ। ਸਾਰੇ ਹੱਸਣਗੇ ਕਿ ਆਹ ਦੇਖੋ ਕੀ ਕਹਿੰਦਾ ਹੈ? ਪਰ ਮਹਾਰਾਜ ਜੀ ਕਹਿੰਦੇ ਕਿ ਸੰਸਾਰ ਵੀ ਨਸ਼ਾ ਪੀ ਕੇ ਬੇਹੋਸ਼ ਹੋਇਆ ਪਿਆ ਹੈ। ਇਹ ਕਹੀ ਜਾਂਦਾ ਹੈ ਕਿ ਮੈਂ ਆਹ ਸਰੀਰ ਹਾਂ, ਮੇਰਾ ਨਾਂ ਵਰਿਆਮ ਸਿੰਘ ਹੈ, ਮੇਰਾ ਨਾ ਫਲਾਣਾ ਹੈ, ਮੈਂ ਆਦਮੀ ਹਾਂ, ਮੈਂ ਤੀਵੀਂ ਹਾਂ। ਉਹ ਸਰੀਰ ਨੂੰ ਕਹੀ ਜਾਂਦੇ ਨੇ ਕਿ 'ਮੈਂ ਹਾਂ', 'ਮੈਂ ਹਾਂ'। ਆਪਣੇ ਆਪ ਦਾ ਪਤਾ ਹੀ ਨਹੀਂ ਕਿ ਮੈਂ ਕੀ ਹਾਂ? ਜੇ ਪਤਾ ਲੱਗ ਜਾਵੇ ਕਿ ਮੈਂ ਕੀ ਹਾਂ ਤਾਂ ਕੋਲ ਹੀ ਰੱਬ ਹੈ, ਸਾਡੇ ਵਰਗਾ ਹੀ ਹੈ, ਬਿਲਕੁਲ ਇਹੋ ਜਿਹਾ ਹੀ ਹੈ -

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥* ***ਅੰਗ - 441***

ਜਿਹੋ ਜਿਹੇ ਅਸੀਂ ਹਾਂ ਵੈਸਾ ਹੀ ਵਾਹਿਗੁਰੂ ਹੈ, ਵਿਚਾਲੇ ਭੋਰਾ-ਕੁ ਲਕੀਰ ਹੈ ਨਿੱਕੀ ਜਿਹੀ> ਜਿਸ ਨੇ 'ਮੈਂ' ਬਣਾ ਦਿੱਤਾ ਇਸ ਨੂੰ ਜੇ ਉਹ ਲਕੀਰ ਟੁੱਟ ਜਾਵੇ ਤਾਂ ਇਹ ਰੱਬ ਹੀ ਹੈ। ਉਹ ਗੁਰੂ ਦਿਖਾ ਦਿੰਦਾ ਹੈ।

*ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥* ***ਅੰਗ - 1291***

ਉਹ ਗੁਰੂ ਹੋਇਆ ਕਰਦਾ ਹੈ 'ਸੁਜਾਨ', ਜਿਹੜਾ ਏਸ ਸਰੀਰ ਵਿਚ ਰੱਬ ਦਾ ਘਰ ਤੇ ਮੇਰਾ ਘਰ ਦਿਖਾ ਦੇਵੇ। ਕਹਿੰਦੇ ਉਥੇ ਕੋਈ ਪਤਾ ਲਗੇਗਾ ਕੁਝ ਜਾਂ ਐਵੇਂ ਹੀ ਕਹਿ ਦੇਵੇ ਕਿ ਤੇਰਾ ਘਰ ਫਲਾਣੇ ਥਾਂ ਹੈ। ਮਹਾਰਾਜ ਜੀ ਕਹਿੰਦੇ, ਨਾਂ! ਉਥੇ ਨਿਸ਼ਾਨੀਆਂ ਨੇ -

*ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥* ***ਅੰਗ - 1291***

ਉਥੇ 'ਪੰਜ ਸ਼ਬਦ' ਵੱਜ ਰਹੇ ਨੇ, ਅਲਾਪ ਹੋ ਰਿਹਾ ਹੈ ਪੰਜ ਸ਼ਬਦਾਂ ਦਾ, ਤੇ ਧੁਨਕਾਰ ਪੈ ਰਹੀ ਹੈ। ਨਾਲ ਨਿਸ਼ਾਨੀ ਹੈ ਉਥੇ -

*ਦੀਪ ਲੋਅ ਪਾਤਾਲ ਤਹਿ..........॥* ***ਅੰਗ - 1291***

ਉਥੇ ਜਿਹੜੇ ਦੀਪ, ਲੋਅ, ਪਾਤਾਲ ਨੇ -

*.......... ਖੰਡ ਮੰਡਲ ਹੈਰਾਨੁ॥* ***ਅੰਗ - 1291***

ਸਭ ਅਸਚਰਜ! ਅਸਚਰਜ!! ਵਾਹਿਗੁਰੂ! ਵਾਹਿਗੁਰੂ!! ਹੋ ਰਿਹਾ ਹੈ। ਵਾਹਿਗੁਰੂ ਕਹਿੰਦੇ ਹੀ ਅਸਚਰਜ ਨੂੰ ਨੇ। ਆਹ ਧੁਨੀ ਹੋ ਰਹੀ ਹੈ ਉਥੇ।

*ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥* ***ਅੰਗ - 1291***

ਸੱਚਾ ਤਖਤ –

***ਕਬੀਰ ਗੰਗ ਜਮੁਨ ਕੇ ਅੰਤਰੇ............॥*** ***ਅੰਗ – 1372***

ਗੰਗਾ ਤੇ ਜਮਨਾ ਦੇ ਵਿਚਾਲੇ –

***......... ਸਹਜ ਸੁੰਨ ਕੇ ਘਾਟ॥*** ***ਅੰਗ – 1372***

ਉਥੇ ਸਹਿਜ ਤੇ ਅਫੁਰ ਅਵਸਥਾ ਹੈ।

***ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ॥*** ***ਅੰਗ – 1372***

ਕਹਿੰਦੇ ਹੁਣ ਸਾਡਾ ਰਸਤਾ ਦੇਖ ਰਹੇ ਨੇ ਕਿ ਕਬੀਰ ਕਿਥੇ ਰਹਿੰਦਾ ਹੈ। ਇਥੇ ਇਸ ਕੁਟੀਆ ਵਿਚ ਆ ਕੇ ਦਰਵਾਜ਼ਾ ਖੜਕਾਉਣ ਲੱਗ ਜਾਂਦੇ ਨੇ। ਕਹਿੰਦੇ ਮੈਂ ਇਥੇ ਰਹਿੰਦਾ ਹਾਂ? ਇਥੇ ਤਾਂ ਕਬੀਰ ਦਾ ਸਰੀਰ ਰਹਿੰਦਾ ਹੈ, ਕਬੀਰ ਨਹੀਂ ਇਥੇ ਰਹਿੰਦਾ, ਕਬੀਰ ਤਾਂ ਸਹਿਜ-ਧੁਨ ਦੇ ਘਾਟ ਤੇ ਰਹਿੰਦਾ ਹੈ, ਸੁਲਤਾਨ ਵਾਹਿਗੁਰੂ ਕੋਲ ਰਹਿੰਦਾ ਹੈ –

***ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥*** ***ਅੰਗ – 1291***

ਜਿਸ ਨੂੰ ਦਸਵਾਂ ਦੁਆਰ ਕਹਿੰਦੇ ਨੇ ਇਸ ਦੇ ਵਿਚ ਲਿਵ ਲਾ ਕੇ ......, ਉਥੇ ਰਾਗ ਹੁੰਦਾ ਹੈ, ਉਥੇ ਸ਼ਬਦ ਹੋ ਰਿਹਾ ਹੈ। ਮਹਾਤਮਾ ਨੂੰ ਪਤਾ ਹੈ ਕਿ ਕਿਹੜਾ ਸ਼ਬਦ ਹੋ ਰਿਹਾ ਹੈ, ਦੱਸ ਦਿੰਦੇ ਨੇ। ਜੇ ਕੋਈ ਦੱਸੇ ਕਿ ਆਹ ਸ਼ਬਦ ਹੋ ਰਿਹਾ ਹੈ ਤਾਂ ਕਹਿੰਦੇ ਪਹੁੰਚ ਗਿਆ ਤੂੰ। ਉਥੇ 'ਬਿਬੇਕ ਮੰਡਲ' ਦੇ ਵਿਚ ਜਾਗ ਆਉਂਦੀ ਹੈ।

***ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ॥*** ***ਅੰਗ – 1291***

ਆਹ ਮਨ ਸਮਾਅ ਗਿਆ ਵਿਚ ਹੀ, **cosmic** (ਬ੍ਰਹਿਮੰਡੀ) ਮਨ ਦੇ ਵਿਚ, ਆਹ ਜੀਵ ਮਨ ਸਮਾਅ ਗਿਆ, ਰੱਬ ਬੋਲਦਾ ਹੈ ਹੁਣ ਉਥੇ –

***ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥*** ***ਅੰਗ – 1291***

ਹੁਣ ਅੰਮ੍ਰਿਤ ਭਰ ਗਿਆ, ਉਥੇ ਹੁਣ ਦੁੱਖ ਨਹੀਂ ਹਨ; ਫੇਰ ਇਹ ਮਨ ਕਿਤੇ ਨਹੀਂ ਜਾਂਦਾ, ਉਥੇ ਹੀ ਲੱਗਿਆ ਰਹਿੰਦਾ ਹੈ।

***ਅਜਪਾ ਜਾਪੁ ਨ ਵੀਸਰੈ ............॥*** ***ਅੰਗ – 1291***

ਹੁਣ ਜੀਭ ਨਾਲ ਰਾਮ-ਰਾਮ, ਵਾਹਿਗੁਰੂ-ਵਾਹਿਗੁਰੂ, ਕਹਿਣ ਦੀ ਲੋੜ ਨਹੀਂ, ਆਪੇ ਹੀ ਅੰਦਰੋਂ ਨਿਕਲਦਾ ਹੈ ਜਿਵੇਂ ਫੁਆਰਾ ਚਲਦਾ ਹੁੰਦਾ ਹੈ। ਜਿਵੇਂ ਖੂਹ ਚਲਦੇ ਨੇ – ਥੱਲੇ ਪਾਣੀ ਆਪੇ ਨਿਕਲਣ ਵਾਲੇ। ਇਉਂ ਨਾਮ ਉਨ੍ਹਾਂ ਦੇ ਅੰਦਰੋਂ ਫੁਹਾਰੇ ਵਾਂਗ ਨਿਕਲਦਾ ਰਹਿੰਦਾ ਹੈ ਹਰ ਵਕਤ- ਫੇਰ ਉਹ

***............. ਆਦਿ ਜੁਗਾਦਿ ਸਮਾਇ॥*** ***ਅੰਗ – 1291***

ਵਾਹਿਗੁਰੂ ਵਿਚ ਸਮਾਅ ਜਾਂਦੇ ਨੇ –

***ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥*** ***ਅੰਗ – 1291***

ਮਿਲਦਾ ਕਿਵੇਂ ਹੈ? ਕਹਿੰਦੇ –

***ਸਬਦੁ ਖੋਜਿ ਇਹੁ ਘਰ ਲਹੈ...........॥*** ***ਅੰਗ – 1291***

ਖੋਜ ਕਰ ਸ਼ਬਦ ਦੀ, ਅੰਦਰ ਤੇਰੇ ਸ਼ਬਦ ਵਜਦਾ ਹੈ।

***............. ਨਾਨਕ ਤਾ ਕਾ ਦਾਸੁ॥*** ***ਅੰਗ – 1291***

ਜਿਸ ਨੇ ਇਹ ਖੋਜ ਲਿਆ, ਉਸ ਦਾ ਦਾਸ ਬਣ ਜਾਵਾਂ। ਸੋ ਇਸ ਤਰ੍ਹਾਂ ਪੂਰਾ ਗੁਰੂ ਜਦੋਂ ਤੱਕ ਨਹੀਂ ਮਿਲਦਾ ਰਸਤਾ ਦਿਖਾਉਣ ਵਾਲਾ, ਓਨਾ ਚਿਰ –

***ਕਾਚੇ ਗੁਰ ਤੇ ਮੁਕਤਿ ਨ ਹੂਆ॥*** ***ਅੰਗ – 932***

ਮੁਕਤੀ ਨਹੀਂ ਹੋਇਆ ਕਰਦੀ ਸਾਧ ਸੰਗਤ ਜੀ! ਪਖੰਡੀ ਗੁਰੂ ਹੁੰਦਾ ਹੈ, ਕੱਚਾ ਗੁਰੂ ਹੁੰਦਾ ਹੈ, ਵਿਦਵਾਨ ਗੁਰੂ ਹੁੰਦਾ ਹੈ, ਅਵਧੂਤ ਗੁਰੂ ਹੁੰਦਾ ਹੈ, ਸਮਰੱਥ ਗੁਰੂ ਹੁੰਦਾ ਹੈ। ਸਮਰੱਥ ਗੁਰੂ ਹੈ ਜਿਹੜਾ, ਮੁਕਤ ਕਰ ਦਿੰਦਾ ਹੈ ਤੇ ਅੰਦਰ 'ਘਰ' ਦਿਖਾ ਦਿੰਦਾ ਹੈ, ਹੋਰ ਕੋਈ ਨਹੀਂ ਦਿਖਾ ਸਕਦਾ।

ਸੋ ਏਸ ਤਰ੍ਹਾਂ ਦੇ ਨਾਲ ਕੁਝ ਨਾ ਕਿਹਾ ਪਿਤਾ ਨੇ ਕਿ ਬੱਚਾ ਬੁਧੀਮਾਨ ਹੈ ਇਸ ਨੂੰ ਕੀ ਕਹਿਣਾ ਹੈ? ਕੋਈ ਗੱਲ ਨਹੀਂ, ਆਪੇ ਗੁਰੂ ਧਾਰਨ ਕਰ ਲਏਗਾ, ਇਸ ਨੂੰ ਪਤਾ ਹੈ ਸਾਰੀਆਂ ਗੱਲਾਂ ਦਾ। ਜਦੋਂ 19 ਸਾਲ ਦੇ ਹੋਏ ਨੰਦ ਲਾਲ ਜੀ ਤਾਂ ਮਾਤਾ ਵੀ ਚੜ੍ਹਾਈ ਕਰ ਗਈ ਤੇ ਪਿਤਾ ਵੀ ਚੜ੍ਹਾਈ ਕਰ ਗਿਆ; ਇਕੱਲੇ ਰਹਿ ਗਏ। ਹਾਕਮ ਦੇ ਕੋਲ

ਗਏ - ਗਜ਼ਨੀ ਦੇ ਨਵਾਬ ਕੋਲ ਕਿ ਮੈਨੂੰ ਮੇਰੇ ਪਿਤਾ ਵਾਲੀ ਸੇਵਾ ਦੇ ਦਿਓ।

ਨਵਾਬ ਕਹਿਣ ਲੱਗਿਆ, "ਨੰਦ ਲਾਲ! ਮੈਨੂੰ ਪਤਾ ਹੈ ਕਿ ਤੂੰ ਪੜ੍ਹਿਆ-ਲਿਖਿਆ ਬਹੁਤ ਹੈਂ। ਆਪਣੇ ਪਿਤਾ ਜਿੰਨਾ ਹੀ ਪੜ੍ਹਿਆ ਹੋਇਆ ਹੈਂ ਪਰ ਤੈਨੂੰ ਅਜੇ ਤਜਰਬਾ ਨਹੀਂ ਹੈ, ਅਜੇ ਤੂੰ ਪ੍ਰਬੰਧਕ, ਨਾਜ਼ਮ ਨਹੀਂ ਹੋ ਸਕਦਾ ਓਹੋ ਜਿਹਾ। ਉਸ ਨੇ ਰਾਜ ਦਾ ਪ੍ਰਬੰਧ ਏਹੋ ਜਿਹਾ ਚਲਾਇਆ ਹੋਇਆ ਸੀ ਕਿ ਕੋਈ ਬੰਦਾ ਵੀ ਦੁਖੀ ਨਹੀਂ ਸੀ ਮੇਰੇ ਰਾਜ ਵਿਚ, ਕਦੇ ਸ਼ਿਕਾਇਤ ਨਹੀਂ ਸੀ ਆਈ। ਤੂੰ ਅਜੇ ਬੱਚਾ ਹੈਂ, ਤੂੰ ਛੋਟੀ ਨੌਕਰੀ ਕਰ ਲੈ, ਹੌਲੀ-ਹੌਲੀ ਤੈਨੂੰ ਵੱਡੀ ਮਿਲ ਜਾਏਗੀ।"

ਨੰਦ ਲਾਲ ਜੀ ਚਿੱਤ ਵਿਚ ਉਦਾਸ ਹੋ ਗਏ। ਪਿਤਾ ਦਾ ਘਰ ਛੱਡ ਦਿਤਾ, ਵੇਚ ਵਚਾ ਕੇ ਜਿੰਨੀਆਂ ਚੀਜ਼ਾਂ ਸਨ, ਹਿੰਦੋਸਤਾਨ ਨੂੰ, ਪਿਤਾ ਪਿਤਾਮਾ ਦੇ ਦੇਸ਼ ਨੂੰ ਵਾਪਸ ਮੁੜ ਆਏ। ਆਪ ਦੇ ਨਾਲ ਦੋ ਨੌਕਰ ਨੇ। 'ਆਕਾ' ਅਰਬੀ ਵਿਚ ਬੋਲਿਆ ਜਾਂਦਾ ਹੈ ਤੇ ਪਸ਼ਤੋ ਵਿਚ 'ਆਗਾ' ਕਹਿੰਦੇ ਨੇ ਮਾਲਕ ਨੂੰ। ਮੁਲਤਾਨ ਆ ਕੇ ਉਨ੍ਹਾਂ ਨੇ ਘਰ ਬਣਾ ਲਿਆ ਤੇ ਆਗਾ-ਆਗਾ ਕਹਿਣ ਕਰਕੇ ਉਸ ਮਹੱਲੇ ਦਾ ਨਾਂ ਹੀ 'ਆਗਾ ਮਹੱਲਾ' ਪੈ ਗਿਆ ਤੇ ਇਥੇ ਇਨ੍ਹਾਂ ਦੀ ਸ਼ਾਦੀ ਹੋ ਗਈ ਗੁਰਸਿਖ ਬੀਬੀ ਨਾਲ। ਇਹ ਬੀਬੀ ਬਾਣੀ ਪੜ੍ਹਦੀ ਹੈ, ਅੰਮ੍ਰਿਤ ਵੇਲੇ ਜਾਗਦੀ ਹੈ ਜੋ ਗੁਰੂ-ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ। ਅਸੀਂ ਕਹਿੰਦੇ ਹਾਂ ਅਸੀਂ ਸਿੱਖ ਹਾਂ। ਮਹਾਰਾਜ ਜੀ ਕਹਿੰਦੇ ਤੂੰ ਸਿੱਖ ਹੈਂ? ਹਾਂ ਮਹਾਰਾਜ! ਮੈਂ ਸਿਖ ਹਾਂ। ਗੁਰੂ ਧਾਰਨ ਕਰਿਆ ਹੈ?

"ਮੈਂ ਤਾਂ ਤੁਹਾਨੂੰ ਹੀ ਗੁਰੂ ਮੰਨਦਾ ਹਾਂ।"

"ਭੋਲਿਆ! ਧਾਰਨ ਕਰੇ ਬਗੈਰ ਨਹੀਂ ਗੁਰੂ ਮੰਨਿਆ ਜਾਂਦਾ। ਮੰਤਰ ਲਿਆ ਹੈ ਤੂੰ?"

"ਮੈਨੂੰ ਆਪੇ ਹੀ ਪਤਾ ਹੈ ਕਿ ਵਾਹਿਗੁਰੂ ਮੰਤਰ ਹੈ।"

ਕਹਿੰਦੇ, ਆਪੇ ਤਾਂ -

***ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥***
***ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥*** ***ਅੰਗ - 491***

ਜਦੋਂ ਤੱਕ ਗੁਰੂ ਤੋਂ ਮੰਤਰ ਨਹੀਂ ਮਿਲਦਾ ਓਨੀ ਦੇਰ ਤੱਕ ਹਿਰਦੇ ਵਿਚ ਜੜ੍ਹ ਨਹੀਂ ਫੜਿਆ ਕਰਦਾ। ਜੇ ਸਿੱਖ ਹੈ, ਮੰਤਰ ਲਿਆ ਹੋਇਆ ਹੈ ਤਾਂ ਅਗਲੀ ਗੱਲ ਸੁਣ -

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥***
***ਉਦਮੁ ਕਰੇ ਭਲਕੇ ਪਰਭਾਤੀ***
***ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*** ***ਅੰਗ - 305***

ਅੰਮ੍ਰਿਤ ਦਾ ਸਰੋਵਰ ਅੰਦਰ ਹੈ - ਨਾਮ ਦਾ ਸਰੋਵਰ, ਬਾਣੀ ਦਾ ਸਰੋਵਰ, ਉਸ ਦੇ ਵਿਚ ਇਸ਼ਨਾਨ ਕਰਿਆ ਕਰ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਅੰਮ੍ਰਿਤ ਸਰੋਵਰ ਆਖਿਆ ਹੈ।

***ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ............॥*** ***ਅੰਗ - 305***

ਫੇਰ ਗੁਰੂ ਦਾ ਉਪਦੇਸ਼ ਜਪ।

***.............. ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥***
***ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ***
***ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*** ***ਅੰਗ - 305***

ਬਹਿੰਦਾ-ਉਠਦਾ ਵਾਹਿਗੁਰੂ! ਵਾਹਿਗੁਰੂ!! ਕਰੀ ਚੱਲ। ਅੰਮ੍ਰਿਤ ਵੇਲੇ ਉਠ ਕੇ ਨਾਮ ਨਾਲ ਲਿਵ ਜੋੜ। ਫੇਰ ਤਾਂ ਤੂੰ ਸਿੱਖ ਹੈਂ। ਫੇਰ ਜਦੋਂ ਤੇਰੇ ਤੇ ਗੁਰੂ ਖੁਸ਼ ਹੋ ਜਾਏਗਾ -

***ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ***
***ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥***
***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ...॥*** ***ਅੰਗ - 305***

ਫੇਰ ਉਹ ਗੁਰੂ ਦਾ ਸਿੱਖ ਤੇ ਗੁਰੂ ਇਕ ਰੂਪ ਹੋ ਜਾਇਆ ਕਰਦੇ ਨੇ। ਮਹਾਰਾਜ ਜੀ ਕਹਿੰਦੇ ਫੇਰ ਅਸੀਂ ਉਸ ਗੁਰਸਿੱਖ ਦੀ ਧੂੜ ਮੰਗਣ ਲੱਗ ਜਾਂਦੇ ਹਾਂ। ਕਿਹੜੇ ਦੀ?

*............. ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥* **ਅੰਗ - 305**

ਇਹ ਬੀਬੀ ਗੁਰਸਿੱਖੀ ਦੀ ਰਹੁ ਰੀਤ ਦੇ ਅੰਦਰ ਪੂਰੀ ਸੀ। ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਨਾ, ਚੌਂਕੜਾ ਮਾਰ ਕੇ ਬੈਠ ਜਾਣਾ, ਪਹਿਲਾਂ ਭਜਨ ਕਰਨਾ। ਜਦੋਂ ਦਿਨ ਚੜ੍ਹਨਾ ਫੇਰ ਹੌਲੀ-ਹੌਲੀ ਬਾਣੀ ਪੜ੍ਹਨੀ - ਅਹਿਸਤਾ-ਅਹਿਸਤਾ। ਪਤੀ ਦਾ ਪੂਰਾ ਸਤਿਕਾਰ ਕਰਨਾ। ਉਸ ਨੂੰ ਇਹ ਸਮਝਣਾ ਕਿ ਮੇਰਾ ਰੱਬ ਇਹੀ ਹੈ, ਸਭ ਕੁਝ, ਮੈਂ ਇਸ ਦੀ ਸੇਵਾ ਵਿਚੋਂ ਹੀ ਪਾਉਣਾ ਹੈ। ਕਦੇ ਕੋਈ ਸ਼ਿਕਾਇਤ ਨਹੀਂ ਸੀ ਆਈ, ਕਦੇ ਆਪਣਾ-ਆਪ ਦਿਖਾਉਂਦੀ ਨਹੀਂ ਸੀ, ਮਾਣ ਨਹੀਂ ਸੀ ਕਰਦੀ। ਮਹਾਰਾਜ ਜੀ ਕਹਿੰਦੇ, ਮਾਣ ਰੱਬ ਤੋਂ ਦੂਰ ਕਰ ਦਿਆ ਕਰਦਾ ਹੈ ਤੇ ਨਿਰਮਾਣਤਾ ਜੋੜ ਦਿਆ ਕਰਦੀ ਹੈ। ਇਹ ਮਾਣ ਹੀ ਹੈ ਜਿਹੜਾ ਸਾਨੂੰ ਰੱਬ ਤੋਂ ਦੂਰ ਕਰ ਰਿਹਾ ਹੈ। ਸੋ ਬੜਾ ਪ੍ਰਸੰਨ ਸੀ ਤੇ ਕਈ ਵਾਰੀ ਸੁਣਨਾ ਕਿ ਇਹ ਕੁਝ ਹੌਲੀ-ਹੌਲੀ ਪੜ੍ਹਦੀ ਹੈ। ਇਕ ਦਿਨ ਕਹਿਣ ਲੱਗਿਆ ਕਿ ਮੈਨੂੰ ਇਉਂ ਲੱਗਦਾ ਹੈ ਕਿ ਤੂੰ ਮੈਥੋਂ ਡਰਦੀ ਹੈਂ।

ਉਹ ਕਹਿਣ ਲੱਗੀ, "ਸੁਆਮੀ ਜੀ! ਮੈਂ ਗੁਰੂ ਵਾਲੀ ਹਾਂ। ਮੈਨੂੰ ਹੋਰ ਤਾਂ ਕੋਈ ਡਰ ਨਹੀਂ ਲਗਦਾ, ਇਕ ਡਰ ਲਗਦਾ ਹੈ ਕਿ ਮੈਂ ਗੁਰੂ ਦੀ ਨਿੰਦਿਆ ਨਹੀਂ ਸੁਣ ਸਕਦੀ। ਜੇ ਤੁਸੀਂ ਕੋਈ ਗੱਲ ਕਹਿ ਦਿੱਤੀ ਮੇਰੇ ਗੁਰੂ ਦੇ ਖਿਲਾਫ ਤਾਂ ਮੇਰਾ ਮਰਨਾ ਹੋ ਜਾਏਗਾ। ਇਸ ਕਰਕੇ ਮੈਂ ਸਾਰਾ ਕੁਝ ਗੁਪਤ ਰੱਖਦੀ ਹਾਂ।"

ਕਹਿੰਦਾ, ਤੂੰ ਨਿਸ਼ੰਗ ਹੋ ਕੇ ਦੱਸ। ਮੈਂ ਤੇਰੇ ਗੁਰੂ ਦੀ ਨਿੰਦਿਆ ਨਹੀਂ ਕਰਦਾ। ਮੈਨੂੰ ਇਸ ਗੱਲ ਦੀ ਸੋਝੀ ਹੈ ਕਿ -

*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥*
*ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥* **ਅੰਗ - 755**

ਉਸ ਨੇ ਦੱਸ ਦਿਤਾ ਕਿ ਮੈਂ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਧਾਰਨ ਕਰੀ ਹੋਈ ਹੈ ਤੇ ਗੁਰੂ ਤੋਂ ਨਾਮ ਲਿਆ ਹੋਇਆ ਹੈ। ਸੋ ਪਹਿਲਾਂ ਮੈਂ ਨਾਮ ਦਾ ਜਾਪ ਕਰਦੀ ਹਾਂ ਫੇਰ ਬਾਣੀ ਪੜ੍ਹਦੀ ਹਾਂ।

ਕਹਿੰਦਾ, "ਤੂੰ ਉਚੀ ਉਚੀ ਪੜ੍ਹਿਆ ਕਰ।"

ਜਦੋਂ ਉਸ ਬੀਬੀ ਨੇ ਬਾਣੀ ਪੜ੍ਹਨੀ ਤਾਂ ਨੰਦ ਲਾਲ ਜੀ ਨੇ ਕੋਲ ਬਹਿ ਜਾਣਾ। ਗਲਾ ਸੀ ਜਾਂ ਕਮਾਲ ਸੀ, ਜਾਦੂ ਸੀ। ਜਾਦੂ ਵਰਗਾ ਅਸਰ ਹੋਣਾ ਕਿਉਂਕਿ ਕਮਾਏ ਹੋਏ ਹਿਰਦੇ 'ਚੋਂ ਪਿਆਰ ਦੇ ਭਾਵ ਵਾਲੀ ਬਾਣੀ ਨਿਕਲਦੀ, ਸੁਰ ਦੇ ਨਾਲ ਰਲਦੀ ਸੀ। ਜਿਉਂ ਜਿਉਂ ਬਾਣੀ ਪੜ੍ਹਦੇ, ਤਿਉਂ ਤਿਉਂ ਬਾਣੀ ਅੰਦਰ ਜਾਂਦੀ ਸੀ। ਗੁਟਕੇ ਮੰਗਵਾ ਲਏ, ਆਪ ਲਿਖ ਲਏ ਤੇ ਬੜੇ ਪਿਆਰ ਦੇ ਨਾਲ ਜਪੁਜੀ ਸਾਹਿਬ, ਸੁਖਮਨੀ ਸਾਹਿਬ, ਹੋਰ ਬਾਣੀਆਂ ਜਿੰਨੀਆਂ ਕੁ ਹੱਥ ਆਈਆਂ, ਬੜੇ ਪਿਆਰ ਨਾਲ ਪੜ੍ਹਨੀਆਂ ਸ਼ੁਰੂ ਕਰ ਦਿੱਤੀਆਂ ਤੇ ਮਨ ਵਿਚ ਇਹ ਖਿਆਲ ਹੋਇਆ ਕਿ ਹੁਣ ਗੁਰੂ ਧਾਰਨ ਕਰਾਂ, ਮੈਨੂੰ ਗੁਰੂ ਦਾ ਪਤਾ ਤਾਂ ਲੱਗ ਗਿਆ ਤੇ ਮੈਨੂੰ ਗੁਰੂ ਧਾਰਨ ਕਰਨਾ ਚਾਹੀਦਾ ਹੈ। ਚਾਲੀ ਸਾਲ ਦੀ ਉਮਰ ਹੋ ਗਈ। ਦੋ ਬੱਚੇ ਹੋ ਗਏ ਤੇ ਨੌਕਰੀ ਕਰ ਰਹੇ ਨੇ ਨਵਾਬ ਦੀ, ਵੱਡੇ ਅਹੁਦੇਦਾਰ ਲੱਗੇ ਹੋਏ ਨੇ ਮੀਰ-ਮੁਨਸ਼ੀ। ਅੱਜ ਜਾਂਦੇ, ਕਲ੍ਹ ਜਾਂਦੇ ਕਰਦਿਆਂ ਪੰਜਾਹ ਸਾਲ ਦੀ ਉਮਰ ਹੋ ਗਈ ਸਾਧ ਸੰਗਤ ਜੀ! ਪਰ ਅੰਦਰ ਲਗਨ ਹੈ ਕਿ ਮੈਂ ਗੁਰੂ ਧਾਰਨ ਕਰ ਲਵਾਂ।

ਇਕ ਦਿਨ ਗੁਰਦੁਆਰੇ ਬੈਠੇ ਸੀ, ਉਸ ਵੇਲੇ ਉਸ ਥਾਂ ਤੇ ਐਸੇ ਸ਼ਬਦ ਦਾ ਉਚਾਰਨ ਹੋ ਰਿਹਾ ਸੀ -

***ਧਾਰਨਾ - ਕਿਥੇ ਗਏ ਨੇ ਪੈਗੰਬਰ ਪੀਰ ਔਲੀਏ,***
***ਦਿਸਦਾ ਨਾ ਕੋਈ ਜੱਗ ਤੇ -2, 2.***

*ਏਕ ਸ਼ਿਵ ਭਏ ਏਕ ਗਏ, ਏਕ ਫੇਰ ਭਏ,*
*ਰਾਮ ਚੰਦ੍ਰ ਕ੍ਰਿਸ਼ਨ ਕੇ, ਅਵਤਾਰ ਭੀ ਅਨੇਕ ਹੈਂ॥*
*ਬ੍ਰਹਮਾ ਅਰੁ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ,*
*ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਾਏ ਹੈਂ॥*
*ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ,*
*ਅੰਸਾ ਅਵਤਾਰ ਕੇਤੇ, ਕਾਲ ਬਸ ਭਏ ਹੈਂ॥*
*ਪੀਰ ਔ ਪਿਕਾਂਬਰ ਕੇਤੇ, ਗਨੇ ਨ ਪਰਤ ਏਤੇ,*
*ਭੂਮ ਹੀ ਤੇ ਹੁਇਕੈ, ਫੇਰੇ ਭੂਮ ਹੀ ਮਿਲਏ ਹੈਂ॥* **(ਅਕਾਲ ਉਸਤਤਿ)**

ਧਿਆਨ ਦੇ ਨਾਲ ਸਰਵਣ ਕਰਿਆ ਕਿ ਏਸ ਸੰਸਾਰ ਤੇ ਤਾਂ ਕੋਈ ਨਹੀਂ ਰਹਿੰਦਾ।

*ਫਰੀਦਾ ਕਿਥੈ ਤੈਡੇ ਮਾਪਿਆ ਜਿਨੀ ਤੂ ਜਣਿਓਹਿ॥*

*ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥* **ਅੰਗ - 1381**
*ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥*
*ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥* **ਅੰਗ - 1378**

ਸੱਟ ਲੱਗੀ ਹਿਰਦੇ ਦੇ ਵਿਚ, ਕਹਿਣ ਲੱਗਿਆ ਮਨਾ!

*ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥*
*ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥* **ਅੰਗ - 254**

ਖਬਰੈ ਕਦੋਂ ਜਮਾਂ ਦਾ ਫੰਧਾ ਗਲ ਪੈ ਜਾਵੇ, ਨਿਗੁਰਾ ਹੀ ਨਾ ਸੰਸਾਰ ਤੋਂ ਚਲਿਆ ਜਾਵਾਂ, ਅਕਲ ਨਾ ਮਾਰ ਲਵੇ ਕਿਤੇ ਮੈਨੂੰ; ਭਾਵਨਾ ਜਾਗ ਪਈ। ਪੈਸਾ ਦਿਤਾ ਘਰਵਾਲੀ ਨੂੰ ਕਿ ਤੂੰ ਆਪਣੇ ਮਾਤਾ ਪਿਤਾ ਕੋਲ ਜਾ ਕੇ ਰਹਿ। ਮੈਂ ਗੁਰੂ ਧਾਰਨ ਕਰਨਾ ਹੈ, ਪਤਾ ਨਹੀਂ ਮੈਂ ਗੁਰੂ ਕੋਲੋਂ ਆਵਾਂ ਜਾਂ ਨਾ ਆਵਾਂ। ਮੈਂ ਦਿਲ ਦਾ ਸੌਦਾ ਕਰਨ ਵਾਸਤੇ ਦਿਲ ਨੂੰ ਹੱਥ ਤੇ ਚੁੱਕੀ, ਪੰਜਾਹ ਸਾਲ ਦਾ ਲਈਂ ਫਿਰਦਾ ਹਾਂ - ਕੋਈ ਮੈਨੂੰ ਅਜੇ ਮਿਲਿਆ ਨਹੀਂ ਜਿਹੜਾ ਮੇਰੇ ਨਾਲ ਸੌਦਾ ਕਰ ਲਵੇ। ਆਪਣਾ ਆਪ ਮੈਂ ਵੇਚਣ ਜਾਣਾ ਹੈ। ਤੂੰ ਉਥੇ ਜਾਹ ਤੇ ਬਾਲ-ਬੱਚੇ ਉਥੇ ਰੱਖ। ਨੌਕਰ ਨਾਲ ਦੇ ਦਿੱਤਾ ਇਕ, ਇਕ ਆਪਣੇ ਨਾਲ ਲੈ ਲਿਆ। ਦੋ ਨੌਕਰ ਗਜ਼ਨੀ ਤੋਂ ਨਾਲ ਲਿਆਏ ਸੀ। ਸਨੇ-ਸਨੇ, ਚਲਦੇ-ਚਲਦੇ ਅਨੰਦਪੁਰ ਸਾਹਿਬ ਪਹੁੰਚ ਗਏ। ਦੂਰੋਂ ਦਰਸ਼ਨ ਕਰੇ ਪਰ ਨੇੜੇ ਨਹੀਂ ਜਾ ਰਹੇ, ਖਿੱਚ ਪੈਂਦੀ ਹੈ ਦਰਸ਼ਨਾਂ ਦੀ। ਮਕਾਨ ਲੈ ਲਿਆ, ਕਹਿੰਦੇ ਮਨਾ! ਪੰਜਾਹ ਸਾਲ ਲੰਘਾਏ ਨੇ ਏਸ ਗੱਲ ਤੇ ਕਿ ਪੂਰਾ ਗੁਰੂ ਪਛਾਣ ਕੇ ਕਰਨਾ ਹੈ, ਪਰਖ ਕੇ ਕਰਨਾ ਹੈ। ਜਦੋਂ ਪਰਖ ਦੇ ਵਿਚ ਪੂਰਾ ਉਤਰ ਆਇਆ, ਫੇਰ ਮੈਂ ਆਪਣਾ-ਆਪ ਵੇਚ ਦੇਣਾ ਹੈ। ਫੇਰ ਨਹੀਂ ਕੁਝ ਵੀ ਰੱਖਣਾ ਆਪਣੇ ਕੋਲ ਕਿਉਂਕਿ ਸੰਕੋਚ, ਝਾਕੇ ਦੇ ਨਾਲ ਗੁਰੂਆਂ ਨਾਲ ਨਹੀਂ ਸੌਦਾ ਹੋਇਆ ਕਰਦਾ ਕਿ ਮੈਂ ਵੀ ਰਹਾਂ ਤੇ ਗੁਰੂ ਵੀ ਰਹੇ। ਮਹਾਰਾਜ ਜੀ ਕਹਿੰਦੇ, ਦੇਖ ਤੂੰ ਗੁਰੂ ਨਾਲ ਸੌਦਾ ਕਰਨਾ ਹੈ; ਥੋੜ੍ਹਾ ਔਖਾ ਹੈ ਗੁਰੂਆਂ ਨਾਲ ਸੌਦਾ ਕਰਨਾ-

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* **ਅੰਗ - 1102**

ਜੇ ਮੇਰੇ ਕੋਲ ਆਉਣਾ ਹੈ ਤਾਂ ਮਰਨਾ ਕਬੂਲ ਕਰ, ਜੇ ਜੀਉਂਦਾ ਰਹਿ ਗਿਆ ਫੇਰ ਪਤਾ ਨਹੀਂ ਚਲਣਾ। ਸੋ ਖਿੱਚ ਖਾਂਦਾ ਹੈ ਪਰ ਆਪੇ ਆਪਣੇ ਆਪ ਨੂੰ ਕੈਦ ਕਰਿਆ ਹੋਇਆ ਹੈ ਕਿ ਮੈਨੂੰ ਜੇ ਘਰੋਂ ਬੁਲਾਉਣਗੇ, ਘਰੋਂ ਬੁਲਾ ਕੇ ਦਰਬਾਰ ਵਿਚ ਮੇਰਾ ਨਾਂ ਲੈਣਗੇ ਫੇਰ ਮੈਂ ਸੌਦਾ ਕਰਾਂਗਾ।

ਮਹਾਰਾਜ ਜੀ ਨੂੰ ਪਤਾ ਹੈ ਕਿ ਸਿੱਖ ਉਪਰ ਤਾਂ ਗੁਰੂ ਕਸਵੱਟੀ ਲਾਉਂਦਾ ਹੈ ਪਰ ਸਿੱਖ ਇਹੋ ਜਿਹਾ ਮਿਲਿਆ ਹੈ ਕਿ ਗੁਰੂ ਦੀ ਪਰਖ ਕਰ ਰਿਹਾ ਹੈ ਪਹਿਲਾਂ। ਥੋੜ੍ਹੀ ਮਹਾਰਾਜ ਜੀ ਨੇ ਦੇਰ ਕਰ ਦਿੱਤੀ ਤਾਂ ਕਿ ਇਸ ਦਾ ਵੈਰਾਗ ਪੂਰਾ ਹੋ ਜਾਵੇ, ਐਸਾ ਨਾ ਹੋਵੇ ਕਿਤੇ ਕੱਚ ਰਹਿ ਜਾਵੇ ਕਿਉਂਕਿ ਜਦੋਂ ਤੱਕ ਆਦਮੀ ਦੇ ਅੰਦਰ ਵੈਰਾਗ ਪੂਰਾ ਨਹੀਂ ਵਧਦਾ, ਓਨੀ ਦੇਰ ਤੱਕ 'ਮੈਂ' ਨਹੀਂ ਮਰਿਆ ਕਰਦੀ।

*ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥*
*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥* **ਅੰਗ - 1379**

ਜਦੋਂ ਫੇਰ ਬਿਰਹਾ ਉਪਜਦਾ ਹੈ ਫੇਰ ਵੈਰਾਗ ਚਲਦਾ ਹੈ। ਜਦੋਂ ਬੈਰਾਗ ਚਲਦਾ ਹੈ ਓਸ ਵੇਲੇ ਹਾਲਤ ਸਹਿਣ ਤੋਂ ਔਖੀ ਹੋ ਜਾਇਆ ਕਰਦੀ ਹੈ -

*ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥*
*ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥* **ਅੰਗ - 1368**

ਬਉਰਿਆਂ ਵਾਲਾ ਹਾਲ ਹੋ ਜਾਂਦਾ ਹੈ, ਅਰਦਾਸਾਂ ਕਰਦਾ ਹੈ ਐਸੀਆਂ -

*ਧਾਰਨਾ - ਕਦੋਂ ਹੋਣਗੇ ਦੀਦਾਰੇ ਤੇਰੇ, ਕਦੋਂ ਹੋਣਗੇ,*
*ਕਦੋਂ ਹੋਣਗੇ ਦੀਦਾਰੇ ਤੇਰੇ, ਅੱਖੀਆਂ ਤਰਸਦੀਆਂ*
*ਸਾਹਿਬਾ! ਸਾਹਿਬਾ!! ਅੱਖੀਆਂ ਤਰਸਦੀਆਂ*
*ਕਦੋਂ ਹੋਣਗੇ -2.*

*ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ॥*
*ਜੀਉ ਮਹਿੰਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ॥* **ਅੰਗ - 1094**
*ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ॥*
*ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ॥* **ਅੰਗ - 1100**

ਐਸੀਆਂ ਅਰਦਾਸਾਂ ਹਰ ਰੋਜ਼ ਕਰਦਾ ਹੈ। ਸੁੱਕਾ ਹੀ ਨਹੀਂ ਗਾਉਂਦਾ, ਨੇਤਰਾਂ ਦੇ ਵਿਚੋਂ ਜਲ ਜਾਂਦਾ ਹੈ। ਜੋ ਨੌਕਰ ਨਾਲ ਆਇਆ ਹੈ, ਦੇਖਦਾ ਹੈ ਹਾਲ ਕਿ ਰੰਗ ਪੀਲਾ ਹੋ ਗਿਆ, ਖਾਂਦੇ-ਪੀਂਦੇ ਕੁਝ ਨਹੀਂ; ਆਏ ਨੇ ਗੁਰੂ ਦੀ ਭਾਲ ਵਿਚ, ਇਹ ਹੋ ਕੀ ਰਿਹਾ ਹੈ ਸਾਰਾ। ਇਸੇ ਤਰ੍ਹਾਂ ਦੇ ਨਾਲ ਇਕ ਦਿਨ ਬੈਠੇ ਨੇ, ਓਧਰ ਗੁਰੂ ਕਲਗੀਧਰ ਮਹਾਰਾਜ ਜੀ ਖਿੱਚ ਖਾਂਦੇ ਨੇ ਕਿਉਂਕਿ ਜਦੋਂ ਸੱਚੀ ਤਰ੍ਹਾਂ ਹਿਰਦੇ ਵਿਚ ਖਿੱਚ ਹੁੰਦੀ ਹੈ...., ਗੁਰੂ ਪੱਥਰ ਨਹੀਂ ਹੋਇਆ ਕਰਦਾ। ਜੇ ਚੰਦ ਤੇ ਚਕੋਰ ਦੀ ਪ੍ਰੀਤ ਹੈ -

***ਚੰਦ ਚਕੋਰ ਪਰੀਤ ਹੈ, ਲਾਇ ਤਾਰਿ ਨਿਹਾਲੇ।***
***ਚਕਵੀ ਸੂਰਜ ਹੇਤ ਹੈ, ਮਿਲਿ ਹੋਨਿ ਸੁਖਾਲੇ।***
***ਨੇਹੁ ਕਵਲ ਜਲ ਜਾਣੀਐ, ਖਿੜਿ ਮੁਹ ਵੇਖਾਲੇ।***
***ਮੋਰ ਬਬੀਹੇ ਬੋਲਦੇ, ਵੇਖਿ ਬਦਲ ਕਾਲੇ।***
***ਨਾਰਿ ਭਤਾਰ ਪਿਆਰੁ ਹੈ, ਮਾਂ ਪੁਤ ਸਮਾਲੇ।***
***ਪੀਰ ਮੁਰੀਦਾ ਪਿਰਹੜੀ, ਓਹੁ ਨਿਬਹੈ ਨਾਲੇ॥*** ***ਭਾਈ ਗੁਰਦਾਸ ਜੀ ਵਾਰ 27/4***

ਚੰਦ ਨੂੰ ਨਹੀਂ ਪਤਾ ਕਿ ਮੇਰੇ ਵਾਸਤੇ ਚਕੋਰ ਕਿੰਨਾ ਤਰਸਦਾ ਹੈ ਪਰ ਗੁਰੂ ਨੂੰ ਸਿੱਖ ਦੇ ਹਰੇਕ ਤੁਣਕੇ ਦਾ ਪਤਾ ਹੁੰਦਾ ਹੈ ਕਿ ਖਿੱਚ ਰਿਹਾ ਹੈ ਮੈਨੂੰ। ਮਹਾਰਾਜ ਜੀ ਗੰਭੀਰ ਹੋ ਗਏ, ਚੁੱਪ ਕਰੀ ਬੈਠੇ ਨੇ। ਚੋਬਦਾਰ ਨੂੰ ਬੁਲਾਇਆ, ਕਹਿਣ ਲੱਗੇ ਕਿ ਐਓਂ ਕਰ, ਐਹ ਮਹੱਲੇ ਚਲਿਆ ਜਾਹ। ਫਲਾਣੇ ਥਾਂ ਤੇ ਇਕ ਨੰਦ ਲਾਲ ਨਾਂ ਦਾ ਸਿੱਖ ਰਹਿੰਦਾ ਹੈ, ਜਾਹ! ਉਸ ਨੂੰ ਬੁਲਾ ਕੇ ਲਿਆ। ਚੋਬਦਾਰ ਉਸੇ ਤਰ੍ਹਾਂ ਦੇ ਨਾਲ ਚਲਿਆ ਜਾਂਦਾ ਹੈ ਤੇ ਜਾ ਕੇ ਦੇਖਦਾ ਹੈ ਕਿ ਨੰਦ ਲਾਲ ਹੌਕੇ ਲੈ ਲੈ ਕੇ ਰੋ ਰਿਹਾ ਹੈ; ਅਰਦਾਸ ਵਿਚ ਪਿਆ ਹੋਇਆ ਹੈ ਕਿ ਹੇ ਪਾਤਿਸ਼ਾਹ! ਮੈਂ ਗੁਸਤਾਖੀ ਕੀਤੀ, ਪੰਜਾਹ ਸਾਲ ਦੀ ਉਮਰ ਲੰਘ ਗਈ ਪਰ ਮੈਂ ਕੱਚੇ ਗੁਰੂਆਂ ਤੋਂ ਡਰਦਾ ਰਿਹਾ ਕਿ ਐਸਾ ਨਾ ਹੋਵੇ ਕਿ ਮੇਰਾ ਸੌਦਾ ਗਲਤ ਹੋ ਜਾਵੇ। ਮੈਂ ਆਪਣਾ ਦਿਲ ਲਈ ਫਿਰਦਾ ਹਾਂ, ਵਿਕਾਊ ਕਰਿਆ ਹੋਇਆ ਹੈ ਪਰ ਸਿਰਫ ਉਸ ਲਈ ਜੋ ਪੂਰਾ ਹੋਵੇ। ਹੇ ਪਾਤਿਸ਼ਾਹ! ਕਿਰਪਾ ਕਰੋ, ਆਪ ਬੁਲਾ ਲਓ। ਚੁੱਪ ਕਰਿਆ ਖੜ੍ਹਾ ਦੇਖਦਾ ਹੈ ਚੋਬਦਾਰ। ਥੋੜ੍ਹੀ ਦੇਰ ਤੋਂ ਬਾਅਦ ਨੌਕਰ ਨੇ ਦੱਸਿਆ ਕਿ ਗੁਰੂ ਦਸਮੇਸ਼ ਪਿਤਾ ਦੇ ਪਾਸੋਂ ਸਿੱਖ ਆਇਆ ਹੈ। ਐਨੀ ਗੱਲ ਸੁਣਦੇ ਸਾਰ ਸਾਧ ਸੰਗਤ ਜੀ! ਤਨ-ਮਨ ਹਰਾ ਹੋ ਗਿਆ। ਇਕ ਦਮ ਮਨ ਦੇ ਉਤੇ ਅਸਰ ਹੋ ਗਿਆ ਬਹੁਤ, ਅਨੰਦ ਹੋ ਗਿਆ, ਝਰਨਾਹਟਾਂ ਆਉਣੀਆਂ ਸ਼ੁਰੂ ਹੋ ਗਈਆਂ। ਭਾਈ ਸਾਹਿਬ ਲਿਖਦੇ ਨੇ ਕਿ-

***ਸੁਨਤਿ ਕਾਨ ਮਹਿਂ ਅਨੰਦ ਮਹਾਨ।*** ***ਪੰਨਾ - 5076 ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਐਨਾ ਅਨੰਦ ਹੋਇਆ ਐਨੀ ਗੱਲ ਸੁਣ ਕੇ ਕਿ ਮੈਨੂੰ ਬੁਲਾਉਣ ਵਾਸਤੇ ਸਿੱਖ ਆ ਗਿਆ?

***ਮਨਹੁਂ ਰਾਜ ਲੇ ਸਕਲ ਜਹਾਨ।*** ***ਪੰਨਾ - 5076 ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਨੰਦ ਲਾਲ ਜੀ ਨੂੰ ਇਸ ਤਰ੍ਹਾਂ ਲੱਗਿਆ ਜਿਵੇਂ ਕਿ ਉਸ ਨੂੰ ਸਾਰੀ ਦੁਨੀਆਂ ਦਾ ਬਾਦਸ਼ਾਹ ਬਣਾ ਦਿੱਤਾ ਹੋਵੇ ਤੇ ਇਸ ਦੀ ਸੇਵਾ ਦੇ ਵਿਚ ਮੈਂ ਇਸ ਚੋਬਦਾਰ ਨੂੰ ਕੀ ਦੇਵਾਂ? ਕਿਉਂਕਿ ਫੁਰਮਾਨ ਹੈ -

***ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥***
***ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥*** ***ਅੰਗ - 558***

ਉਠ ਕੇ ਤੁਰ ਪਿਆ। ਗੁਰੂ ਦਸ਼ਮੇਸ਼ ਪਿਤਾ ਨੇਤਰ ਬੰਦ ਕਰੀ ਬੈਠੇ ਨੇ। ਇਸ਼ਾਰਾ ਕਰ ਦਿੱਤਾ ਚੋਬਦਾਰ ਨੇ ਕਿ ਇਥੇ ਸਾਹਮਣੇ ਬਹਿ ਜਾਹ। ਜਦੋਂ ਨੇਤਰ ਖੋਲ੍ਹਣਗੇ ਓਸ ਵੇਲੇ ਬਚਨ ਹੋ ਜਾਏਗਾ। ਦਰਸ਼ਨ ਦੇਖ ਰਿਹਾ ਹੈ ਸਾਧ ਸੰਗਤ ਜੀ! ਗੁਰੂ ਦਸ਼ਮੇਸ਼ ਪਿਤਾ ਦਾ ਦਰਸ਼ਨ ਜਿਸ ਨੇ ਦੇਖ ਲਿਆ - ਚਾਹੇ ਮੈਦਾਨ-ਏ-ਜੰਗ ਵਿਚ ਕਿਸੇ ਜਰਨੈਲ ਨੇ ਦੇਖ ਲਿਆ, ਮੋਹਿਆ ਗਿਆ ਓਹ। ਉਸ ਦੇ ਅੰਦਰ ਝਰਨਾਹਟ ਛਿੜ ਗਈ, ਪਿਛੇ ਹੀ ਚੱਲ ਪਿਆ ਤੇ ਸਸ਼ਤਰ ਚਲਣੋ ਰਹਿ ਗਏ ਚਲਾ ਨਹੀਂ ਸਕਿਆ ਸਸ਼ਤਰ, ਉਠਾ ਹੀ ਨਹੀਂ ਸਕਿਆ। ਕਹਿੰਦੇ ਚਲਾ ਸ਼ਸਤਰ। ਤੂੰ ਇਹ ਕਹਿੰਦਾ ਸੀ ਕਿ ਗੁਰੂ ਗੋਬਿੰਦ ਸਿੰਘ ਮੇਰੇ ਨਾਲ ਸਿੱਧੇ ਆ ਕੇ ਲੜਨ। ਮੈਂ ਆ ਗਿਆ। ਕਹਿੰਦਾ ਕਿ ਮਹਾਰਾਜ! ਹੁਣ ਤਾਅਬ ਨਹੀਂ ਰਹੀ, ਤੇਰੇ ਦਰਸ਼ਨਾਂ ਦੀ ਜੋ ਝਲਕ ਹੈ ਇਸ ਨੇ ਮੈਨੂੰ ਵਿੰਨ੍ਹ ਦਿੱਤਾ, ਹੁਣ ਮੈਂ ਰਿਹਾ ਨਹੀਂ। ਐਸਾ ਹੀ ਅਸਰ ਨੰਦ ਲਾਲ ਜੀ ਤੇ ਹੋ ਰਿਹਾ ਹੈ। ਏਸ ਤਰ੍ਹਾਂ ਬਾਨੀ ਵਿਚ ਫੁਰਮਾਨ ਹੈ -

***ਧਾਰਨਾ - ਮੈਂ ਮੋਹੀ ਪਿਆਰੇ, ਦਰਸ਼ਨ ਤੇਰਾ ਦੇਖ ਕੇ -2, 2.***
***ਮੈਂ ਮੋਹੀ ਪਿਆਰੇ, ਦਰਸ਼ਨ ਤੇਰਾ ਦੇਖ ਕੇ -2, 2.***
***ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ॥***
***ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ॥***
***ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ॥***

***ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ॥*** ***ਅੰਗ - 261***

ਬਲਿਹਾਰ! ਬਲਿਹਾਰ!! ਮੋਹਿਆ ਗਿਆ, ਸੁੱਧ ਨਾ ਰਹੀ, ਬੁੱਧੀ ਵਿਚ ਬੁੱਧ ਨਾ ਰਹੀ, ਵਿਸਮਾਦ ਅਵਸਥਾ ਵਿਚ ਦਰਸ਼ਨ ਕਰ ਰਿਹਾ ਹੈ। ਕੁਝ ਸਮਾਂ ਬੀਤ ਗਿਆ, ਝਰਨਾਹਟਾਂ ਚੱਲ ਰਹੀਆਂ ਨੇ ਸਰੀਰ ਦੇ ਅੰਦਰ, ਰੂਹਾਨੀ ਕੰਬਣੀਆਂ ਆ ਰਹੀਆਂ ਨੇ, ਆਪੇ ਤੋਂ ਬਾਹਰ ਹੋ ਰਿਹਾ ਹੈ। ਗੁਰੂ ਮਹਾਰਾਜ ਜੀ ਦੇ ਮਸਤ ਨੈਣ ਖੁੱਲ੍ਹੇ, ਸਾਧ ਸੰਗਤ ਜੀ! ਪਹਿਲੀ ਹੀ ਦ੍ਰਿਸ਼ਟੀ ਨੰਦ-ਲਾਲ ਤੇ ਪਈ, ਪੈਂਦੀ ਸਾਰ ਕਵੀ ਮਨ, ਰਸਿਕ ਮਨ ਦੁਹਾਈ ਦੇ ਉਠਿਆ - ਪਾਤਿਸ਼ਾਹ! ਤੇਰੀ ਦੁਹਾਈ ਹੈ, ਮੈਥੋਂ ਤੇਰੇ ਨੈਣਾਂ ਦੀ ਤਾਅਬ ਨਹੀਂ ਝੱਲੀ ਜਾਂਦੀ, ਮੈਂ ਝੱਲ ਨਹੀਂ ਸਕਦਾ। ਏਸ ਤਰ੍ਹਾਂ ਦੁਹਾਈ ਦਿੱਤੀ -

***ਧਾਰਨਾ - ਝੱਲੀ ਜਾਵੇ ਨਾ ਤਾਅਬ ਤੇਰੇ ਨੈਣਾਂ ਦੀ,***
***ਦੁਹਾਈ, ਮੈਨੂੰ ਰੱਖ ਮਾਲਕਾ - 2, 2.***

ਦੁਹਾਈ ਦੇ ਰਿਹਾ ਹੈ ਕਿ ਪਾਤਿਸ਼ਾਹ! ਮੈਂ ਨਹੀਂ ਝੱਲ ਸਕਦਾ ਤੇਰੀ ਦ੍ਰਿਸ਼ਟੀ। ਗੁਰੂ ਦੀ ਦ੍ਰਿਸ਼ਟੀ ਐਵੇਂ ਹੀ ਤਾਂ ਨਹੀਂ ਹੁੰਦੀ ਸਾਧ ਸੰਗਤ ਜੀ! ਅੰਦਰ-ਬਾਹਰ ਸਾਰੇ ਸਰੀਰ ਦੇ ਰੋਮ-ਰੋਮ ਵਿਚ ਸਮਾਅ ਜਾਂਦੀ ਹੈ। ਆਪ ਨੇ ਫਾਰਸੀ ਦੇ ਅੰਦਰ ਗਜ਼ਲਾਂ ਲਿਖੀਆਂ ਨੇ ਤੇ ਗੁਰੂ ਦਸ਼ਮੇਸ਼ ਪਿਤਾ ਜੀ ਨੇ ਕਿਹਾ ਕਿ ਜੋ ਮਹਤੱਤਾ ਭਾਈ ਗੁਰਦਾਸ ਜੀ ਦੀ ਬਾਣੀ ਨੂੰ ਹੈ, ਓਹੀ ਮਹੱਤਤਾ ਭਾਈ ਨੰਦ ਲਾਲ ਜੀ ਦੀ ਬਾਣੀ ਨੂੰ ਹੈ। ਉਸ ਦਾ ਪੰਜਾਬੀ ਤਰਜਮਾ ਏਸ ਤਰ੍ਹਾਂ ਕੀਤਾ ਗਿਆ ਹੈ।

***ਨੈਣਾਂ ਮਸਤ ਅੰਗਾਰਿਆਂ ਆਪਣਿਆਂ ਤੋਂ,***
***ਹਾਇ! ਰੱਖ ਲੈ ਦਿਆਂ ਦੁਹਾਈ ਤੇਰੀ।***
***ਮਿਠੇ ਮੁਖੜੇ ਤੇ ਸੀਰੀ ਲਬਾਂ ਕੋਲੋਂ,***
***ਹਾਇ! ਰੱਖ ਲੈ ਦਿਆਂ ਦੁਹਾਈ ਤੇਰੀ।***
***ਤੈਥੋਂ ਵਿਛੜਿਆਂ ਬਤਿਆਂ ਦਮਾਂ ਉਤੇ,***
***ਹਾਇ! ਸ਼ੋਕ ਹੈ ਸ਼ੋਕ ਹੈ ਸ਼ੋਕ ਸੋਹਣੇ।***
***ਏਸ ਗਾਫਲੀ ਗਫਲਤਾਂ ਵਾਲੜੀ ਤੋਂ***
***ਹੈ ਫਰਿਆਦ ਤੇ ਹਾਇ ਦੁਹਾਈ ਤੇਰੀ।***
***ਓਦਰ ਗਿਆ ਹਾਂ ਦੇਖਦਾ ਝਗੜਿਆਂ ਨੂੰ***
***ਦੀਨ ਧਰਮ ਤੇ ਕੁਫਰ ਅਧਰਮ ਵਾਲੇ***
***ਹੇ ਸਭਨਾਂ ਦੇ ਮਾਲਕਾ ਦੁਆਰ ਤੇਰੇ***
***ਰਖ ਲਵੀਂ ਤੂੰ ਦਿਆਂ ਦੁਹਾਈ ਤੇਰੀ***
***ਮੋਹਨ ਹਾਰੀਆਂ ਠਗਣਾਂ ਠਗ ਲੀਤਾ***
***ਸਾਰਾ ਜਗ ਹੈ ਮੁਠਿਆ ਹਾਇ ਹਾਇ***
***ਕਰੀਂ ਰਖਿਆ ਇਹਨਾਂ ਤੋਂ ਆਪ ਬਹੁੜੀ***
***ਪਾਵਾਂ ਵਾਸਤਾ ਦਿਆਂ ਦੁਹਾਈ ਤੇਰੀ।***

ਐਸੀ ਇਕੋ ਹੀ ਨਜ਼ਰ; ਇਕ ਨਦਰ ਕੀਤੀ ਗੁਰੂ ਨੇ; ਹੋ ਕੀ ਗਿਆ? ਸੋਨਾ ਬਣਾ ਦਿੱਤਾ ਬਾਰਾਂ ਵੰਨੀ ਦਾ। ਕਿਧਰੇ ਸਾਰੀ ਹਉਮੈ ਬਿਨਸ ਗਈ। ਨਾ ਤਪ ਕਰਨ ਦੀ ਲੋੜ, ਨਾ ਜਪ ਕਰਨ ਦੀ ਲੋੜ, ਨਾ ਧੂਣੀਆਂ ਤਾਪਣ ਦੀ ਲੋੜ! ਪਹਿਲੀ ਦ੍ਰਿਸ਼ਟੀ ਦੇ ਨਾਲ ਹੀ ਨਿਹਾਲ ਕਰ ਦਿੱਤਾ। ਨਾਲ ਮੁੱਖ ਤੋਂ ਕਿਹਾ, "ਗੁਰਸਿਖਾ! ਨਿਹਾਲ! ਨਿਹਾਲ!! ਨਿਹਾਲ!!!"

***ਧਾਰਨਾ - ਨਦਰੋਂ ਨਦਰੀ ਨਿਹਾਲ ਕਰ ਤਾ ਗੁਰਾਂ ਨੇ,***
***ਸੋਨਾ ਹੋ ਗਿਆ ਬਾਰਾਂ ਵੰਨ੍ਹੀ ਦਾ -2, 2.***

***ਕ੍ਰਿਪਾ ਦ੍ਰਿਸ਼ਟਿ ਸੋਂ ਦੇਖਨਿ ਕਰਜੋ।***
***ਭ੍ਰਮ ਅੱਗਯਾਨ ਸੁ ਤਿਸ ਪਰਹਰਯੋ।***
***ਮੋਹ ਮਹਾਨ ਨੀਂਦ ਮਹਿਂ ਸੋਵਾ।***
***ਜਾਗਤਿ ਭਯੋ ਗੁਰੂ ਰਵਿ ਜੋਵਾ।***
***ਤਾਉ ਕਸੌਟੀ ਬਿਨ, ਮਲ ਖੋਵਾ।***
***ਬਾਰਹਿ ਬੰਨੀ ਕੰਚਨ ਹੋਵਾ।*** ***ਪੰਨਾ - 5078 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਨਾ ਤਪ ਕਰਾਇਆ, ਨਾ ਜਪ ਕਰਾਇਆ। ਬਾਰਾਂ ਵਾਰੀ ਜੇ ਸੋਨੇ ਨੂੰ ਅੱਗ ਦੇਵੇ ਤਾਂ ਉਸ ਨੂੰ ਬਾਰਾਂ ਵੰਨੀ ਦਾ ਸੋਨਾ ਕਹਿੰਦੇ ਨੇ। ਉਸ ਦੇ ਵਿਚ ਕੋਈ ਮੈਲ ਨਹੀਂ ਰਿਹਾ ਕਰਦੀ। ਐਸਾ ਇਕ ਦ੍ਰਿਸ਼ਟੀ ਦੇ ਨਾਲ ਦਸਮੇਸ਼ ਪਿਤਾ ਜੀ ਨੇ

ਕਰ ਦਿਤਾ। ਪੂਰਾ ਜਗਿਆਸੂ ਸੀ। ਸੌਦਾ ਹੋ ਗਿਆ ਸਾਧ ਸੰਗਤ ਜੀ! ਨੰਦ ਲਾਲ ਨਾ ਰਿਹਾ, ਹੁਣ ਸਰੀਰ ਦੇ ਅੰਦਰ ਗੁਰੂ ਹੀ ਹੋ ਗਿਆ। ਅੱਖਾਂ ਨਾਲ ਦੇਖਦਾ ਹੈ ਤਾਂ ਵੀ ਗੁਰੂ, ਕੰਨਾਂ ਨਾਲ ਸੁਣਦਾ ਹੈ ਤਾਂ ਵੀ ਗੁਰੂ, ਬੋਲਦਾ ਹੈ ਤਾਂ ਵੀ ਗੁਰੂ, ਸਰੀਰ ਸਾਰੇ ਵਿਚ ਗੁਰੂ ਰਚ ਗਿਆ, ਸਾਰੇ ਬ੍ਰਹਿਮੰਡ ਵਿਚ ਰਚ ਗਿਆ। ਉਸ ਵੇਲੇ ਮਨ ਦਾ ਹਨ੍ਹੇਰਾ ਜਿਹੜਾ ਪਿਆ ਹੋਇਆ ਸੀ, ਹਨ੍ਹੇਰਾ ਹੋਣ ਕਰਕੇ ਰੱਸੀ ਵਿਚ ਸੱਪ ਦਿਸਦਾ ਸੀ; ਜਦੋਂ ਚਾਨਣਾ ਹੋਇਆ, ਪਤਾ ਲੱਗਿਆ ਕਿ ਸੱਪ ਤਾਂ ਹੈ ਹੀ ਨਹੀਂ ਸੀ, ਇਹ ਤਾਂ ਹਨ੍ਹੇਰੇ ਕਰਕੇ ਪ੍ਰਤੀਤ ਦੇਂਦਾ ਰਿਹਾ। ਲੱਕੜੀ ਖੜ੍ਹੀ ਹੈ, ਰਾਤ ਨੂੰ ਐਓਂ ਲਗਦਾ ਹੈ ਕਿ ਚੋਰ ਖੜ੍ਹਾ ਹੈ। ਜਦੋਂ ਚਾਨਣਾ ਹੋ ਗਿਆ ਤਾਂ ਪਤਾ ਲੱਗ ਗਿਆ ਕਿ ਇਹ ਤਾਂ ਲੱਕੜ ਹੈ। ਕਰੋੜਾਂ ਜਨਮਾਂ ਦਾ ਜੋ ਬੰਦਾ ਸੁੱਤਾ ਪਿਆ ਹੈ, ਜੋ ਸੁਰਤ ਸਾਡੀ ਸੁੱਤੀ ਪਈ ਹੈ, ਜਾਗ ਆ ਗਈ; ਹਨ੍ਹੇਰਾ ਚੁਕਿਆ ਗਿਆ, ਪ੍ਰਕਾਸ਼ ਹੋ ਗਿਆ –

***ਧਾਰਨਾ – ਜਨਮਾਂ ਜਨਮਾਂ ਦੇ ਸੁੱਤੇ ਨੂੰ ਜਾਗ ਆਈ,***
***ਮਿਟਿਆ ਅੰਧੇਰਾ ਮਨ ਦਾ –2, 2.***
***ਮੇਰੇ ਪਿਆਰੇ, ਬਈ ਮਿਟਿਆ ਅੰਧੇਰਾ ਮਨ ਦਾ –2, 2.***
***ਜਨਮਾਂ-ਜਨਮਾਂ ਦੇ ਸੁੱਤੇ ਨੂੰ ਜਾਗ ਆਈ,..–2.***

***ਪੂਰਬ ਕਰਮ ਅਕੂੰਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥ ਅੰਗ – 204***

ਮਿਲ ਗਿਆ ਪੂਰਾ। ਕੀ ਹੋਇਆ? ਕਹਿੰਦੇ –

***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ***
***ਜਨਮ ਜਨਮ ਕੀ ਸੋਈ ਜਾਗੀ॥ ਅੰਗ – 204***

ਜਾਗ ਆ ਗਈ। ਜੇ ਸੁਤੇ ਪਏ ਹੋਈਏ, ਫੇਰ ਸੁਪਨੇ ਵਿਚ ਤਾਂ ਕੁਝ ਹੋਰ ਦਿਸਦਾ ਹੈ, ਜਾਗ ਆਏ ਤੋਂ ਕੁਝ ਹੋਰ ਦਿਸਦਾ ਹੈ। ਅੱਖਾਂ ਵਿਚ ਗੁਰੂ ਵਸ ਗਿਆ, ਜ਼ੁਬਾਨ ਤੇ ਗੁਰੂ ਵਸ ਗਿਆ, ਸਰੀਰ ਵਿਚ ਗੁਰੂ ਵਸ ਗਿਆ। ਨੇਤਰਾਂ ਦਾ ਅਗਿਆਨ ਦੂਰ ਹੋ ਗਿਆ ਤੇ ਫੇਰ ਜਦੋਂ ਜਾਗ ਆ ਗਈ ਤੇ ਫੇਰ ਦਿਸਦਾ ਕੀ ਹੈ? ਜਿਧਰ ਝਾਕਦਾ ਹੈ ਐਨਾ ਅਸਰ ਹੋ ਗਿਆ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦਾ, ਓਹੀ ਨਜ਼ਰ ਆਉਂਦਾ ਹੈ, ਦੂਜਾ ਨਜ਼ਰ ਨਹੀਂ ਆਉਂਦਾ –

***ਧਾਰਨਾ – ਆਪੇ ਦਿਸਿਆ ਓ, ਖੇਲ੍ਹ ਕਰਦਾ –2, 2.***
***ਨੈਣ ਖੁੱਲ੍ਹ ਗਏ ਗੁਰਾਂ ਨੂੰ ਮਿਲ ਕੇ –2, 2.***
***ਨੈਣ ਖੁਲ੍ਹ ਗਏ ਗੁਰਾਂ ਨੂੰ ਮਿਲ ਕੇ,***
***ਪਿਆਰਿਓ, ਖੇਲ ਕਰਦਾ,***
***ਆਪੇ ਦਿਸਿਆ ਓ, ਖੇਲ੍ਹ ਕਰਦਾ –2.***

***ਗੁਰਹਿ ਦਿਖਾਇਓ ਲੋਇਨਾ***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ***
***ਤੂੰ ਹੀ ਤੂੰ ਹੀ ਮੋਹਿਨਾ॥ ਅੰਗ – 507***

ਨੈਣ ਖੁੱਲ੍ਹ ਗਏ ਸਾਧ ਸੰਗਤ ਜੀ!

***ਜੱਤ੍ਰ ਤੱਤ੍ਰ ਬਿਰਾਜਹੀ ਅਵਧੂਤ ਰੂਪ ਰਿਸਾਲ॥ (ਜਾਪ ਸਾਹਿਬ)***
***ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥***
***ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ॥***
***ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ॥***
***ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ॥***
***ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ॥***
***ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ॥***
***ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ॥***
***ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ॥***
***ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ॥ ਅੰਗ – 23***

ਜਿਧਰ ਦੇਖਦੇ ਨੇ, ਐਸਾ ਪਿਆਰਾ ਮਨ ਵਿਚ ਬੈਠ ਗਿਆ ਸਾਧ ਸੰਗਤ ਜੀ! ਹੁਣ ਦੂਜਾ ਨਜ਼ਰ ਨਹੀਂ ਆਉਂਦਾ। ਭਾਈ ਘਨ੍ਹਈਏ ਨੂੰ ਵੀ ਨਜ਼ਰ ਨਹੀਂ ਸੀ ਆਇਆ ਜਦੋਂ ਪਾਣੀ ਪਿਲਾਉਂਦੇ ਸਨ। ਸ਼ਿਕਾਇਤ ਹੋਈ, ਘਨ੍ਹਈਆ! ਖਾਲਸਾ ਤੇਰੀ ਸ਼ਿਕਾਇਤ ਕਰਦਾ ਹੈ ਕਿ ਤੂੰ ਦੁਸ਼ਮਣਾਂ ਨੂੰ ਪਾਣੀ ਪਿਲਾਉਂਦਾ ਰਿਹਾ।

"ਨਾ ਮਹਾਰਾਜ! ਮੈਂ ਤਾਂ ਕਿਸੇ ਦੁਸ਼ਮਣ ਨੂੰ ਪਾਣੀ ਨਹੀਂ ਪਿਲਾਇਆ।"

"ਫੇਰ ਮੁਗਲਾਂ ਨੂੰ ਪਿਲਾਇਆ ਹੋਣੈ?"

"ਨਾ ਮਹਾਰਾਜ!"

"ਪਹਾੜੀਆਂ ਨੂੰ ਪਿਲਾਇਆ ਹੋਣੈਂ?"

"ਨਾ ਮਹਾਰਾਜ?"

"ਫੇਰ ਖਾਲਸੇ ਨੂੰ ਪਿਲਾਇਆ ਹੋਣੈ?"

"ਸੱਚੇ ਪਾਤਸ਼ਾਹ! ਨਾ।"

"ਫੇਰ ਤੂੰ ਕਿਹਨੂੰ ਪਾਣੀ ਪਿਲਾਉਂਦਾ ਰਿਹਾ?"

"ਹੇ ਦਸ਼ਮੇਸ਼ ਪਿਤਾ! ਮੈਨੂੰ ਤੇਰੀ ਸੁਗੰਧ ਹੈ ਕਿ ਮੈਂ ਤੈਥੋਂ ਸਿਵਾ ਕਿਸੇ ਨੂੰ ਪਾਣੀ ਪਿਲਾਇਆ ਹੀ ਨਹੀਂ। ਜਦੋਂ ਮੈਂ ਮਸ਼ਕ ਦਾ ਮੂੰਹ ਖੋਲ੍ਹਦਾ ਸੀ, ਤੇਰਾ ਹੱਥ ਹੁੰਦਾ, ਤੇਰੀ ਜਿਗਾ ਕਲਗੀ, ਤੇਰੇ ਮਸਤ ਨੈਣ; ਮੈਨੂੰ ਤਾਂ ਤੇਰੇ ਮਸਤ ਨੈਣਾਂ ਤੋਂ ਬਗੈਰ ਹੋਰ ਕੁਝ ਦਿਸਦਾ ਹੀ ਨਹੀਂ। ਜਦੋਂ ਤੋਂ ਤੇਰਾ ਸ਼ਕਾਰਾ ਵਜ ਗਿਆ, ਮੈਨੂੰ ਹੋਰ ਦਿਸਣਾ ਬੰਦ ਹੋ ਗਿਆ, ਇਕੋ ਹੀ ਦਿਸਦਾ ਹੈ।"

ਸੋ ਇਸ ਤਰ੍ਹਾਂ ਦੇ ਨਾਲ ਆਪ ਵੀ ਫੁਰਮਾਉਂਦੇ ਨੇ -

***ਰੁਤ ਆਈ ਤੇ ਮਿਤਰ ਆਇਆ ਦਿਲ ਨੂੰ ਧੀਰਜ ਆਈ ਏ।***<br>
***ਅੱਖ ਮੇਰੀ ਧੀਗੀ ਦੇ ਅੰਦਰ ਸ਼ਕਲ ਸਜਣ ਦੀ ਵਸ ਗਈ।***<br>
***ਵਸ ਗਈ ਦਸ਼ਮੇਸ਼ ਪਿਤਾ ਦੀ ਮੇਰੀ ਧੀਗੀ ਵਿਚ -***<br>
***ਜਿਸ ਵਲ ਨਜ਼ਰ ਮੇਰੀ ਹੈ ਜਾਂਦੀ ਸੂਰਤ ਯਾਰ ਦਿਸਾਈ ਏ।***<br>
***ਜਿਸ ਪਾਸੇ ਵੱਲ ਮਿੱਤਰ ਜਾਂਦਾ ਮਗਰ ਨਜਰ ਮੇਰੀ ਜਾਵੇ।***<br>
***ਜੇ ਰੋਕਾਂ ਤਾਂ ਰੁਕਦੀ ਨਾਹੀ ਪੇਸ਼ ਨ ਜਾਂਦੀ ਕਾਈ ਏ।***<br>
***ਆਸਵੰਦ ਜੋ ਮਿਤਰ ਪਿਆਰੇ ਖਬਰ ਉਨ੍ਹਾਂ ਅਜ ਕਰ ਦੇਣੀ।***<br>
***ਅਨਹਲ ਹੱਕ ਦਾ ਹੋਕਾ ਦੇ ਕੇ ਸੂਲੀ ਜਾਨ ਟੰਗਾਈ ਏ।***

ਕਹਿਣ ਲੱਗੇ, ਖਬਰ ਕਰ ਦਿਓ, ਹੁਣ ਸਾਨੂੰ ਸੂਲੀਆਂ ਦਾ ਡਰ ਨਹੀਂ ਰਿਹਾ। ਅਨਹਲ ਹੱਕ, ਵਾਹਿਗੁਰੂ ਹੀ ਹੈ ਸਾਰੇ, ਦੂਜਾ ਨਹੀਂ ਰਿਹਾ ਕੋਈ ਵੀ -

***ਕਰ ਦਿਓ ਖਬਰ ਫੁੱਲਾਂ ਤਾਈਂ, ਉਹ ਸਾਰੇ ਖਿੜ ਜਾਵਣ।***<br>
***ਵੇਖਣ ਚਾਓ ਰਿਦੇ ਵਿਚ ਲੈ ਕੇ ਮਿਠ ਬੋਲੀ ਬੁਲਬੁਲ ਆਈ।***<br>
***ਕੁੰਡਲ ਮਾਰ ਜੁਲਫ ਜੋ ਤੇਰੀ ਨੰਦ ਉਸ ਦਾ ਧਰਦਾ ਧਿਆਨ।***<br>
***ਇਸ ਸਬਬ ਜੋ ਨਾਲ ਸ਼ੌਕ ਦੇ ਬੇਕਰਾਰ ਦਿਲ ਆਈ ਏ।***

ਕਹਿੰਦੇ ਹੇ ਪਾਤਿਸ਼ਾਹ! ਹੁਣ ਤਾਂ ਜਿਧਰ ਦੇਖਦਾ ਹਾਂ ਤੂੰ ਹੀ ਤੂੰ ਏਂ। ਸੂਫੀ ਵੀ ਤੂੰ ਹੈ, ਜ਼ਾਹਦ ਵੀ ਤੂੰ ਹੈ, ਮਸਤ ਵੀ ਤੂੰ ਹੈਂ, ਕਲੰਦਰ ਵੀ ਤੂੰ ਹੈਂ। ਐਸੇ ਤੇਰੇ ਰੰਗ ਹੋ ਰਹੇ ਨੇ - ਕਿਤੇ ਮਰ ਰਿਹਾ ਹੈਂ, ਕਿਤੇ ਮਾਰ ਰਿਹਾ ਹੈਂ।

***ਕਤਹੂੰ ਸੁਚੇਤ ਹੋਇ ਕੈ, ਚੇਤਨਾ ਕੋ ਚਾਰ ਕੀਓ,***<br>
***ਕਤਹੂੰ ਅਚਿੰਤ ਹੁਇਕੈ, ਸੋਵਤ ਅਚੇਤ ਹੋ॥***<br>
***ਕਤਹੂੰ ਭਿਖਾਰੀ ਹੋਇਕੈ, ਮਾਂਗਤ ਫਿਰਤ ਭੀਖ,***<br>
***ਕਹੂੰ ਮਹਾਂ ਦਾਨ ਹੁਇਕੈ, ਮਾਂਗਿਓ ਧਨ ਦੇਤ ਹੋ॥***<br>
***ਕਹੂੰ ਮਹਾਰਾਜਨ ਕੋ ਦੀਜਤ ਅਨੰਤ ਦਾਨ,***<br>
***ਕਹੂੰ ਮਹਾਰਾਜਨ ਤੇ ਛੀਨ ਛਿਤ ਲੇਤ ਹੋ॥***<br>
***ਕਹੂੰ ਬੇਦ ਰੀਤ, ਕਹੂੰ ਤਾ ਸਿਉ ਬਿਪ੍ਰੀਤ,***<br>
***ਕਹੂੰ ਤ੍ਰਿਗੁਨ ਅਤੀਤ, ਕਹੂੰ ਸਰਗੁਨ ਸਮੇਤ ਹੋ॥*** **ਤ੍ਵਪ੍ਰਸਾਦਿ ਕਬਿੱਤ**

ਹੇ ਪਾਤਿਸ਼ਾਹ! ਮੈਨੂੰ ਸਾੜੇ ਨਹੀਂ ਹੁਣ ਦਿਸਦੇ, ਦਿਸਣ ਤੋਂ ਹੀ ਹਟ ਗਏ, ਹੁਣ ਤਾਂ ਤੇਰਾ ਹੀ ਰੰਗ ਹੈ। ਸਾਰੀ ਦੁਨੀਆਂ ਤੇਰੇ ਵਿਚ ਬੱਝ ਰਹੀ ਹੈ -

***ਦੀਨ ਦੁਨੀ ਨੇ ਦੋਵੇ ਬਝ ਰਹੇ, ਜ਼ੁਲਫ ਪਿਆਰੇ ਦੀ ਅੰਦਰ।***

*ਕੇਸ ਮਾਹੀ ਦੇ ਇਕ ਵਾਲ ਦੀ, ਕੀਮਤ ਲੋਕ ਪ੍ਰਲੋਕ ਨਹੀਂ।*
*ਮਾਹੀ ਮੇਰੇ ਪਲਕਾਂ ਅੰਦਰ, ਲੱਖਾਂ ਨਾਜ਼ ਨਿਰਾਲੇ ਹਨ।*
*ਇਕੋ ਨਜ਼ਰ ਮਿਹਰ ਦੀ ਕਾਫੀ ਹੋਰ ਕਿਸੇ ਦਾ ਸ਼ੌਕ ਨਹੀਂ।*
*ਸੂਫੀ ਜ਼ਾਹਦ ਮਸਤ ਕਲੰਦਰ ਰੰਗ ਓਸ ਦੇ ਸਾਰੇ ਹਨ।*
*ਹਰ ਇਕ ਖਾਨੇ ਦੇ ਵਿਚ ਬੈਠਾ ਬਿਨ ਉਸ ਕੋਈ ਥੋਕ ਨਹੀਂ।*

ਸਾਰਿਆਂ ਖਾਨਿਆਂ ਵਿਚ, ਬਹੱਤਰ ਖਾਨੇ ਹੁੰਦੇ ਨੇ ਸਾਡੇ ਅੰਦਰ; ਕਹਿੰਦੇ ਸਾਰੇ ਖਾਨਿਆਂ ਵਿਚ ਗੁਰੂ ਕਲਗੀਧਰ ਹੀ ਬੈਠੇ ਨੇ -

*ਪ੍ਰੇਮੀ ਬਾਝਹੁ ਯਾਰ ਨਾਲ ਦੀ ਕਦੇ ਕੋਈ ਵੀ ਜਾਣੇ ਨਾ।*
*ਕੂਤ ਸੁਚੇ ਦਾ ਮੁਲ ਕੀ ਜਾਣੇ ਨੈਣ ਅੰਞ ਜਿਸ ਓਕ ਨਹੀ।*

ਜਿਸ ਦੇ ਨੇਤਰਾਂ ਵਿਚ ਦਰਿਆ ਨਹੀਂ ਚਲਦੇ, ਕਹਿੰਦੇ ਉਹ ਪਿਆਰ ਦੀ ਕਦਰ ਕੀ ਜਾਣਦੇ ਨੇ?

*ਹਰ ਦਮ ਸਿਮਰਨ ਅੰਦਰ 'ਗੋਯਾ' ਨੈਣ ਤੇਰੇ ਮਤਵਾਲੇ ਦੀ,*
*ਪ੍ਰੇਮ ਪਿਆਲੇ ਪੀਂਦੇ ਰਹਿੰਦੇ ਏਸ ਬਿਨਾ ਦਿਲ ਪੋਖ ਨਹੀਂ।*

ਕਹਿੰਦੇ ਹੁਣ ਕਿਥੇ ਭਾਲਦਾ ਫਿਰਦਾ ਹੈਂ? ਭਾਲ ਨਾ, ਹੁਣ ਤਾਂ ਤੇਰੇ ਨਾਲ ਹੈ।

*ਧਾਰਨਾ - ਵਾਹਿਗੁਰੂ ਜਦ ਹਾਜ਼ਰ ਨਾਜ਼ਰ,*
*ਫੇਰ ਤੂੰ ਕਿੱਥੇ ਲੱਭ ਰਿਹਾ -2, 2.*
*ਫੇਰ ਤੂੰ ਕਿਥੇ ਲੱਭ ਰਿਹਾ,*
*ਵਾਹਿਗੁਰੂ ਜਦ ਹਾਜ਼ਰ ਨਾਜ਼ਰ -2, 2.*
*ਵਾਹਿਗੁਰੂ ਜਦ ਹਾਜ਼ਰ ਨਾਜ਼ਰ -2, 2.*
*ਹਰ ਇਕ ਥਾਂ ਤੇ ਜਦ ਉਹ ਪ੍ਰਾਪਤ,*
*ਫੇਰ ਤੂੰ ਕਿਧਰ ਲੱਭ ਰਿਹਾ -2, 2.*
*ਵਾਹਿਗੁਰੂ ਜਦ ਹਾਜ਼ਰ ਨਾਜ਼ਰ,*
*ਫੇਰ ਤੂੰ ਕਿਥੇ ਲਭ ਰਿਹਾ -2, 2.*
*ਹਰ ਇਕ ਥਾਂ ਤੇ ਜਦ ਉਹ ਪ੍ਰਾਪਤ*
*ਫੇਰ ਤੂੰ ਕਿਧਰ ਆਪ ਰਿਹਾ -2.*

ਦੋ ਲੋਕਾਂ ਦੇ ਅੰਦਰ ਤੇਰੇ ਦੌਲਤ ਭਰੇ ਖਜ਼ਾਨੇ ਹਨ।

ਯਾਨਿ ਆਪ ਉਹ ਜੀਭ ਸਾਡੀ ਤੋਂ ਪਤਾ ਆਪੇ ਹੀ ਦੱਸ ਰਿਹੈ।

ਐਸੀ ਨਜ਼ਰ ਕਿਸੇ ਵਿਰਲੇ-ਵਿਰਲੇ ਤੇ ਹੀ ਹੁੰਦੀ ਹੈ। ਗੁਰੂ ਦੀ ਮਸਤੀ ਨਹੀਂ ਸਾਂਭੀ ਜਾਂਦੀ ਸਾਧ ਸੰਗਤ ਜੀ! ਹਰ ਵਕਤ ਮਸਤ ਰਹਿੰਦਾ ਹੈ। ਦਸਮੇਸ਼ ਦੇ ਵਿਚ ਲੀਨ ਹੋ ਗਿਆ। ਇਸ ਨੂੰ ਕਹਿੰਦੇ ਨੇ ਅਭੇਦ ਅਵਸਥਾ। ਤਾਲੇ ਖੁੱਲ੍ਹ ਗਏ ਕਰੋੜਾਂ ਜਨਮਾਂ ਦੇ ਜੰਗਾਲੇ ਹੋਏ; ਕਿਉਂ ਖੁੱਲੇ? ਕਿਉਂਕਿ ਕੁੰਜੀਆਂ ਦਾ ਮਾਲਕ ਮਿਲ ਗਿਆ -

*ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥*
*ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥* *ਅੰਗ - 1237*
*ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥*
*ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥* *ਅੰਗ - 205*
*ਬਿਨੁ ਸਬਦੈ ਅੰਤਰਿ ਆਨੇਰਾ॥*
*ਨ ਵਸਤੁ ਲਹੈ ਨ ਚੂਕੈ ਫੇਰਾ॥*
*ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ*
*ਗੁਰੁ ਪੂਰੈ ਭਾਗਿ ਮਿਲਾਵਣਿਆ॥* *ਅੰਗ - 124*

ਕੁੰਜੀ ਵਾਲਾ ਮਿਲ ਗਿਆ ਸਾਧ ਸੰਗਤ ਜੀ!

*ਧਾਰਨਾ - ਮੇਰੇ ਖੋਲ੍ਹ 'ਤੇ ਜੰਗਾਲੇ ਹੋਏ ਜਿੰਦਰੇ,*
*ਕੁੰਜੀਆਂ ਦੇ ਮਾਲਕ ਨੇ -2, 2.*
*ਮੇਰੇ ਪਿਆਰੇ, ਕੁੰਜੀਆਂ ਦੇ ਮਾਲਕ ਨੇ -2, 2.*

*ਮੇਰੇ ਖੋਲ੍ਹਤੇ ਜੰਗਾਲੇ ਹੋਏ ਜਿੰਦਰੇ,.... -2.*

*ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥*
*ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥*
*ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥*
*ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥*
*ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥*
*ਵਾਹੁ ਵਾਹੁ ਸਚੇ ਪਾਤਸਾਹ ਤੂ ਸਚੀ ਨਾਈ॥* *ਅੰਗ - 954*

ਦ੍ਰਿਸ਼ਟੀ ਮਿਲ ਗਈ; ਉਹ ਦ੍ਰਿਸ਼ਟੀ ਜਿਸ ਨੂੰ ਬ੍ਰਹਮਗਿਆਨੀ ਦੀ ਦ੍ਰਿਸ਼ਟੀ ਕਹਿੰਦੇ ਨੇ -

*ਮਨਿ ਸਾਚਾ ਮੁਖਿ ਸਾਚਾ ਸੋਇ॥*
*ਅਵਰੁ ਨ ਪੇਖੈ ਏਕਸੁ ਬਿਨੁ ਕੋਇ॥*
*ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥* *ਅੰਗ - 272*

ਦਰਜਾ ਕਿੱਡਾ ਹੋ ਗਿਆ?

*ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥*
*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥* *ਅੰਗ - 273*

ਕ੍ਰਿਤ-ਕ੍ਰਿਤ ਹੋ ਗਿਆ, ਜਿਸ ਨੂੰ ਕ੍ਰਿਤ-ਕ੍ਰਿਤ ਅਵਸਥਾ ਕਹਿੰਦੇ ਨੇ। ਇਸ ਅਵਸਥਾ ਦਾ ਵਰਣਨ ਕੀਤਾ ਹੀ ਨਹੀਂ ਜਾ ਸਕਦਾ, ਪਰਮ ਅਨੰਦ, ਮਹਾਂ-ਅਨੰਦ, ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ। ਉਸ ਵੇਲੇ ਆਪਣੇ ਨਾਲਦਿਆਂ ਨੂੰ ਖੁਸ਼ੀ ਵਿਚ ਦੱਸ ਨਹੀਂ ਸਕਦੇ> ਇਹ ਅਵਸਥਾ ਦੱਸੀ ਨਹੀਂ ਜਾਂਦੀ, ਸਾਧ ਸੰਗਤ ਜੀ!

*ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥* *ਅੰਗ - 334*

ਕੀ ਦੱਸਿਆ ਜਾਵੇ?

*ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥*
*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥* *ਅੰਗ - 1370*

ਕਹੀ ਹੋਈ ਤਾਂ ਗੱਲ ਸੋਭਾ ਵਿਚ ਆਉਂਦੀ ਨਹੀਂ ਹੈ ਤੇ ਦੇਖੀ ਹੋਈ ਗੱਲ ਦਾ ਹੀ ਅਨੁਭਵ ਹੋਇਆ ਕਰਦਾ ਹੈ। ਸੋ ਪਿਆਰ ਦੇ ਨਾਲ ਏਸ ਤਰ੍ਹਾਂ ਦਸਦੇ ਨੇ ਥੋੜ੍ਹਾ ਜਿਹਾ -

*ਲੱਭ ਗਈ ਹੁਣ ਸਾਨੂੰ ਸਹੀਓ, ਯਾਦਿ ਖੁਦਾ ਦੀ ਸੋਝੀ*
*ਭਰਿਆ ਜਾਮ ਏ ਕਿਥੋਂ ਮਿਲਿਆ ਦਿਤਾ ਕਿਸ ਹੈ ਚੋਜੀ।*
*ਸਚ ਦੀ ਤਲਬ ਬਿਨਾ ਇਹ ਸਹੀਓ ਮਿਲਦਾ ਨਹੀਂ ਕਿਸੇ ਨੂੰ,*
*ਏਹ ਦੌਲਤ ਦੁਰਲਭ ਹੈ ਮਿਲਣੀ ਦੇਈ ਜੋ ਦਾਤੇ ਯੋਝੀ।*

ਜਦੋਂ ਤੱਕ ਸਚਾ ਗਾਹਕ ਨਾ ਹੋਵੇ, ਤਲਬ ਨਾ ਹੋਵੇ, ਤਲਾਸ਼ ਨਾ ਹੋਵੇ ਉਦੋਂ ਤੱਕ ਮਿਲਦਾ ਨਹੀਂ। ਕਹਿੰਦੇ ਮੈਨੂੰ ਤਾਂ ਦਸਮੇਸ਼ ਪਿਤਾ ਨੇ ਚਰਨਾਂ ਨਾਲ ਲਾ ਲਿਆ। ਕਰੋੜਾਂ ਜੁਗ ਬੀਤ ਗਏ ਸਨ। ਮੈਂ ਕੀ ਸਿਫਾਰਸ਼ ਕਰਾਂ, ਧਿਆਨ ਧਰੋ, ਗੁਰੂ ਦਸਮੇਸ਼ ਪਿਤਾ ਕਿੰਨੇ ਸੁੰਦਰ, ਕਿੰਨੇ ਦਇਆਲੂ, ਕਿੰਨੇ ਕਿਰਪਾ ਦੇ ਮਾਲਕ ਹਨ। ਜੋ ਕੋਈ ਆ ਗਿਆ, ਭਰ ਕੇ ਚਲਿਆ ਗਿਆ ਉਨ੍ਹਾਂ ਦੇ ਪਾਸੋਂ, ਤੇ ਆਪ ਫੁਰਮਾਉਂਦੇ ਨੇ ਕਿ ਜਿਸ ਨੇ ਇਕ ਵਾਰੀ ਵੀ ਗੁਰੂ ਦਸਮੇਸ਼ ਪਿਤਾ ਜੀ ਦੇ ਨੇਤਰਾਂ ਵਿਚ ਝਾਕ ਲਿਆ, ਉਸ ਦੀ ਮੈਲ ਲਹਿ ਗਈ, ਬਿਲਕੁਲ ਨਿਰਮਲ ਹੋ ਗਿਆ, ਕੋਈ ਵੀ ਮੈਲ ਦੀ ਕਾਈ ਨਾ ਰਹੀ - ਕੇਵਲ ਨੇਤਰਾਂ ਦੇ ਦਰਸ਼ਨ ਕਰਨ ਨਾਲ। ਐਸ ਤਰ੍ਹਾਂ ਫੁਰਮਾਨ ਕਰਦੇ ਨੇ -

*ਧਾਰਨਾ - ਜਿਸ ਨੇ ਨੈਣ ਗੁਰਾਂ ਦੇ ਤੱਕ ਲਏ,*
*ਹਿਰਦਾ ਨਿਰਮਲ ਹੋ ਗਿਆ -2, 2.*
*ਹਿਰਦਾ ਨਿਰਮਲ ਹੋ ਗਿਆ -2, 2.*
*ਜਿਸ ਨੇ ਨੈਣ ਗੁਰਾਂ ਦੇ ਤੱਕ ਲਏ,.... -2.*

ਆਪ ਫੁਰਮਾਉਂਦੇ ਨੇ ਕਿ ਇਕ ਵਾਰੀ ਵੀ ਜਿਸ ਦੇ ਨੇਤਰਾਂ, ਗੁਰੂ ਦੇ ਦਰਸ਼ਨ ਕਰ ਲਏ ਤੇ ਸਿੱਧੀ ਨਿਗ੍ਹਾ ਦੇ ਨਾਲ ਨਿਗ੍ਹਾ ਜਿਸ ਦੀ ਮਿਲ ਗਈ, ਉਸ ਦੇ ਸਾਰੇ ਪਾਪ ਧੋਤੇ ਗਏ -

*ਨਰਗਸੀ ਫੁੱਲ ਗਥਰ ਓਹ ਨਹੀਂ ਲਿਆਂਵਦਾ,*
*ਸੁਆਦ ਜਿਸ ਲੈ ਲਿਆ ਬਈ ਇਸ ਅੱਖ ਸ਼ੋਖ।*

***ਗਰਦ ਦਿਲ ਦੀ ਧੋ ਲਈ ਐ ਓਸ ਨੇ,***
***ਦੇਖ ਜਿਸ ਇਕ ਵਾਰ ਲਈ ਐ ਇਹ ਅਖ ਸ਼ੋਖ।***

ਗੁਰੂ ਦਸਮੇਸ਼ ਪਿਤਾ ਜੀ ਦੀ ਅੱਖ, ਸ਼ੋਖ ਅੱਖ, ਰਮਜ਼ਾਂ ਦੀ ਭਰੀ ਹੋਈ ਜਿਸ ਨੇ ਇਕ ਵਾਰੀ ਦੇਖ ਲਈ, ਉਸ ਦੇ ਸਾਰੇ ਦਿਲ ਦੀ ਗਰਦ-ਮੈਲ ਧੋਤੀ ਗਈ। ਸੋ ਐਸੇ ਅਨੰਦ ਦੇ ਅੰਦਰ, ਪਰਮ ਅਨੰਦ ਦੇ ਅੰਦਰ ਵਾਸਾ ਕਰਾ ਦਿੱਤਾ। ਉਸ ਵੇਲੇ ਗੁਰੂ ਮਹਾਰਾਜ ਜੀ ਨੇ ਕੋਲ ਬੁਲਾਇਆ, ਕਹਿਣ ਲੱਗੇ

"ਨੰਦ ਲਾਲ! ਬੱਚਿਆਂ ਦਾ ਕੀ ਹਾਲ ਹੈ?"

"ਪਾਤਿਸ਼ਾਹ! ਹੁਣ ਬੱਚਿਆਂ ਦੀ ਗੱਲ ਨਾ ਕਰੋ।"

"ਨਾ ਬਈ! ਇਹ ਗ੍ਰਿਹਸਤ, ਉਦਾਸ ਮੱਤ ਹੈ ਸਾਡਾ; ਤਿਆਗ ਦਾ ਮੱਤ ਨਹੀਂ। ਜਾਹ! ਬੱਚਿਆਂ ਨੂੰ ਸੰਭਾਲ, ਪ੍ਰਚਾਰ ਕਰ। ਆਪ ਵੀ ਤਰ ਤੇ ਹੋਰਾਂ ਨੂੰ ਵੀ ਲਾ।"

ਸੋ ਓਸ ਵੇਲੇ ਬਹੁਤ ਉਦਾਸ ਹੋ ਗਿਆ। ਨੇਤਰਾਂ ਵਿਚੋਂ ਜਲ ਜਾਂਦਾ ਹੈ, ਪਾਤਿਸ਼ਾਹ! ਆਹ ਕਿਰਪਾ ਦ੍ਰਿਸ਼ਟੀ, ਤੇਰੇ ਪਿਆਰੇ ਦਰਸ਼ਨਾਂ ਤੋਂ ਬਗੈਰ ਮੈਂ ਕਿਵੇਂ ਜੀਉਂਦਾ ਰਹਾਂ? ਮੈਂ ਜੀਉ ਨਹੀਂ ਸਕਦਾ। ਪਾਤਿਸ਼ਾਹ! ਕਿਰਪਾ ਕਰ, ਮੇਰੇ ਵਸ ਤੋਂ ਬਾਹਰ ਦੀ ਬਾਤ ਹੈ -

***ਧਾਰਨਾ - ਝੱਲਿਆ ਨਹੀਂ ਜਾਣਾ,***
***ਸਤਿਗੁਰੂ ਤੇਰਾ ਵਿਛੋੜਾ -2, 2.***
***ਤੇਰਾ ਵਿਛੋੜਾ, ਸਤਿਗੁਰੂ ਤੇਰਾ ਵਿਛੋੜਾ -2, 2.***
***ਝੱਲਿਆ ਨਹੀਂ ਜਾਣਾ, ............ -2.***

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥ ਅੰਗ - 708***

ਮਹਾਰਾਜ ਜੀ ਕਹਿਣ ਲੱਗੇ, "ਨੰਦ ਲਾਲ! ਠੀਕ ਹੈ ਪਰ ਬਿਰਹੁ ਦਾ ਡੰਡਾ ਤੇ ਗ੍ਰਿਹਸਤ ਦੇ ਮਾਮਲੇ ਦੇ ਵਿਚ ਪੌੜੀਆਂ ਦੇ ਡੰਡੇ ਆਦਮੀ ਚੜ੍ਹਦਾ ਹੈ। ਐਂ ਸਮਝ ਲੈ ਕਿ ਇਕ ਬੰਦਾ ਜੋਰ ਕਰੀ ਜਾਂਦਾ ਹੈ ਅਖਾੜੇ ਦੇ ਵਿਚ, ਪਰ ਕਿਸੇ ਦੇ ਨਾਲ ਕੁਸ਼ਤੀ ਨਹੀਂ ਕੀਤੀ। ਉਸ ਦੀ ਤਾਕਤ ਦਾ ਉਦੋਂ ਪਤਾ ਲਗਦਾ ਹੈ ਜਦੋਂ ਉਹ ਕਿਸੇ ਪਹਿਲਵਾਨ ਨਾਲ ਘੁਲਦਾ ਹੈ। ਨੰਦ ਲਾਲ! ਸੰਸਾਰ ਦੇ ਅੰਦਰ ਬੜੇ ਦੁਖ ਨੇ, ਬੜੇ ਕਲੇਸ਼ ਨੇ। ਅਸੀਂ ਗੁਰਸਿਖ ਐਸਾ ਪੈਦਾ ਕੀਤਾ ਹੈ ਜਿਸ ਤਰ੍ਹਾਂ ਦਾ ਕਮਲ ਫੁੱਲ ਹੁੰਦਾ ਹੈ। ਲਹਿਰਾਂ ਦੇ ਨਾਲ ਪਛਾੜਿਆ ਜਾ ਰਿਹਾ ਹੈ ਪਰ ਫੇਰ ਵੀ ਖਿੜਿਆ ਪਿਆ ਹੈ। ਮੁਰਗਾਬੀ ਦੇ ਫੰਘਾਂ (ਖੰਬਾਂ) ਵਰਗੀ ਉਸ ਨੂੰ ਤਾਕਤ ਦਿੱਤੀ ਹੈ, ਪਾਣੀ ਦੇ ਅੰਦਰ ਭਿੱਜਦਾ ਨਹੀਂ ਹੈ, ਜਿਥੋਂ ਜੀਅ ਚਾਹੇ ਉਡ ਜਾਵੇ। ਸੋ ਤੂੰ ਜਾਹ! ਜਾ ਕੇ ਦੁਨੀਆਂਦਾਰੀ ਦੇ ਫਰਜ਼ ਪੂਰੇ ਕਰ। ਜਿਥੇ ਜਾਏਂਗਾ, ਉਥੇ ਗੁਰਸਿਖੀ ਫੈਲਾਈਂ।"

ਬਚਨ ਮੰਨਿਆ ਤੇ ਆਪ ਜਾਂਦੇ-ਜਾਂਦੇ ਆਗਰੇ ਪਹੁੰਚ ਗਏ। ਆਗਰੇ ਪਹੁੰਚ ਕੇ ਬਹਾਦਰ ਸ਼ਾਹ, ਜਿਸਨੂੰ ਉਸ ਵੇਲੇ 'ਸ਼ਹਿਜ਼ਾਦਾ-ਮੁਅਜ਼ਮ' ਕਹਿੰਦੇ ਸੀ, ਉਸ ਨੂੰ ਕਿਉਂਕਿ ਤਖਤ ਤੇ ਬੈਠਣ ਤੋਂ ਬਾਅਦ ਉਸ ਨੇ ਆਪਣਾ ਲਕਬ ਇਖਤਿਆਰ ਕੀਤਾ ਸੀ। ਸੋ ਉਸ ਦੇ ਕੋਲ ਗਿਆ, ਜਾ ਕੇ ਪੇਸ਼ ਹੋਇਆ, ਦੱਸਿਆ ਕਿ ਮੇਰਾ ਪਿਤਾ ਗਜ਼ਨੀ ਦੇ ਨਵਾਬ ਦਾ ਮੁੱਖ ਮੰਤਰੀ ਸੀ ਤੇ ਮੈਂ ਮੁਲਤਾਨ ਦੇ ਨਵਾਬ ਦਾ ਮੀਰ ਮੁਨਸ਼ੀ ਸੀ। ਕਿਰਪਾ ਕਰੋ, ਮੈਨੂੰ ਕੋਈ ਰੋਜ਼ਗਾਰ ਦੇ ਦਿਓ। ਔਰੰਗਜ਼ੇਬ ਦੇ ਨੇੜੇ ਪਹੁੰਚ ਗਿਆ। ਔਰੰਗਜ਼ੇਬ ਦਾ ਗੁਰੂ ਮਹਾਰਾਜ ਨਾਲ ਵਿਰੋਧ ਸੀ ਬੜਾ ਜਬਰਦਸਤ। ਉਸ ਵੇਲੇ ਉਸ ਨੇ ਦੇਖਿਆ ਕਿ ਐਸਾ ਕਾਬਲ ਬੰਦਾ ਮੈਂ ਤਾਂ ਦੇਖਿਆ ਨਹੀਂ ਅਜੇ ਤੱਕ। ਬੜੀ ਖੁਸ਼ੀ ਦੇ ਨਾਲ ਆਪ ਨੂੰ ਰੱਖ ਲਿਆ ਓਸ ਨੇ। ਉਥੇ ਆਪ ਡਿਊਟੀ ਦਿੰਦੇ ਨੇ, ਸਤਿਸੰਗ ਕਰਦੇ ਨੇ। ਉਥੋਂ ਦਾ ਜੋ ਵੱਡਾ ਦਰੋਗਾ ਸੀ, ਗਿਆਨਦੀਨ ਜਿਸ ਨੂੰ 'ਮੀਰ ਸਾਹਿਬ' ਆਮ ਤੌਰ ਤੇ ਕਿਹਾ ਕਰਦੇ ਸਨ, ਉਹ ਆਪ ਦੇ ਮਾਰਫਤ ਦੇ ਬਚਨ ਸੁਣ ਕੇ ਇਸਲਾਮ ਵਿਚ ਹੁੰਦਾ ਹੋਇਆ ਵੀ ਆਪ ਦਾ ਸੇਵਕ ਬਣ ਗਿਆ। ਬਹਾਦਰ ਸ਼ਾਹ ਜਦੋਂ ਵੀ ਵਿਹਲਾ ਹੋਵੇ ਤਾਂ ਗੁਰੂ ਮਹਾਰਾਜ ਜੀ ਦੇ ਬਚਨ ਸੁਣਿਆ ਕਰੇ, ਮਾਰਫਤ ਦੀਆਂ ਬਾਤਾਂ ਸੁਣਿਆ ਕਰੇ, ਅਛੋਪਲਾ ਹੀ ਇਸ ਦੇ ਹਿਰਦੇ ਤੇ ਅਸਰ ਪੈਣਾ ਸ਼ੁਰੂ ਹੋ ਗਿਆ। ਕਿੱਡਾ ਵੱਡਾ ਪ੍ਰਚਾਰ ਹੈ ਸਾਧ ਸੰਗਤ ਜੀ! ਜੇ ਜੜ੍ਹ ਹੀ ਵੱਢ ਦਿਤੀ ਜਾਵੇ ਤਾਂ ਵਿਹੁ ਦਾ ਬੂਟਾ ਹੋਵੇ ਹੀ ਨਾ। ਜੇ ਬਾਦਸ਼ਾਹ ਨੂੰ ਹੀ ਸੁਧਾਰ ਦਿੱਤਾ ਜਾਵੇ ਤਾਂ ਫੇਰ ਆਹ ਜ਼ੋਰ ਜੁਲਮ ਤਾਂ ਹੋਵੇ ਹੀ ਨਾ। ਸੋ ਬਹੁਤ ਅਸਰ ਵਿਚ ਆ ਗਿਆ। ਏਧਰ ਔਰੰਗਜ਼ੇਬ ਸਭਾ ਲਾਇਆ ਕਰਦਾ ਸੀ, ਉਸ ਦੇ ਵਿਚ ਉਲਮਾ, ਵੱਡੇ-ਵੱਡੇ ਆਲਮ, ਫਾਜ਼ਲ, ਕਾਜ਼ੀ, ਮੁਲਾਂ-ਮੁਲਾਣੇ ਹਾਜ਼ਰ ਹੁੰਦੇ ਸਨ। ਕੁਰਾਨ-ਸ਼ਰੀਫ ਦਾ ਆਪ ਬੜਾ ਭਾਰਾ ਗਿਆਨੀ ਸੀ ਤੇ ਅਰਥ ਪੁਛਿਆ ਕਰੇ ਤੇ ਟੋਕ ਦਿੰਦਾ ਸੀ ਕਿ

ਏਹ ਅਰਥ ਗਲਤ ਹੈ, ਇਹ ਗਲਤ ਹੈ। ਇਕ ਆਇਤ ਆ ਗਈ ਜਿਸ ਦਾ ਏਸ ਨੂੰ ਪਤਾ ਨਹੀਂ ਸੀ ਲਗਦਾ, ਉਪਰੋਂ-ਉਪਰੋਂ ਅਰਥ ਕਰਦਾ ਸੀ, ਅੰਦਰੋਂ ਮੰਨਦਾ ਸੀ ਕਿ ਇਸ ਦੇ ਅਰਥ ਸਹੀ ਨਹੀਂ ਹਨ। ਉਸ ਨੇ ਇਕ ਦਿਨ ਇਹ ਅੜੌਣੀ ਪੇਸ਼ ਕਰ ਦਿੱਤੀ ਸਾਰੇ ਉਲਮਾਂ ਨੂੰ ਕਿ ਇਸ ਆਇਤ ਦੇ ਅਰਥ ਦੱਸੋ। ਸਾਰੇ ਉਲਮਾਂ ਨੇ ਆਪਣੀ-ਆਪਣੀ ਅਕਲ ਮੁਤਾਬਕ ਅਰਥ ਕਰੇ, ਇਹ ਸਿਰ ਫੇਰੀ ਗਿਆ ਕਿ ਨਹੀਂ ਨਹੀਂ, ਬਿਲਕੁਲ ਗਲਤ। ਕਹਿੰਦਾ ਮੇਰੀ ਤਸੱਲੀ ਨਹੀਂ ਹੁੰਦੀ। ਉਸ ਵੇਲੇ ਸ਼ਹਿਜ਼ਾਦਾ ਮੁਆਜ਼ਮ ਨੂੰ ਕਹਿਣ ਲਗਿਆ ਕਿ ਤੂੰ ਦੱਸ, ਤੈਨੂੰ ਵੀ ਮੈਂ ਬਥੇਰਾ ਪੜ੍ਹਾਇਆ ਹੈ। ਉਸ ਨੇ ਵੀ ਦੱਸਣ ਦੀ ਕੋਸ਼ਿਸ਼ ਕਰੀ। ਕਹਿੰਦਾ, ਨਾ-ਨਾ ਇਹ ਨਹੀਂ ਹੈ। ਉਹ ਕਹਿੰਦਾ ਇਉਂ ਕਰੋ, ਫੇਰ ਸ਼ਾਮ ਦੀ ਕਚਹਿਰੀ ਵੇਲੇ ਮੈਂ ਦੱਸ ਦਿਆਂਗਾ। ਘਰ ਆਇਆ ਤਾਂ ਬੜਾ ਉਦਾਸ ਸੀ। ਨੰਦ ਲਾਲ ਜੀ ਹਿਰਦਾ ਪੜ੍ਹਨ ਜਾਣਦੇ ਸਨ, ਮੱਥਾ ਪੜ੍ਹਨ ਜਾਣਦੇ ਸਨ। ਕਿਸੇ-ਕਿਸੇ ਨੂੰ ਇਹ ਸੋਝੀ ਹੁੰਦੀ ਹੈ, ਦੂਜੇ ਦੇ ਮਨ ਦੀ ਗੱਲ ਪੜ੍ਹ ਲੈਣੀ। ਵਫਾਦਾਰ ਸੀ ਇਹ, ਕਹਿਣ ਲੱਗੇ, ਸ਼ਹਿਜ਼ਾਦਾ-ਏ-ਆਲਾ! ਅੱਜ ਆਪ ਦੇ ਮਨ ਵਿਚ, ਆਪ ਦੇ ਦੁਸ਼ਮਣਾਂ ਦੇ ਮਨ ਵਿਚ ਕੀ ਚਿੰਤਾ ਉਠ ਖੜ੍ਹੀ?"

ਕਈ ਵਾਰੀ ਪੁਛਿਆ! ਕਹਿਣ ਲੱਗੇ, "ਨੰਦ ਲਾਲ! ਅੱਬਾ ਜਾਨ ਨੇ ਆਹ ਅਰਥ ਪੁਛਿਆ ਹੈ ਤੇ ਮੈਂ ਦੱਸਿਆ ਸੀ ਪਰ ਉਨ੍ਹਾਂ ਦੀ ਤਸੱਲੀ ਨਹੀਂ ਹੋਈ।"

ਕਹਿਣ ਲੱਗੇ, "ਫੇਰ ਮੈਂ ਕਰ ਦਿੰਦਾ ਹਾਂ।"

ਅਰਥ ਦੱਸ ਦਿਤੇ। ਤੀਜੇ ਪਹਿਰ ਦੀ ਕਚਹਿਰੀ ਵਿਚ ਜਾ ਕੇ ਪੁਛਿਆ ਕਿ ਤੂੰ ਵਾਇਦਾ ਕਰਿਆ ਸੀ ਅਰਥ ਦੱਸਣ ਦਾ। ਕਹਿੰਦਾ ਕਿ ਦੱਸ ਦਿੰਦਾ ਹਾਂ ਮੈਂ। ਜਦੋਂ ਅਰਥ ਕਰੇ ਤਾਂ ਹੈਰਾਨ ਹੋ ਗਿਆ।

ਕਹਿੰਦਾ, "ਮੁਅਜ਼ਮ! ਮੈਂ ਤੇਰੀ ਅਕਲ ਨੂੰ ਜਾਣਦਾ ਹਾਂ ਕਿੰਨੀ-ਕੁ ਹੈ। ਆਹ ਤੇਰੀ ਅਕਲ ਨਹੀਂ, ਕਿਤੋਂ ਮੰਗ ਕੇ ਲਿਆਂਦੀ ਹੈ। ਮੈਨੂੰ ਸੱਚ-ਸੱਚ ਦੱਸ, ਇਹ ਕਿਸ ਦੀ ਅਕਲ ਹੈ।"

ਕਹਿਣ ਲੱਗਿਆ, "ਅੱਬਾ ਜਾਨ! ਇਹ ਮੇਰੇ ਮੀਰ-ਮੁਨਸ਼ੀ ਨੇ ਨੰਦ ਲਾਲ ਜੀ।"

ਕਹਿੰਦਾ, "ਕਚਹਿਰੀ ਵਿਚ ਪੇਸ਼ ਕਰੋ।"

ਕਚਹਿਰੀ ਵਿਚ ਪੇਸ਼ ਕਰ ਦਿੱਤਾ। ਅਰਥ ਕਰਕੇ ਸੁਣਾਏ ਤਾਂ ਸਾਰਿਆਂ ਨੇ ਮੂੰਹ 'ਚ ਉਂਗਲਾਂ ਲੈ ਲਈਆਂ ਕਿ ਐਡਾ ਵਿਦਵਾਨ, ਐਡਾ ਅਨੁਭਵ!! ਕਿਉਂਕਿ ਮਾਰਫਤ ਦੀ ਵਿਦਿਆ ਗੁਰੂ ਦਸਮੇਸ਼ ਪਿਤਾ ਤੋਂ ਅਮਲੀ ਰੂਪ ਵਿਚ ਪੜ੍ਹੀ ਸੀ। ਜਿਸ ਦਾ ਅਨੁਭਵ ਖੁੱਲ੍ਹ ਗਿਆ ਹੋਵੇ, ਉਸ ਨੂੰ ਕੋਈ ਔਖ ਨਹੀਂ ਹੋਇਆ ਕਰਦੀ। ਹੈਰਾਨ ਹੋ ਗਿਆ ਕਿ ਐਡਾ ਵਿਦਵਾਨ! ਜਿਸ ਨੇ ਸਾਡੇ ਕਪਾਟ ਖੋਲ੍ਹ ਦਿੱਤੇ। ਦਿਖਾਵੇ ਨਾਲ ਪੰਜ ਸੌ ਮੋਹਰ ਇਨਾਮ ਦੇ ਦਿੱਤੀ, ਵਿਦਾ ਕਰ ਦਿੱਤਾ, ਸਿਰੋਪਾ ਦੇ ਦਿੱਤਾ ਵੱਡਾ ਭਾਰਾ। ਇਕ ਪਾਸੇ ਲੈ ਗਿਆ ਮੁਅਜ਼ਮ ਨੂੰ; ਕਹਿੰਦਾ, "ਬੇਟਾ! ਐਡਾ ਵਿਦਵਾਨ ਪੁਰਸ਼! ਤੇ ਫੇਰ ਇਹ ਹਿੰਦੂ ਧਰਮ ਦੇ ਵਿਚ? ਐਡੀ ਮੱਤ ਦਾ ਮਾਲਕ ਇਹ ਹਿੰਦੂ ਧਰਮ ਵਿਚ? ਨਾਂ! ਮੇਰਾ ਹੁਕਮ ਹੈ। ਏਸ ਤਰ੍ਹਾਂ ਕਹਿੰਦਾ ਹੈ -

***ਧਾਰਨਾ - ਇਹ ਤਾਂ ਹਿੰਦੂ ਹੈ ਮਤਵੰਤਾ,***
***ਲਿਆਵੋ ਵਿਚ ਦੀਨ ਦੇ -2, 2.***
***ਲਿਆਵੋ ਵਿਚ ਦੀਨ ਦੇ -4, 2.***
***ਇਹ ਤਾਂ ਹਿੰਦੂ ਹੈ ਮਤਵੰਤਾ,.......... -2.***

ਬੇਟਾ! ਐਡਾ ਹੁਸ਼ਿਆਰ, ਅਕਲਮੰਦ, ਮਾਰਫਤ ਦੇ ਦਰਜ਼ੇ ਦਾ ਬੰਦਾ, ਹਿੰਦੂ ਨਹੀਂ ਰਹਿਣਾ ਚਾਹੀਦਾ -

***ਇਹ ਤੌ ਹਿੰਦੂ ਹੈ ਮਤਿਵੰਦਾ।***
***ਹੈ ਅਨੀਤਿ, ਮੁਝ ਨਹੀਂ ਸੁਹੰਦਾ।***
***ਦੀਨ ਬਿਖੈ ਇਸ ਕੌ ਲੇ ਆਵਹੁ।***
***ਜਸੋਂ ਕਸੋਂ ਕਰਿ ਨੀਕੇ ਸਮੁਝਾਵਹੁ॥***
***ਅਸ ਨਰ ਦੀਨ ਬਿਖੈ ਜਬਿ ਹੋਇ।***
***ਚਲੈ ਸ਼ਰ੍ਹਾ ਮਹਿਂ ਸਭ ਹੀ ਕੋਇ।*** ***ਪੰਨਾ - 5081 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਕਹਿੰਦਾ ਸਾਰਾ ਸੰਸਾਰ ਸ਼ਰ੍ਹਾ ਵਿਚ ਆ ਜਾਏਗਾ ਜੇ ਨੰਦ ਲਾਲ ਨੂੰ ਤੁਸੀਂ ਦੀਨ ਵਿਚ ਲੈ ਆਂਦਾ।

***ਤੁਰਕ ਦੀਨ ਮੈਂ ਜਬਿ ਅਸ ਆਵੈ।***
***ਨੀਕੇ ਬਿਧਿ ਕਰਿ ਸ਼ਰ੍ਹਾ ਬਧਾਵੈ।*** ***ਪੰਨਾ - 5081 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਫੇਰ ਇਹ ਸਹੀ ਤਰੀਕੇ ਨਾਲ ਸ਼ਰ੍ਹਾ ਦੀ ਤਸ਼ਰੀਹ ਕਰੇਗਾ -

***ਏਵ ਸ਼ਜ਼ਾਦੇ ਕੋ ਸਮੁਝਾਇ।***
***'ਜਸੋਂ ਕਸੋਂ ਦੀਨ ਬਿਖੈ ਇਸ ਲਜਾਇ॥ ਪੰਨਾ - 5081 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਸ਼ਹਿਜ਼ਾਦਾ ਵਾਪਸ ਆ ਗਿਆ। ਨੰਦ ਲਾਲ ਨੂੰ ਬੁਲਾ ਲਿਆ। ਕਹਿਣ ਲੱਗਿਆ ਕਿ ਨੰਦ ਲਾਲ! ਅੱਜ ਤੇਰੀ ਅਕਲ ਹੀ ਤੇਰੀ ਵੈਰਨ ਬਣ ਗਈ। ਕਹਿੰਦੇ -

***ਐ ਰੌਸ਼ਨੀਏ ਤਵਾ ਤੂ ਬਨਮਨ ਬਲਾਸ਼ੁਤੀ।***
***ਮੇਰੀ ਜਿਹੜੀ ਰੋਸ਼ਨ ਤਵਾ ਸੀ,***
***ਅਕਲ ਸੀ ਓਹੀ ਬਲਾ ਬਣ ਗਈ।***

ਕਹਿੰਦਾ, ਅੱਬਾ ਜਾਨ! ਇਹ ਚਾਹੁੰਦੇ ਨੇ ਕਿ ਤੂੰ ਦੀਨ ਵਿਚ ਆ ਜਾ। ਮੈਂ ਤੈਨੂੰ ਜਬਰਦਸਤੀ ਨਹੀਂ ਕਰਨੀ ਤੇ ਤੇਰੀ ਮਰਜ਼ੀ ਹੈ, ਜਿਥੇ ਤੇਰਾ ਜੀਅ ਕਰਦਾ ਹੈ ਬਚ ਕੇ ਨਿਕਲ ਜਾ। ਤੇਰੀ ਮਰਜ਼ੀ ਹੈ ਤਾਂ ਦੀਨ ਵਿਚ ਆ ਜਾ।

ਕਹਿਣ ਲੱਗੇ, "ਸ਼ਹਿਜ਼ਾਦੇ ਆਲਮ! ਨਿਜ ਧਰਮ ਸਭ ਨੂੰ ਪਿਆਰਾ ਹੁੰਦਾ ਹੈ। ਭਾਵੇਂ ਸਾਡੇ ਗੁਰੂ ਨੇ ਇਹ ਦੱਸ ਦਿਤਾ ਹੈ ਕਿ ਕੋਈ ਧਰਮ ਮਾੜਾ ਨਹੀਂ ਹੈ ਪਰ ਜਿਸ ਧਰਮ ਵਿਚ ਪੈ ਜਾਓ, ਜਿਸ ਨਾਮ ਦਾ ਸਿਮਰਨ ਕਰਨ ਲੱਗ ਜਾਓ ਉਸੇ ਨਾਮ ਨੇ, ਜਿਸ ਬੇੜੀ ਤੇ ਬੈਠੇ ਹੋ, ਉਸ ਨੇ ਪਾਰ ਲੰਘਾ ਹੀ ਦੇਣਾ ਹੈ। ਸੋ ਇਸ ਕਰਕੇ ਮੈਨੂੰ ਤੁਸੀਂ ਛੁੱਟੀ ਦਿਓ।"

ਉਸ ਵੇਲੇ ਦਰੋਗਾ ਗਿਆਸਦੀਨ ਮਿਲਣ ਵਾਸਤੇ ਆ ਗਿਆ। ਕਿਹਾ ਕਿ ਕੀ ਗੱਲ, ਅੱਜ ਤੁਸੀਂ ਉਦਾਸ ਹੋ?

ਕਹਿਣ ਲੱਗੇ, "ਮੀਰ ਸਾਹਿਬ! ਆਹ ਸਮੱਸਿਆ ਹੋ ਗਈ ਤੇ ਹੁਣ ਮੇਰਾ ਇਥੇ ਰਹਿਣਾ ਬਣਦਾ ਨਹੀਂ ਹੈ ਤੇ ਮੈਂ ਆਪਣੇ ਗੁਰੂ ਦੇ ਪਾਸ ਜਾਣਾ ਚਾਹੁੰਦਾ ਹਾਂ।"

ਕਹਿਣ ਲੱਗਿਆ, "ਅਸੀਂ ਤੁਹਾਡੇ ਤੋਂ ਬਗੈਰ ਕਿਵੇਂ ਰਹਾਂਗੇ? ਮੁਰਸ਼ਦ! ਮੈਂ ਵੀ ਨਹੀਂ ਰਹਿ ਸਕਦਾ।"

ਕਹਿਣ ਲੱਗੇ ਕਿ ਮੈਨੂੰ ਆਗਿਆ ਦੇ ਦਿਓ। ਸੋ ਉਥੋਂ ਆਗਿਆ ਲੈ ਕੇ, ਨੌਕਰ ਨਾਲ ਲੈ ਕੇ ਆਪ ਲਾਹੌਰ ਪਹੁੰਚ ਗਏ। ਉਥੇ ਆ ਕੇ ਕਰਨਾ ਐਸਾ ਹੋਇਆ ਕੁਦਰਤ ਦਾ ਕਿ ਨੌਕਰ ਚੜ੍ਹਾਈ ਕਰ ਗਿਆ ਤੇ ਇਕੱਲੇ ਨੰਦ ਲਾਲ ਜੀ ਰਹਿ ਗਏ। ਘਬਰਾਏ ਨਹੀਂ, ਉਸ ਵੇਲੇ ਗੁਰੂ ਮਹਾਰਾਜ ਜੀ ਨੂੰ ਯਾਦ ਕਰਦੇ ਨੇ ਕਿ ਗੁਰੂ ਮਹਾਰਾਜ ਜੀ ਨੇ ਮੈਨੂੰ ਇਹ ਗੱਲ ਕਹੀ ਸੀ ਕਿ ਨੰਦ ਲਾਲ! ਜ਼ਿੰਦਗੀ ਦੀਆਂ ਜਿੰਮੇਵਾਰੀਆਂ ਜਿੰਨੀਆਂ ਪੈਣਗੀਆਂ, ਜਿੰਨਾ ਤੂੰ ਇਨ੍ਹਾਂ ਦੇ ਨਾਲ ਲੜਾਈ ਕਰੇਂਗਾ, ਉਨੇ ਡੰਡੇ ਹੋਰ ਪੱਕੀ ਤਰ੍ਹਾਂ ਚੜ੍ਹ ਜਾਏਂਗਾ ਤੇ ਗੁਰੂ ਇਹ ਕਹਿੰਦਾ ਹੈ -

***ਦੂਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥ ਅੰਗ - 469***

ਫੇਰ ਮੇਰੇ ਗੁਰੂ ਤਾਂ ਇਸ ਚੀਜ਼ ਨੂੰ ਦਾਰੂ ਦਸਦੇ ਨੇ। ਸੋ ਉਸ ਵੇਲੇ ਗਿਆਸਦੀਨ ਵੀ ਆ ਗਿਆ ਇਕ ਮਹੀਨੇ ਬਾਅਦ। ਵਿਚਾਰ ਕਰੀ ਕਿ ਏਸ ਵੇਲੇ ਐਸੀ ਕੋਈ ਥਾਂ ਨਹੀਂ ਹੈ ਜਿਥੇ ਔਰੰਗਜ਼ੇਬ ਦਾ ਹੱਥ ਨਾ ਪਹੁੰਚਦਾ ਹੋਵੇ। ਕੋਈ ਰਾਜਪੂਤ ਰਾਜਾ ਰਾਖੀ ਨਹੀਂ ਕਰ ਸਕਦਾ, ਕੋਈ ਮਰਹੱਟਾ ਰਾਖੀ ਨਹੀਂ ਕਰ ਸਕਦਾ, ਏਸ ਵੇਲੇ ਜੇ ਕਿਸੇ ਦੀ ਓਟ ਚੁੱਕੀ ਜਾ ਸਕਦੀ ਹੈ ਤਾਂ ਉਹ ਗੁਰੂ ਦਸਮੇਸ਼ ਪਿਤਾ ਜੀ ਨੇ। ਉਥੇ ਜਾ ਕੇ ਬਚਿਆ ਜਾ ਸਕਦਾ ਹੈ।

ਸੋ ਦਸਮੇਸ਼ ਪਿਤਾ ਦੇ ਦਰਸ਼ਨਾਂ ਨੂੰ ਆਪ ਪਹੁੰਚਦੇ ਨੇ। ਆ ਕੇ, ਗੁਰੂ-ਮਹਾਰਾਜ ਜੀ ਦੇ ਚਰਨਾਂ ਵਿਚ ਨਮਸ਼ਕਾਰ ਕੀਤੀ ਤੇ ਆਪ ਨੇ ਮਹਾਰਾਜ ਜੀ ਨੂੰ ਇਕ ਪੁਸਤਕ ਭੇਟ ਕੀਤੀ। ਰਸਤੇ ਵਿਚ ਜਦੋਂ ਤੁਰੇ ਆਉਂਦੇ ਸੀ ਤਾਂ ਰੋਜ਼ ਇਕ ਗਜ਼ਲ ਲਿਖਦੇ ਸਨ ਤੇ ਉਸ ਦਾ ਨਾਂ ਆਪ ਨੇ 'ਜ਼ਿੰਦਗੀ ਨਾਮਾ' ਰੱਖਿਆ। ਜਦੋਂ ਮਹਾਰਾਜ ਜੀ ਦੇ ਚਰਨਾਂ ਵਿਚ ਪੁਸਤਕ ਭੇਟ ਕੀਤੀ ਤਾਂ ਮਹਾਰਾਜ ਜੀ ਕਹਿੰਦੇ ਕਿ ਇਹ ਕੀ ਹੈ ਨੰਦ ਲਾਲ?

ਕਹਿਣ ਲੱਗੇ, "ਮਹਾਰਾਜ! ਇਹ ਮੈਂ ਪਿਆਰ ਦੀ, ਇਸ਼ਕ ਤੇ ਫਿਰਾਕ ਦੀ ਪੁਸਤਕ ਲਿਖੀ ਹੈ।"

ਮਹਾਰਾਜ ਜੀ ਕਹਿੰਦੇ, "ਪੜ੍ਹ ਕੇ ਸੁਣਾਓ।"

ਖੜ੍ਹੇ ਹੋ ਕੇ ਪੜ੍ਹ ਕੇ ਸੁਣਾਈ। ਮਹਾਰਾਜ ਜੀ ਕਹਿਣ ਲੱਗੇ ਕਿ ਨੰਦ ਲਾਲ! ਇਸ ਦੇ ਵਿਚ ਤਾਂ ਤੂੰ ਅੰਮ੍ਰਿਤ ਭਰ ਦਿੱਤਾ -

***ਆਬੇ ਹੈਵਾਂ ਪੁਰਸ਼ਦਹ ਚੁ ਜਾਵੇ ਓਜ਼ਿੰਦਗੀਨਾਮਹ ਸ਼ਦਹਤਨਾਮਾ।***

ਕਹਿੰਦੇ ਇਸ ਦਾ ਨਾਉਂ 'ਜ਼ਿੰਦਗੀਨਾਮਹ' ਲਿਖ ਲੈ -

***ਨਾਲ ਅੰਮ੍ਰਿਤ ਜਾਮ ਇਸ ਦਾ ਭਰ ਗਿਆ***

*ਜ਼ਿੰਦਗੀਨਾਮਹ ਤਦੇ ਹੁਣ ਨਾਮ ਭਇਆ।*

ਸੋ ਇਸ ਤਰ੍ਹਾਂ ਆਪ ਬੈਠੇ ਨੇ ਤੇ ਮਹਾਰਾਜ ਜੀ ਨੇ ਪੁਛਿਆ ਗਿਆਸਦੀਨ ਨੂੰ। ਉਸ ਨੇ ਡੇਢ ਹਜ਼ਾਰ ਮੋਹਰ ਮਹਾਰਾਜ ਜੀ ਦੇ ਚਰਨਾਂ 'ਚ ਭੇਟਾ ਕਰੀ।

ਮਹਾਰਾਜ ਜੀ ਕਹਿੰਦੇ, "ਮੀਰ ਜੀ! ਤੁਹਾਡਾ ਮੁਰਸ਼ਦ ਕੌਣ ਹੈ?"

ਉਨ੍ਹਾਂ ਨੇ ਨੰਦ ਲਾਲ ਵੱਲ ਇਸ਼ਾਰਾ ਕਰ ਦਿੱਤਾ ਕਿ ਮੇਰੇ ਗੁਰੂ ਇਹ ਨੇ। ਉਸ ਵੇਲੇ ਆਲਮ ਸਿੰਘ ਨੱਚਨਾ ਉਥੇ ਖੜ੍ਹਾ ਸੀ, ਉਸ ਨੇ ਤਰਕ ਕਰੀ। ਉਹ ਕਹਿੰਦਾ ਕਿ ਕਿਉਂ ਕਚ-ਪਿਚ ਬੋਲਦਾ ਹੈਂ? ਗੁਰੂ ਤਾਂ ਕੇਵਲ ਗੁਰੂ ਗੋਬਿੰਦ ਸਿੰਘ ਜੀ ਨੇ, ਹੋਰ ਕੋਈ ਗੁਰੂ ਨਹੀਂ ਹੋ ਸਕਦਾ ਤੇ ਇਨ੍ਹਾਂ ਨੂੰ 'ਅਭੁੱਲ ਕਰਤਾਰ' ਨੂੰ ਛੱਡ ਕੇ ਤੂੰ ਇਕ ਬੰਦੇ, ਸਿੱਖ ਨੂੰ ਗੁਰੂ ਕਹਿੰਦਾ ਹੈਂ?

ਮਹਾਰਾਜ ਜੀ ਕਹਿੰਦੇ, "ਆਲਮ ਸਿੰਘਾ! ਤੂੰ ਉਹ ਪੜ੍ਹਾਈ ਨਹੀਂ ਪੜ੍ਹਿਆ ਹੋਇਆ, ਤੇਰੇ ਕੋਲ ਨਿਗ੍ਹਾ ਨਹੀਂ ਹੈ, ਜਿਹੜੀ ਪਛਾਣ ਲਵੇ। ਤੂੰ ਕੀ ਸਮਝਦਾ ਹੈਂ? ਮੈਂ ਨੰਦ ਲਾਲ ਦੇ ਵਿਚ ਪੂਰਾ ਵਸਦਾ ਹਾਂ। ਗੁਰੂ ਮਹਾਰਾਜ ਨੇ ਇਹ ਗੱਲ ਕਹੀ ਹੈ -

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥* *ਅੰਗ - 306*

ਮੇਰੇ ਵਿਚ ਤੇ ਨੰਦ ਲਾਲ ਵਿਚ ਕੋਈ ਫਰਕ ਨਹੀਂ ਹੈ।

*ਜਿਨਾ ਨਾ ਵਿਸਰੈ ਨਾਮੁ ਸੇ ਕਿਨੇਹਿਆ॥*
*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥* *ਅੰਗ - 397*

*ਦਾਸ ਅਨਿੰਨ ਮੇਰੋ ਨਿਜ ਰੂਪ॥* *ਅੰਗ - 1252*

*ਹਰਿ ਕਾ ਸੇਵਕੁ ਸੋ ਹਰਿ ਜੇਹਾ॥*
*ਭੇਦੁ ਨ ਜਾਣਹੁ ਮਾਣਸ ਦੇਹਾ॥*
*ਜਿਉ ਜਲ ਤਰੰਗ ਉਠਹਿ ਬਹੁ ਭਾਤੀ*
*ਫਿਰਿ ਸਲਲੈ ਸਲਲ ਸਮਾਇਦਾ॥* *ਅੰਗ - 855*

ਬੜਾ ਮਾਣ ਦਿੱਤਾ ਤੇ ਉਸ ਵੇਲੇ ਕਹਿਣ ਲੱਗੇ ਕਿ ਮੁਰਸ਼ਦ ਏਸ ਦਾ ਨੰਦ ਲਾਲ ਹੀ ਹੈ। ਨੰਦ ਲਾਲ ਨੇ ਚਰਨਾਂ ਤੇ ਮਸਤਕ ਨਿਵਾ ਦਿੱਤਾ ਕਿ ਪਾਤਿਸ਼ਾਹ! ਮੇਰੀ ਕੀ ਮਜ਼ਾਲ ਹੈ ਕਿ ਗੁਰੂ ਦੇ ਸਾਹਮਣੇ ਮੈਂ ਸਿੱਖ ਤੋਂ ਉਠ ਕੇ ਮੁਰਸ਼ਦ ਦਾ ਦਰਜਾ ਧਾਰ ਲਵਾਂ? ਨਾ, ਪਾਤਿਸ਼ਾਹ! ਮੈਨੂੰ ਨੀਵਾਂ ਹੀ ਰੱਖੀਂ। ਮਨ ਆਪਣੇ ਨੂੰ ਕਹਿ ਰਹੇ ਨੇ -

*ਧਾਰਨਾ - ਸਾਹਿਬ ਬਣ ਕੇ ਰਹੀਂ ਨਾ ਮਨਾ ਮੇਰਿਆ,*
*ਸੇਵਕਾਂ ਦਾ ਸੇਵਕ ਰਹੀਂ -2, 2.*
*ਸੇਵਕਾਂ ਦਾ ਓ, ਸੇਵਕ ਰਹੀਂ -2, 2.*
*ਸਾਹਿਬ ਬਣ ਕੇ ਰਹੀਂ ਨਾ ਮਨਾ ਮੇਰਿਆ -2.*

*ਜੇ ਦਏ ਸਮਰਥ ਈਸ਼ਰ ਓ ਕ੍ਰਿਪਾਲ॥*
*ਬੰਦਗੀ ਤੋਂ ਪਾਵਦਾ ਬੰਦਾ ਕਮਾਲ॥*

ਚਾਹੇ ਰੱਬ ਬਣ ਜਾਵੇ ਪਰ ਕਹਿੰਦੇ ਭਗਤੀ ਨਾ ਫੇਰ ਵੀ ਛੱਡੇ -

*ਰੂਪ ਰੱਬ ਦਾ ਚਾਹੇ ਸਾਰਾ ਹੋ ਜਾਏ,*
*ਬੰਦਗੀ ਬਿਨ ਜੀਉ ਇਸ ਤੋ ਸੁਖ ਪਾਏ।*
*ਜੀਵਣਾ ਬੰਦੇ ਦਾ ਹੈ ਬੇਬੰਦਗੀ,*
*ਬੰਦਗੀ ਰੱਬ ਦੀ ਹੈ ਅਸਲ ਜ਼ਿੰਦਗੀ।*
*ਬਸ ਚਲ ਦਾਸ ਬਣ ਸਾਹਿਬ ਨਾ ਬਨ,*
*ਬੰਦੇ ਤੂੰ ਬਿਨ ਬੰਦਗੀ ਸਭ ਹਨ ਅ-ਬਨ।*

ਹੋਰ ਕੋਈ ਚੀਜ਼ ਨਾ ਬਣ, ਸੇਵਕ ਬਣ ਕੇ ਰਹਿ। ਸੋ ਮਹਾਰਾਜ ਜੀ ਨੇ ਗਿਆਸਦੀਨ ਦੇ ਉਤੇ ਕਿਰਪਾ ਕਰੀ। ਕਹਿੰਦੇ ਕਿ ਆਲਮ ਸਿੰਘਾ! ਤੂੰ ਨਹੀਂ ਪਛਾਣਦਾ, ਇਹ ਜੋ ਗਿਆਸਦੀਨ ਹੈ ਇਹ ਵੀ ਬ੍ਰਹਮ ਦੀ ਅਵਸਥਾ ਵਿਚ ਰਹਿੰਦਾ ਹੈ, ਇਹ ਸ਼ਰਾ, ਤਰੀਕਤ, ਹਕੀਕਤ ਪਾਰ ਕਰਕੇ ਮਾਰਫਤ ਵਿਚ ਪਹੁੰਚਿਆ ਹੋਇਆ ਹੈ। ਨੰਦ ਲਾਲ ਨੇ ਆਪਣਾ ਹੀ ਬਣਾ ਲਿਆ।

ਸੋ ਏਸ ਤਰ੍ਹਾਂ ਨੰਦ ਲਾਲ ਜੀ ਉਥੇ ਰਹਿਣਾ ਸ਼ੁਰੂ ਕਰ ਦਿੰਦੇ ਨੇ। ਲੰਗਰ ਚਲਾ ਲਿਆ ਕਿਉਂਕਿ ਗੁਰੂ ਦਾ ਹੁਕਮ

ਹੈ ਕਿ ਜੇ ਸਮਰੱਥਾ ਸਿੱਖ ਵਿਚ ਹੋਵੇ ਤਾਂ ਲੰਗਰ ਚਲਾਵੇ। ਜੇ ਇਕੱਲੇ ਦੇ ਵਿਚ ਸਮਰੱਥਾ ਨਹੀਂ ਤਾਂ ਦੋ-ਚਾਰ ਰਲ ਕੇ ਚਲਾਉਣ, ਜੇ ਦੋ-ਚਾਰ ਵਿਚ ਨਹੀਂ ਹੈ ਤਾਂ ਪਿੰਡ ਰਲ ਜਾਓ। ਜਿਥੇ ਲੰਗਰ ਚਲਦਾ ਹੈ ਉਥੇ ਪ੍ਰਮੇਸ਼ਰ ਦੀ ਦ੍ਰਿਸ਼ਟੀ ਹਰ ਵਕਤ ਰਹਿੰਦੀ ਹੈ। ਇਕ ਦਿਨ ਗੁਰੂ ਮਹਾਰਾਜ ਜੀ ਬੈਠੇ ਸਨ ਲੰਗਰ ਦੀਆਂ ਗੱਲਾਂ ਚੱਲ ਪਈਆਂ। ਸਾਰੇ ਆਪਣੇ-ਆਪਣੇ ਲੰਗਰ ਦੀ ਗੱਲ ਕਰਨ ਕਿ ਮੇਰੇ ਵੀਹ ਸੇਰ ਰੋਜ਼ ਪੱਕਦਾ ਹੈ, ਮੇਰੇ ਦਸ ਸੇਰ ਪੱਕਦਾ ਹੈ, ਮੇਰੇ ਐਨੀ ਦਾਲ ਲਗਦੀ ਹੈ ਜੀ, ਮੇਰੇ ਬੋਰੀ ਲਗਦੀ ਹੈ। ਸਾਰੇ ਕਰੀਂ ਜਾਂਦੇ ਨੇ। ਥੋੜ੍ਹੇ ਦਿਨਾਂ ਬਾਅਦ ਮਹਾਰਾਜ ਜੀ ਨੇ ਭੇਸ ਬਦਲ ਲਿਆ, ਯਾਤਰੂ ਬਣ ਗਏ, ਬਿਲਕੁਲ ਪਤਾ ਨਹੀਂ ਲਗਦਾ ਕਿ ਇਹ ਗੁਰੂ ਸਾਹਿਬ ਨੇ। ਪਹਿਲੇ ਲੰਗਰ ਵਿਚ ਗਏ, ਜਾ ਕੇ ਦਰਵਾਜ਼ਾ ਖੜਕਾਇਆ। ਅੰਦਰੋਂ ਪੁਛਿਆ ਕਿ ਕੀ ਗੱਲ ਹੈ ਪ੍ਰੇਮੀਆ!

ਮਹਾਰਾਜ ਜੀ ਕਹਿੰਦੇ, "ਮੈਨੂੰ ਭੁੱਖ ਲੱਗੀ ਹੋਈ ਹੈ ਬਹੁਤ।"

ਕਹਿੰਦਾ, "ਠਹਿਰ ਜਰ੍ਹਾ, ਸਬਜ਼ੀ ਧਰੀ ਹੋਈ ਹੈ, ਆਟਾ ਗੁੰਨਣ ਵਾਲਾ ਹੈ ਤੇ ਤੁਸੀਂ ਇਸੇ ਤਰ੍ਹਾਂ ਦੇ ਨਾਲ ਥੋੜ੍ਹਾ ਸੁਸਤਾਓ, ਲੰਗਰ ਮਿਲ ਜਾਏਗਾ।"

ਮਹਾਰਾਜ ਜੀ ਅਗਲੇ ਲੰਗਰ ਵੱਲ ਚਲੇ ਗਏ, ਜਾ ਕੇ ਕਹਿਣ ਲਗੇ ਕਿ ਪਿਆਰਿਆ! ਭੁੱਖ ਬਹੁਤ ਲੱਗੀ ਹੋਈ ਹੈ।

ਕਹਿੰਦੇ, "ਦੇਖੋ! ਸਬਜ਼ੀ ਛਿਲ ਰਹੇ ਹਾਂ ਤੇ ਅੱਗ ਜਾਲ ਰਹੇ ਹਾਂ। ਜਦੋਂ ਬਣ ਜਾਏਗਾ ਉਦੋਂ ਛਕ ਲਿਓ।"

ਤੀਸਰੇ ਤੇ, ਚੌਥੇ ਤੇ, ਇਸ ਤਰ੍ਹਾਂ ਕਰਦੇ-ਕਰਦੇ ਭਾਈ ਨੰਦ ਲਾਲ ਦੇ ਲੰਗਰ ਵਿਚ ਆ ਗਏ।

ਕਹਿਣ ਲੱਗੇ, "ਭਾਈ ਸਾਹਿਬ ਭੁੱਖ ਲਗੀ ਹੋਈ ਹੈ।"

ਨੰਦ ਲਾਲ ਜੀ ਕਹਿਣ ਲੱਗੇ, ਗੁਰਸਿੱਖਾ! ਜੇ ਹੁਣੇ ਹੀ ਛਕਣਾ ਹੈ ਤਾਂ ਜੋ ਹਾਜ਼ਰ ਹੈ ਮੈਂ ਲਿਆ ਦਿੰਦਾ ਹਾਂ, ਦਾਲ ਭਿਉਂਤੀ ਹੋਈ ਹੈ ਤੇ ਆਟਾ ਗੁੰਨ੍ਹਿਆ ਪਿਆ ਹੈ। ਜੇ ਠਹਿਰ ਸਕਦੇ ਹੋ ਤਾਂ ਦੇਖ ਲਓ, ਨਹੀਂ ਤਾਂ ਫੇਰ ਹਾਜ਼ਰ ਹੈ। ਆਟਾ ਚੁੱਕ ਲਿਆ ਗੁੰਨ੍ਹਿਆ ਹੋਇਆ, ਦਾਲ ਪਾ ਲਿਆਏ ਤੇ ਕਹਿਣ ਲੱਗੇ ਕਿ ਆਹ ਹਾਜ਼ਰ ਹੈ।

ਗੁਰੂ ਮਹਾਰਾਜ ਜੀ ਕਹਿਣ ਲੱਗੇ, "ਏਹੀ ਦੇ ਦੇ।"

ਲੈ ਕੇ ਆ ਗਏ। ਦੂਸਰੇ ਦਿਨ ਸੰਗਤ ਇਕੱਠੀ ਹੋਈ। ਸਾਰੇ ਲੰਗਰਾਂ ਦੀ ਗੱਲ ਚੱਲੀ।

ਮਹਾਰਾਜ ਜੀ ਮੁਸਕਰਾ ਪਏ, ਕਹਿੰਦੇ, "ਤੁਸੀਂ ਭੁੱਖੇ ਨੂੰ ਰੋਟੀ ਤਾਂ ਦਿੰਦੇ ਨਹੀਂ, ਟਾਲ ਮਟੋਲੇ ਕਰਦੇ ਹੋ ਕਿ ਬਹਿ ਜਾਓ, ਦਾਲ ਬਣ ਜਾਏਗੀ, ਫੇਰ ਖਾ ਲਈਂ।"

ਕਹਿੰਦੇ ਫੇਰ ਮਹਾਰਾਜ! ਕਰਿਆ ਕੀ ਜਾਵੇ? ਮਹਾਰਾਜ ਜੀ ਕਹਿੰਦੇ ਕਿ ਜੋ ਹਾਜ਼ਰ ਹੋਵੇ ਓਹੀ ਦੇ ਦਿਓ, ਉਸੇ ਵੇਲੇ, ਜੋ ਕੁਝ ਵੀ ਹੈ ਖਾਣ ਨੂੰ ਤੇ ਗੁਰਸਿੱਖ ਜੇ ਆ ਕੇ ਕਹਿ ਦੇਵੇ, ਅਤਿਥੀ ਕਹਿ ਦੇਵੇ ਤਾਂ ਅਤਿਥੀ ਦੀ ਸੇਵਾ ਦਾ ਕਿੰਨਾ ਫਲ ਹੈ। ਉਸ ਵੇਲੇ ਮਹਾਰਾਜ ਜੀ ਨੇ ਏਸ ਤਰ੍ਹਾਂ ਫੁਰਮਾਨ ਕੀਤਾ –

***ਧਾਰਨਾ – ਲੰਗਰ ਭੁੱਖੇ ਨੂੰ ਛਕਾਵੇ ਜਿਹੜਾ,***
***ਸਿੱਖ ਉਹ ਪਿਆਰਾ ਲੱਗਦਾ -2, 2.***

***ਨੰਦਲਾਲ ਭਾ ਹਮਰੋ ਦਾਤਾ।***
***ਭਗਤਿ ਭਾਉ ਸੰਤਨ ਮਨ ਰਾਤਾ। ਪੰਨਾ – 5086 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਕਹਿੰਦੇ ਪਿਆਰਿਓ! ਤੁਸੀਂ ਤਾਂ ਗੱਲਾਂ ਜੋਗੇ ਹੀ ਹੋ। ਆਹ ਨੰਦ ਲਾਲ ਮੇਰੇ ਮਨ ਨੂੰ ਭਾਅ ਗਿਆ –

***ਛੁਧਿਤਿ ਨ ਦੇਖ ਸਕਹਿ ਚਿਰਭਾਰੋ।***
***ਦੇਗ ਕਰਤਿ ਸੋਈ ਮਮ ਪਯਾਰੋ॥***
***ਸਿਖ ਕੋ ਦੇਖਹਿ ਛੁਧਾ ਬਿਸਾਲਾ।***
***ਤਿਸਹਿ ਬਤਾਵਹਿ ਨਹਿੰ ਚਿਰਕਾਲਾ। ਪੰਨਾ – 5086 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਉਸ ਨੂੰ ਨਾ ਬਿਠਾਓ ਬਹੁਤਾ ਚਿਰ –

***ਜਯੋਂ ਕਯੋਂ ਕਰਿ ਪੋਖਨ ਕੋ ਕਰੈ।***
***ਸੋ ਸਿਖ ਮੋਹਿ ਪ੍ਰਸੰਨਤਾ ਧਰੈ। ਪੰਨਾ – 5086 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਜਿਹੜਾ ਛਕਾ ਦੇਵੇ, ਬਹਾਨੇ-ਆਨੇ ਨਾ ਕਰੇ, ਕਹਿੰਦੇ ਮੈਂ ਉਸ ਤੋਂ ਪ੍ਰਸੰਨ ਹੁੰਦਾ ਹਾਂ -

***ਅੰਨ ਦਾਨ ਸਮ ਨਾਂਹਿਨ ਅੰਨ।*** ***ਪੰਨਾ - 5086, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਹੋਰ ਕੋਈ ਦਾਨ ਨਹੀਂ ਅੰਨ ਦਾਨ ਦੇ ਬਰਾਬਰ -

***ਛੁਧਿਤ ਪਿਖਤਿ ਹੀ ਦੇ ਨਰ ਧੰਨ।*** ***ਪੰਨਾ - 5086 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਭੁੱਖੇ ਨੂੰ ਦੇਖਦੀ ਸਾਰ ਹੀ ਕਹੇ ਕਿ ਆਓ ਜੀ! ਪ੍ਰਸ਼ਾਦਾ ਛਕੋ; ਚਾਹੇ ਰਾਤ ਹੈ ਚਾਹੇ ਦਿਨ ਹੈ।

ਰਾੜੇ ਸਾਹਿਬ ਮਹਾਰਾਜ ਜੀ ਦੇ ਪਾਸ ਇਕ ਪ੍ਰੇਮੀ ਆ ਗਿਆ। ਬਾਰਾਂ ਵੱਜੇ ਨੇ ਰਾਤ ਦੇ, ਉਸ ਨੇ ਆਵਾਜ਼ ਦਿੱਤੀ ਕਿ ਮੈਨੂੰ ਭੁੱਖ ਲੱਗੀ ਹੋਈ ਹੈ, ਦੂਰ ਤੋਂ ਆਇਆ ਹਾਂ। ਉਨ੍ਹਾਂ ਦਿਨਾਂ ਵਿਚ ਸਵਾਰੀਆਂ ਨਹੀਂ ਸਨ ਹੁੰਦੀਆਂ। ਮਹਾਰਾਜ ਜੀ ਨੇ ਆਵਾਜ਼ ਸੁਣੀ, ਇਕ ਦਮ ਉਠ ਖੜ੍ਹੇ। ਕਹਿਣ ਲੱਗੇ ਕਿ ਪ੍ਰੇਮੀਆ! ਲੰਗਰ ਵਿਚ ਜਾਹ, ਲੰਗਰ ਖੁੱਲ੍ਹਾ ਹੈ ਕਿਉਂਕਿ ਗੁਰੂ ਨਾਨਕ ਦਾ ਲੰਗਰ ਹੈ, ਇਹ ਚੌਵੀ ਘੰਟੇ ਚਲਦਾ ਹੈ। ਇਸ ਦੇ ਵਿਚ ਇਉਂ ਨਹੀਂ ਹੁੰਦਾ ਕਿ ਬੰਦ ਹੋ ਗਿਆ, ਹੁਣ ਪੰਗਤ ਲੱਗ ਹਟੀ, ਫੇਰ ਆਇਓ।

ਵਾਪਸ ਆ ਗਿਆ ਕਹਿੰਦਾ, "ਲੰਗਰ ਦੇ ਤਾਂ ਜੀ ਦਰਵਾਜ਼ੇ ਬੰਦ ਨੇ।"

ਕਹਿੰਦੇ, "ਆਵਾਜ਼ ਦੇਹ।"

ਫੇਰ ਚਲਿਆ ਗਿਆ, ਆਵਾਜ਼ ਦਿੱਤੀ। ਅੰਦਰੋਂ ਕਹਿੰਦੇ ਕਿ ਥੋੜ੍ਹੀ ਦੇਰ ਠਹਿਰ ਜਾ। ਸਾਨੂੰ ਸੌਣ ਹੀ ਨਹੀਂ ਦੇਣਾ? ਬਾਰਾਂ ਵੱਜੇ ਨੇ ਹੁਣ, ਅਸੀਂ ਦੋ ਵਜੇ ਉਠਣਾ ਹੈ, ਲੰਗਰ ਤਿਆਰ ਹੋਏਗਾ ਫੇਰ ਛਕ ਲਈਂ। ਮਹਾਰਾਜ ਜੀ ਕੋਲ ਵਾਪਸ ਆ ਗਿਆ।

ਕਹਿੰਦਾ, "ਮਹਾਰਾਜ! ਭੁੱਖ ਮੈਨੂੰ ਬੜੀ ਲੱਗੀ ਹੋਈ ਸੀ, ਕੋਈ ਬਾਸੀ ਰੋਟੀ ਹੁੰਦੀ, ਕੋਈ ਦੋ ਦਿਨਾਂ ਦਾ ਬੇਹਾ ਪ੍ਰਸ਼ਾਦਾ ਹੁੰਦਾ ਤਾਂ ਮੈਂ ਭਿਉਂ ਕੇ ਖਾ ਲੈਂਦਾ।"

ਮਹਾਰਾਜ ਜੀ ਉਠ ਕੇ ਤੁਰ ਪਏ। ਦਰਵਾਜ਼ਾ ਓੜਕਿਆ ਹੁੰਦਾ ਸੀ, ਬੰਦ ਨਹੀਂ ਸੀ ਕਰਦੇ। ਸੋ ਉਥੇ ਜਾ ਕੇ ਆਟਾ ਗੁੰਨ੍ਹ ਲਿਆ, ਦਾਲ ਦੇਖੀ ਤਾਂ ਪਈ ਹੈ। ਉਨ੍ਹਾਂ ਨੇ ਵੀ ਸੁਣਿਆ ਕਿ ਆਹ ਖੜਕਾ ਹੋਣ ਲੱਗ ਗਿਆ, ਕੌਣ ਹੈ ਇਹ? ਚੁੱਲ੍ਹੇ 'ਚ ਅੱਗ ਜਲਾ ਲਈ। ਮਹਾਰਾਜ ਜੀ ਪ੍ਰਸ਼ਾਦਾ ਲਾਹੁਣ ਲੱਗ ਗਏ। ਸੇਵਾਦਾਰ ਆ ਗਏ, ਆ ਕੇ ਦੇਖਿਆ ਤਾਂ ਮਹਾਰਾਜ ਜੀ ਨੇ ਮੁਖ ਢਕਿਆ ਹੋਇਆ ਹੈ। ਉਨ੍ਹਾਂ ਨੇ ਪਛਾਣ ਲਿਆ ਕਿ ਇਹ ਤਾਂ ਮਹਾਰਾਜ ਜੀ ਨੇ। ਚਰਨਾਂ 'ਚ ਢਹਿ-ਢਹਿ ਪੈਂਦੇ ਨੇ, "ਪਾਤਿਸ਼ਾਹ! ਅਸੀਂ ਕਾਹਦੇ ਵਾਸਤੇ ਹਾਂ?"

ਕਹਿੰਦੇ, "ਪ੍ਰੇਮੀਓਂ! ਤੁਸੀਂ ਤਾਂ ਆਰਾਮ ਕਰਨਾ ਹੈ, ਤੁਹਾਨੂੰ ਆਰਾਮ ਦੀ ਲੋੜ ਹੈ, ਅਰਾਮ ਕਰੋ। ਕੋਈ ਨਾ, ਜੇ ਏਸ ਵੇਲੇ ਕੋਈ ਆਇਆ ਕਰੇਗਾ ਤਾਂ ਮੈਂ ਪ੍ਰਸ਼ਾਦਾ ਲਾਹਿਆ ਕਰਾਂਗਾ।" ਨੇਤਰਾਂ ਵਿਚ ਜਲ ਜਾਂਦਾ ਹੈ, ਮੁਆਫੀਆਂ ਮੰਗਦੇ ਨੇ।

ਮਹਾਰਾਜ ਜੀ ਕਹਿੰਦੇ, "ਤੁਹਾਨੂੰ ਪਤਾ ਹੈ ਦਸਮੇਸ਼ ਪਿਤਾ ਦਾ ਕੀ ਹੁਕਮ ਹੈ? ਜਦੋਂ ਭੁੱਖਾ ਆਵੇ ਉਸ ਨੂੰ ਉਸੇ ਵੇਲੇ ਕੁਝ ਖਾਣ ਨੂੰ ਦਿਓ, ਉਸ ਨੂੰ ਨਾ ਫੇਰ ਰੋਕੋ।"

ਉਸ ਦਿਨ ਤੋਂ ਹੁਕਮ ਹੋ ਗਿਆ ਕਿ ਲੰਗਰ ਮੇਰਾ ਨਹੀਂ, ਇਹ ਗੁਰੂ ਨਾਨਕ ਦਾ ਲੰਗਰ ਹੈ। ਜੇ ਚੌਵੀ ਘੰਟੇ ਚਲਾਉਣਾ ਹੈ ਤਾਂ ਰਹੋ, ਨਹੀਂ ਤਾਂ ਜਾਓ ਸਾਰੇ, ਅਸੀਂ ਆਪ ਚਲਾ ਲਿਆ ਕਰਾਂਗੇ। ਸੋ ਮਹਾਰਾਜ ਜੀ ਕਹਿੰਦੇ -

***ਅੰਨ ਦਾਨ ਸਮ ਨਾਂਹਿਨ ਅੰਨ।***
***ਛੁਧਿਤ ਪਿਖਤਿ ਹੀ ਦੇ ਨਰ ਧੰਨ।*** ***ਪੰਨਾ - 5086 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਜਿਹੜਾ ਭੁੱਖੇ ਨੂੰ ਦੇਖ ਕੇ ਉਦੋਂ ਹੀ ਦੇ ਦੇਵੇ, ਕਹਿੰਦੇ ਉਹ ਨਰ ਧੰਨ ਹੈ।

***ਅੰਨਦਾਨ ਨਹਿੰ ਸਮੋਂ ਬਿਚਾਰੈ।*** ***ਪੰਨਾ - 5086 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਅੰਨ ਦਾ ਦਾਨ ਕਰਨ ਵਾਸਤੇ ਸਮੇਂ ਦੀ ਵਿਚਾਰ ਨਹੀਂ ਹੁੰਦੀ -

***ਰੈਨ ਕਿਧੌਂ ਦਿਨ ਸੰਝ ਸਕਾਰੈ॥*** ***ਪੰਨਾ - 5086 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਚਾਹੇ ਅੱਧੀ ਰਾਤ ਹੈ, ਚਾਹੇ ਦਿਨ ਹੈ, ਚਾਹੇ ਆਥਣ ਹੈ।

***ਪੂੰਨਜੋ ਦਰਸ ਆਦਿ ਜੇ ਪਰਬ।*** ***ਪੰਨਾ - 5086 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਪੁੰਨਿਆ ਵਗੈਰਾ ਜਿੰਨੇ ਪੁਰਬ ਨੇ ਸਾਰੇ -

***ਨਹਿੰਨ ਪ੍ਰਤੀਖਹਿ ਤਯਾਗਹਿ ਸਰਬ।*** ***ਪੰਨਾ - 5086 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਸਭ ਛੱਡ ਦੇਵੇ, ਭੁੱਖੇ ਨੂੰ ਪ੍ਰਸ਼ਾਦਾ ਛਕਾ ਦੇਵੇ -

***ਪਾਤ੍ਰ ਅਪਾਤ੍ਰ ਨ ਹੇਰਤਿ ਕੋਇ।***
***ਊਚ ਨੀਚ ਕੈਸੋ ਨਰ ਹੋਇ॥*** ***ਪੰਨਾ - 5086 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਚਾਹੇ ਪਾਪ ਕਰਕੇ ਆਇਐ, ਦੇਖੇ ਨਾ, ਕਹੇ ਕਿ ਛਕ ਲੈ ਪ੍ਰੇਮੀਆਂ ਪ੍ਰਸ਼ਾਦਾ। ਪਾਤਰ-ਅਪਾਤਰ ਨਾ ਦੇਖੇ ਕਿ ਇਸ ਨੂੰ ਨਹੀਂ ਦੇਣਾ।

***ਦੇਖਤਿ ਛੁਧਿਤਿ ਅੰਨ ਕੋ ਦੇਯ।***
***ਸਕਲ ਦਾਨ ਤੇ ਫਲ ਅਧਿਕੇਯ।*** ***ਪੰਨਾ - 5086 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਸਾਰੇ ਦਾਨਾਂ ਤੋਂ ਫਲ ਅਧਿਕ (ਵੱਧ) ਹੈ।

***ਮਮ ਸਿਖ ਪਿਆਰੋ ਦੇਗ ਜੁ ਕਰੈ।***
***ਛੁਧਤਿ ਨਰਨ ਕੀ ਛੁਧਾ ਸੁ ਹਰੈ॥*** ***ਪੰਨਾ - 5086 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਜਿਹੜਾ ਲੰਗਰ ਚਲਾਉਂਦਾ, ਭੁੱਖਿਆਂ ਦੀ ਸ਼ੁਧਾ (ਭੁੱਖ) ਨੂੰ ਦੂਰ ਕਰਦਾ ਹੈ।

***ਸਭਿ ਦਾਨਨ ਤੇ ਉੱਤਮ ਦਾਨ।***
***ਜਿਸ ਕੇ ਦਿਏ ਬਚਤਿ ਹੈਂ ਪ੍ਰਾਨ।***
***ਯਾਤੇ ਇਸ ਸਮਾਨ ਨਹਿਂ ਆਨ।***
***ਲੇਹੁ ਮਹਾਂ ਫਲ ਸਿੱਖ ਸੁਜਾਨ॥*** ***ਪੰਨਾ - 5086 ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ***

ਸਭ ਤੋਂ ਵੱਡਾ ਫਲ ਲੰਗਰ ਦਾ ਹੈ। ਸੋ ਮਹਾਰਾਜ ਜੀ ਨੇ ਸਮਝਾਉਣਾ ਕੀਤਾ। ਉਸ ਵੇਲੇ ਬੜਾ ਭਾਰੀ ਯੁੱਧ ਹੋ ਗਿਆ। ਬੜੇ ਗੁਰਸਿੱਖਾਂ ਨੇ ਸ਼ਹੀਦੀਆਂ ਪਾਈਆਂ। ਭਾਈ ਬੱਚਿਤਰ ਸਿੰਘ ਨੇ ਮਸਤ ਹਾਥੀ ਦਾ ਤਵੀਆਂ ਦੇ ਵਿਚੀਂ ਸੀਸ ਵਿੰਨ੍ਹ ਦਿੱਤਾ। ਗੁਰੂ ਮਹਾਰਾਜ ਜੀ ਦੇ ਅਸ਼ੀਰਵਾਦ ਨਾਲ ਨੰਦ ਲਾਲ ਜੀ ਦੇਖ ਰਹੇ ਨੇ, ਮਨ ਵਿਚ ਬੜਾ ਚਾਓ ਉਠਿਆ ਤੇ ਯੁੱਧ ਜਿੱਤਣ ਤੋਂ ਬਾਅਦ ਗੁਰੂ ਮਹਾਰਾਜ ਜੀ ਸਤਲੁਜ ਦੇ ਕੰਢੇ ਬੈਠੇ ਬ੍ਰਹਮਗਿਆਨ ਦੀ ਵਿਚਾਰ ਕਰ ਰਹੇ ਨੇ, ਯੋਗ ਦੀ ਵਿਚਾਰ ਹੋ ਰਹੀ ਹੈ, ਸੁਆਸ-ਸੁਆਸ ਨਾਮ ਦੀ, ਅਜਪਾ-ਜਾਪ ਦੀ, ਰੋਮ-ਰੋਮ ਨਾਮ ਦੀ। ਹੋਰ ਅਨੇਕਾਂ ਵਿਚਾਰਾਂ ਚਲ ਰਹੀਆਂ ਨੇ। ਉਸ ਵੇਲੇ ਨੰਦ ਲਾਲ ਜੀ ਤੁਲੇ ਤੇ ਬੈਠ ਕੇ ਆ ਗਏ, ਮਹਾਰਾਜ ਜੀ ਦੇ ਚਰਨਾਂ ਵਿਚ ਨਮਸਕਾਰ ਕਰਕੇ ਇਕ ਗੱਠੜੀ ਖੋਲ੍ਹ ਲਈ ਤੇ ਉਸ ਦੇ ਵਿਚੋਂ ਕਿਰਪਾਨ ਕੱਢ ਲਈ ਤੇ ਉਸ ਵੇਲੇ ਮਹਾਰਾਜ ਜੀ ਨੂੰ ਬੇਨਤੀ ਕਰਨ ਲੱਗੇ ਏਸ ਤਰ੍ਹਾਂ ਦੇ ਨਾਲ -

***ਧਾਰਨਾ - ਮਿਲੇ ਸ਼ਹਾਦਤ ਸ਼ਰਬਤ ਜੇ ਕਰ,***
***ਖੇਲ੍ਹ ਆਪ ਤੋਂ ਜਾਵਾਂ ਮੈਂ -2, 2.***
***ਮਿਲੇ ਸ਼ਹਾਦਤ ਸ਼ਰਬਤ ਜੇਕਰ, ....... -2.***

ਪਾਤਿਸ਼ਾਹ! ਕਿੰਨੇ ਗੁਰਸਿੱਖ ਸ਼ਹੀਦ ਹੋ ਰਹੇ ਨੇ ਤੇ ਤੇਰੀ ਕਿੰਨੀ ਪ੍ਰਸੰਨਤਾ ਹੋ ਰਹੀ ਹੈ। ਮੇਰੇ ਚਿੱਤ ਵਿਚ ਵੀ ਆ ਗਿਆ ਕਿ ਮੈਂ ਵੀ ਸ਼ਹੀਦ ਹੋ ਜਾਵਾਂ। ਪਿਲਾ ਦੇ ਮੈਨੂੰ ਸ਼ਰਬਤ ਸ਼ਹਾਦਤ ਦਾ।

***ਚਾਅ ਆਇਆ ਅੱਜ ਮੇਰੇ ਅੰਦਰ, ਮੈਂ ਵੀ ਬਣਾ ਸਿਪਾਹੀ।***
***ਪਿਆਰੇ ਦੇ ਦਰ ਪਹਿਰਾ ਦੇਵਾਂ, ਰਣ ਤੱਤੇ ਰਣ ਜਾਹੀ।***
***ਮਾਰਾਂ ਤੇਗਾਂ ਮੁਕਾਵਾਂ ਜਾਲਮ, ਹੋਲੀ ਖੇਡ ਖਿਡਾਵਾਂ।***
***ਮਿਲੇ ਸ਼ਹਾਦਤ ਸ਼ਰਬਤ ਜੇਕਰ, ਖੇਲ੍ਹ ਆਪ ਤੋਂ ਜਾਵਾਂ।***
***ਆਪਣੇ ਤਾਰਨਹਾਰ ਹੱਥੀ ਗਾਤਰਾ ਮੈਂ ਪਹਿਨਾਓ,***
***ਸ੍ਰੀ ਸਾਹਿਬ ਦੇਕਰ ਕਮਲੀ ਫਿਰ ਗਾਤਰੇ ਵਿਚ ਸਜਾਓ।***

ਕਹਿੰਦੇ, "ਆਹ ਗਾਤਰਾ, ਸ੍ਰੀ ਸਾਹਿਬ, ਪਾਤਸ਼ਾਹ! ਮੇਰੇ ਗਲ ਵਿਚ ਆਪਣੇ ਪਵਿੱਤਰ ਦਸਤ-ਕਮਲਾਂ ਨਾਲ ਪਾ ਦਿਓ।"

***ਮੈਂ ਬਡਭਾਗੀ ਹੋਇਕੇ ਸੇਵਾ, ਜਿਕਰ ਤੈਨੂੰ ਭਾਵੇ,***
***ਤੇਰੇ ਦਰ ਤਨ ਸਫਲਾ ਹੋਵੇ ਆਪਾ ਮਾਰ ਮਿਟਾਵਾਂ।***

ਇਸ ਤਨ ਨੂੰ ਮੈਂ ਤੇਰੇ ਦਰ ਤੇ ਸਫਲਾ ਕਰਾਂ। ਮਹਾਰਾਜ ਜੀ ਮੁਸਕਰਾ ਪਏ ਤੇ ਗਾਤਰਾ ਤੇ ਸ੍ਰੀ ਸਾਹਿਬ ਫੜ ਕੇ ਆਪਣੇ ਗਲ ਵਿਚ ਪਾ ਲਈ ਮਹਾਰਾਜ ਜੀ ਨੇ। ਕਹਿਣ ਲੱਗੇ ਕਿ ਨੰਦ ਲਾਲ! ਤੈਨੂੰ ਤੇ ਘਨ੍ਹਈਏ ਨੂੰ ਤੇਗ ਦੀ ਲੋੜ ਨਹੀਂ ਹੈ। ਏਸ ਤਰ੍ਹਾਂ ਫੁਰਮਾਨ ਕਰਦੇ ਨੇ -

*ਧਾਰਨਾ - ਤੈਨੂੰ ਤੇਗ ਦੀ ਲੋੜ ਨਾ ਕੋਈ,*
*ਕਲਮ ਚਲਾਓ ਪਿਆਰ ਦੀ -2, 2.*
*ਮੇਰੇ ਪਿਆਰੇ, ਕਲਮ ਚਲਾਓ ਪਿਆਰ ਦੀ -2, 2.*
*ਤੈਨੂੰ ਤੇਗ ਦੀ ਲੋੜ ਨਾ ਕੋਈ,...... 2.*

ਤੇਗ ਫੜ ਲਈ -

*ਸ੍ਰੀ ਸਾਹਿਬ ਲਾ ਲਈ ਆਪ ਨੂੰ, ਕਲਮਦਾਨ ਮੰਗਵਾਇਆ,*

ਕਹਿੰਦੇ ਕਲਮਦਾਨ ਲਿਆਓ -

*ਕਲਮ ਕੱਢ ਕੇ ਅੱਗੇ ਕੀਤੀ, ਮੁਖ ਤੋਂ ਇਹ ਫੁਰਮਾਇਆ।*
*ਨੰਦ ਲਾਲ ਜੀ ਲਓ ਤੇਗ ਇਹ, ਏਸ ਨੂੰ ਹੱਥ ਸਜਾਓ।*
*ਸੂਰੇ ਦੀ ਤਲਵਾਰ ਵਾਂਗ ਇਹ ਚੱਲੇ ਸਦਾ ਚਲਾਓ।*
*ਇਹ ਤਲਵਾਰ ਤੁਸਾਂ ਹਥ ਦਿਤੀ, ਤੁਸੀਂ ਏਸ ਦੇ ਸੂਰੇ*
*ਕੰਮ ਪੰਥ ਦੇ ਕਰਨੇ ਪਿਆਰੇ, ਕਾਰਜ ਸਗਲੇ ਪੂਰੇ।*
*ਤੇਗ ਵਾਲਿਆਂ ਤੇਗ ਵਾਹੁਣੀ, ਤੁਸਾਂ ਕਲਮ ਹੈ ਵਾਹੁਣੀ।*
*ਹੁਕਮ ਤੁਹਾਨੂੰ ਇਹੋ ਭਾਈ ਇਹ ਤੂੰ ਕਾਰ ਕਮਾਉਣੀ।*
*ਕਲਮ ਟੁਰੇ ਦਿਲ ਲਗਾਵੇ, ਦਿਲ ਉਤਸ਼ਾਹ ਭਰਾਵੇ।*
*ਪ੍ਰੇਮ ਸਦਕੜੇ ਹੋਣਾ ਦਸੇ, ਤੇਗਾਂ ਹੱਥ ਫੜਾਵੈ।*
*ਜੰਗ ਹਟਾਵੇ ਘਾਓ ਲਗਾਵੇ ਨੁਸਰਤ ਫਤਿਹ ਦਿਵਾਵੇ।*

ਨੰਦ ਲਾਲ! ਤੇਰੀ ਚਲਾਈ ਹੋਈ ਕਲਮ ਦਿਲਾਂ ਨੂੰ ਜੋੜੇਗੀ, ਪਿਆਰ ਦੱਸੇਗੀ, ਟੁੱਟਿਆਂ ਨੂੰ ਲਿਆਏਗੀ, ਸਦੀਆਂ ਤੱਕ ਇਹ ਚਲਦੀ ਰਹੇਗੀ। ਸੋ ਏਸ ਤਰ੍ਹਾਂ ਗੁਰੂ ਦੇ ਪਿਆਰ ਦੇ ਅੰਦਰ ਨੰਦ ਲਾਲ ਜੀ ਨੇ ਆਪਣਾ-ਆਪਾ ਵਾਰ ਦਿੱਤਾ।

*ਨੇਕੀ ਧਰਮ ਨਾਮ ਦਾ ਸਿਮਰਨ ਸ਼ੁਭ ਆਚਰਨ ਸਿਖਾਵੇ।*
*ਮਾਰੇ ਬਦੀ ਬੁਰਿਆਈ ਵਢੇ, ਗਿਚੀ ਪਾਪ ਕਟਾਵੇ।*
*ਤੇਗ ਨਾਲ ਸਮਸ਼ੇਰ ਕਲਮ ਦੀ ਮੈਂ ਸਿਖਾਂ ਨੂੰ ਬਖਸ਼ੀ।*
*ਜੇ ਵਾਹੀ ਤਾਂ ਕੌਮ ਪੰਥ ਦੇ ਇਕ ਦੁਨੀਆ ਉਠ ਤਕਸੀ।*

ਜਿਸ ਨੇ ਵਾਹ ਦਿਤੀ ਉਸੇ ਵੇਲੇ ਸੰਸਾਰ ਤੋਂ ਤਰ ਜਾਏਗਾ। ਸੋ ਏਸ ਤਰ੍ਹਾਂ ਦੇ ਨਾਲ ਆਪ ਨੇ ਸੇਵਾ ਬੇਅੰਤ ਕਮਾਈ। ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ, ਇਥੇ ਹੀ ਮੈਂ ਸਮਾਪਤ ਕਰਦਾ ਹਾਂ। ਹੁਣ ਸਾਰੇ ਪ੍ਰੇਮੀ ਅਨੰਦ ਸਾਹਿਬ ਵਿਚ ਬੋਲੋ ਤੇ ਮਗਰੋਂ ਗੁਰ ਸਤੋਤਰ ਵਿਚ ਬੋਲੋ। ਜਿਹੜੇ ਅਜੇ ਤੱਕ ਬੋਲ ਨਹੀਂ ਸਕੇ, ਉਹ ਵੀ ਕਿਰਪਾ ਕਰਨ ਤਾਂ ਕਿ ਕ੍ਰੋੜਾਂ ਜੱਗਾਂ ਦਾ ਫਲ ਪ੍ਰਾਪਤ ਹੋ ਜਾਵੇ।

-ਅਨੰਦ ਸਾਹਿਬ-

-ਗੁਰ ਸਤੋਤਰ-

-ਅਰਦਾਸ-



# 'ਸ਼ਾਹੋਂ ਵਿਛੜਿਆ ਵਣਜਾਰਾ ਲੁਟ ਲਿਆ ਪੰਜਾ ਚੋਰਾਂ ਨੇ'

ਸ਼ਾਨ ..................................।

ਸਤਿਨਾਮ ਸ੍ਰੀ ਵਾਹਿਗੁਰੂ
ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।
ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ਅੰਗ - 256

ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥
ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ ਅੰਗ - 289

ਧਾਰਨਾ - ਖੋਟੇ ਕਰਮਾਂ ਨੇ ਵਿਛੋੜਾ ਤੈਥੋਂ ਪਾ ਲਿਆ,
ਕਿਰਪਾ ਕਰਕੇ ਮੇਲ ਲੈ ਗੁਰਾ -2, 2.
ਕਿਰਪਾ ਕਰਕੇ ਜੀ, ਮੇਲ ਲੈ ਗੁਰਾ -2, 2.
ਖੋਟੇ ਕਰਮਾਂ ਨੇ ਵਿਛੋੜਾ ਤੈਥੋਂ ਪਾ ਲਿਆ -2.

ਕਈ ਜਨਮ ਭਏ ਕੀਟ ਪਤੰਗਾ॥
ਕਈ ਜਨਮ ਗਜ ਮੀਨ ਕੁਰੰਗਾ॥
ਕਈ ਜਨਮ ਪੰਖੀ ਸਰਪ ਹੋਇਓ॥
ਕਈ ਜਨਮ ਹੈਵਰ ਬ੍ਰਿਖ ਜੋਇਓ॥
ਮਿਲੁ ਜਗਦੀਸ ਮਿਲਨ ਕੀ ਬਰੀਆ॥
ਚਿਰੰਕਾਲ ਇਹ ਦੇਹ ਸੰਜਰੀਆ॥
ਕਈ ਜਨਮ ਸੈਲ ਗਿਰਿ ਕਰਿਆ॥
ਕਈ ਜਨਮ ਗਰਭ ਹਿਰਿ ਖਰਿਆ॥
ਕਈ ਜਨਮ ਸਾਖ ਕਰਿ ਉਪਾਇਆ॥
ਲਖ ਚਉਰਾਸੀਹ ਜੋਨਿ ਭ੍ਰਮਾਇਆ॥ ਅੰਗ - 176

ਧਾਰਨਾ - ਖੋਟੇ ਕਰਮਾਂ ਨੇ ਵਿਛੋੜਾ ਤੈਥੋਂ ਪਾ ਲਿਆ,
ਕਿਰਪਾ ਕਰਕੇ ਮੇਲ ਲੈ ਗੁਰਾ -2, 2.
ਕਿਰਪਾ ਕਰਕੇ ਜੀ, ਮੇਲ ਲੈ ਗੁਰਾ -2, 2.
ਖੋਟੇ ਕਰਮਾਂ ਨੇ ਵਿਛੋੜਾ ਤੈਥੋਂ ਪਾ ਲਿਆ, -2

ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥
ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥
ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥
ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥
ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥
ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥
ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥
ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥
ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ॥
ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥ ਅੰਗ - 133

ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ॥
ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥ ਅੰਗ - 156

ਸਾਧ ਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ! ਦੂਰ ਦਰਾਜ਼ ਤੋਂ ਆਪ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਦੇ ਅੰਦਰ ਸੁਸ਼ੋਭਤ ਹੋ। ਬੇਨਤੀ ਕੀਤੀ ਹੈ ਕਿ ਹੇ ਪ੍ਰਭੂ! ਬਹੁਤ ਦੇਰ ਹੋ ਗਈ, ਪਤਾ ਨਹੀਂ ਕਿੰਨਾ ਚਿਰ ਹੋ ਗਿਆ,

ਕੋਈ ਸਮਾਂ ਸੀ ਜਦੋਂ ਅਸੀਂ ਤੇਰਾ ਹੀ ਰੂਪ ਸਾਂ, ਤੇਰੇ ਨਾਲ ਇਕ ਮਿਕ ਸੀ, ਕਿਸੇ ਕਿਸਮ ਦਾ ਕੋਈ ਭੇਦ, ਫਰਕ ਨਹੀਂ ਸੀ। ਤੂੰ ਹੁਕਮ ਰਾਹੀਂ ਅਸਾਨੂੰ ਜੀਵ ਬਣਾ ਦਿਤਾ। ਅਕਾਰਧਾਰੀ ਬਣਾ ਕੇ ਹਉਮੈ ਦੇ ਬੰਧਨਾਂ ਵਿਚ ਬੰਨ੍ਹ ਦਿਤਾ। ਉਸ ਸਮੇਂ ਤੋਂ ਅਸੀਂ ਕਰਮਾਂ ਦੇ ਬੰਨ੍ਹੇ, ਨਾ ਖਤਮ ਹੋਣ ਵਾਲੇ ਵਿਛੋੜੇ ਦੇ ਰਾਹ ਤੇ ਚਲ ਰਹੇ ਹਾਂ। ਇਹ ਸਭ ਕੁਝ ਆਪ ਦੇ ਕਰਾਰੇ ਹੁਕਮ ਵਿਚ ਹੀ ਹੋਇਆ। ਆਪ ਨੇ ਸਮਾਂ ਬਣਾਇਆ, ਪ੍ਰਾਕਿਰਤੀ ਬਣਾਈ। ਹੁਕਮ ਦੇ ਅੰਦਰ ਸਾਡਾ ਆਕਾਰ ਬਣਿਆ, ਜੀਵ ਆਤਮਾ ਬਣੀ। ਉਸ ਵੇਲੇ ਤੋਂ ਅਸੀਂ ਵਿਛੁੜੇ ਤੁਰੇ ਫਿਰਦੇ ਹਾਂ। ਸਾਡੇ ਜੋ ਰੋਜ਼ ਦੇ ਕਰਮ ਨੇ ਉਹ ਕਿਰਤ ਬਣ ਗਈ। ਕਿਰਤ ਤੋਂ ਬਣੇ ਸੁਭਾਅ ਦੇ ਮੁਤਾਬਕ ਅਸੀਂ ਹੋਰ ਕਰਮ ਕਰਦੇ ਹਾਂ ਤੇ ਸਾਡਾ ਵਿਛੋੜਾ ਵਧਦਾ ਜਾਂਦਾ ਹੈ।

ਸੋ ਮਹਾਰਾਜ ਜੀ ਦੇ ਪਾਸ ਬੇਨਤੀ ਹੈ ਕਿ ਹੇ ਪਾਤਿਸ਼ਾਹ! ਕਿਰਪਾ ਕਰੋ, ਸਾਡੇ ਵੱਲ ਨਾ, ਦੇਖੋ ਆਪਣੇ ਬਿਰਧ ਵੱਲ ਦੇਖੋ ਕਿਉਂਕਿ ਜੀਵ ਦਾ ਵਿਛੋੜਾ ਪ੍ਰਮੇਸ਼ਰ ਨਾਲੋਂ ਹੋ ਕੇ ਜੀਵ ਹੱਦ ਤੋਂ ਜ਼ਿਆਦਾ ਦੁਖੀ ਹੁੰਦਾ ਹੈ, ਜਨਮਾਂ-ਜਨਮਾਂ ਵਿਚ ਘੁੰਮਦਾ ਫਿਰਦਾ ਹੈ। ਵਾਹਿਗੁਰੂ ਨਾਲੋਂ ਵਿਛੋੜਾ ਹੋਣ ਦੇ ਨਾਲ ਹੀ ਇਕ ਦੂਸਰਾ ਬੜਾ ਹੀ ਭਿਆਨਕ ਤੱਤ ਜਿਸ ਨੂੰ ਮਾਇਆ ਆਖਦੇ ਨੇ, ਉਸ ਨੇ ਇਸ ਜੀਵ ਨੂੰ ਜ਼ੋਰ ਜਬਰ ਨਾਲ ਨਹੀਂ ਕਾਬੂ ਕੀਤਾ ਸਗੋਂ ਇਸ ਦੇ ਮਨ ਨੂੰ ਮੋਹ ਲਿਆ ਮਾਇਆ ਨੇ। ਐਸਾ ਫੁਰਮਾਨ ਹੈ ਕਿਉਂਕਿ ਇਹ ਉਸ (ਪ੍ਰਮੇਸ਼ਰ) ਦੇ ਨਾਲੋਂ ਵਿਛੜ ਗਿਆ - ਪੜ੍ਹੋ ਪਿਆਰ ਨਾਲ -

***ਧਾਰਨਾ - ਸ਼ਾਹੋਂ ਵਿਛੜਿਆ ਵਣਜਾਰਾ,***
***ਮੋਹ ਲਿਆ ਮਾਇਆ ਮੋਹਣੀ ਨੇ -2, 2.***
***ਮੋਹ ਲਿਆ ਮਾਇਆ ਮੋਹਣੀ ਨੇ -4, 2.***
***ਸ਼ਾਹੋਂ ਵਿਛੜਿਆ ਵਣਜਾਰਾ,........... -2***

***ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥***
***ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥***
***ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥***
***ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥***
***ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥***
***ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ***
***ਤਿਨੀ ਵਿਚੇ ਮਾਇਆ ਪਾਇਆ॥ ਅੰਗ - 921***

ਮਹਾਰਾਜ ਫੁਰਮਾਨ ਕਰਦੇ ਨੇ ਕਿ ਇਹ ਜੀਵ-ਆਤਮਾ ਜਿਸ ਨੂੰ ਅਸੀਂ ਆਪਣਾ-ਆਪ ਕਹਿੰਦੇ ਹਾਂ ਇਹ ਭੁੱਲ ਕੇ ਆਪਣੀ ਦੇਹ ਨੂੰ ਹੀ ਆਪਣਾ ਆਪਾ ਕਹਿ ਰਿਹਾ ਹੈ। ਇਸ ਦਾ ਇਤਿਹਾਸ ਮਹਾਰਾਜ ਦਸਦੇ ਨੇ ਕਿ ਕਦੇ ਇਹ ਪ੍ਰਮੇਸ਼ਰ ਦੇ ਨਾਲ ਇਕ ਮਿੱਕ ਸੀ ਲੇਕਿਨ ਹੁਕਮ ਦੇ ਅੰਦਰ -

***ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥***
***ਹੁਕਮੀ ਹੋਵਨਿ ਜੀਅ .........॥ ਅੰਗ - 1***

ਇਹ ਜੀਵ ਆਤਮਾ ਬਣਿਆ। ਜੀਵ ਆਤਮਾ ਬਣਦੀ ਸਾਰ ਮਾਇਆ ਦੇ ਮੋਹ ਵਿਚ ਆ ਕੇ ਪ੍ਰਮੇਸ਼ਰ ਨੂੰ ਭੁੱਲ ਗਿਆ; ਜੀਵ ਆਤਮਾ ਆਪਣੇ ਅਸਲੀ ਮਾਲਕ ਨੂੰ ਭੁੱਲ ਕੇ ਬਾਹਰ ਆ ਗਿਆ। ਮਹਾਰਾਜ ਜੀ ਕਹਿੰਦੇ ਜਿਹੋ-ਜਿਹੀ ਅੱਗ ਮਾਂ ਦੇ ਪੇਟ ਵਿਚ ਹੈ, ਇਹੋ ਜਿਹੀ ਹੀ ਅਗਨ ਸੰਸਾਰ ਵਿਚ ਹੈ ਜਿਹੜੀ ਪ੍ਰਮੇਸ਼ਰ ਨੂੰ ਭੁਲਾ ਦਿੰਦੀ ਹੈ।

***ਮਾਣਸ ਜਨਮ ਦੁਲੰਭੁ ਹੈ ਛਿਣ ਭੰਗਰੁ ਛਲ ਦੇਹੀ ਛਾਰਾ॥***

***ਭਾਈ ਗੁਰਦਾਸ ਜੀ ਦੀ ਵਾਰ 37/6***

ਮਾਨਸ ਜਨਮ ਹੈ ਤਾਂ ਦੁਰਲੱਭ, ਇਸ ਦੇ ਨਾਲ ਦਾ ਚੌਰਾਸੀ ਲੱਖ ਜੂਨਾਂ ਵਿਚ ਹੋਰ ਕੋਈ ਸਰੀਰ ਨਹੀਂ ਹੈ। ਤਿਰਾਸੀ ਲੱਖ ਨੜ੍ਹਿਨਵੇਂ ਹਜ਼ਾਰ ਨੌ ਸੌ ਨੜ੍ਹਿਨਵੇਂ ਜਿਹੜੇ ਸਰੀਰ ਨੇ ਰੋਜ਼ ਤੁਸੀਂ ਦੇਖਦੇ ਹੋ - ਕੁੱਤੇ, ਬਿੱਲੇ, ਘੋੜੇ, ਸੱਪ, ਸੂਰ, ਮੱਝਾਂ-ਗਾਈਆਂ, ਕਾਂ-ਤੋਤੇ, ਘੁੱਗੀਆਂ, ਗਟਾਰਾਂ, ਅਨੇਕਾਂ ਕੀੜੇ-ਮਕੌੜੇ, ਠੂਹੇਂ, ਬਿੱਛੂ ਆਦਿ, ਉਨ੍ਹਾਂ ਸਾਰਿਆਂ ਨਾਲੋਂ ਚੰਗਾ ਸਰੀਰ ਇਸ ਵਾਹਿਗੁਰੂ ਦੀ ਪ੍ਰਾਕਿਰਤੀ ਵਿਚ ਇਸ ਧਰਤੀ ਤੇ, ਜਿਸ ਨੂੰ 'ਮ੍ਰਿਤੂ ਮੰਡਲ' ਆਖਦੇ ਨੇ, ਉਹ ਆਹ ਸਰੀਰ ਹੈ ਜਿਸ ਦੇ ਵਿਚ ਆਪਾਂ ਹੁਣ ਸਫਰ ਕਰ ਰਹੇ ਹਾਂ। ਗਲਤੀ ਨਾਲ ਅਸੀਂ ਆਪਣੇ ਆਪ ਨੂੰ ਸਰੀਰ ਸਮਝਣਾ ਸ਼ੁਰੂ ਕਰ ਦਿੱਤਾ ਕਿਉਂਕਿ ਨਸ਼ਾ ਚੜ੍ਹ ਗਿਆ, ਮੋਹੇ ਗਏ ਅਸੀਂ। ਇਸ ਸਰੀਰ ਦੇ ਵਿਚ ਅਸੀਂ ਜੀਵ ਆਤਮਾ ਹਾਂ ਪਰ ਅਸੀਂ ਪ੍ਰਮੇਸ਼ਰ ਨੂੰ ਭੁੱਲ ਗਏ। ਸੋ ਸਾਨੂੰ ਯਾਦ ਕਰਾਉਂਦੇ ਨੇ ਕਿ -

***ਮਾਣਸ ਜਨਮ ਦੁਲੰਭੁ ਹੈ ਛਿਣ ਭੰਗਰੁ ਛਲ ਦੇਹੀ ਛਾਰਾ॥ ਭਾਈ ਗੁਰਦਾਸ ਜੀ ਦੀ ਵਾਰ 37/6***

ਕਹਿੰਦੇ ਥੋੜ੍ਹੀ ਜਿਹੀ ਦੇਰ ਵਾਸਤੇ ਇਹ ਸਰੀਰ ਮਿਲਿਆ ਹੈ। ਛਿਨ ਭੰਗਰ ਉਸ ਨੂੰ ਕਹਿੰਦੇ ਨੇ ਜਿਹੜੀ ਚੀਜ਼ ਸਦਾ ਨਾ ਰਹੇ, ਥੋੜ੍ਹਾ ਜਿਹਾ ਚਿਰ ਰਹਿੰਦੀ ਹੈ ਉਸ ਤੋਂ ਬਾਅਦ ਮੁੜ ਕੇ ਕੋਈ ਨਾਂ-ਨਿਸ਼ਾਨ ਹੀ ਨਹੀਂ ਉਸ ਦਾ ਰਹਿੰਦਾ। ਕੋਈ ਉਘ-ਸੁਘ ਨਹੀਂ ਉਸ ਦੀ ਮਿਲਦੀ, ਬੜੀ ਦੁਨੀਆਂ ਨੇ ਰੱਖ ਰੱਖ ਦੇਖੇ ਨੇ। ਮਿਸਰ ਦੇ ਤਿਕੋਣੇ ਮੀਨਾਰਾਂ ਦੇ ਅੰਦਰ ਜਿਹੜੇ 6000 ਤੋਂ 10,000 ਸਾਲ ਪਹਿਲਾਂ ਬਣੇ ਹੋਏ ਨੇ, ਉਨ੍ਹਾਂ ਵਿਚ ਬਾਦਸ਼ਾਹਾਂ ਦੇ ਸਰੀਰ ਰੱਖੇ ਗਏ ਸਨ। ਉਹ ਵੀ ਸਮੇਂ ਦੇ ਨਾਲ ਖਤਮ ਹੋ ਜਾਇਆ ਕਰਦੇ ਨੇ, ਨਾਮ ਨਿਸ਼ਾਨ ਮੁਕ ਜਾਂਦਾ ਹੈ, ਯੁੱਗ ਬਦਲ ਜਾਂਦੇ ਨੇ, ਹਿਸਾਬ-ਕਿਤਾਬ ਸਭ ਬਦਲ ਜਾਂਦੇ ਨੇ। ਜਿਥੇ ਜਲ ਹੁੰਦਾ ਹੈ ਉਥੇ ਥਲ ਹੋ ਜਾਂਦੇ ਨੇ, ਜਿਥੇ ਥਲ ਹੁੰਦੇ ਨੇ, ਉਥੇ ਪਾਣੀ ਹੀ ਪਾਣੀ ਹੋ ਜਾਂਦੇ ਨੇ। ਇਕ ਸਮਾਂ ਸੀ ਜਦੋਂ ਹਿਮਾਲੀਆ ਪਰਬਤ ਸਮੁੰਦਰ ਦੇ ਅੰਦਰ ਡੁੱਬਿਆ ਹੋਇਆ ਸੀ। ਅੱਜ ਹਿਮਾਲੀਆ, ਕਹਿੰਦੇ ਨੇ ਕਿ ਅਠਾਈ-ਉਨੱਤੀ ਹਜ਼ਾਰ ਫੁੱਟ ਉਚਾ ਹੈ, ਕਾਫੀ ਉੱਚਾ ਹੈ ਪੰਜ ਮੀਲ ਦੇ ਕਰੀਬ। ਪਰ ਕਦੇ ਇਹ ਸਮੁੰਦਰ ਦਾ ਕੰਢਾ ਹੋਇਆ ਕਰਦਾ ਸੀ। ਇਹ ਤਾਂ ਸਾਰਾ ਕੁਝ ਹੀ ਛਿਨ ਭੰਗਰ ਹੈ, ਨਾਸ਼ਵਾਨ ਹੈ। ਮਹਾਰਾਜ ਜੀ ਕਹਿੰਦੇ ਇਹ ਛਲ ਹੋ ਰਿਹਾ ਹੈ ਇਕ। ਭਾਈ ਗੁਰਦਾਸ ਜੀ ਲਿਖਦੇ ਨੇ ਕਿ ਛਲ ਵਾਲੀ ਦੇਹ ਹੈ ਇਹ, ਇਹ ਸਦਾ ਨਹੀਂ ਰਹਿੰਦੀ ਤੇ ਦੇਖਦੇ-ਦੇਖਦੇ ਹੱਥਾਂ ਵਿਚੋਂ ਨਿਕਲ ਜਾਂਦੀ ਹੈ, ਭਸਮ ਦੀ ਢੇਰੀ ਹੋ ਜਾਂਦੀ ਹੈ।

***ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥*** **ਅੰਗ - 1428**

ਕਦੇ ਬਾਲ (ਬੱਚਾ) ਸੀ, ਚੁੱਕੀ ਫਿਰਦੇ ਸੀ, ਜਨਮ ਦਿਨ ਮਨਾਉਂਦੇ ਸੀ। ਵੱਡੀਆਂ-ਵੱਡੀਆਂ ਮਾਂ ਬਾਪ ਨੂੰ ਆਸਾਂ ਸਨ। ਹੁਣ ਕਿਥੇ ਚਲੇ ਗਏ?

***ਫਰੀਦਾ ਕਿਥੈ ਤੈਡੇ ਮਾਪਿਆ ਜਿਨੀ ਤੂ ਜਣਿਓਹਿ॥***
***ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥*** **ਅੰਗ - 1381**

ਤੂੰ ਇਥੇ ਰਹਿਣ ਦੀਆਂ ਗੱਲਾਂ ਕਰਦਾ ਹੈਂ? ਰਹਿਣ ਦਾ ਥਾਂ ਨਹੀਂ, ਇਹ ਤਾਂ ਥੋੜ੍ਹੀ ਦੇਰ ਵਾਸਤੇ ਹੈ, ਛਿਨ ਭੰਗਰ ਹੈ-

................ ***ਛਿਣ ਭੰਗਰੁ ਛਲ ਦੇਹੀ ਛਾਰਾ॥***

***ਭਾਈ ਗੁਰਦਾਸ ਜੀ ਦੀ ਵਾਰ 37/6***

ਛਲ ਦੀ ਬਣੀ ਹੋਈ ਦੇਹੀ ਹੈ, ਇਹ ਛਾਰ ਹੈ ਕੁਝ ਵੀ ਨਹੀਂ ਇਸ ਦੀ ਅਸਲੀਅਤ -

***ਪਾਣੀ ਦਾ ਕਰਿ ਪੂਤਰਾ ਉਡੈ ਨ ਪਉਣੁ ਖੁਲੈ ਨਉ ਦੁਆਰਾ॥***

***ਭਾਈ ਗੁਰਦਾਸ ਜੀ ਦੀ ਵਾਰ 37/ 6***

ਪੰਜ ਤੱਤਾਂ ਦਾ ਇਹ ਪੁਤਲਾ ਬਣਾ ਦਿੱਤਾ। ਪਾਣੀ ਇਸ ਦਾ ਪਿਤਾ ਹੈ ਜਿਥੋਂ ਇਸ ਦਾ ਜਨਮ ਹੋਇਆ। ਉਹ ਪੁਤਲਾ ਬਣਾ ਕੇ ਨੌਂ ਦੁਆਰੇ ਇਸ ਵਿਚ ਖੁੱਲ੍ਹੇ ਨੇ, ਹਵਾ ਭਰ ਦਿੱਤੀ ਇਸ ਦੇ ਵਿਚ, ਹੁਣ ਹਵਾ ਉਡਦੀ ਨਹੀਂ ਹੈ, ਬਾਹਰ ਨਿਕਲ ਜਾਂਦੀ ਹੈ ਫੇਰ ਮੁੜ ਕੇ ਅੰਦਰ ਨੂੰ ਚਲੀ ਜਾਂਦੀ ਹੈ, ਐਸਾ ਪ੍ਰਬੰਧ ਕਰ ਦਿੱਤਾ ਕਿ ਉਡਦੀ ਨਹੀਂ ਹਵਾ -

***ਅਗਨਿ ਕੁੰਡ ਵਿਚਿ ਰਖੀਅਨਿ ਨਰਕ ਘੋਰ ਮਹਿੰ ਉਦਰੁ ਮਝਾਰਾ॥***

***ਭਾਈ ਗੁਰਦਾਸ ਜੀ ਦੀ ਵਾਰ 37/6***

ਅੱਗ ਦੇ ਕੁੰਡ ਵਿਚ ਇਸ ਦੀ ਘਾੜਤ-ਘੜੀ ਗਈ ਸੀ, ਮਾਤਾ ਦੇ ਪੇਟ ਵਿਚ, ਜਿਸ ਥਾਂ ਤੇ ਜਠਰਾ-ਅਗਨ ਰਹਿੰਦੀ ਹੈ। ਮੂਲੀਆਂ ਨੂੰ ਚੁੱਲ੍ਹੇ ਤੇ ਤੁਸੀਂ ਰਿੰਨਣ ਦੀ ਕੋਸ਼ਿਸ਼ ਕਰੋ, ਬੜੀ ਦੇਰ ਲੱਗ ਜਾਂਦੀ ਹੈ ਪਰ ਪੇਟ ਵਿਚ ਜਾ ਕੇ ਸਾਰੀਆਂ ਚੀਜ਼ਾਂ ਇਕ ਦਮ ਗਲ ਜਾਂਦੀਆਂ ਹਨ ਜਿਹੜੀਆਂ ਨਹੀਂ ਵੀ ਗਲਣ ਵਾਲੀਆਂ। ਸੋ ਐਸੀ ਜੋ ਅਗਨ ਹੈ ਉਸ ਦੇ ਵਿਚ ਰੱਖਿਆ ਹੋਇਆ ਹੈ ਜੀਵ, ਤੇ ਉਸ ਦੀ ਤਸ਼ਬੀਹ (ਤੁਲਨਾ) ਕਾਹਦੇ ਨਾਲ ਦਿੱਤੀ ਹੈ ਕਹਿੰਦੇ ਨਰਕ ਘੋਰ ਸੀ ਉਹ -

............ ***ਨਰਕ ਘੋਰ ਮਹਿੰ ਉਦਰੁ ਮਝਾਰਾ॥***

***ਭਾਈ ਗੁਰਦਾਸ ਜੀ ਦੀ ਵਾਰ 37/6***

ਮਾਂ ਦੇ ਪੇਟ ਵਿਚ, ਨਰਕ ਘੋਰ ਵਿਚ ਦੁਖ ਭੋਗ ਰਿਹਾ ਸੀ।

***ਕਰੈ ਉਰਧ ਤਪੁ ਗਰਭ ਵਿਚਿ*** .............॥

***ਭਾਈ ਗੁਰਦਾਸ ਜੀ ਦੀ ਵਾਰ 37/6***

ਪੁੱਠਾ ਲਟਕ ਕੇ ਤਪ ਕਰ ਰਿਹਾ ਸੀ। ਉਸ ਵੇਲੇ ਇਸ ਨੂੰ ਇਕ ਸ਼ਬਦ ਸੁਣਾਈ ਦੇ ਰਿਹਾ ਸੀ, ਇਕ ਨਾਮ ਦੀ ਧੁਨ ਸੁਣਾਈ ਦੇ ਰਹੀ ਸੀ ਜਿਸ ਦੇ ਆਸਰੇ ਇਸ ਦੀ ਸਾਰੀ ਸੁਰਤ ਦੁਖਾਂ ਦੇ ਵਿਚੋਂ ਨਿਕਲ ਕੇ ਓਸ ਸ਼ਬਦ ਦੇ ਵਿਚ ਇਕ ਮਿੱਕ ਲੀਨ ਹੋਈ ਹੋਈ ਸੀ। ਹੋਰ ਕੋਈ ਫੁਰਨਾ ਨਹੀਂ ਸੀ, ਕੋਈ ਦੁਖ ਨਹੀਂ ਸੀ ਏਸ ਨੂੰ ਬਿਆਪਦੇ ਕਿਉਂਕਿ ਇਹ

ਸਮਾਧੀ ਦੀ ਅਵਸਥਾ ਵਿਚ ਸੀ –

***ਕਰੈ ਉਰਧ ਤਪੁ ਗਰਭ ਵਿਚਿ ਚਸਾ ਨ ਵਿਸਰੈ ਸਿਰਜਣਹਾਰਾ॥***

***ਭਾਈ ਗੁਰਦਾਸ ਜੀ ਦੀ ਵਾਰ 37/6***

ਚਸਾ ਕਹਿੰਦੇ ਨੇ ਇਕ ਅੱਖ ਜਿੰਨਾ ਚਿਰ ਝਮਕਦੀ ਹੈ, ਇਸ ਤੋਂ ਪੰਦਰਾਂ ਗੁਣਾਂ ਘੱਟ ਸਮਾਂ। ਵਿਸਾ–ਚਸਾ ਦੋਹੇ ਇਹ ਗਿਣਤੀਆਂ ਹਨ ਸੈਕਿੰਡ ਤੋਂ ਵੀ ਛੋਟੀਆਂ। ਐਨਾ ਚਿਰ ਵੀ ਉਹ ਪ੍ਰਮੇਸ਼ਰ ਨਾਲੋਂ ਵਿਛੜਦਾ ਨਹੀਂ ਸੀ –

***ਦਸੀ ਮਹੀਨੀ ਜੰਮਿਆਂ ਸਿਮਰਣ ਕਰੀ ਕਰੇ ਨਿਸਤਾਰਾ॥***

***ਭਾਈ ਗੁਰਦਾਸ ਜੀ ਦੀ ਵਾਰ 37/6***

ਵਾਹਿਗੁਰੂ ਨੂੰ ਯਾਦ ਕਰਦਾ ਰਿਹਾ, ਯਾਦ ਕਰਨ ਦੇ ਨਾਲ ਇਸ ਦਾ ਨਿਸਤਾਰਾ ਹੋਇਆ। ਦਸਾਂ ਮਹੀਨਿਆਂ ਤੋਂ ਬਾਅਦ ਗਰਭ ਵਿਚੋਂ ਬਾਹਰ ਆਇਆ ਲੇਕਿਨ ਮਹਾਰਾਜ ਜੀ ਕਹਿੰਦੇ ਹੋਇਆ ਕੀ?

***ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥*** ***ਅੰਗ – 921***

ਮਾਇਆ ਦਾ ਅਸਰ ਹੋ ਗਿਆ ਉਸ ਤੇ –

***ਜੰਮਦੋ ਮਾਇਆ ਮੋਹਿਆ................॥***

***ਭਾਈ ਗੁਰਦਾਸ ਜੀ ਦੀ ਵਾਰ 37/6***

ਜੰਮਦੀ ਸਾਰ, ਇਕ ਸਾਹ ਵੀ ਨਹੀਂ ਲੈਣ ਦਿੱਤਾ, ਉਸੇ ਵੇਲੇ ਮਾਇਆ ਨੇ ਮੋਹ ਲਿਆ ਆ ਕੇ –

***............ ਨਦਰਿ ਨ ਆਵੈ ਰਖਣ ਹਾਰਾ॥ ਭਾਈ ਗੁਰਦਾਸ ਜੀ ਦੀ ਵਾਰ 37/6***

ਉਹ ਦਿਸਦਾ ਨਹੀਂ, ਉਸ ਦੀ ਬਜਾਇ ਹੋਰ ਹੀ ਦਿਸਣ ਲੱਗ ਗਏ।

***ਪਹਿਲੈ ਪਿਆਰਿ ਲਗਾ ਥਣ ਦੁਧਿ॥***
***ਦੂਜੈ ਮਾਇ ਬਾਪ ਕੀ ਸੁਧਿ॥***
***ਤੀਜੈ ਭਯਾ ਭਾਭੀ ਬੇਬ॥***
***ਚਉਥੈ ਪਿਆਰਿ ਉਪੰਨੀ ਖੇਡ॥***
***ਪੰਜਵੈ ਖਾਣ ਪੀਅਣ ਕੀ ਧਾਤੁ॥***
***ਛਿਵੈ ਕਾਮੁ ਨ ਪੁਛੈ ਜਾਤਿ॥***
***ਸਤਵੈ ਸੰਜਿ ਕੀਆ ਘਰ ਵਾਸੁ॥***
***ਅਠਵੈ ਕ੍ਰੋਧੁ ਹੋਆ ਤਨ ਨਾਸੁ॥***
***ਨਾਵੈ ਧਉਲੇ ਉਭੇ ਸਾਹ॥***
***ਦਸਵੈ ਦਧਾ ਹੋਆ ਸੁਆਹ॥***
***ਗਏ ਸਿਗੀਤ ਪੁਕਾਰੀ ਧਾਹ॥***
***ਉਡਿਆ ਹੰਸੁ ਦਸਾਏ ਰਾਹ॥***
***ਆਇਆ ਗਇਆ ਮੁਇਆ ਨਾਉ॥***
***ਪਿਛੈ ਪਤਲਿ ਸਦਿਹੁ ਕਾਵ॥***
***ਨਾਨਕ ਮਨਮੁਖਿ ਅੰਧੁ ਪਿਆਰੁ॥***
***ਬਾਝੁ ਗੁਰੂ ਡੁਬਾ ਸੰਸਾਰੁ॥*** ***ਅੰਗ – 137***

ਹਨ੍ਹੇਰੇ ਦੇ ਨਾਲ ਪਿਆਰ ਪਾ ਲਿਆ। ਹੁਣ ਗੁਰੂ ਹੀ ਹੈ ਜਿਹੜਾ ਇਸ ਦੇ ਅੰਦਰ ਚਾਨਣਾ ਕਰ ਸਕਦਾ ਹੈ। ਗੁਰੂ ਦੀ ਇਸ ਨੂੰ ਸੋਝੀ ਨਹੀਂ ਹੈ। ਸੋ ਕਹਿੰਦੇ –

***ਜੰਮਦੋ ਮਾਇਆ ਮੋਹਿਆ ਨਦਰਿ ਨ ਆਵੈ ਰਖਣ ਹਾਰਾ।***

***ਭਾਈ ਗੁਰਦਾਸ ਜੀ ਦੀ ਵਾਰ 37/6***

ਹੁਣ ਰੱਖਣਹਾਰਾ ਨਦਰ ਨਹੀਂ ਆਉਂਦਾ ਜਿਸ ਦੇ ਨਾਮ ਦੀ ਧੁਨ ਦੇ ਨਾਲ ਇਹ ਐਸੇ ਥਾਂ ਤੋਂ ਬਚਿਆ ਸੀ, ਉਸ ਦੇ ਨਾਲੋਂ ਵਿਛੜ ਗਿਆ –

***ਸਾਹੋਂ ਵਿਛੁੜਿਆ ਵਣਜਾਰਾ॥*** ***ਭਾਈ ਗੁਰਦਾਸ ਜੀ ਦੀ ਵਾਰ 37/6***

ਵਿਛੜਦੀਸਾਰ ਇਸ ਨੂੰ ਮਾਇਆ ਨੇ ਮੋਹ ਲਿਆ ਤੇ ਜੋ ਰਖਣ ਵਾਲਾ ਹੈ, ਇਸ ਦੇ ਨਾਲ ਜੋ ਹਰ ਵਕਤ ਰਹਿੰਦਾ ਹੈ, ਉਸ ਨੂੰ ਭੁੱਲ ਗਿਆ ਤੇ ਕੂੜ ਦੇ ਵਿਚ ਇਸ ਨੇ ਆਪਣਾ ਮਨ ਲਾ ਲਿਆ। ਜਿਹੜੀ ਚੀਜ਼ ਅਸਲੀ ਨਹੀਂ,

ਨਕਲੀ ਹੈ, ਰਹਿਣ ਵਾਲੀ ਨਹੀਂ ਹੈ ਉਸ ਦੇ ਨਾਲ ਤਾਂ ਮਨ ਲਾ ਲਿਆ। ਜਿਹੜਾ ਸਾਖੀ ਚੇਤਨ ਹੈ ਜੋ ਹਰ ਸਮੇਂ ਨਾਲ ਰਹਿੰਦਾ ਹੈ, ਉਸ ਨੂੰ ਇਹ ਭੁੱਲ ਗਿਆ ਕਿਉਂਕਿ -

***ਧਾਰਨਾ - ਤੈਨੂੰ ਵਿਸਰਿਆ ਕਰਤਾਰ ਜਿੰਦੇ ਮੇਰੀਏ -2, 2.***
***ਤੈਨੂੰ ਵਿਸਰਿਆ ਕਰਤਾਰ ਜਿੰਦੇ ਮੇਰੀਏ -2.***

***ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥***
***ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥***
***ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨਣਹਾਰੁ॥***
***ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥***
***ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ॥***
***ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥***
***ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥***
***ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ॥***
***ਨਾਨਕ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥*** ***ਅੰਗ - 468***

ਜੋ ਚੀਜ਼ ਅਸਲ ਰਹਿਣ ਵਾਲੀ ਸੀ ਉਸ ਦੇ ਨਾਲੋਂ ਤਾਂ ਪਿਆਰ ਹਟ ਗਿਆ। ਪਿਆਰ ਝੂਠ ਦੇ ਨਾਲ ਪੈ ਗਿਆ। ਜਿਹੜੀ ਨਾ ਰਹਿਣ ਵਾਲੀ ਚੀਜ਼ ਸੀ, ਜਿਸ ਨੂੰ ਛਿਨ-ਭੰਗਰ ਆਖਿਆ ਗਿਆ ਹੈ ਉਸ ਦੇ ਨਾਲ ਪੂਰਾ ਹੀ ਪਿਆਰ ਪਾ ਬੈਠੇ - ਮੰਡਪਾਂ ਦੇ ਨਾਲ, ਰਾਜ ਦੇ ਨਾਲ, ਪਰਜਾ ਦੇ ਨਾਲ, ਸੰਸਾਰ ਦੇ ਨਾਲ। ਮਹਾਰਾਜ ਜੀ ਕਹਿੰਦੇ ਇਹ ਤਾਂ ਸਾਰੇ ਹੀ ਕੂੜੇ ਨੇ, ਰਹਿਣ ਵਾਲੀ ਚੀਜ਼ ਨਹੀਂ - ਨਾ ਸੰਸਾਰ ਨੇ ਰਹਿਣਾ ਹੈ, ਨਾ ਪਰਜਾ ਨੇ, ਨਾ ਰਾਜੇ ਨੇ -

***ਕੂੜੁ ਮੰਡਪ ਕੂੜੁ ਮਾੜੀ ............॥*** ***ਅੰਗ - 468***

ਕੋਠੀਆਂ ਨਾਲ ਪਿਆਰ ਪਾ ਲਿਆ, ਮਕਾਨਾਂ ਨਾਲ ਪਿਆਰ ਪਾ ਲਿਆ। ਜਿਹੜੇ ਇਨ੍ਹਾਂ ਵਿਚ ਰਹਿੰਦੇ ਸੀ ਉਨ੍ਹਾਂ ਦੇ ਨਾਲ ਪਿਆਰ ਪਾ ਲਿਆ। ਸੋਨੇ ਨਾਲ ਪਿਆਰ ਪਾ ਲਿਆ, ਚਾਂਦੀ ਨਾਲ, ਰੁਪਏ ਪੈਸੇ ਨਾਲ ਪਾ ਲਿਆ, ਕੱਪੜਿਆਂ-ਲੀੜਿਆਂ ਨਾਲ ਪਾ ਲਿਆ, ਸਰੀਰ ਨਾਲ ਪਿਆਰ ਪਾ ਲਿਆ। ਮਹਾਰਾਜ ਜੀ ਕਹਿੰਦੇ, ਕਾਇਆ ਰਹਿਣੀ ਨਹੀਂ ਹੈ, ਇਹ ਤਾਂ ਬਿਨਸ ਜਾਣੀ ਹੈ। ਰੂਪ ਨਾਲ ਪਿਆਰ ਪਾ ਲਿਆ -

***ਕੂੜੁ ਮੀਆ ਕੂੜੁ ਬੀਬੀ ...........॥*** ***ਅੰਗ - 468***

ਘਰਵਾਲਾ ਵੀ ਕੂੜ ਤੇ ਬੀਬੀ ਵੀ ਕੂੜ, ਦੋਏ ਕੂੜ ਨੇ -

***........... ਖਪਿ ਹੋਏ ਖਾਰੁ॥*** ***ਅੰਗ - 468***

ਖਪ ਕੇ ਖਵਾਰ ਹੋ ਗਿਆ ਸੰਸਾਰ -

***ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥*** ***ਅੰਗ - 468***

ਝੂਠੇ ਦਾ ਝੂਠੇ ਨਾਲ ਪਿਆਰ ਪੈ ਗਿਆ। ਸੋ ਇਸ ਦੇ ਨਾਲ ਕੀ ਹੋਇਆ, ਵਾਹਿਗੁਰੂ ਵਿਸਰ ਗਿਆ। ਹੁਣ ਫੇਰ -

***ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥*** ***ਅੰਗ - 468***

ਬਾਕੀ ਤਾਂ ਸਾਰਾ ਜਗ ਚਲਣ ਵਾਲਾ ਹੈ ਫੇਰ ਦੋਸਤੀ ਕਿਸ ਦੇ ਨਾਲ ਕਰੇ। ਦੋਸਤ ਤਾਂ ਸੀ ਇਕ ਜਿਸ ਨੇ ਮਾਤਾ ਦੇ ਪੇਟ ਵਿਚ ਰੱਖਿਆ। ਉਸ ਦੇ ਬਾਰੇ ਮਹਾਰਾਜ ਜੀ ਤਾਕੀਦ ਕਰਕੇ ਏਸ ਤਰ੍ਹਾਂ ਫੁਰਮਾਉਂਦੇ ਨੇ -

***ਧਾਰਨਾ - ਜਿਹੜਾ ਮਾਤਾ ਦੇ ਉਦਰ ਵਿਚ ਪਾਲਦੈ,***
***ਓਹਨੂੰ ਕਿਉਂ ਵਿਸਾਰੇਂ ਬੰਦਿਆ -2, 2.***
***ਜਿਹੜਾ ਮਾਤਾ ਦੇ ਉਦਰ ਵਿਚ ਪਾਲਦੈ,***
***ਓਹਨੂੰ ਕਿਉਂ ਵਿਸਾਰੇਂ ਬੰਦਿਆ -2.***

***ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ॥*** ***ਅੰਗ - 920***

ਮਹਾਰਾਜ ਜੀ ਪ੍ਰਸ਼ਨ ਕਰਦੇ ਨੇ, ਸਾਡੇ ਤੇ ਸਵਾਲ ਕਰਦੇ ਨੇ ਕਿ ਜਿਥੇ ਕੋਈ ਵੀ ਸਮਰੱਥ ਨਹੀਂ ਸੀ ਪਾਲਣਾ ਕਰਨ ਵਾਸਤੇ, ਉਸ ਥਾਂ ਤੇ ਉਹ ਪਾਲਣਾ ਕਰਦਾ ਸੀ। ਉਸ ਨੂੰ ਕਿਉਂ ਭੁਲਦਾ ਹੈਂ ਤੂੰ? ਸੋ ਇਹ ਸਵਾਲ ਹੈ ਬੜਾ ਭਾਰਾ ਸਾਡੇ ਅੱਗੇ। ਉਸ ਨੂੰ ਭੁੱਲਣ ਦੇ ਨਾਲ ਅਸੀਂ ਮਾਇਆ ਨੇ ਮੋਹ ਲਏ ਤੇ ਦੁਖੀ ਹੁੰਦੇ ਫਿਰਦੇ ਹਾਂ। ਜਦੋਂ ਤੱਕ ਸਾਨੂੰ ਪੂਰਾ

ਗੁਰੂ ਨਹੀਂ ਮਿਲਦਾ, ਓਸ ਤੋਂ ਅੰਮ੍ਰਿਤ ਨਾਮ ਦੀ ਦਾਤ ਪ੍ਰਾਪਤ ਨਹੀਂ ਹੁੰਦੀ, ਓਨੀ ਦੇਰ ਤੱਕ ਸਾਡਾ ਛੁਟਕਾਰਾ ਨਹੀਂ ਹੋ ਸਕਿਆ ਕਰਦਾ ਸਾਧ ਸੰਗਤ ਜੀ! ਅੱਗੇ ਹੀ ਅੱਗੇ ਅਸੀਂ ਤੁਰੀਂ ਜਾਂਦੇ ਹਾਂ, ਸਫਰ ਬੰਦ ਕਰਨ ਦਾ ਕੋਈ ਯਤਨ ਨਹੀਂ ਕਰਦੇ ਕਿਉਂਕਿ ਸਾਨੂੰ ਇਹ ਪਤਾ ਨਹੀਂ ਕਿ ਇਸ ਤੋਂ ਬਾਅਦ ਮੈਂ ਕਿਥੇ ਜਾਣਾ ਹੈ। ਜਿਸ ਨੂੰ ਏਹੀ ਨਾ ਪਤਾ ਹੋਵੇ ਤਾਂ ਮਹਾਰਾਜ ਜੀ ਕਹਿੰਦੇ ਕਿ ਕੀ ਉਹ ਅਕਲ ਵਾਲਾ ਬੰਦਾ ਹੈ? ਉਹ ਤਾਂ ਕਮਲਾ ਬੰਦਾ ਹੈ ਜਿਸ ਨੂੰ ਏਹੀ ਨਹੀਂ ਪਤਾ ਕਿ ਮੈਂ ਸਰੀਰ ਛੱਡਣ ਤੋਂ ਬਾਅਦ ਕਿਥੇ ਜਾਣਾ ਹੈ, ਮੇਰੀ ਗਤੀ ਕੀ ਹੋਏਗੀ। ਬਹੁਤਿਆਂ ਨੂੰ ਪੁਛੀਦਾ ਹੈ ਕਿ ਤੇਰੀ ਗਤੀ ਕਿਹੋ ਜਿਹੀ ਹੋਵੇਗੀ? ਕਹਿੰਦੇ ਹਨ ਕਿ ਦੇਖੀ ਜਾਊਂਗੀ, ਜਦੋਂ ਹੋਏਗੀ। ਦੇਖੀ ਜਾਊ ਤਾਂ ਕੋਈ ਸੁਆਲ ਦਾ ਉਤਰ ਨਹੀਂ। ਬਿੱਲੀ ਨੂੰ ਦੇਖ ਕੇ ਕਬੂਤਰ ਅੱਖਾਂ ਮੀਚ ਲੈਂਦਾ ਹੈ। ਜੇ ਕਬੂਤਰ ਬੋਲਦਾ ਹੋਵੇ ਤੇ ਉਸ ਨੂੰ ਪੁਛਿਆ ਜਾਵੇ ਕਿ ਤੂੰ ਬਿੱਲੀ ਨੂੰ ਦੇਖ ਕੇ ਅੱਖਾਂ ਬੰਦ ਕਰ ਲਈਆਂ ਤੇ ਉਹ ਕਹੇ ਕਿ ਦੇਖੀ ਜਾਊ, ਜਿਹੜਾ ਕੁਝ ਹੋਏਗਾ। ਦੇਖੀ ਜਾਊ ਕੀ ਹੋਏਗਾ, ਗਰਦਨ ਤੋਂ ਆ ਕੇ ਫੜ ਲੈਣਾ ਹੈ, ਉਸ ਨੇ ਖਾ ਲੈਣਾ ਹੈ ਤੈਨੂੰ। ਲੇਖ ਤਾਂ ਲਿਖੇ ਪਏ ਨੇ, ਬਾਣੀ ਸਾਰੀ ਗੱਲ ਤੇ ਪ੍ਰਕਾਸ਼ ਪਾਉਂਦੀ ਹੈ। ਇਹ ਗੱਲ ਕਿ ਦੇਖੀ ਜਾਊ, ਦੇਖਣ ਦਾ ਸਵਾਲ ਨਹੀਂ ਪੈਦਾ ਹੁੰਦਾ। ਨਬੇੜਾ ਅੰਤਕਾਲ ਦੀ ਮਾਨਸਿਕ ਦਸ਼ਾ ਅਨੁਸਾਰ ਹੋਣਾ ਹੈ –

***ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਸਰਪ ਜੋਨਿ ਵਲਿ ਵਲਿ ਅਉਤਰੈ॥*** ***ਅੰਗ – 526***

ਸੱਪ ਬਣ ਜਾਏਂਗਾ; ਲੜਕਿਆਂ 'ਚ ਧਿਆਨ ਰਹਿ ਗਿਆ ਸੂਰ-ਸੂਰੀ ਬਣ ਜਾਏਂਗਾ; ਇਸਤਰੀ ਵਿਚ ਧਿਆਨ ਰਹਿ ਗਿਆ ਵੇਸਵਾ ਬਣ ਜਾਏਂਗਾ, ਜੇ ਭੋਗਾਂ ਵਿਚ ਧਿਆਨ ਰਹਿ ਗਿਆ। ਜੇ ਅੰਤ ਵੇਲੇ ਮੰਦਰਾਂ ਮਕਾਨਾਂ ਵਿਚ ਧਿਆਨ ਰਹਿ ਗਿਆ ਤਾਂ ਪ੍ਰੇਤ ਬਣ ਜਾਏਂਗਾ –

***ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਪ੍ਰੇਤ ਜੋਨਿ ਵਲਿ ਵਲਿ ਅਉਤਰੈ॥*** ***ਅੰਗ – 526***

ਮਕਾਨਾਂ ਵਿਚ, ਜਾਇਦਾਦ ਵਿਚ, ਕੋਠੀਆਂ ਵਿਚ। ਮੰਦਰ ਕੋਠੀਆਂ ਨੂੰ ਕਹਿੰਦੇ ਨੇ, ਗੁਰਦੁਆਰੇ ਨੂੰ ਨਹੀਂ ਕਹਿੰਦੇ, ਨਾ ਮੰਦਰ ਨੂੰ ਕਹਿੰਦੇ ਨੇ। ਜੇ ਸੁੰਦਰ ਮੰਦਰਾਂ ਦੇ ਵਿਚ ਧਿਆਨ ਰਹਿ ਗਿਆ ਤਾਂ ਪ੍ਰੇਤ ਬਣ ਜਾਏਂਗਾ।

***ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥*** ***ਅੰਗ – 526***

'ਦੇਖੀ ਜਾਊ' ਦਾ ਤਾਂ ਸਵਾਲ ਹੀ ਨਹੀਂ ਹੈ। ਜੇ ਸੰਤਾਂ ਦੀ ਨਿੰਦਿਆ ਕਰਦਾ ਹੈ ਤਾਂ ਕਹਿੰਦੇ –

........... ***ਤ੍ਰਿਗਧ ਜੂਨ ਕਿਰਮਾਇ॥*** ***ਅੰਗ – 526***

ਆਹ ਕੁੱਤਿਆਂ-ਬਿੱਲਿਆਂ ਦੇ ਸਿਰ ਵਿਚ ਕੀੜਾ ਬਣ ਜਾਂਦਾ ਹੈ। ਜੇ ਸੰਤਾਂ ਨੂੰ ਦੁਖੀ ਕਰਦਾ ਹੈ ਤਾਂ ਸੱਪ ਦੀ ਜੂਨੀ ਮਿਲਦੀ ਹੈ।

***ਜਿਸ ਕੈ ਅੰਤਰਿ ਰਾਜ ਅਭਿਮਾਨੁ॥***
***ਸੋ ਨਰਕਪਾਤੀ ਹੋਵਤ ਸੁਆਨੁ॥*** ***ਅੰਗ – 278***

ਕਹਿੰਦੇ ਜਿਸ ਦੇ ਅੰਦਰ ਰਾਜਸੀ ਸ਼ਕਤੀ ਦਾ ਅਭਿਮਾਨ ਹੈ ਉਹ ਨਰਕ ਕੱਟ ਕੇ ਕੁੱਤਾ ਬਣੇਗਾ। ਦੇਖੀ ਜਾਊ ਦਾ ਸਵਾਲ ਨਹੀਂ। ਇਹ ਹੋਣਾ ਹੀ ਹੈ। ਉਹ ਗਤੀ ਪ੍ਰਾਪਤ ਕਰੀਏ ਜਿਸ ਗਤੀ ਨੂੰ ਪ੍ਰਾਪਤ ਕਰਕੇ ਓਸ ਥਾਂ ਤੋਂ ਫੇਰ ਆਉਣਾ ਨਾ ਹੋਵੇ; ਦੁਖਾਂ ਤੋਂ ਬਰੀ ਹੋ ਜਾਈਏ, ਸਾਰੇ ਚੱਕਰ ਖਤਮ ਹੋ ਜਾਣ ਤੇ ਆਪਣੇ ਨਿਜ ਸਰੂਪ ਦੇ ਅੰਦਰ ਜਿਥੇ ਅਨੰਤ ਸੁਖ ਨੇ, ਅਨੰਤ ਹੀ ਅਨੰਤ ਹੈ ਓਥੇ ਵਿਸਮਾਦ ਹੈ, ਉਸ ਥਾਂ ਤੇ ਜਾ ਕੇ ਇਹ ਨਿਵਾਸ ਕਰੇ। ਉਹ ਇਸ ਦਾ ਅਖੀਰੀ ਨਿਸ਼ਾਨਾ ਹੈ ਕਿਉਂਕਿ ਇਹ ਸੁਖ ਨੂੰ ਪ੍ਰਾਪਤ ਕਰਨ ਵਾਸਤੇ ਸਭ ਕੁਝ ਕਰ ਰਿਹਾ ਹੈ। ਲੇਕਿਨ ਇਸ ਨੂੰ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ। ਇਸ ਦੀ ਖੋਜ ਗਲਤ ਹੈ, ਅਧੂਰੀ ਹੈ, ਅਧੂਰੀ ਹੋਣ ਕਰਕੇ ਪਾਉਂਦਾ ਹੱਥ ਸੁਖ ਨੂੰ ਹੈ ਪਰ ਨਤੀਜਾ ਦੁਖ ਨਿਕਲਦਾ ਹੈ।

ਸੋ ਜਿੰਨੀ ਛੇਤੀ ਹੋ ਸਕੇ, ਅਸੀਂ ਗੁਰੂ ਸ਼ਰਨ ਵਿਚ ਆਈਏ। ਗੁਰੂ ਦੇ ਬਣ ਕੇ, ਗੁਰੂ ਦੀ ਬਾਣੀ ਤੇ ਅਮਲ ਕਰੀਏ, ਗੁਰੂ ਦੀ ਬਖਸ਼ਿਸ਼ ਸਾਡੇ ਤੇ ਹੋ ਜਾਏ ਓਨਾ ਹੀ ਸਾਡਾ ਭਲਾ ਹੈ, ਨਹੀਂ ਤਾਂ ਇਹ ਸਮਾਂ ਨਿਕਲ ਜਾਣਾ ਹੈ ਸਾਡੇ ਹੱਥੋਂ। ਫੇਰ ਕੁਝ ਨਹੀਂ ਬਣਿਆ ਕਰਦਾ। ਫੇਰ ਤਾਂ ਲੰਘ ਗਿਆ ਸੋ ਲੰਘ ਗਿਆ ਫੇਰ ਨਹੀਂ ਇਹ ਹੱਥ ਆਇਆ ਕਰਦਾ।

ਭਜਨ ਕਰਨ ਦੇ ਵੱਡੇ-ਵੱਡੇ ਫਾਇਦੇ ਨੇ –

***ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥***
***ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥***

***ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥***
***ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥***
***ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥***
***ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥*** ***ਅੰਗ - 262***

ਵਿਘਨਾਂ ਦਾ ਖਾਤਮਾ ਹੋ ਜਾਂਦਾ ਹੈ, ਗਰਭ ਤੋਂ ਛੁਟਕਾਰਾ ਹੋ ਜਾਂਦਾ ਹੈ। ਬੇਅੰਤ ਕਿਸਮ ਦੇ ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ। 'ਸੁਖਮਨੀ ਸਾਹਿਬ' ਦੀ ਪਹਿਲੀ ਅਸ਼ਟਪਦੀ ਪੜ੍ਹੋ, ਦੂਸਰੀ ਪੜ੍ਹੋ, ਪਤਾ ਲਗਦਾ ਹੈ -

***ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥***
***ਹਰਿ ਕਾ ਨਾਮੁ ਊਹਾ ਸੰਗਿ ਤੋਸਾ॥***
***ਜਿਹ ਪੈਡੈ ਮਹਾ ਅੰਧ ਗੁਬਾਰਾ॥***
***ਹਰਿ ਕਾ ਨਾਮੁ ਸੰਗਿ ਉਜੀਆਰਾ॥***
***ਜਹਾ ਪੰਥਿ ਤੇਰਾ ਕੋ ਨ ਸਿਞਾਨੂ॥***
***ਹਰਿ ਕਾ ਨਾਮੁ ਤਹ ਨਾਲਿ ਪਛਾਨੂ॥*** ***ਅੰਗ - 264***

ਸੋ ਨਾਮ ਦੇ ਨਾਲ ਸਾਰੇ ਬੰਧਨਾਂ ਤੋਂ ਮੁਕਤੀ ਮਿਲਦੀ ਹੈ। ਨਾਮ ਦੇ ਨਾਲ ਵਿਘਨਾਂ ਦਾ ਨਾਸ਼ ਹੋ ਜਾਂਦਾ ਹੈ। ਪਿਛਲੇ ਜੋ ਮਾੜੇ ਕਰਮ ਅਸੀਂ ਕਰਕੇ ਆਏ ਹਾਂ, ਪਹਿਲਾਂ ਇਹ ਵਿਸ਼ਵਾਸ ਸ੍ਰੀ ਗੁਰੂ ਨਾਨਕ ਪਾਤਿਸ਼ਾਹ ਤੋਂ ਕਿ -

***ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ॥***

ਜੇ ਤਾਂ ਨਾਮ ਨਹੀਂ ਜਪਦਾ ਫੇਰ ਤਾਂ ਕਰਮ ਜ਼ਰੂਰ ਹੀ ਭੋਗਣੇ ਪੈਣੇ ਨੇ। ਉਨ੍ਹਾਂ ਦੀ ਤਾਕਤ ਵੱਧ ਵੀ ਹੋ ਸਕਦੀ ਹੈ, ਘੱਟ ਵੀ ਹੋ ਸਕਦੀ ਹੈ।

ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਜੀ ਦੇ ਕੋਲ ਕਾਜੀ ਸਲਾਰਦੀਨ ਬੈਠਾ ਹੈ। ਬੜਾ ਸ਼ਰਧਾਲੂ ਸੀ ਗੁਰੂ ਮਹਾਰਾਜ ਜੀ ਦਾ। ਸੰਗਤਾਂ ਆਉਂਦੀਆਂ ਨੇ, ਭੇਟਾਂ ਚਾੜ੍ਹਦੀਆਂ ਨੇ ਤੇ ਗੁਰੂ ਸਾਹਿਬ ਵਲੋਂ ਅਸ਼ੀਰਵਾਦ ਮਿਲਦਾ ਹੈ - ਰਾਜ਼ੀ ਰਹੋ! ਵਿਘਨਾਂ ਦਾ ਨਾਸ਼ ਹੋਵੇ!! ਤੇਰੀ ਮਨੋ ਕਾਮਨਾ ਪੂਰੀ ਹੋਵੇ!!!

ਕਾਜ਼ੀ ਹੈਰਾਨ ਹੋ ਗਿਆ ਤੇ ਕਹਿਣ ਲੱਗਾ, "ਸੱਚੇ ਪਾਤਸ਼ਾਹ! ਰੱਬ ਇਕ ਹੈ ਜਾਂ ਦੋ ਨੇ?"

ਮਹਾਰਾਜ ਜੀ ਕਹਿੰਦੇ, "ਸਲਾਰਦੀਨ! ਰੱਬ ਤਾਂ ਇਕੋ ਹੀ ਹੈ।"

ਕਹਿੰਦਾ, "ਫੇਰ ਜੋ ਅੱਲ੍ਹਾ-ਤਾਲਾ ਨੇ ਲਿਖ ਦਿੱਤਾ, ਓਹੀ ਵਰਤਣਾ ਚਾਹੀਦਾ ਹੈ ਤੇ ਤੁਸੀਂ ਕਹਿੰਦੇ ਹੋ, 'ਸੁਖੀ ਰਹਿ।' ਜੇ ਉਸ ਦੇ ਕਰਮਾਂ ਵਿਚ ਦੁਖ ਹੈ ਤਾਂ ਸੁਖੀ ਕਿਵੇਂ ਰਹਿ ਜਾਏਗਾ? ਜੇ ਉਸ ਦੀ ਕਿਸਮਤ ਵਿਚ ਕੁਝ ਵੀ ਨਹੀਂ ਹੈ ਤਾਂ ਉਸ ਨੂੰ ਧਨ ਕਿਥੋਂ ਮਿਲ ਜਾਏਗਾ? ਬੀਜਿਆ ਹੀ ਨਹੀਂ ਜੇ ਉਸ ਨੇ, ਕਿਉਂਕਿ ਬੀਜਿਆ ਹੋਇਆ ਹੀ ਵੱਢਣਾ ਪੈਂਦਾ ਹੈ। ਜਦੋਂ ਬੀਜਿਆ ਹੀ ਨਹੀਂ, ਵੱਢੇਗਾ ਕਿਥੋਂ ਮਹਾਰਾਜ! ਤੇ ਤੁਸੀਂ ਕਹਿੰਦੇ ਹੋ ਕਿ ਜਾਹ! ਤੇਰੇ ਵਿਘਨ ਦੂਰ ਹੋਣ, ਤੈਨੂੰ ਦੁਧ-ਪੁੱਤ ਦੀ ਪ੍ਰਾਪਤੀ ਹੋਵੇ, ਮਾਇਆ ਤੈਨੂੰ ਪ੍ਰਾਪਤ ਹੋਵੇ। ਜਿਹੋ-ਜਿਹੀ ਕੋਈ ਇੱਛਾ ਲੈ ਕੇ ਆਉਂਦਾ ਹੈ ਓਹੋ ਜਿਹਾ ਹੀ ਤੁਸੀਂ ਬਚਨ ਦਿੰਦੇ ਹੋ। ਫੇਰ ਇਕ ਲੇਖ ਤਾਂ ਰੱਬ ਨੇ ਲਿਖੇ ਹੋਏ ਨੇ ਤੇ ਇਕ ਤੁਸੀਂ ਬਚਨ ਕਰਦੇ ਹੋ।"

ਮਹਾਰਾਜ ਜੀ ਕਹਿਣ ਲੱਗੇ, "ਸਲਾਰਦੀਨ! ਜਦੋਂ ਸਿੱਖ ਸ਼ਰਧਾ ਦੇ ਨਾਲ ਆ ਕੇ ਗੁਰੂ ਕੋਲ ਨਮਸ਼ਕਾਰ ਕਰਦਾ ਹੈ ਤਾਂ ਉਸ ਦੇ ਪੁੱਠੇ ਲੇਖ ਸਿਧੇ ਹੋ ਜਾਇਆ ਕਰਦੇ ਨੇ। ਜਿਹੜਾ ਸਿੱਧੇ ਲੇਖ ਲੈ ਕੇ ਆਇਆ ਹੈ ਤੇ ਗੁਰੂ ਪੀਰ ਕੋਲ ਆ ਕੇ ਉਨ੍ਹਾਂ ਦਾ ਸਤਿਕਾਰ ਨਹੀਂ ਕਰਦਾ, ਗਲਤ ਕੰਮ ਵਿਚ ਪੈ ਗਿਆ - ਏਸ ਗੱਲ ਕਰਕੇ ਕਿ ਮੇਰੀ ਤਾਂ ਪ੍ਰਾਲਬਧ ਘਟਣੀ ਹੀ ਨਹੀਂ, ਜੋ ਲੈ ਕੇ ਆਇਆ ਹਾਂ ਮੈਂ ਭੋਗਣੀ ਹੈ ਪਰ ਐਸਾ ਨਹੀਂ, ਉਹ ਘਟ ਜਾਇਆ ਕਰਦੀ ਹੈ। ਦੁੱਖ ਉਸ ਨੂੰ ਚਿੰਬੜ ਜਾਇਆ ਕਰਦੇ ਨੇ ਕਿਉਂਕਿ ਉਸ ਦੇ ਰੋਜ਼ ਦੇ ਕੀਤੇ ਹੋਏ ਕ੍ਰਿਆਮਾਨ ਕਰਮ ਪ੍ਰਾਲਬਧ ਕਰਮਾਂ ਵਿਚ ਜਮ੍ਹਾਂ ਹੁੰਦੇ ਜਾਂਦੇ ਨੇ ਤੇ ਉਹ ਛੇਤੀ ਫਲ ਦੇ ਦਿੰਦੇ ਨੇ।"

ਇਕ ਵਾਰ ਗੁਰੂ ਨਾਨਕ ਪਾਤਸ਼ਾਹ ਬਿਹਾਰ ਵਿਚ ਜਾ ਕੇ ਰਹੇ ਜਿਥੇ ਠੱਗਾਂ ਨੂੰ ਮਿਲੇ ਨੇ। ਚੌਮਾਸੇ ਦਾ ਮੌਸਮ ਆ ਗਿਆ। ਮਰਦਾਨਾ ਜਦੋਂ ਦੇਖਦਾ ਹੈ ਗੁਰੂ ਮਹਾਰਾਜ ਜੀ ਵੱਲ, ਆਪਣੀ ਤਕਲੀਫ ਤਾਂ ਜਾਣਦਾ ਹੀ ਹੈ ਕਿ ਬਹੁਤ ਔਖਾ ਹੈ। ਹਰ ਪਾਸੇ ਚਿੱਕੜ ਹੀ ਚਿੱਕੜ ਹੈ ਤੇ ਬੇਅੰਤ ਕਿਸਮ ਦੇ ਜ਼ਹਿਰੀਲੇ ਜਾਨਵਰ ਨਿਕਲੇ ਫਿਰਦੇ ਨੇ। ਸੱਪ, ਬਿੱਛੂ ਆਦਿ ਆਰਾਮ ਨਹੀਂ ਕਰਨ ਦਿੰਦੇ। ਕਿਸੇ ਦਰਖਤ ਦੇ ਥੱਲੇ ਕਿਸੇ ਉਚੀ ਥਾਂ ਤੇ ਰਾਤ ਨੂੰ ਜੇ ਸਫਾਈ ਕਰਕੇ ਆਰਾਮ ਕਰਦੇ ਨੇ ਤਾਂ ਕੀੜੇ ਮਕੌੜੇ ਆਰਾਮ ਨਹੀਂ ਕਰਨ ਦਿੰਦੇ, ਵੇਲੇ ਸਿਰ ਪ੍ਰਸ਼ਾਦਾ ਨਹੀਂ ਮਿਲਦਾ, ਚਿੱਕੜਾਂ ਦੇ ਵਿੱਚੀਂ ਤੁਰਨਾ ਪੈਂਦਾ ਹੈ। ਸੋ ਮਰਦਾਨੇ ਨੇ ਬੇਨਤੀ ਕਰੀ ਕਿ ਪਾਤਸ਼ਾਹ! ਮੈਥੋਂ ਦੇਖ ਨਹੀਂ ਹੁੰਦਾ, ਆਪ ਨੂੰ ਪੂਰਾ ਆਰਾਮ ਨਹੀਂ ਮਿਲਦਾ, ਸਮੇਂ ਸਿਰ ਪ੍ਰਸ਼ਾਦਾ ਨਹੀਂ ਆਉਂਦਾ, ਕਿੰਨੀਆਂ ਤਕਲੀਫਾਂ ਨੇ, ਕੀੜੇ ਉਪਰ ਚੜ੍ਹ ਜਾਂਦੇ ਨੇ, ਮੱਛਰ ਲੜਦੇ ਨੇ, ਹੋਰ ਵੀ

ਅਨੇਕਾਂ ਕਿਸਮ ਦੇ ਠੂਹੇਂ ਵਗੈਰਾ ਤੁਰੇ ਫਿਰਦੇ ਨੇ, ਪਾਤਿਸ਼ਾਹ! ਕਿਸੇ ਥਾਂ ਟਿਕ ਕੇ ਚੌਮਾਸਾ ਕੱਟ ਲਈਏ।

ਮਹਾਰਾਜ ਜੀ ਕਹਿੰਦੇ, "ਮਰਦਾਨਿਆ! ਜਿਨ੍ਹਾਂ ਨੇ ਚਾਕਰੀਆਂ ਚਾਈਆਂ ਚੁੱਕੀਆਂ ਹੋਈਆਂ ਨੇ ਉਨ੍ਹਾਂ ਨੂੰ ਆਰਾਮ ਕਿਥੇ? ਚਾਕਰ ਨੂੰ ਵੀ ਕਦੇ ਆਰਾਮ ਮਿਲਦਾ ਹੈ?"

ਚਾਕਰ ਨੂੰ ਆਰਾਮ ਨਹੀਂ ਕਿਉਂਕਿ ਉਸ ਨੇ ਚਾਕਰੀ ਸਹੀ ਕਰਨੀ ਹੈ। ਜਿਸ ਨੇ ਚਾਕਰੀ ਲਾਹ ਦਿੱਤੀ ਉਸ ਨੂੰ ਆਰਾਮ ਹੈ, ਚਾਕਰ ਨੂੰ ਕੋਈ ਅਰਾਮ ਨਹੀਂ। ਏਨੇ ਨੂੰ ਕੀ ਦੇਖਦੇ ਨੇ ਕਿ ਇਕ ਸੋਟੀ ਦੇ ਨਾਲ ਘੁੰਗਰੂ ਬੰਨ੍ਹੇ ਹੋਏ ਨੇ, ਹੇਠਲੇ ਪਾਸੇ ਸੂਆ ਹੈ ਤੇ ਜ਼ੋਰ-ਜ਼ੋਰ ਦੀ ਧਰਤੀ ਤੇ ਮਾਰਦਾ ਤੁਰਿਆ ਜਾਂਦਾ ਹੈ। ਧਰਤੀ ਵਿਚ ਗੁਡਦਾ ਜਾਂਦਾ ਹੈ ਤੇ ਗੋਡੇ-ਗੋਡੇ ਪਾਣੀ, ਕਿਤੇ ਗਿੱਟੇ-ਗਿੱਟੇ ਪਾਣੀ, ਬੰਦਾ ਤੁਰਿਆ ਆਉਂਦਾ ਹੈ।

ਮਹਾਰਾਜ ਜੀ ਕਹਿੰਦੇ, "ਮਰਦਾਨਿਆ! ਇਹ ਕੌਣ ਜਾਂਦਾ ਹੈ? ਬੁਲਾ ਏਸ ਨੂੰ।" ਨੇੜੇ ਬੁਲਾ ਲਿਆ।

ਕਹਿੰਦੇ, "ਭਾਈ! ਮੀਂਹ ਪੈ ਰਿਹਾ ਹੈ, ਕਣੀਆਂ ਪੈਂਦੀਆਂ ਨੇ, ਤੂੰ ਦੋ ਘੜੀ ਅਰਾਮ ਕਰ ਲੈ, ਕਿਥੇ ਪਾਣੀ ਵਿਚੀਂ ਤੁਰਿਆ ਜਾਂਦਾ ਹੈਂ।"

ਕਹਿੰਦਾ, "ਮਹਾਂਪੁਰਸ਼ੋ! ਮੈਂ ਡਾਕੀਆ ਹਾਂ। ਮੈਂ ਸੇਵਾ ਕਰ ਰਿਹਾ ਹਾਂ ਸਰਕਾਰ ਦੀ, ਦੁਨੀਆਂ ਦੀ ਤੇ ਮੈਨੂੰ ਏਸ ਸੇਵਾ ਦੇ ਬਦਲੇ ਕੁਝ ਤਨਖਾਹ ਮਿਲਦੀ ਹੈ। ਜੇ ਮੈਂ ਆਰਾਮ ਕਰਨ ਲੱਗ ਜਾਵਾਂ ਕਿ ਅੱਜ ਮੀਂਹ ਹੈ ਤੇ ਚਿੱਠੀਆਂ ਨਾ ਵੰਡਾਂ ਤੇ ਜੇ ਹਫਤਾ ਭਰ ਝੜੀ ਲੱਗੀ ਰਹੀ ਤੇ ਕਿਸੇ ਦਾ ਕੋਈ ਰਿਸ਼ਤੇਦਾਰ ਬਿਮਾਰ ਹੋਇਆ, ਕੋਈ ਚੜ੍ਹਾਈ ਕਰ ਗਿਆ, ਕੋਈ ਹੋਰ ਗੱਲ ਹੋ ਗਈ ਤਾਂ ਮਹਾਰਾਜ! ਉਸ ਦੀ ਜ਼ਿੰਮੇਵਾਰੀ ਮੇਰੇ ਉਤੇ ਆਏਗੀ। ਆਪਣੀ ਡਿਊਟੀ ਦੇਣੀ ਚਾਹੁੰਦਾ ਹਾਂ ਤਾਂ ਕਿ ਸਮੇਂ ਸਿਰ ਡਾਕ ਸਭ ਨੂੰ ਮਿਲ ਜਾਵੇ।"

ਮਹਾਰਾਜ ਕਹਿੰਦੇ, "ਕਿੰਨੀ-ਕੁ ਤਨਖਾਹ ਮਿਲਦੀ ਹੈ?"

ਕਹਿੰਦਾ, "ਮਹਾਰਾਜ! ਰੋਟੀ-ਪਾਣੀ ਜੋਗੀ ਮਿਲ ਜਾਂਦੀ ਹੈ, ਇਕ ਦੋ ਰੁਪਏ ਮਿਲ ਜਾਂਦੇ ਨੇ।"

ਮਹਾਰਾਜ ਜੀ ਕਹਿੰਦੇ, "ਦੇਖ ਮਰਦਾਨਿਆ! ਪੇਟ ਦੀ ਨੌਕਰੀ ਕਰ ਰਿਹਾ ਹੈ, ਪਰਿਵਾਰ ਵਾਸਤੇ ਨੌਕਰੀ ਕਰ ਰਿਹਾ ਹੈ। ਇਹ ਟਿਕ ਕੇ ਨਹੀਂ ਬਹਿੰਦਾ, ਦੋ ਘੜੀ ਸਾਹ ਨਹੀਂ ਲੈਂਦਾ, ਖੜ੍ਹ ਕੇ ਹੀ ਆਪਣੇ ਨਾਲ ਗੱਲ ਕਰਦਾ ਹੈ ਤੇ ਆਪਾਂ ਤਾਂ ਨਿਰੰਕਾਰ ਦੀ ਚਾਕਰੀ ਵਿਚ ਲੱਗੇ ਹੋਏ ਹਾਂ।"

ਬਾਕੀ ਗੱਲਾਂ ਤਾਂ ਦੁਨੀਆਂ ਬੇਅੰਤ ਕਰਦੀ ਹੈ ਕਿ ਮੈਂ ਸੇਵਾ ਕਰਦਾ ਹਾਂ, ਮੈਂ ਇਹ ਕਰਦਾ ਹਾਂ, ਮੈਂ ਉਹ ਕਰਦਾ ਹਾਂ, ਪਰ ਇਹ ਕੇਵਲ ਗੱਲਾਂ ਹੀ ਨੇ। ਇਸ ਤਰ੍ਹਾਂ ਮਹਾਰਾਜ ਜੀ ਨੇ ਫੁਰਮਾਨ ਕਰਿਆ ਹੈ -

***ਧਾਰਨਾ -*** ***ਗੱਲਾਂ ਵਾਲੇ ਹੈਣ ਘਨੇਰੇ,***
***ਚਾਕਰ ਕੋਈ ਕੋਈ ਹੈ -2, 2.***
***ਚਾਕਰ ਕੋਈ ਕੋਈ ਹੈ -4, 2.***
***ਗੱਲਾਂ ਵਾਲੇ ਹੈਣ ਘਨੇਰੇ,........... -2.***

***ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥***
***ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥*** ***ਅੰਗ - 474***

ਸਭ ਕਹਿੰਦੇ ਨੇ ਕਿ ਮੈਂ ਚਾਕਰੀ ਕਰਦਾ ਹਾਂ ਨਿਰੰਕਾਰ ਦੀ ਪਰ ਕੋਈ ਕੋਈ ਬੰਦਾ ਹੈ ਜਿਹੜਾ ਸਹੀ ਅਰਥਾਂ ਵਿਚ ਚਾਕਰੀ ਕਰਦਾ ਹੈ। ਚਾਕਰੀ ਦੇ ਪਿਛੇ ਗਰਜ ਲੁਕੀ ਹੋਈ ਹੈ। ਕਿਸੇ ਨੂੰ ਮਸ਼ਹੂਰੀ ਦੀ ਗਰਜ ਹੈ, ਕਿਸੇ ਨੂੰ ਪੈਸੇ ਦੀ ਗਰਜ਼ ਹੈ, ਕਿਸੇ ਨੂੰ ਆਪਣੇ ਕਿਸੇ ਹਿਤ ਦੀ ਗਰਜ ਹੈ। ਕੋਈ ਕੋਈ ਹੈ ਜਿਹੜਾ ਨਿਸ਼ਕਾਮ ਸੇਵਾ, ਸੇਵਾ ਸਮਝ ਕੇ ਕਰਦਾ ਹੈ। ਜਿੰਨਾਂ ਚਿਰ ਆਪਣਾ-ਆਪ ਉਸਦੇ ਵਿਚ ਕਾਇਮ ਹੈ ਓਨਾ ਚਿਰ ਪੂਰਾ ਪੂਰਾ ਲਾਭ ਨਹੀਂ ਪ੍ਰਾਪਤ ਹੋਇਆ ਕਰਦਾ। ਜੇ ਸੇਵਾ ਕਰਦੇ ਨੂੰ ਟੋਕ ਦਿਓ ਤਾਂ ਉਸ ਨੂੰ ਗੁੱਸਾ ਆਉਂਦਾ ਹੈ ਕਿਉਂਕਿ ਉਸ ਦਾ ਆਪਣਾ ਆਪ ਉਸ ਦੇ ਵਿਚ ਕਾਇਮ ਹੈ। ਮਹਾਰਾਜ ਜੀ ਕਹਿੰਦੇ ਜਿੰਨਾ ਚਿਰ ਆਪਣਾ ਆਪ ਕਾਇਮ ਹੈ ਓਨਾ ਚਿਰ ਸੇਵਾ ਦਾ ਫਲ ਪ੍ਰਾਪਤ ਨਹੀਂ ਹੋਇਆ ਕਰਦਾ -

***ਹਉਮੈ ਵਿਚਿ ਸੇਵਾ ਥਾਇ ਨ ਪਵਈ॥***

ਆਪਣੇ ਆਪ (ਹਉਮੈ) ਦੇ ਹੋਣ ਦੇ ਨਾਲ ਸੇਵਾ ਥਾਂ ਨਹੀਂ ਪਿਆ ਕਰਦੀ। ਜਿਹੜਾ ਸ਼ੁਕਰ ਵਿਚ ਹੈ ਕਿ ਹੇ ਪ੍ਰਭੂ! ਤੇਰੀ ਬੜੀ ਕਿਰਪਾ ਹੈ, ਤੂੰ ਮੇਰੇ ਵਰਗੇ ਬੰਦੇ ਨੂੰ ਵੀ ਸੇਵਾ ਬਖਸ਼ ਦਿੱਤੀ ਕਿਉਂਕਿ ਬਿਨਾਂ ਭਾਗਾਂ ਤੋਂ ਸੇਵਾ ਹੱਥ ਨਹੀਂ ਆਇਆ ਕਰਦੀ -

*ਸੋ ਸੇਵਕੁ ਜੋ ਲਾਇਆ ਸੇਵ॥* *ਅੰਗ - 1159*

ਓਹੀ ਸੇਵਕ ਹੈ ਜਿਸ ਨੂੰ ਪ੍ਰਮੇਸ਼ਰ ਨੇ ਸੇਵਾ ਤੇ ਲਾ ਦਿੱਤਾ ਤੇ ਜਿਹੜਾ ਵਾਹਿਗੁਰੂ ਦੇ ਸ਼ੁਕਰ ਵਿਚ ਰਹਿੰਦਾ ਹੈ ਕਿ ਹੇ ਪ੍ਰਭੂ! ਤੂੰ ਮੈਥੋਂ ਸੇਵਾ ਲੈਣੀ ਹੈ; ਤੂੰ ਮੈਥੋਂ ਸੇਵਾ ਲੈ ਰਿਹਾ ਹੈਂ ਤੇ ਉਸ ਨੂੰ ਮਾਣ ਪ੍ਰਾਪਤ ਹੁੰਦਾ ਹੈ। ਜਿਹੜਾ ਮਾਣ ਨਾਲ ਸੇਵਾ ਕਰਦਾ ਹੈ ਉਸ ਦੀ ਸੇਵਾ ਥਾਂ ਨਹੀਂ ਪਿਆ ਕਰਦੀ। ਇਸ ਤਰ੍ਹਾਂ ਦੇ ਨਾਲ ਫੁਰਮਾਨ ਹੈ -

*ਧਾਰਨਾ - ਸੇਵਾ ਕਰ ਲੈ ਆਪ ਗਵਾ ਕੇ,*
*ਜੇ ਤੈਂ ਮਾਣ ਪਾਵਣਾ -2, 2.*
*ਜੇ ਤੈਂ ਮਾਣ ਪਾਵਣਾ - 4, 2.*
*ਸੇਵਾ ਕਰ ਲੈ ਆਪ ਗਵਾ ਕੇ, ..... -2.*

*ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*
*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥*
*ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥*
*ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥* *ਅੰਗ - 474*

ਆਪਾ ਗਵਾ ਕੇ, ਮੈਂ ਭਾਵ ਖਤਮ ਕਰਕੇ ਜਦੋਂ ਗੁਰੂ ਦੀ ਸੇਵਾ ਕੀਤੀ ਜਾਂਦੀ ਹੈ ਤਾਂ ਉਹ ਸੇਵਾ ਪਰਵਾਨ ਹੋਇਆ ਕਰਦੀ ਹੈ, ਉਸ ਦਾ ਹੀ ਫਲ ਮਿਲਿਆ ਕਰਦਾ ਹੈ, ਉਸ ਦੇ ਨਾਲ ਹੀ ਮਾਣ ਇਥੇ ਵੀ ਤੇ ਦਰਗਾਹ ਵਿਚ ਵੀ ਮਿਲਦਾ ਹੈ -

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥* *ਅੰਗ - 26*

ਜਿਸ ਨੇ ਵੀ ਸੇਵਾ ਕਰੀ ਹੈ ਉਹ ਵੱਡੇ-ਵੱਡੇ ਮਹਾਂਪੁਰਸ਼ਾਂ ਵਿਚ ਗਿਣੇ ਗਏ ਨੇ।

ਮਹਾਤਮਾ ਬੁਧ ਇਕ ਵਾਰ ਜਾ ਰਹੇ ਸੀ। ਜਾਂਦੇ-ਜਾਂਦੇ ਹਨ੍ਹੇਰਾ ਹੋ ਗਿਆ ਜੰਗਲ ਵਿਚ ਤੇ ਓਥੇ ਇਕ ਭੇਡਾਂ ਦਾ ਇੱਜੜ ਜਾ ਰਿਹਾ ਸੀ। ਇਕ ਭੇਡ ਦੇ ਪਿਛੇ ਇਕ ਛੋਟਾ ਜਿਹਾ ਬੱਚਾ ਹੈ ਕੁਝ ਦਿਨਾਂ ਦਾ। ਜੋ ਗਡਰੀਆ ਹੈ ਭੇਡਾਂ ਵਾਲਾ, ਉਸ ਦੇ ਮਨ ਵਿਚ ਹੈ ਕਿ ਜੇ ਹਨ੍ਹੇਰਾ ਹੋ ਗਿਆ ਤਾਂ ਜੰਗਲੀ ਖ਼ੂੰਖਾਰ ਜਾਨਵਰ ਸ਼ੇਰ ਆਦਿ ਮੇਰਾ ਇੱਜੜ ਖਾ ਜਾਣਗੇ। ਇਸ ਕਰਕੇ ਛੇਤੀ ਮੈਂ ਜੰਗਲ 'ਚੋਂ ਨਿਕਲਾਂ, ਉਹ ਭੇਡਾਂ ਦੇ ਡੰਡੇ ਮਾਰਦਾ ਤੁਰਿਆ ਜਾਂਦਾ ਹੈ। ਛੋਟੇ ਬੱਚੇ (ਲੇਲੇ) ਦੀ ਇਕ ਲੱਤ ਟੁੱਟੀ ਹੋਈ ਹੈ, ਉਹ ਲੱਤ ਘੜੀਸ-ਘੜੀਸ ਕੇ ਜਾ ਰਿਹਾ ਹੈ। ਮਹਾਤਮਾ ਬੁੱਧ ਵੀ ਪਿਛੇ ਪਿਛੇ ਤੁਰੇ ਜਾ ਰਹੇ ਨੇ। ਇਨ੍ਹਾਂ ਦੇ ਮਨ ਵਿਚ ਦਇਆ ਆਈ ਤੇ ਗਡਰੀਏ ਨੂੰ ਕਹਿਣ ਲੱਗੇ ਕਿ ਜੇ ਤੂੰ ਬੁਰਾ ਨਾ ਮੰਨੇ ਤਾਂ ਮੈਂ ਲੇਲੇ ਨੂੰ ਚੁੱਕ ਲਵਾਂ; ਤੇਰੇ ਨਾਲ-ਨਾਲ ਚਲਾਂਗਾ ਤੇ ਜਿਥੇ ਤੂੰ ਜਾਣਾ ਹੈ ਉਥੇ ਮੈਂ ਛੱਡ ਦੇਵਾਂਗਾ ਕਿਉਂਕਿ ਇਸ ਤੋਂ ਤੁਰਿਆ ਨਹੀਂ ਜਾਂਦਾ। ਦੇਖਿਆ ਉਸ ਨੇ ਤੇ ਕਹਿੰਦਾ ਕਿ ਮੈਨੂੰ ਕੀ ਇਤਰਾਜ਼ ਹੈ ਚੁੱਕ ਲੈ ਤੂੰ। ਮਹਾਤਮਾ ਨੇ ਚੁੱਕ ਲਿਆ। ਪਹਿਲਾਂ ਲੇਲਾ ਡਰਦਾ ਹੈ ਫੇਰ ਜਦੋਂ ਉਸ ਦੀ ਸਾਂਝ ਪਈ ਉਸ ਦੇ ਦਿਲ ਦੇ ਨਾਲ ਤਾਂ ਉਸ ਨੂੰ ਪਤਾ ਲੱਗਿਆ ਕਿ ਇਹ ਮੇਰਾ ਦੋਖੀ ਨਹੀਂ, ਇਹ ਤਾਂ ਮੈਨੂੰ ਪਿਆਰ ਕਰਦਾ ਹੈ। ਉਸ ਨੇ ਫੇਰ ਮੂੰਹ ਚੁਕਿਆ ਕਿਉਂਕਿ ਬੋਲੀ ਤਾਂ ਉਨ੍ਹਾਂ ਕੋਲ ਕੋਈ ਹੁੰਦੀ ਨਹੀਂ, ਕੇਵਲ ਨਿਸ਼ਾਨੀਆਂ ਹੁੰਦੀਆਂ ਹਨ, ਸੰਕੇਤ ਹੁੰਦੇ ਹਨ। ਸੋ ਉਸ ਨੇ ਮੂੰਹ ਉਤੇ ਨੂੰ ਕਰਿਆ ਤੇ ਕੋਸ਼ਿਸ਼ ਕਰਦਾ ਹੈ ਕਿ ਮੈਂ ਆਪਣਾ ਮੂੰਹ ਇਸ ਦੇ ਮੂੰਹ ਨੂੰ ਲਾ ਦੇਵਾਂ; ਮਹਾਤਮਾ ਨੇੜੇ ਨੂੰ ਹੋ ਗਏ ਤੇ ਉਹ ਜੀਭ ਕੱਢਦਾ ਹੈ, ਇਹ ਪ੍ਰਗਟਾਉਣ ਵਾਸਤੇ ਕਿ ਮੈਂ ਤੈਨੂੰ ਪਿਆਰ ਕਰਦਾ ਹਾਂ। ਮਹਾਤਮਾ ਉਸ ਨੂੰ ਪਲੋਸਦੇ ਨੇ, ਸਿਰ ਤੇ ਹੱਥ ਫੇਰੀਂ ਜਾਂਦੇ ਨੇ, ਹੱਥ ਅੱਗੇ ਕਰ ਦਿੱਤਾ, ਉਹ ਚਟਦਾ ਹੈ। ਜਾਂਦੇ-ਜਾਂਦੇ ਏਨੇ ਨੂੰ ਵਾੜਾ ਆ ਗਿਆ ਤੇ ਉਸ ਦੇ ਵਿਚ ਉਨ੍ਹਾਂ ਨੇ ਲੇਲਾ ਛੱਡ ਦਿੱਤਾ। ਹੁਣ ਜਦੋਂ ਵਾਪਸ ਤੁਰਨ ਲੱਗੇ ਤਾਂ ਉਹ ਲੇਲਾ ਵਾਪਸ ਭੇਡਾਂ ਵਿਚ ਨਹੀਂ ਰਹਿੰਦਾ ਸਗੋਂ ਮਹਾਤਮਾ ਦੇ ਪਿਛੇ-ਪਿਛੇ ਤੁਰਿਆ ਜਾਂਦਾ ਹੈ। ਮਹਾਤਮਾ ਨੇ ਫੇਰ ਮੋੜ ਦਿੱਤਾ, ਚੁੱਕ ਕੇ ਵਾੜੇ ਵਿਚ ਛੱਡ ਆਏ, ਉਹ ਫੇਰ ਬਾਹਰ ਆ ਜਾਂਦਾ ਹੈ। ਗਡਰੀਆ (ਆਜੜੀ) ਖੜ੍ਹਾ ਦੇਖ ਰਿਹਾ ਹੈ।

ਕਹਿਣ ਲੱਗਾ, "ਓ ਬਾਬਾ! ਤੂੰ ਕੀ ਕਰ ਦਿੱਤਾ ਮੇਰੇ ਲੇਲੇ ਨੂੰ? ਮੇਰੇ ਕੋਲ ਰਹਿੰਦਾ ਹੈ, ਮੈਂ ਉਸ ਨੂੰ ਦੁੱਧ ਪਿਲਾਉਂਦਾ ਹਾਂ ਪਰ ਤੂੰ ਘੜੀ ਕੁ ਇਸ ਦੇ ਉਤੇ ਹੱਥ ਫੇਰਿਆ ਹੈ ਤੇ ਇਹ ਤਾਂ ਤੇਰਾ ਹੀ ਬਣ ਗਿਆ।"

ਸੋ ਇਹ ਸੇਵਾ ਸੀ ਸਾਧ ਸੰਗਤ ਜੀ! ਚੁਕਿਆ ਓਸ ਨੂੰ, ਮਨ ਵਿਚ ਭਾਵ ਆਇਆ ਦਇਆ ਦਾ। ਜਿਸਦੇ ਮਨ ਵਿਚ ਦਇਆ ਹੁੰਦੀ ਹੈ ਉਹ ਸੇਵਾ ਕਰਦਾ ਹੈ, ਹੈਂਕੜ ਵਾਲਾ ਨਹੀਂ ਕਰਿਆ ਕਰਦਾ। ਹੈਂਕੜ ਵਾਲੇ ਦੀਆਂ ਤਾਂ ਬਹੁਤ ਗੱਲਾਂ ਗਲਤ ਹੋਇਆ ਕਰਦੀਆਂ ਨੇ। ਸੋ ਦਇਆ ਨੇ ਜਾਨਵਰ ਨੂੰ ਵੀ ਮੋਹ ਲਿਆ। ਮਹਾਤਮਾ ਨੇ ਮਿੱਠੇ ਬਚਨ ਕਰੇ, ਆਜੜੀ ਵੀ ਮੋਹਿਆ ਗਿਆ ਤੇ ਉਸ ਨੇ ਉਪਦੇਸ਼ ਲੈ ਲਿਆ। ਸੇਵਾ ਦੇ ਨਾਲ ਮਾਣ ਪ੍ਰਾਪਤ ਹੋ ਗਿਆ। ਅੱਜ ਸੇਵਾ ਦੇ ਨਾਲ ਕਿੱਡੇ ਵੱਡੇ ਮਹਾਤਮਾ ਹੋ ਕੇ ਬੁੱਧ ਧਰਮ ਦੇ ਆਚਾਰੀਆ ਕਹਾਉਂਦੇ ਨੇ।

ਇਸੇ ਤਰ੍ਹਾਂ ਬਾਬਾ ਖੁਦਾ ਸਿੰਘ ਜੀ। ਆਪ ਲਾਹੌਰ ਵਿਚ ਹਨ। ਅੰਮ੍ਰਿਤ ਵੇਲੇ ਉਠੇ ਤਾਂ ਦੂਰੋਂ ਆਵਾਜ਼ ਆ ਰਹੀ ਹੈ - ਹਾਏ! ਹਾਏ!! ਬਹੁਤ ਦਰਦਨਾਕ ਆਵਾਜ਼। ਮਹਾਂਪੁਰਸ਼ ਸਮਾਧੀ 'ਚ ਜਾਣ ਲਗਦੇ ਨੇ, ਫੇਰ ਓਹ ਆਵਾਜ਼ ਬਾਹਰ ਕੱਢ ਦਿੰਦੀ ਹੈ ਸੁਰਤ ਨੂੰ। ਬਾਬਾ ਜੀ ਨੇ ਸੇਵਾਦਾਰ ਨੂੰ ਭੇਜਿਆ ਕਿ ਜਾ ਕੇ ਪਤਾ ਕਰ ਕਿ ਕੌਣ ਹੈ। ਪਤਾ ਕੀਤਾ ਤਾਂ ਸਹਿੰਸੀਆਂ ਦੀਆਂ ਛੱਪਰੀਆਂ, ਕਪੜਿਆਂ ਦੇ ਤੰਬੂ ਲਾਏ ਹੋਏ ਛੋਟੇ-ਛੋਟੇ, ਉਨ੍ਹਾਂ ਵਿਚੋਂ ਆਵਾਜ਼ ਆ ਰਹੀ ਸੀ। ਆਪ ਉਥੇ ਚਲੇ ਗਏ ਤੇ ਜਾ ਕੇ ਪੁਛਿਆ ਕਿ ਭਾਈ! ਕੀ ਗੱਲ ਹੈ? ਇਹ ਬੀਬੀ ਦਰਦ ਨਾਲ ਐਨਾ ਜ਼ੋਰ ਦੀ ਚੀਕ ਰਹੀ ਹੈ, ਕੋਈ ਇਲਾਜ ਨਹੀਂ ਹੈ? ਕਹਿਣ ਲੱਗੇ ਕਿ ਅਸੀਂ ਗਰੀਬ ਆਦਮੀ ਕਿਥੇ ਇਲਾਜ ਕਰਦੇ ਹਾਂ, ਫੋੜਾ ਹੋਇਆ ਹੋਇਆ ਹੈ ਛਾਤੀ ਤੇ, ਉਸ ਦੇ ਦਰਦ ਦੇ ਨਾਲ ਇਹ ਕਰਾਹ ਰਹੀ ਹੈ। ਸੇਵਾਦਾਰ ਮਹਾਂਪੁਰਸ਼ਾਂ ਕੋਲ ਵਾਪਸ ਆ ਗਿਆ ਕਿ ਬਾਬਾ ਜੀ! ਐਹ ਗੱਲ ਹੈ।

ਕਹਿੰਦੇ, "ਚੱਲ ਭਾਈ! ਫੇਰ ਤਾਂ ਬੈਠਣਾ ਆਪਣਾ ਧਰਮ ਨਹੀਂ ਹੈ। ਦੁਖੀ ਦਾ ਦੁਖ ਨਵਿਰਤ ਕਰਨਾ ਚਾਹੀਦਾ ਹੈ।"

ਆਪ ਉਥੇ ਚਲੇ ਗਏ। ਜਾ ਕੇ ਕਹਿਣ ਲੱਗੇ, "ਬੇਟਾ! ਸੰਗ ਨਾ, ਮੈਥੋਂ ਪੜਦਾ ਨਾ ਕਰ।" ਮਹਾਂਪੁਰਸ਼ਾਂ ਨੂੰ ਸਭ ਕਿਤੇ ਪ੍ਰਮੇਸ਼ਰ ਹੀ ਦਿਸਿਆ ਕਰਦਾ ਹੈ।

ਕਹਿੰਦੇ, "ਕਿਥੇ ਹੈ ਫੋੜਾ?" ਉਸ ਨੇ ਕੱਪੜਾ ਚੁਕਿਆ।

ਕਹਿਣ ਲੱਗੇ, "ਤੂੰ ਮਨ ਵਿਚ ਕੋਈ ਗਲਾਨੀ ਨਾ ਲਿਆਈਂ।"

ਉਸੇ ਵੇਲੇ ਬਾਬਾ ਜੀ ਨੇ ਮੂੰਹ ਲਾ ਦਿੱਤਾ ਤੇ ਮੂੰਹ ਨਾਲ ਪੀਕ ਖਿੱਚ ਲਈ ਸਾਰੀ; ਕੁਰਲੀ ਕਰੀ। ਸਾਰੇ ਫੋੜੇ ਦੀ ਪੀਕ ਖਿੱਚ ਦਿੱਤੀ। ਸੋ ਬੀਬੀ ਅਰਾਮ ਨਾਲ ਪੈ ਗਈ। ਸੋ ਇਸ ਤਰ੍ਹਾਂ ਵੱਡੇ-ਵੱਡੇ ਮਹਾਂਪੁਰਸ਼ ਹੋਏ ਨੇ। ਸੇਵਾ ਇਕੋ ਹੀ ਨਹੀਂ ਹੁੰਦੀ ਕਿ ਝਾੜੂ ਦੇਣਾ ਹੈ। ਸਾਰੇ ਸੰਸਾਰ ਦੀ ਅਨੇਕ ਤਰ੍ਹਾਂ ਦੀ ਸੇਵਾ ਹੈ-

***ਅਨਿਕ ਭਾਂਤਿ ਕਰਿ ਸੇਵਾ ਕਰੀਐ॥*** ***ਅੰਗ - 391***

ਸੋ ਮਹਾਰਾਜ ਜੀ ਕਹਿੰਦੇ ਜਿਹੜੀ ਸੇਵਾ ਹੈ ਇਹ ਆਪਾ ਗੁਆ ਕੇ ਹੁੰਦੀ ਹੈ। ਜੇ ਬਾਬਾ ਜੀ ਇਹ ਸਮਝਦੇ ਕਿ ਮੈਂ ਤਾਂ ਵੱਡਾ ਮਹਾਤਮਾ ਹਾਂ, ਵੱਡੇ-ਵੱਡੇ ਬਾਦਸ਼ਾਹ ਮੇਰੇ ਕੋਲ ਆਉਂਦੇ ਨੇ, ਫੇਰ ਨਹੀਂ ਸੀ ਕਰ ਸਕਦੇ। ਆਪ ਬਾਦਸ਼ਾਹਾਂ ਦੀ ਪਰਵਾਹ ਨਹੀਂ ਸਨ ਕਰਦੇ।

ਇਕ ਵਾਰੀ ਮਹਾਰਾਜਾ ਪਟਿਆਲਾ, ਮਹਾਰਾਜਾ ਨਾਭਾ ਉਨ੍ਹਾਂ ਦੇ ਦਰਸ਼ਨ ਨੂੰ ਚਲੇ ਗਏ ਤੇ ਸੁਨੇਹਾ ਭੇਜ ਦਿੱਤਾ ਬਾਬਾ ਜੀ ਕੋਲ ਕਿ ਦੋ ਰਾਜੇ ਆ ਰਹੇ ਨੇ। ਉਸ ਵੇਲੇ ਆਪ ਜਿਥੇ ਬੈਠੇ ਸੀ, ਸੇਵਾਦਾਰਾਂ ਨੂੰ ਕਹਿੰਦੇ, "ਇਥੇ ਪਾਣੀ ਭਰ ਦਿਓ ਤੇ ਚਾਰ-ਚਾਰ ਉਂਗਲ ਖੜ੍ਹਾ ਕਰ ਦਿਓ ਪਾਣੀ ਸਾਡੇ ਆਲੇ-ਦੁਆਲੇ।" ਚਾਰ-ਚਾਰ ਉਂਗਲ ਪਾਣੀ ਖੜ੍ਹਾਅ ਲਿਆ। ਬੇਪਰਵਾਹ ਸੀ ਮਹਾਤਮਾ, ਉਹ ਕਿਸੇ ਦੀ ਪਰਵਾਹ ਨਹੀਂ ਸੀ ਕਰਿਆ ਕਰਦੇ ਕਿਉਂਕਿ ਪਰਵਾਹ ਜੇ ਕਰਨੀ ਹੈ ਤਾਂ ਇਕ ਵਾਹਿਗੁਰੂ ਦੀ ਹੁੰਦੀ ਹੈ-

***ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥***
***ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥*** ***ਅੰਗ - 473***

ਇਕ ਵਾਹਿਗੁਰੂ ਦੀ ਪਰਵਾਹ ਕਰਦੇ ਨੇ, ਹੋਰ ਕਿਸੇ ਦੀ ਪਰਵਾਹ ਨਹੀਂ ਸੰਤਾਂ ਨੂੰ ਹੋਇਆ ਕਰਦੀ। ਸੋ ਆਪ ਬੈਠੇ ਨੇ, ਮਹਾਰਾਜਾ ਪਟਿਆਲਾ ਤੇ ਮਹਾਰਾਜਾ ਨਾਭਾ ਆ ਗਿਆ, ਆ ਕੇ ਫਤਹਿ ਬੁਲਾਈ ਦੋਹਾਂ ਨੇ। ਬਾਬਾ ਜੀ ਕਹਿੰਦੇ, " ਅੰਦਰ ਲੰਘ ਆਓ।" ਹੁਣ ਜੁਰਾਬਾਂ ਨਾਲ ਪਾਣੀ ਵਿਚ ਲੰਘਣਾ ਕਿੰਨਾ ਔਖਾ ਹੈ। ਕਹਿੰਦੇ, "ਬਹਿ ਜਾਓ ਭਾਈ।" ਪਾਣੀ ਵਿਚ ਖੜ੍ਹੇ ਨੇ - ਕਹਿੰਦੇ ਨਹੀਂ। ਸੋ ਮਹਾਤਮਾ ਬੇਪਰਵਾਹ ਹੋਇਆ ਕਰਦੇ ਨੇ। ਕਿਸੇ ਦੀ ਉਨ੍ਹਾਂ ਨੂੰ ਪਰਵਾਹ ਨਹੀਂ ਹੁੰਦੀ। ਏਸ ਤਰ੍ਹਾਂ ਫੁਰਮਾਨ ਕਰਦੇ ਨੇ-

***ਧਾਰਨਾ - ਰੰਗ ਹਸਦੇ ਤੇ ਰੰਗ ਰੋਂਦੇ,***
***ਪਰਵਾਹ ਨਾ ਕਿਸੇ ਦੀ ਰਖਦੇ ਸਾਧੂ, ਸਾਧੂ,***
***ਪਰਵਾਹ ਨਾ ਕਿਸੇ ਦੀ ਰੱਖਦੇ, ਰੰਗ ਹਸਦੇ -2, 2.***
***ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥***
***ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥*** ***ਅੰਗ - 473***

ਜੋ ਵਾਹਿਗੁਰੂ ਦਾ ਬਣਿਆ ਹੋਇਆ ਹੈ ਉਸ ਨੂੰ ਕਿਸੇ ਨਾਲ ਗਰਜ (ਲੋੜ) ਨਾ ਹੋਣ ਕਰਕੇ ਕਿਸੇ ਦੀ ਪਰਵਾਹ ਨਹੀਂ ਕਰਿਆ ਕਰਦੇ। ਕੋਈ ਮਾਣ ਵਾਲਾ ਬੰਦਾ ਜੇ ਆ ਕੇ ਇਹ ਗੱਲ ਕਹੇ ਕਿ ਮੇਰੀ ਪਰਵਾਹ ਨਹੀਂ ਕਰੀ। ਨਿਮਰਤਾ

ਹੱਦ ਤੋਂ ਜ਼ਿਆਦਾ ਹੁੰਦੀ ਹੈ ਸੰਤਾਂ ਵਿਚ ਪਰ ਗਰਜ ਨਾ ਹੋਣ ਕਰਕੇ ਕੋਈ ਵਿਸ਼ੇਸ਼ ਨਹੀਂ ਉਨ੍ਹਾਂ ਲਈ ਹੋਇਆ ਕਰਦਾ।

ਮਹਾਰਾਜ ਜੀ (ਸ੍ਰੀ ਮਾਨ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜੇ ਸਾਹਿਬ ਵਾਲੇ) ਇਥੇ ਚੰਡੀਗੜ੍ਹ ਆਏ ਹੋਏ ਨੇ। ਗਰਮੀਆਂ ਦਾ ਮਹੀਨਾ ਹੈ ਤੇ ਦੀਵਾਨ ਲੱਗ ਰਹੇ ਸਨ। ਉਸ ਵੇਲੇ ਦੇ ਜੋ ਮੁਖ ਮੰਤਰੀ ਸਨ ਸ. ਪ੍ਰਤਾਪ ਸਿੰਘ ਕੈਰੋਂ, ਪਹਿਲਾਂ ਦੋ ਵਾਰੀ ਆਪ ਦੇ ਪਾਸ ਜਾ ਆਏ ਸੀ ਪਰ ਦਰਸ਼ਨ ਨਹੀਂ ਸੀ ਹੋ ਸਕੇ ਮਹਾਂਪੁਰਸ਼ਾਂ ਦੇ। ਇਕ ਵਾਰੀ ਲਾਈਨ ਬਹੁਤ ਲੰਮੀ ਸੀ ਤਾਂ ਦਰਸ਼ਨ ਨਹੀਂ ਹੋਏ। ਦੂਜੀ ਵਾਰੀ ਜਾਂਦੇ ਸੀ ਅਜੇ ਸਮਾਂ ਨਹੀਂ ਸੀ ਹੋਇਆ ਮਿਲਣ ਦਾ ਭਾਵੇਂ ਪਹਿਲਾਂ ਸੁਨੇਹਾ ਦਿੱਤਾ ਗਿਆ ਸੀ ਪਰ ਕਹਿੰਦੇ ਨਾਹ! ਜੋ ਨਿਸ਼ਚਿਤ ਸਮਾਂ ਹੈ ਉਸ ਦੀ ਪਾਲਣਾ ਕਰਨੀ ਹੈ। ਸੋ ਇਥੇ ਜਦੋਂ ਆਏ ਤਾਂ ਉਸ ਨੇ ਕੋਸ਼ਿਸ਼ ਕਰੀ। ਇਕ ਬਾਬੂ ਸਿੰਘ ਨਾਂ ਦੇ ਪ੍ਰੇਮੀ ਸਨ – ਲੋਕ ਸੰਪਰਕ ਅਫਸਰ, ਉਹ ਆਏ ਤੇ ਕਹਿਣ ਲੱਗੇ ਕਿ ਏਸ ਤਰ੍ਹਾਂ ਦੇ ਨਾਲ ਕੈਰੋਂ ਸਾਹਿਬ ਮਿਲਣਾ ਚਾਹੁੰਦੇ ਨੇ, ਕੋਈ ਸਮਾਂ ਦਿਵਾਓ। ਮਹਾਰਾਜ ਜੀ ਕੋਲ ਬੇਨਤੀ ਕਰੀ ਤਾਂ ਮਹਾਰਾਜ ਜੀ ਕਹਿੰਦੇ, "ਸਵੇਰੇ ਅਸੀਂ ਸੈਰ ਕਰਨ ਜਾਵਾਂਗੇ – 'ਰਾਜਿੰਦਰਾ ਪਾਰਕ' ਵਿਚ, ਉਥੇ ਤੁਰਦਿਆਂ-ਤੁਰਦਿਆਂ ਨਾਲ ਸਾਡੇ ਨਾਲ ਮਿਲ ਲਵੇ।" ਪਰ ਉਸ ਨੇ ਗਲਤ ਸੁਨੇਹਾ ਦੇ ਦਿੱਤਾ ਕਿ 6 ਵਜੇ ਮਿਲਣਾ ਹੈ ਜੀ! ਉਸ ਵੇਲੇ ਅਜੇ 3 ਵਜੇ ਸੀ ਦਿਨ ਦੇ। ਸਭਾ ਚਲ ਰਹੀ ਸੀ। ਉਥੋਂ ਉਹ ਇਕ-ਦਮ ਉਠਿਆ, ਬਹੁਤ ਕਾਹਲੀ ਨਾਲ ਆ ਗਿਆ ਤੇ ਮੈਂ ਦੇਖਿਆ ਤੇ ਕਿਹਾ ਕਿ ਤੁਸੀਂ ਤਾਂ ਜਲਦੀ ਆ ਗਏ, ਮਹਾਰਾਜ ਜੀ ਨੇ ਤਾਂ ਮਿਲਣਾ ਨਹੀਂ ਅਜੇ। ਤੁਹਾਨੂੰ ਤਾਂ ਸਮਾਂ ਕੱਲ੍ਹ ਦਾ ਦਿਤਾ ਸੀ, ਤੁਸੀਂ ਅੱਜ ਆ ਗਏ।

ਉਹ ਕਹਿੰਦਾ, "ਮੈਨੂੰ ਤਾਂ ਭੁਲੇਖਾ ਲੱਗ ਗਿਆ, ਹੁਣ ਮੈਨੂੰ ਦਰਸ਼ਨ ਕਰਾਓ।"

ਮੈਂ ਅੰਦਰ ਚਲਿਆ ਗਿਆ ਤੇ ਅੰਦਰ ਮਹਾਰਾਜ ਜੀ ਸਮਾਧੀ 'ਚ ਬੈਠੇ ਨੇ। ਮੈਂ ਖੜਕਾ ਕੀਤਾ ਥੋੜ੍ਹਾ-ਜਿਹਾ ਦਰਵਾਜ਼ੇ ਦਾ। ਆਪ ਨੇ ਨੇਤਰ ਖੋਲ੍ਹੇ, ਕਹਿੰਦੇ, "ਕੀ ਗੱਲ ਹੈ?"

ਮੈਂ ਕਿਹਾ, "ਜੀ! ਪ੍ਰਤਾਪ ਸਿੰਘ ਕੈਰੋਂ ਆਏ ਨੇ।" ਚੁੱਪ ਕਰ ਗਏ, ਕੋਈ ਜਵਾਬ ਨਾ ਦਿੱਤਾ।" ਮੈਂ ਖੜ੍ਹ ਕੇ ਮੁੜ ਆਇਆ। ਪੰਜ ਮਿੰਟ ਬਾਅਦ ਫੇਰ ਗਿਆ। ਫੇਰ ਖੜਕਾ ਕਰਿਆ, ਫੇਰ ਪੁਛਿਆ ਕਿ ਕੀ ਗੱਲ ਹੈ? ਮੈਂ ਕਿਹਾ, "ਮਹਾਰਾਜ! ਕੈਰੋਂ ਸਾਹਿਬ ਆਏ ਨੇ।"

ਕਹਿੰਦੇ, "ਕਿਹਨੇ ਸਮਾਂ ਦਿੱਤਾ ਹੈ?"

ਮੈਂ ਕਿਹਾ, "ਮਹਾਰਾਜ! ਤਾਂ ਕੱਲ੍ਹ ਦਾ ਹੀ ਦਿੱਤਾ ਸੀ ਪਰ ਉਨ੍ਹਾਂ ਨੇ ਗਲਤੀ ਨਾਲ ਹੁਣ ਦਾ ਸਮਝ ਲਿਆ।"

ਆਪ ਫੇਰ ਚੁਪ ਕਰ ਗਏ। ਤੀਸਰੀ ਵਾਰੀ ਮੈਂ ਫੇਰ ਅੰਦਰ ਗਿਆ ਤੇ ਕਿਹਾ, "ਮਹਾਰਾਜ! ਉਹ ਵਿਧਾਨ ਸਭਾ 'ਚੋਂ ਉਠ ਕੇ ਆਏ ਹਨ, ਕੋਈ ਸੁਆਲ ਆਦਿ ਸੀ ਤੇ ਦਰਸ਼ਨ ਲਈ ਬੇਨਤੀ ਕਰਦੇ ਹਨ।"

ਕਹਿੰਦੇ, "ਕਿੰਨੇ ਜਣੇ ਆਏ ਹੋਏ ਨੇ?"

ਮੈਂ ਕਿਹਾ, "ਜੀ! ਬਾਰਾਂ-ਤੇਰਾਂ ਪਹਿਲਾਂ ਬੈਠੇ ਨੇ ਇਹ ਸਭ ਤੋਂ ਬਾਅਦ ਆਏ ਹਨ, ਇਸ ਤੋਂ ਪਿਛੋਂ ਅਜੇ ਤੱਕ ਕੋਈ ਨਹੀਂ ਆਇਆ।"

ਕਹਿੰਦੇ, "ਫੇਰ ਜਿਹੜਾ ਸਭ ਤੋਂ ਪਹਿਲਾਂ ਆਇਆ ਹੈ ਉਸ ਨੂੰ ਪਹਿਲਾਂ ਭੇਜੋ, ਜਿਹੜਾ ਪਿਛੋਂ ਆਇਆ ਹੈ ਉਸ ਨੂੰ ਪਿਛੋਂ ਭੇਜਿਓ।"

ਕੋਈ ਕਾਹਲੀ ਨਹੀਂ ਹੈ ਮਨ ਦੇ ਅੰਦਰ ਕਿ ਕੋਈ ਮੁਖ ਮੰਤਰੀ ਹੈ ਤੇ ਅਸੀਂ ਕੋਈ ਫਾਇਦਾ ਉਠਾਉਣਾ ਹੈ ਇਸ ਤੋਂ। ਮਿਲੀਏ ਇਸ ਨੂੰ ਤੇ ਬਾਕੀਆਂ ਨੂੰ ਜਵਾਬ ਦੇ ਦੇਈਏ। ਐਸੀ ਬਾਤ ਸੰਤਾਂ ਵਿਚ ਨਹੀਂ ਹੋਇਆ ਕਰਦੀ ਕਿਉਂਕਿ ਸੰਤਾਂ ਦੇ ਉਤੇ ਤਾਂ ਬਹੁਤ ਵੱਡੀ ਬਖਸ਼ਿਸ਼ ਹੈ ਅਕਾਲ ਪੁਰਖ ਦੀ –

***ਧਾਰਨਾ – ਸੱਚੇ ਉਹ ਪਾਤਸ਼ਾਹ, ਸੱਚੇ ਨਾਲ ਰੱਤੇ ਜਿਹੜੇ -2, 2.***
***ਸੱਚੇ ਨਾਲ ਰੱਤੇ ਜਿਹੜੇ – 4, 2.***
***ਸੱਚੇ ਉਹ ਪਾਤਸ਼ਾਹ,................ -2.***

***ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ॥***

***ਅੰਗ – 749***

ਸੱਚਾ ਹੁਕਮ ਉਨ੍ਹਾਂ ਦਾ, ਸੱਚੀ ਪਾਤਿਸ਼ਾਹੀ ਹੁੰਦੀ ਹੈ ਜੋ ਸੱਚੇ ਨਾਲ ਰੱਤੇ ਹੁੰਦੇ ਨੇ –

***ਜਾ ਕਾ ਕਹਿਆ ਦਰਗਹ ਚਲੈ॥***

***ਸੋ ਕਿਸ ਕਉ ਨਦਰਿ ਲੈ ਆਵੈ ਤਲੈ॥ ਅੰਗ - 186***

ਜਿਸ ਦਾ ਕਿਹਾ ਹੋਇਆ ਦਰਗਾਹ ਮੰਨਦੀ ਹੈ ਉਹ ਕਿਸੇ ਦੀ ਪਰਵਾਹ ਨਹੀਂ ਕਰਿਆ ਕਰਦਾ। ਸੋ ਮੈਂ ਬਾਹਰ ਆ ਕੇ ਕਹਿ ਦਿੱਤਾ ਕਿ ਹੁਕਮ ਤਾਂ ਆਹ ਹੈ, ਅੱਗੇ ਦੇਖ ਲਓ ਕੀ ਕਰਨਾ ਹੈ।

ਕਹਿਣ ਲੱਗੇ, "ਹੁਕਮ ਹੀ ਵਜਾਉਣਾ ਹੈ।"

ਤੇਰ੍ਹਾਂ ਅੱਗੇ ਖੜ੍ਹਾਅ ਦਿੱਤੇ ਆਪ ਚੌਦਵੇਂ ਨੰਬਰ ਤੇ ਹੋ ਗਏ। ਜੇ ਤਿੰਨ-ਤਿੰਨ ਮਿੰਟ ਵੀ ਦੇਈਏ ਇਕ ਬੰਦੇ ਨੂੰ ਤਾਂ ਵੀ 40 ਮਿੰਟ ਲਾਈਨ ਵਿਚ ਖੜ੍ਹੇ ਨੂੰ ਲੰਘ ਗਏ। ਮੈਂ ਵੀ ਦੇਖ ਰਿਹਾ ਹਾਂ ਤੇ ਕਹਿਣ ਲੱਗੇ ਕਿ ਅੱਜ ਮੈਨੂੰ ਪਤਾ ਲੱਗਿਆ ਕਿ ਲਾਈਨ ਵਿਚ ਕਿਵੇਂ ਖੜ੍ਹੀਦਾ ਹੈ ਕਿਉਂਕਿ ਮੇਰੇ ਦਰਵਾਜੇ ਉਤੇ ਵੀ ਦੁਨੀਆਂ ਲਾਈਨ ਵਿਚ ਖੜ੍ਹਦੀ ਹੈ, ਮਸਾਂ ਸਮਾਂ ਮਿਲਦਾ ਹੈ ਤੇ ਹੁਣ ਮੈਨੂੰ ਪਤਾ ਲੱਗਿਆ ਕਿ ਕਤਾਰ ਵਿਚ ਖੜ੍ਹਨ ਵਾਲੇ ਦੀ ਕੁਝ ਕਦਰ ਹੋਣੀ ਚਾਹੀਦੀ ਹੈ।

ਸੋ ਇਸ ਤਰ੍ਹਾਂ ਦੇ ਨਾਲ ਪਰਵਾਹ ਨਹੀਂ ਹੋਇਆ ਕਰਦੀ। ਸੋ ਬਾਬਾ ਖੁਦਾ ਸਿੰਘ ਜੀ ਨੂੰ ਵੱਡਿਆਂ-ਵੱਡਿਆਂ ਦੀ ਪਰਵਾਹ ਨਹੀਂ, ਪਾਣੀ ਵਿਚ ਖੜ੍ਹਾਅ ਰੱਖੇ ਪਰ ਇਕ ਸਹਿਸੀਆਂ ਦੀ ਬੀਬੀ ਦੇ ਜਾ ਕੇ ਪੀਕ ਚੂਸ ਕੇ ਕੱਢਦੇ ਨੇ, ਕਿੱਡੀ ਵੱਡੀ ਬਾਤ ਹੈ।

***ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥ ਅੰਗ - 474***

ਸੋ ਸੇਵਾ ਜੇ ਆਪਾ ਰੱਖ ਕੇ ਕਰਦਾ ਹੈ ਕਿ 'ਮੈਂ' ਕਰਦਾ ਹਾਂ, ਮੇਰੀਆਂ ਫੋਟੋਆਂ ਲਾਹੋ, ਮੇਰੀ ਪ੍ਰਸੰਸਾ ਕਰੋ, ਉਹ ਸੇਵਾ ਥਾਂ ਨਹੀਂ ਪਿਆ ਕਰਦੀ। ਜਦੋਂ ਅਸੀਂ ਏਸ ਤਰ੍ਹਾਂ ਦੀ ਸੇਵਾ ਕਰਦੇ ਹਾਂ ਆਪਾ ਗਵਾ ਕੇ ਤਾਂ ਓਸ ਵੇਲੇ ਸਤਿਗੁਰੂ ਸਾਡੇ ਤੇ ਪ੍ਰਸੰਨ ਹੋ ਜਾਂਦੇ ਨੇ ਤੇ ਸਾਡੀਆਂ ਮਨ ਦੀਆਂ ਮੁਰਾਦਾਂ ਸਹਿਜ ਸੁਭਾਅ ਹੀ ਪੂਰੀਆਂ ਹੋ ਜਾਂਦੀਆਂ ਹਨ -

***ਧਾਰਨਾ - ਮਨ ਇੱਛੀਆਂ ਮੁਰਾਦਾਂ ਪਾਵੇਂ,***
***ਸੇਵਾ ਕਰਕੇ ਸਤਿਗੁਰਾਂ ਦੀ -2, 2.***
***ਮੇਰੇ ਪਿਆਰੇ ਸੇਵਾ ਕਰਕੇ ਸਤਿਗੁਰਾਂ ਦੀ -2, 2.***
***ਮਨ ਇੱਛੀਆਂ ਮੁਰਾਦਾਂ ਪਾਵੇ,................ -2.***

***ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ॥***
***ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ***
***ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ॥ ਅੰਗ - 490***

ਪਹਿਲੀ ਸੇਵਾ ਜਿਹੜੀ ਹੈ ਗੁਰੂ ਦੀ ਸੇਵਾ, ਵਾਹਿਗੁਰੂ ਦੀ ਸੇਵਾ, ਸਾਧੂਆਂ ਦੀ ਸੇਵਾ, ਇਨ੍ਹਾਂ ਤੋਂ ਬਗੈਰ ਬਾਕੀ ਸਾਰੀਆਂ ਦੂਜੀਆਂ ਸੇਵਾਵਾਂ ਨੇ। ਦੂਜੀ ਸੇਵਾ ਦੇ ਵਿਚ ਗਰਜ ਹੁੰਦੀ ਹੈ ਆਦਮੀ ਨੂੰ। ਸੋ ਏਸ ਤਰ੍ਹਾਂ ਦੇ ਨਾਲ ਮਹਾਰਾਜ ਜੀ ਕਹਿਣ ਲੱਗੇ, "ਮਰਦਾਨਿਆ! ਆਪਾਂ ਚਾਕਰ ਹਾਂ। ਚਾਕਰ ਦਾ ਕੰਮ ਹੁੰਦਾ ਹੈ ਸੇਵਾ ਕਰਨੀ ਤੇ ਆਪਾਂ ਕਿਥੇ ਭਾਲੀਏ ਕਿ ਹੁਣ ਜਾ ਕੇ ਕਿਥੇ ਰਹੀਏ। ਮੀਂਹ ਪੈਂਦੇ ਨੇ। ਇਹ ਤਾਂ ਹੋਈ ਜਾਣਾ ਹੈ - ਕਦੇ ਧੁੱਪ ਹੋ ਜਾਣੀ ਹੈ, ਕਦੇ ਮੀਂਹ ਹੋ ਜਾਣਾ ਹੈ, ਕਦੇ ਲੂ ਚੱਲਣ ਲੱਗ ਜਾਣੀ ਹੈ, ਕਦੇ ਪਾਲਾ ਲੱਗਣ ਲੱਗ ਜਾਣਾ ਹੈ, ਫੇਰ ਤਾਂ ਸੇਵਾ ਰਹਿ ਗਈ ਆਪਣੀ।"

ਬਹੁਤ ਤਰਲਾ ਲਿਆ ਜਦੋਂ ਮਰਦਾਨੇ ਨੇ ਤਾਂ ਮਹਾਰਾਜ ਜੀ ਕਹਿੰਦੇ, "ਚੰਗਾ ਫੇਰ ਤੇਰੀ ਵੀ ਅਸੀਂ ਬੇਨਤੀ ਮੰਨ ਲਵਾਂਗੇ।" ਚਲਦੇ-ਚਲਦੇ ਇਕ ਸੋਹਣਾ ਥਾਂ ਆ ਗਿਆ। ਉਥੇ ਰੋਹੀ ਦੇ ਵਿਚ ਕੋਈ ਸ਼ਹਿਰ ਚੰਗਾ ਨਗਰ ਸੀ ਛੋਟਾ ਜਿਹਾ, ਉਸ ਤੋਂ ਕੋਈ ਕੋਹ-ਕੁ ਦੇ ਫਾਸਲੇ ਤੇ ਇਕ ਬਾਗ ਸੀ। ਉਸ ਦੇ ਵਿਚ ਇਕ ਕੋਠਾ ਬਣਿਆ ਹੋਇਆ ਸੀ।

ਮਹਾਰਾਜ ਜੀ ਕਹਿੰਦੇ, "ਮਰਦਾਨਿਆ! ਫੇਰ ਇਥੇ ਅਰਾਮ ਕਰ ਲੈਂਦੇ ਹਾਂ, ਇਕਾਂਤ ਵੀ ਹੈ, ਸਾਫ-ਸੁਥਰਾ ਥਾਂ ਹੈ, ਇਸ਼ਨਾਨ ਲਈ ਖੂਹ ਵੀ ਹੈ। ਕੋਈ ਭਲਾ ਪੁਰਸ਼ ਹੋਏਗਾ ਜਿਸ ਨੇ ਇਥੇ ਏਡੀ ਦੂਰ ਆ ਕੇ ਕੋਠਾ ਪਾ ਦਿੱਤਾ।"

ਸੋ ਮਹਾਰਾਜ ਜੀ ਨੇ ਉਥੇ ਵਿਸ਼ਰਾਮ ਕਰ ਲਿਆ। ਰਾਤ ਨੂੰ 'ਸੋ ਦਰੁ' ਦਾ ਪਾਠ ਹੋਇਆ, ਅੰਮ੍ਰਿਤ ਵੇਲੇ 'ਆਸਾ ਦੀ ਵਾਰ' ਤੇ ਹੋਰ ਕੀਰਤਨ ਮਰਦਾਨੇ ਨੇ ਕਰਿਆ, ਆਵਾਜ਼ ਪਹੁੰਚੀ। ਲੰਘਦੇ ਜਾਂਦਿਆਂ ਨੇ ਦੇਖਿਆ, ਸ਼ਹਿਰ 'ਚ ਗੱਲ ਹੋਈ ਕਿ ਕੋਈ ਬਹੁਤ ਵੱਡੇ ਮਹਾਂਪੁਰਸ਼ ਆਏ ਹੋਏ ਨੇ ਜਿਨ੍ਹਾਂ ਨੂੰ ਦੇਖ ਕੇ ਦਿਲ ਵਿਚ ਧੂਹ ਪੈਂਦੀ ਹੈ। ਜਦੋਂ ਉਨ੍ਹਾਂ ਦਾ ਬੋਲ ਸੁਣੀਏ ਤਾਂ ਪੰਛੀ ਉਡਦੇ ਰੁਕ ਜਾਂਦੇ ਨੇ, ਪਾਣੀ ਚਲਦੇ ਰੁਕ ਜਾਂਦੇ ਨੇ, ਦਰਖਤ ਹਿਲਦੇ ਚੁਪ ਖੜ੍ਹ ਜਾਂਦੇ ਨੇ। ਪ੍ਰੇਮੀ ਆਉਣੇ ਸ਼ੁਰੂ ਹੋ ਗਏ ਜਿਹੜੇ ਭਾਗਾਂ ਵਾਲੇ ਸੀ ਕਿਉਂਕਿ ਗੁਰੂ ਪੀਰਾਂ ਦੀ ਸੰਗਤ ਵਿਚ ਭਾਗਾਂ ਵਾਲਿਆਂ ਤੋਂ ਬਗੈਰ ਦੂਸਰਾ ਆ ਨਹੀਂ ਸਕਿਆ ਕਰਦਾ, ਚਾਹੇ ਕੋਲ ਰਹਿੰਦਾ ਹੋਵੇ ਪਰ ਜੇ ਉਸਦੇ ਭਾਗਾਂ ਵਿਚ ਸਤਿਸੰਗ ਦਾ ਮਹਾਤਮ ਪ੍ਰਾਪਤ ਕਰਨ ਦਾ ਲੇਖ ਨਹੀਂ ਤਾਂ ਸਤਿਸੰਗ ਤੋਂ ਵਾਂਝਾ ਰਹਿ ਜਾਇਆ ਕਰਦਾ ਹੈ। ਉਸ ਨੂੰ ਸਤਿਸੰਗ ਵਿਚ ਆਉਣ ਦਾ ਅਗੰਮੀ ਹੁਕਮ ਨਹੀਂ ਹੈ। ਐਸਾ ਫੁਰਮਾਨ ਹੈ -

***ਧਾਰਨਾ - ਸਤਿਸੰਗ ਨ ਮਿਲਦਾ ਭਾਗ ਬਿਨਾ -2, 2.***

*ਬਿਨ ਸੰਗਤ ਮੈਲ ਭਰੀਜੈ,*
*ਸਤਿਸੰਗ ਨ ਮਿਲਦਾ,.............. -2.*

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥* *ਅੰਗ - 642*
*ਬਿਨੁ ਭਾਗਾ ਸਤਿਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥* *ਅੰਗ - 95*

ਬਿਨਾ ਭਾਗਾਂ ਤੋਂ ਸਤਿਸੰਗਤ ਨਹੀਂ ਮਿਲਦੀ। ਸੰਗਤ ਤੋਂ ਬਗੈਰ ਮਨ ਮੈਲਾ ਹੋ ਜਾਂਦਾ ਹੈ, ਵਾਹਿਗੁਰੂ ਵੱਲ ਧਿਆਨ ਨਹੀਂ ਲਗਦਾ, ਸੇਵਾ 'ਚੋਂ ਰੁਚੀ ਖਤਮ ਹੋ ਜਾਂਦੀ ਹੈ। ਸੋ ਭਾਗ ਜਦੋਂ ਮੰਦੇ ਹੋ ਜਾਂਦੇ ਨੇ ਤਾਂ ਸੰਗਤ ਤੋਂ ਟੁੱਟ ਜਾਇਆ ਕਰਦਾ ਹੈ, ਸੰਗਤ ਵਿਚ ਨਹੀਂ ਆ ਸਕਿਆ ਕਰਦਾ।

ਕ੍ਰਿਸ਼ਨ ਮਹਾਰਾਜ ਪੰਜੇ ਪਾਂਡਵਾਂ ਨਾਲ ਇਹ ਵਿਚਾਰ ਕਰਦੇ ਸਨ ਕਿ ਜੇ ਸੰਗਤ ਹੁੰਦੀ ਹੋਵੇ ਫੇਰ ਕਿਉਂ ਨਾ ਆਦਮੀ ਜਾਵੇ? ਸਭ ਨੂੰ ਪਤਾ ਹੈ ਕਿ ਜਿਥੇ ਸਤਿਸੰਗ ਹੋ ਰਿਹਾ ਹੈ ਉਥੇ ਤਾਂ ਵੱਡੀਆਂ ਵੱਡੀਆਂ ਬਰਕਤਾਂ ਹੋਇਆ ਕਰਦੀਆਂ ਨੇ, ਮਨ ਦੀਆਂ ਮੁਰਾਦਾਂ ਪੂਰੀਆਂ ਹੋਇਆ ਕਰਦੀਆਂ ਨੇ, ਮਨ ਸ਼ਾਂਤ ਹੋਇਆ ਕਰਦਾ ਹੈ, ਦੁਖਾਂ ਦਾ ਨਾਸ਼ ਹੋਇਆ ਕਰਦਾ ਹੈ। ਜਿਥੇ ਐਨੇ ਲਾਭ ਹੀ ਲਾਭ ਹੋਣ ਤੇ ਹਾਨੀ ਕੋਈ ਵੀ ਨਾ ਹੋਵੇ ਉਥੇ ਤਾਂ ਆਦਮੀ ਚਲਿਆ ਹੀ ਜਾਂਦਾ ਹੈ।

ਕ੍ਰਿਸ਼ਨ ਮਹਾਰਾਜ ਜੀ ਕਹਿਣ ਲੱਗੇ, "ਨਹੀਂ ਰਾਜਨ! ਜਦੋਂ ਭਾਗਾਂ ਦੇ ਵਿਚ ਮੰਦਾਪਣ ਆ ਜਾਵੇ ਫੇਰ ਬੰਦਾ ਸੰਗਤ ਕਰਦਾ-ਕਰਦਾ ਵੀ ਟੁੱਟ ਜਾਇਆ ਕਰਦਾ ਹੈ ਤੇ ਵੈਸੇ ਜਾਇਆ ਨਹੀਂ ਕਰਦਾ।" ਕੋਈ ਨੁਕਸ ਹੋਇਆ ਕਰਦਾ ਹੈ ਜਦੋਂ ਸੰਗਤ ਤੋਂ ਚਿੱਤ ਘਬਰਾਉਣ ਲੱਗ ਜਾਂਦਾ ਹੈ, ਸੰਗਤ ਤੋਂ ਰੁਚੀ ਖਤਮ ਹੋ ਜਾਂਦੀ ਹੈ। ਨਿੰਦਿਆ ਕਰ ਦਿਓ ਕਿਸੇ ਦੀ, ਬਿਲਕੁਲ ਸੰਗਤ ਵਿਚ ਆਉਣ ਨੂੰ ਰੂਹ ਨਹੀਂ ਕਰੇਗੀ ਕਿਉਂਕਿ ਨਿੰਦਿਆ ਦਾ ਪਾਪ ਬਹੁਤ ਵੱਡਾ ਹੋਇਆ ਕਰਦਾ ਹੈ, ਸੋ ਸੰਗਤ ਨਹੀਂ ਮਿਲਿਆ ਕਰਦੀ। ਉਸ ਨੂੰ ਸੰਗਤ ਚੰਗੀ ਨਹੀਂ ਲਗਦੀ, ਐਸਾ ਫੁਰਮਾਨ ਹੈ -

*ਧਾਰਨਾ - ਸਤਿਸੰਗ ਨਾ ਭਾਵੈ,*
*ਨਿੰਦਕ ਨਾਮ ਵਿਹੂਣਿਆ -2, 2.*
*ਨਿੰਦਕ ਨਾਮ ਵਿਹੂਣਿਆ -2, 2.*

*ਕਾਂਉ ਕਪੂਰ ਨ ਚਖਈ ਦੁਰਗੰਧਿ ਸੁਖਾਵੈ।*
*ਹਾਥੀ ਨੀਰਿ ਨੁਵਾਲੀਐ ਸਿਰਿ ਛਾਰੁ ਉਡਾਵੈ।*
*ਤੁੰਮੇ ਅੰਮ੍ਰਿਤੁ ਸਿੰਜੀਐ ਕਉੜਤੁ ਨ ਜਾਵੈ।*
*ਸਿਮਲੁ ਰੁਖੁ ਸਰੇਵੀਐ ਫਲੁ ਹਥਿ ਨ ਆਵੈ।*
*ਨਿੰਦਕੁ ਨਾਮ ਵਿਹੂਣਿਆ ਸਤਿਸੰਗ ਨ ਭਾਵੈ।*
*ਅੰਨ੍ਹਾ ਆਗੂ ਜੇ ਥੀਐ ਸਭੁ ਸਾਥੁ ਮੁਹਾਵੈ॥* *ਭਾਈ ਗੁਰਦਾਸ ਜੀ ਵਾਰ 35/2*

ਕ੍ਰਿਸ਼ਨ ਮਹਾਰਾਜ ਕਹਿਣ ਲੱਗੇ, "ਯੁਧਿਸ਼ਟਰ! ਸਤਿਸੰਗ ਵੀ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਦੇ ਮਨ ਵਿਚ ਸਤਿਸੰਗ ਦੀ ਕਦਰ ਹੋਇਆ ਕਰਦੀ ਹੈ।"

*ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥* *ਅੰਗ - 335*

ਲੋਕ ਕਹਿੰਦੇ ਇਹ ਗੀਤ ਨੇ, ਗੀਤ ਗਾਉਂਦੇ ਨੇ, ਇਹ ਗੀਤ ਨਹੀਂ ਇਹ ਤਾਂ ਬ੍ਰਹਮ ਦੀ ਵਿਚਾਰ ਹੋ ਰਹੀ ਹੈ।

*ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥* *ਅੰਗ - 72*

ਜਿਸ ਥਾਂ ਦੇ ਉਤੇ ਕੇਵਲ ਨਾਮ ਦੀ ਵਿਆਖਿਆ ਹੁੰਦੀ ਹੈ ਉਹ ਸਤਿਸੰਗ ਹੋਇਆ ਕਰਦਾ ਹੈ। ਜਿਥੇ ਕਿਸੇ ਨੂੰ ਮਾੜਾ, ਕਿਸੇ ਨੂੰ ਚੰਗਾ, ਕਿਸੇ ਦਾ ਖੰਡਨ-ਮੰਡਨ, ਜਿਥੇ ਦੁਬਿਧਾ 'ਚ ਚਿੱਤ ਪੈ ਜਾਵੇ ਉਹ ਸਤਿਸੰਗ ਨਹੀਂ ਹੋਇਆ ਕਰਦਾ, ਕੁਝ ਹੋਰ ਹੋਇਆ ਕਰਦਾ ਹੈ। ਸਤਿਸੰਗ ਤਾਂ ਉਹ ਹੈ ਜਿਹੜੀ ਸਤਿ ਦੇ ਨਾਲ ਜੋੜੇ। 'ਸਤਿ' ਹੈ ਵਾਹਿਗੁਰੂ, ਵਾਹਿਗੁਰੂ ਨਾਲ ਜਿਹੜੇ ਬਚਨ ਜੋੜਨ, ਉਹ ਹੀ ਸਤਿਸੰਗ ਹੋਇਆ ਕਰਦਾ ਹੈ।

ਸੋ ਕਹਿਣ ਲੱਗੇ ਕਿ ਭਾਗਾਂ ਬਿਨਾ ਨਹੀਂ ਲੱਭਦੀ ਸਤਿ ਸੰਗਤ। ਕਈ ਵਾਰੀ ਉਨ੍ਹਾਂ ਨੇ ਕਿਹਾ ਕਿ ਮਹਾਰਾਜ! ਸਤਿਸੰਗ ਨੂੰ ਤਾਂ ਸਾਰੀ ਦੁਨੀਆਂ ਜਾਣਦੀ ਹੈ। ਯੁੱਗ ਚੰਗਾ ਸੀ, ਪਤਾ ਸੀ, ਮਹਾਂਪੁਰਸ਼ਾਂ ਦੀ ਕਦਰ ਸੀ। ਉਨ੍ਹਾਂ ਦੇ ਬਚਨਾਂ ਦੀ ਕਦਰ ਹੋਇਆ ਕਰਦੀ ਸੀ ਤੇ ਲੋਕ ਦੂਰ ਦਰਾਜ ਤੋਂ ਆ ਕੇ ਮੇਲਿਆਂ ਦੇ ਅੰਦਰ ਮਹਾਂਪੁਰਸ਼ ਆਉਂਦੇ ਸਨ ਜਿਵੇਂ ਹਰਿਦੁਆਰ, ਕੁੰਭ ਦੇ ਮੇਲੇ ਆਦਿ ਤੇ ਲੋਕ ਬੜੀ ਦੂਰ-ਦੂਰ ਤੋਂ ਸਤਿਸੰਗ ਕਰਨ ਜਾਇਆ ਕਰਦੇ ਸਨ ਕਿ ਰਹਾਂਗੇ ਉਥੇ, 5-10 ਦਿਨ ਬੀਤਰਾਗ ਮਹਾਂਪੁਰਸ਼ਾਂ ਦੇ ਬਚਨ ਸੁਣਾਂਗੇ। ਕਹਿੰਦੇ ਕਿ ਨਹੀਂ, ਫੇਰ ਵੀ ਸਤਿਸੰਗ ਭਾਗ ਨਾਲ ਹੀ ਪ੍ਰਾਪਤ

ਹੁੰਦੀ ਹੈ। ਗੱਲ ਨੂੰ ਟਾਲਣ ਵਾਸਤੇ ਕਿਹਾ ਕਿ ਅੱਜ ਨੁਮਾਇਸ਼ ਲੱਗੀ ਹੋਈ ਹੈ। ਉਹ ਕਹਿੰਦੇ, "ਹਾਂ ਜੀ!"

ਕਹਿੰਦੇ, "ਚਲੋ ਦੇਖੀਏ। ਅੱਡ-ਅੱਡ ਜਾਵਾਂਗੇ।"

ਸਾਰੇ ਚਲੇ ਗਏ। ਰਸਤੇ ਵਿਚ ਸਤਿਸੰਗ ਹੋ ਰਿਹਾ ਸੀ, ਮਹਾਂਪੁਰਸ਼ ਬੈਠੇ ਜਮੁਨਾ ਦੀ ਬਰੇਤੀ ਤੇ ਹਰੀ ਦਾ ਜਸ ਕਰ ਰਹੇ ਸੀ। ਉਥੋਂ ਦੀ ਲੰਘ ਗਏ ਸਾਰੇ, ਧਿਆਨ ਹੀ ਨਾ ਆਇਆ ਕਿ ਸੰਗਤ ਹੋ ਰਹੀ ਹੈ। ਨੁਮਾਇਸ਼ ਦੇਖਣ ਦੀ ਗੱਲ ਸਭ ਤੋਂ ਅੱਗੇ ਰੱਖ ਲਈ। ਜਦੋਂ ਵਾਪਸ ਆਏ ਤਾਂ ਕ੍ਰਿਸ਼ਨ ਮਹਾਰਾਜ ਜੀ ਕਹਿਣ ਲੱਗੇ, "ਕੀ-ਕੀ ਦੇਖਿਆ ਤੁਸੀਂ ਨੁਮਾਇਸ਼ ਵਿੱਚ?"

ਅਰਜਨ ਨੇ ਤੀਰ ਅੰਦਾਜ਼ੀ ਦੀਆਂ ਗੱਲਾਂ ਦੱਸੀਆਂ, ਭੀਮ ਨੇ ਯੁੱਧ ਦੀਆਂ ਗੱਲਾਂ ਦੱਸੀਆਂ। ਜਿਹੋ ਜਿਹੀ ਰੁਚੀ, ਉਹੀ ਜਿਹੀ ਚੀਜ਼ ਦੇਖੀ। ਨਕੁਲ, ਸਹਿਦੇਵ, ਜਾਨਵਰਾਂ, ਘੋੜਿਆਂ, ਗਊਆਂ ਦੀਆਂ ਮੰਡੀਆਂ ਵਿਚ ਘੁੰਮਦੇ ਰਹੇ। ਜਿਹੜਾ ਯੁਧਿਸ਼ਟਰ ਸੀ ਉਹ ਬਾਕੀ ਕਲਾ ਦੀਆਂ ਚੀਜ਼ਾਂ ਦੇਖਦਾ ਰਿਹਾ। ਆਪਣੀ ਆਪਣੀ ਗੱਲ ਕਰਨ ਲੱਗ ਗਏ।

ਕ੍ਰਿਸ਼ਨ ਮਹਾਰਾਜ ਕਹਿਣ ਲੱਗੇ, "ਰਾਜਨ! ਸਤਿਸੰਗ ਵੀ ਹੋ ਰਿਹਾ ਸੀ ਉਥੇ?"

ਕਹਿੰਦਾ, "ਹਾਂ ਮਹਾਰਾਜ! ਹੋ ਤਾਂ ਰਿਹਾ ਸੀ।"

ਕਹਿੰਦੇ, "ਫੇਰ ਗਏ ਨਾ ਓਥੇ?"

ਕਹਿੰਦਾ, "ਮਹਾਰਾਜ! ਨੁਮਾਇਸ਼ ਵੱਲ ਹੀ ਧਿਆਨ ਲੱਗਿਆ ਰਿਹਾ।"

ਕਹਿਣ ਲੱਗੇ, "ਅਸੀਂ ਤਾਂ ਹੀ ਤਾਂ ਕਹਿੰਦੇ ਹਾਂ ਕਿ ਭਾਗਾਂ ਤੋਂ ਬਗੈਰ ਸਤਿਸੰਗਤ ਨਹੀਂ ਪ੍ਰਾਪਤ ਹੁੰਦੀ।"

***ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥ ਅੰਗ - 95***

ਕਿਉਂਕਿ ਸਾਰਿਆਂ ਦੇ ਭਾਗਾਂ ਵਿਚ ਸਤਿਸੰਗਤ ਵਿਚ ਆਉਣਾ ਲਿਖਿਆ ਨਹੀਂ ਹੁੰਦਾ। ਸੰਗਤ ਕੋਈ ਐਵੇਂ ਹੀ ਕੋਈ ਮਾਮੂਲੀ ਚੀਜ਼ ਨਹੀਂ ਹੈ। ਸੰਗਤ ਬਾਰੇ ਮਹਾਰਾਜ ਜੀ ਨੇ ਏਸ ਤਰ੍ਹਾਂ ਦੇ ਨਾਲ ਫੁਰਮਾਨ ਕਰਿਆ ਹੈ -

***ਧਾਰਨਾ - ਸੰਗਤ ਦੇ ਵਿਚ ਵਸਦੈ, ਪ੍ਰਭ ਜੀ ਪਿਆਰਾ -2, 2.***
***ਪ੍ਰਭ ਜੀ ਪਿਆਰਾ - 4, 2.***
***ਸੰਗਤ ਦੇ ਵਿਚ ਵਸਦੈ, .......... -2.***

ਕਿਉਂਕਿ ਉਥੇ ਪ੍ਰਭੂ ਦਾ ਵਾਸਾ ਹੁੰਦਾ ਹੈ, ਫੇਰ ਸੰਗਤ ਦੇ ਬਰਾਬਰ ਦਾ ਕੋਈ ਹੋਰ ਕਰਮ ਨਹੀਂ ਹੈ।

ਕਹਿਣ ਲੱਗੇ, "ਯੁਧਿਸ਼ਟਰ! ਇਸੇ ਕਰਕੇ ਅਸੀਂ ਇਹ ਗੱਲ ਕਹੀ ਸੀ ਕਿ ਸਤਿਸੰਗ, ਬਿਨਾਂ ਭਾਗਾਂ ਤੋਂ ਪ੍ਰਾਪਤ ਨਹੀਂ ਹੁੰਦਾ।

ਗੁਰੂ ਮਹਾਰਾਜ ਇਸ ਦੇ ਬਾਰੇ ਫੁਰਮਾਨ ਕਰਦੇ ਨੇ -

***ਕਿਤ ਬਿਧਿ ਕਿਉ ਪਾਈਐ ਪ੍ਰਭੁ ਅਪੁਨਾ***
***ਮੋ ਕਉ ਕਰਹੁ ਉਪਦੇਸੁ ਹਰਿ ਦਾਨੁ॥ ਅੰਗ - 1335***

ਮੈਨੂੰ ਇਹ ਉਪਦੇਸ਼ ਦੇਵੋ ਕਿ ਵਾਹਿਗੁਰੂ ਮਿਲੇ ਕਿਵੇਂ? ਕਿਹੜਾ ਤਰੀਕਾ ਕਰਿਆ ਜਾਵੇ? ਕਿਹੜਾ ਯਤਨ ਕਰਿਆ ਜਾਵੇ?

ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ ਕਿ ਵਾਹਿਗੁਰੂ ਜੀ ਦਾ ਸਤਿ ਸੰਗਤਿ ਵਿਚ ਵਾਸਾ ਹੁੰਦਾ ਹੈ ਉਹ ਸੰਗਤ ਦੀ ਅਰਦਾਸ ਸੁਣ ਲੈਂਦਾ ਹੈ। ਸੰਗਤ ਦੇ ਵਿਚ ਵਾਹਿਗੁਰੂ ਵਸਦਾ ਹੈ। ਸੋ ਇਥੇ ਸੁਣ ਲੈਂਦਾ ਹੈ ਗੱਲ, ਸੰਗਤ ਦੀ ਅਰਦਾਸ ਮੰਨ ਲੈਂਦਾ ਹੈ ਜੇ ਸਾਰੀ ਸੰਗਤ ਕਰ ਦੇਵੇ।

ਤੁਹਾਡੇ ਸਾਹਮਣੇ ਹੀ ਹੋਇਆ ਹੈ, ਸਾਡੀ ਛੋਟੀ ਬੇਟੀ ਰੂਪੀ ਜੋ ਅਮਰੀਕਾ ਸ਼ਿਕਾਗੋ ਰਹਿੰਦੀ ਹੈ ਉਸ ਦੇ ਤਿੰਨ ਲੜਕੀਆਂ ਹੋ ਗਈਆਂ ਸਨ। ਉਸ ਨੇ ਚਿੱਠੀ ਲਿਖ ਦਿੱਤੀ, ਮੈਨੂੰ ਨਹੀਂ ਲਿਖੀ, ਸੰਗਤ ਨੂੰ ਚਿੱਠੀ ਲਿਖੀ ਕਿ ਮੇਰਾ ਪੂਰਨ ਨਿਸ਼ਚਾ ਹੈ ਕਿ ਸੰਗਤ ਦੇ ਵਿਚ ਜੇ ਅਰਦਾਸ ਹੋ ਜਾਵੇ ਤਾਂ ਉਹ ਚੀਜ਼ ਵੀ ਮਿਲ ਜਾਂਦੀ ਹੈ ਜਿਹੜੀ ਕਿਸਮਤ ਵਿਚ ਵੀ ਨਾ ਲਿਖੀ ਹੋਵੇ। ਮੈਨੂੰ ਇਹ ਲਿਖਿਆ ਕਿ ਮੇਰੀ ਰੋ-ਰੋ ਕੇ ਲਿਖੀ ਹੋਈ ਚਿੱਠੀ ਸੰਗਤ ਨੂੰ ਸੁਣਾ ਦਿਓ ਤੇ ਇਕ ਪੁੱਤਰ ਦੀ ਦਾਤ ਮੈਨੂੰ ਮਿਲ ਜਾਵੇ। ਮੈਂ ਚਿੱਠੀ ਪੜ੍ਹ ਦਿਤੀ, ਸਾਰੀ ਸੰਗਤ ਦਾ ਮਨ ਪਸੀਜ ਗਿਆ, ਸਾਰੀ ਸੰਗਤ ਦੇ ਮਨਾਂ ਵਿਚ ਆ ਗਿਆ ਕਿ ਹਾਂ ਮਿਲਣਾ ਚਾਹੀਦਾ ਹੈ। ਅਰਦਾਸ ਹੋ ਗਈ। ਮਹਾਰਾਜ ਜੀ ਨੇ ਉਸੇ ਤਰੀਕ ਤੋਂ ਦਸ

ਮਹੀਨੇ ਬਾਅਦ ਉਸ ਨੂੰ ਪੁੱਤਰ ਦੀ ਦਾਤ ਦੇ ਦਿੱਤੀ। ਹੁਣ ਉਸ ਨੇ ਆ ਕੇ ਪ੍ਰਣ ਕਰਿਆ ਹੈ ਕਿ ਮੈਂ ਬੱਚੇ ਦੀ ਦੋ ਸਾਲ ਦੀ ਉਮਰ ਹੋਣ ਤੋਂ ਪਹਿਲਾਂ-ਪਹਿਲਾਂ ਇਸ ਨੂੰ ਉਸੇ ਸੰਗਤ ਵਿਚ ਲੈ ਕੇ ਜਾਵਾਂ ਜਿਥੋਂ ਇਸ ਨੂੰ ਭੇਜਿਆ ਗਿਆ। ਸੰਗਤ ਵਿਚ ਕਿਉਂਕਿ ਵਾਹਿਗੁਰੂ ਵਸਦਾ ਹੈ ਤੇ ਵਾਹਿਗੁਰੂ ਸੁਣ ਲੈਂਦਾ ਹੈ -

***ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥*** ***ਅੰਗ - 819***

ਅਰਦਾਸ ਸੰਗਤ ਕਰ ਦੇਵੇ। ਸਤਿਜੁਗ ਵਿਚ ਵੀ ਸੰਗਤ ਨੇ ਅਰਦਾਸ ਕਰੀ ਸੀ ਰਾਜੇ ਹਰੀ ਚੰਦ ਦੀ ਰਾਣੀ ਤਾਰਾ ਦੀ। ਰਾਜੇ ਨੇ ਖੜਾਂਵ ਚੁੱਕ ਲਈ। ਸੰਗਤ ਨੇ ਅਰਦਾਸ ਕਰੀ, ਦੂਸਰੀ ਖੜਾਂਵ ਓਹੋ ਜਿਹੀ ਹੀ ਮਿਲ ਗਈ।

ਜਿਵੇਂ ਕਿ -

***ਸੁਖੁ ਰਾਜੇ ਹਰੀ ਚੰਦ ਘਰਿ ਨਾਰਿ ਸੁ ਤਾਰਾ ਲੋਚਨ ਰਾਣੀ।***
***ਸਾਧ ਸੰਗਤਿ ਮਿਲਿ ਗਾਵਦੇ ਰਾਤੀ ਜਾਇ ਸੁਣੈ ਗੁਰਬਾਣੀ।***
***ਪਿਛੈ ਰਾਜਾ ਜਾਗਿਆ ਅਧੀ ਰਾਤਿ ਨਿਖੰਡਿ ਵਿਹਾਣੀ।***
***ਰਾਣੀ ਦਿਸਿ ਨ ਆਵਈ ਮਨ ਵਿਚਿ ਵਰਤ ਗਈ ਹੈਰਾਣੀ।***
***ਹੋਰਤੁ ਰਾਤੀ ਉਠਿਕੈ ਚਲਿਆ ਪਿਛੈ ਤਰਲ ਜੁਆਣੀ।***
***ਰਾਣੀ ਪਹੁਤੀ ਸੰਗਤੀ ਰਾਜੇ ਖੜੀ ਖੜਾਉ ਨੀਸਾਣੀ।***
***ਸਾਧ ਸੰਗਤਿ ਆਰਾਧਿਆ ਜੋੜੀ ਜੁੜੀ ਖੜਾਉ ਪੁਰਾਣੀ।***
***ਰਾਜੇ ਡਿਠਾ ਚਲਿਤੁ ਇਹੁ ਏਹ ਖੜਾਵ ਹੈ ਚੋਜ ਵਿਡਾਣੀ।***
***ਸਾਧ ਸੰਗਤਿ ਵਿਟਹੁ ਕੁਰਬਾਣੀ॥*** ***ਭਾਈ ਗੁਰਦਾਸ ਜੀ ਵਾਰ 10/6***

ਕੁਰਬਾਨ ਜਾਂਦੇ ਹਾਂ ਉਸ ਸੰਗਤ ਦੇ। ਸੋ ਇਸ ਵਿਚ ਦਾਖਲਾ ਹਰੇਕ ਨੂੰ ਨਹੀਂ ਮਿਲਿਆ ਕਰਦਾ। ਗੁਰੂ ਨਾਨਕ ਪਾਤਿਸ਼ਾਹ ਹਰੀ ਦਾ ਜਸ ਕਰਦੇ ਨੇ, ਟਾਵੇਂ-ਟਾਵੇਂ ਬੰਦਿਆਂ ਦੇ ਭਾਗ ਜਾਗੇ। ਕਈ ਅੰਮ੍ਰਿਤ ਵੇਲੇ ਉਠ ਕੇ ਆਉਂਦੇ ਹਨ ਕਿਉਂਕਿ 'ਆਸਾ ਦੀ ਵਾਰ' ਦਾ ਦਿਨ ਚੜ੍ਹੇ ਦਾ ਸਮਾਂ ਨਹੀਂ ਹੈ, ਅੰਮ੍ਰਿਤ ਵੇਲੇ ਦਾ ਸਮਾਂ ਹੈ। ਆਪਣੀ ਸੰਗਤ ਵਿਚ ਵੀ 'ਆਸਾ ਦੀ ਵਾਰ' ਲਗਦੀ ਹੈ ਸਰਦੀਆਂ ਵਿਚ ਚਾਰ ਵਜੇ ਸਵੇਰੇ ਬੀਬੀਆਂ ਲਾਉਂਦੀਆਂ ਨੇ, ਦੋਹੀਂ ਪਾਸੀਂ ਅਧੋ ਅੱਧ ਪੜ੍ਹੀ ਜਾਂਦੀ ਹੈ। ਬੜੀ ਹਿੰਮਤ ਹੈ ਇਨ੍ਹਾਂ ਬੱਚਿਆਂ ਦੇ ਅੰਦਰ ਮਹਾਰਾਜ ਜੀ ਨੇ ਦਿੱਤੀ ਹੋਈ। ਏਸ ਤਰ੍ਹਾਂ ਲਗਦਾ ਹੈ ਜਿਵੇਂ ਬੈਕੁੰਠ ਉਤਰ ਆਇਆ ਹੋਵੇ। ਸਚਮੁੱਚ ਮੈਨੂੰ ਤਾਂ ਇਸੇ ਤਰ੍ਹਾਂ ਪ੍ਰਤੀਤ ਦਿੰਦਾ ਹੈ ਤੇ ਜਿਹੜੇ ਸੁਣਦੇ ਨੇ ਉਨ੍ਹਾਂ ਨੂੰ ਵੀ ਇਸੇ ਤਰ੍ਹਾਂ ਪ੍ਰਤੀਤ ਦਿੰਦਾ ਹੋਵੇਗਾ। ਸੋ ਇਹ ਗੁਰੂ ਮਹਾਰਾਜ ਜੀ ਦੀ ਬਖਸ਼ਿਸ਼ ਹੋਈ ਹੈ ਸੰਗਤ ਦੇ ਉਤੇ ਕਿ ਅੰਮ੍ਰਿਤ ਵੇਲੇ ਦੀ ਜਾਗ ਤੇ ਹਰੀ ਦਾ ਜਸ ਨਿਸ਼ਕਾਮ ਹੋ ਕੇ ਕਰਦੇ ਹਨ, ਕੋਈ ਪੈਸੇ ਦਾ ਲੋਭ ਲਾਲਚ ਨਹੀਂ, ਸਾਰੇ ਪੈਸੇ ਇਥੇ ਆ ਕੇ ਗੁਰੂ ਘਰ ਦੇ ਖਜ਼ਾਨੇ ਵਿਚ ਜਮ੍ਹਾਂ ਹੋ ਜਾਂਦੇ ਨੇ ਤੇ ਇਥੇ ਹੀ ਖਰਚ ਹੋ ਜਾਂਦੇ ਨੇ। ਸੋ ਸਾਰੇ ਪ੍ਰੇਮੀ ਨਿਸ਼ਕਾਮ ਸੇਵਾ ਕਰ ਰਹੇ ਨੇ, ਭਗਤੀ ਹੋ ਰਹੀ ਹੈ, ਇਸ ਨੂੰ ਕੀਰਤਨ ਭਗਤੀ ਕਹਿੰਦੇ ਨੇ।

***ਕਲਜੁਗ ਮਹਿ ਕੀਰਤਨੁ ਪਰਧਾਨਾ॥***
***ਗੁਰਮੁਖਿ ਜਪੀਐ ਲਾਇ ਧਿਆਨਾ॥***
***ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ॥*** ***ਅੰਗ - 1075***

ਇਹ ਮਹਾਰਾਜ ਜੀ ਦੀ ਬਖਸ਼ਿਸ਼ ਹੋਈ ਹੈ। ਬਖਸ਼ਿਸ਼ ਦੇ ਨਾਲ ਉਨ੍ਹਾਂ ਨੇ ਪ੍ਰਗਟਾਵਾ ਕਰ ਦਿੱਤਾ ਕਿ ਤੁਹਾਨੂੰ ਹੋਰ ਸੰਗਤ ਦਿੰਦੇ ਹਾਂ, ਅੰਮ੍ਰਿਤ ਵੇਲੇ ਦੀ ਵੀ ਸੰਗਤ ਦਿੱਤੀ। ਬਹੁਤ ਪ੍ਰੇਮੀ ਨੇ ਜਿਹੜੇ ਮੈਂ ਦੇਖਦਾ ਹਾਂ ਦੂਰ-ਦੂਰ ਤੋਂ ਜਾਂਦੇ ਨੇ। ਬੱਚੇ, ਛੋਟੇ-ਛੋਟੇ ਅੰਮ੍ਰਿਤ ਵੇਲੇ ਜਾਗਦੇ ਨੇ, ਠੰਡੇ ਪਾਣੀ ਨਾਲ ਇਸ਼ਨਾਨ ਕਰਕੇ ਉਥੇ ਪਹੁੰਚਦੇ ਨੇ।

ਸੋ ਇਸ ਤਰ੍ਹਾਂ ਦੇ ਨਾਲ ਉਸ ਬਾਗ ਵਿਚ, ਜਿਨ੍ਹਾਂ ਦੇ ਭਾਗ ਵਿਚ ਸੰਗਤ ਦੇ ਲੇਖ ਸਨ ਉਹ ਗੁਰੂ ਨਾਨਕ ਪਾਤਿਸ਼ਾਹ ਜੀ ਦੀ ਸੰਗਤ ਵਿਚ ਆਉਣੇ ਸ਼ੁਰੂ ਹੋ ਗਏ। ਇਕ ਦਿਨ ਕਿਸੇ ਨੇ ਗੱਲ ਕਰੀ ਉਸ ਬਾਗ ਦੇ ਮਾਲਕ ਦੇ ਪਾਸ ਕਿ ਸ਼ਾਹ ਜੀ! ਬਹਾਰਾਂ ਹੀ ਲੱਗ ਗਈਆਂ ਨੇ ਤੁਹਾਡੇ ਬਾਗ ਵਿਚ, ਬੈਕੁੰਠ ਬਣਿਆ ਪਿਆ ਹੈ ਤੇ ਸਾਨੂੰ ਤਾਂ ਇਉਂ ਲਗਦੈ ਕਿ ਪ੍ਰਮੇਸ਼ਰ ਆਪ ਹੀ ਮਨੁੱਖ ਦਾ ਰੂਪ ਧਾਰ ਕੇ ਆਪੇ ਹੀ ਆਪਣਾ ਜਸ ਕਰ ਰਿਹਾ ਹੈ।

ਕਹਿਣ ਲੱਗਿਆ, "ਹੈਂ! ਮੇਰੇ ਬਾਗ ਵਿਚ?"

ਉਹ ਬਾਗ ਵਿਚ ਪਹੁੰਚਿਆ ਤੇ ਜਾ ਕੇ ਸੁਣਿਆ। ਪਹਿਲਾਂ ਕਦੇ-ਕਦੇ ਜਾਂਦਾ ਹੈ ਤੇ ਫੇਰ ਰੋਜ਼ ਜਾਣ ਲੱਗ ਪਿਆ। ਐਨਾ ਪ੍ਰੇਮ ਲੱਗਿਆ ਕਿ ਸਵੇਰੇ ਵੀ ਜਾਵੇ ਤੇ ਸ਼ਾਮ ਨੂੰ ਵੀ ਜਾਂਦਾ ਹੈ, ਪ੍ਰਸ਼ਾਦਾ ਵੀ ਲੈ ਕੇ ਜਾਣ ਲਗ ਪਿਆ ਤੇ ਰੋਜ਼ ਸੰਗਤ ਕਰਦਾ ਹੈ ਉਹ। ਜਿਉਂ ਜਿਉਂ ਸੰਗਤ ਹੁੰਦੀ ਹੈ ਆਦਮੀ ਦੇ ਮਨ ਦੀ ਮੈਲ ਦੂਰ ਹੁੰਦੀ ਹੈ ਤੇ ਸੰਗਤ ਪਿਆਰੀ ਲੱਗਣੀ ਸ਼ੁਰੂ ਹੋ ਜਾਂਦੀ ਹੈ। ਸੰਗਤ ਵਿਚ ਮਹਾਂਪੁਰਸ਼ਾਂ ਦੇ ਬਚਨ ਸਮਝ 'ਚ ਆਉਣ ਲੱਗ ਜਾਂਦੇ ਨੇ, ਗੁਰੂ ਦੀ ਬਾਣੀ

ਅਸਰ ਕਰਨ ਲੱਗ ਜਾਂਦੀ ਹੈ ਤੇ ਸ਼ਬਦਾਂ ਦੇ ਹਿਰਦੇ ਵੇਧਨ ਬਾਣ ਲੱਗਣ ਲੱਗ ਜਾਂਦੇ ਨੇ। ਸ਼ਬਦ ਪਹਿਲਾਂ ਗੀਤ ਪ੍ਰਤੀਤ ਦਿੰਦਾ ਹੈ, ਫੇਰ ਸ਼ਬਦ ਦੇ ਅਮੋਘ ਬਾਣ ਲਗਦੇ ਨੇ, ਹਿਰਦੇ ਨੂੰ ਕੰਬਾ ਦਿੰਦੇ ਨੇ, ਅੰਦਰਲੇ ਪਾਸੇ ਫੈਸਲੇ ਹੋਣ ਲੱਗ ਜਾਂਦੇ ਨੇ ਕਿ ਆਹ ਗਲਤ ਗੱਲ ਹੋ ਗਈ। ਆਪਣਾ ਹੀ ਮਾੜਾ ਜੀਵਨ ਉਭਰ ਕੇ ਸਾਹਮਣੇ ਆ ਜਾਇਆ ਕਰਦਾ ਹੈ ਕਿ ਮੈਂ ਵੀ ਇਹੋ ਜਿਹਾ ਹੀ ਹਾਂ ਜਿਨ੍ਹਾਂ ਦੀ ਗੱਲ ਹੋ ਰਹੀ ਹੈ।

ਸੋ ਉਸ ਦੇ ਮਨ ਵਿਚ ਬੜਾ ਚਾਓ ਜਾਗਿਆ, ਨਿਤਨੇਮ ਬਣ ਗਿਆ ਤੇ ਰੋਜ਼ ਜਾਂਦਾ ਹੈ, ਜਿਹੜਾ ਸੰਗਤ ਵਿਚ ਜਾਂਦਾ ਹੈ ਸੰਗਤ ਦਾ ਅਸਰ ਮਹਾਰਾਜ ਜੀ ਏਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਚੰਦਨ ਬਣ ਜਾਂਦੇ ਨੇ, ਚੰਦਨ ਦੇ ਨੇੜੇ ਰਹਿ ਕੇ -2,***
***ਚੰਦਨ ਦੇ ਨੇੜੇ ਰਹਿ ਕੇ -2, 2.***
***ਚੰਦਨ ਬਣ ਜਾਂਦੇ ਨੇ,.......... -2.***

***ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥***
***ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥ ਅੰਗ - 1365***

ਸਤਿਸੰਗ ਦਾ ਅਸਰ ਮਨ ਦੇ ਉਤੇ ਪੈਂਦਾ ਹੈ। ਪਹਿਲਾਂ ਮਨ ਦੀ ਮੈਲ ਦੂਰ ਹੁੰਦੀ ਹੈ। ਮੈਲ ਦੂਰ ਹੋਣ ਦੇ ਨਾਲ ਫੇਰ ਬਾਣੀ ਨਾਲ ਪਿਆਰ ਪੈਂਦਾ ਹੈ, ਗੁਰੂ ਦੇ ਬਚਨਾਂ ਨਾਲ ਪਿਆਰ ਪੈਂਦਾ ਹੈ, ਫੇਰ ਨਾਮ ਨਾਲ ਪਿਆਰ ਪੈਂਦਾ ਹੈ। ਜੀਵਨ ਵਿਚ ਤਬਦੀਲੀ ਆਉਂਦੀ ਹੈ, ਨਿੰਦਿਆ, ਚੁਗਲੀ, ਈਰਖਾ-ਬਖੀਲੀ, ਝੂਠ-ਕਚਪਿਚ ਬੋਲਣਾ ਸਭ ਛੁਟ ਜਾਂਦਾ ਹੈ। ਜੇ ਰਹਿ ਜਾਂਦਾ ਹੈ ਤਾਂ ਕੇਵਲ ਰਸਨਾ ਉਤੇ ਵਾਹਿਗੁਰੂ ਵਾਹਿਗੁਰੂ ਦਾ ਝਰਨ੍ਹਾਟਾਂ ਦਿੰਦਾ ਅਸਰ ਜਾਂ ਬਾਣੀ ਦੀ ਤੁਕ ਤੇ ਸਿਧਾਂਤ ਰਹਿ ਜਾਂਦਾ ਹੈ।

ਸੋ ਏਸ ਤਰ੍ਹਾਂ ਦੇ ਨਾਲ ਅਸਰ ਹੁੰਦਾ ਗਿਆ। ਉਸ ਦਾ ਕੋਈ ਜਾਣ-ਪਛਾਣ ਵਾਲਾ ਬੰਦਾ ਜਿਸ ਰਸਤੇ ਤੋਂ ਲੰਘਿਆ ਕਰਦਾ ਸੀ, ਉਸ ਰਸਤੇ ਵਿਚ ਦੁਕਾਨ ਕਰਦਾ ਸੀ। ਉਸ ਨੇ ਦੇਖਿਆ ਕਿ ਇਹ ਰੋਜ਼ ਜਾਂਦਾ ਹੈ। ਇਕ ਦਿਨ ਉਹ ਕਹਿਣ ਲੱਗਿਆ ਕਿ ਪ੍ਰੇਮੀਆ! ਤੈਨੂੰ ਕੋਈ ਲਗਨ ਲੱਗ ਗਈ? ਤੂੰ ਰੋਜ਼ ਏਥੋਂ ਦੋ ਵੇਲੇ ਲੰਘਦਾ ਹੈਂ। ਕਦੇ ਤੇਰੇ ਹੱਥ ਵਿਚ ਪ੍ਰਸ਼ਾਦੇ ਹੁੰਦੇ ਨੇ, ਕਦੇ ਤੂੰ ਖਾਲੀ ਹੱਥ ਹੁੰਦਾ ਹੈਂ। ਸਵੇਰੇ ਤਾਂ ਮੈਂ ਤੈਨੂੰ ਦੇਖਦਾ ਹਾਂ ਜਦੋਂ ਤੂੰ ਵਾਪਸ ਮੁੜਦਾ ਹੈਂ, ਆਥਣੇ ਮੈਂ ਦੇਖਦਾ ਹਾਂ ਜਦੋਂ ਤੂੰ ਜਾਂਦਾ ਹੈਂ। ਉਥੇ ਹੀ ਰਹਿੰਦਾ ਹੈਂ ਜਾਂ ਕਿਵੇਂ ਗੱਲ ਬਾਤ ਹੈ? ਕੋਈ ਮੈਨੂੰ ਵੀ ਦੱਸ ਦੇ।

ਉਹ ਕਹਿਣ ਲੱਗਿਆ, "ਪ੍ਰੇਮੀਆ! ਜੇ ਤੂੰ ਗੱਲ ਪੁੱਛੀ ਹੈ ਤਾਂ ਮੈਂ ਐਨਾ ਦੱਸ ਦਿੰਦਾ ਹਾਂ ਕਿ ਮੇਰੇ ਬਾਗ ਵਿਚ ਆਪ ਹੀ ਭਗਵਾਨ ਪ੍ਰਤੱਖ ਰੂਪ ਵਿਚ ਦਰਸ਼ਨ ਦੇ ਰਿਹਾ ਹੈ, ਧਰਤੀ ਦੇ ਭਾਗ ਜਾਗ ਪਏ ਹਨ। ਪ੍ਰਮੇਸ਼ਰ ਰੂਪ ਮਹਾਂਪੁਰਸ਼ਾਂ ਦੇ ਸਤਿਸੰਗ ਹੋ ਰਹੇ ਨੇ। ਕੀ ਦੱਸਾਂ, ਉਹਨਾਂ ਦੇ ਬਚਨ ਅੰਦਰ ਖੁਭਦੇ ਜਾਂਦੇ ਨੇ, ਸੋਝੀ ਦਿੰਦੇ ਤੁਰੇ ਜਾਂਦੇ ਨੇ, ਜਨਮਾਂ-ਜਨਮਾਂ ਦੀ ਮੈਲ ਕਟਦੇ ਨੇ। ਇਕ ਵਾਰੀ ਸੁਣ ਲਵੇ ਫੇਰ ਤਾਂ ਸਰੋਤਾ ਕਦੇ ਵੀ ਸਤਿਸੰਗ ਤੋਂ ਨਾਗਾ ਨਹੀਂ ਪਾਉਂਦਾ। ਮੁੜ ਮੁੜ ਕੇ ਉਥੇ ਹੀ ਜਾਂਦਾ ਹੈ।"

ਕਹਿੰਦਾ, "ਜੇ ਇਹੋ ਜਿਹਾ ਹੈ ਤਾਂ ਮੈਨੂੰ ਵੀ ਲੈ ਚੱਲ।"

ਕਹਿੰਦੇ, "ਚੰਗਾ! ਸਵੇਰੇ ਤਿਆਰ ਰਹੀਂ ਤੇ ਮੈਂ ਤੈਨੂੰ ਲੈ ਚਲਾਂਗਾ।"

ਕਹਿੰਦਾ, "ਸਵੇਰੇ-ਸਵੇਰੇ ਤਾਂ ਨਹੀਂ ਮੇਰੇ ਕੋਲ ਸਮਾਂ, ਨਾ ਮੈਥੋਂ ਸਵੇਰੇ ਉਠ ਹੁੰਦਾ ਹੈ। ਸਵੇਰੇ ਤਾਂ ਮੈਂ ਦੁਕਾਨ ਹੀ ਖੋਲ੍ਹਦਾ ਹਾਂ ਆ ਕੇ, ਦਿਨ ਚੜ੍ਹੇ ਉਠਦਾ ਹਾਂ। ਹਾਂ, ਆਥਣ ਨੂੰ ਮੈਂ ਸਮਾਂ ਕੱਢ ਲਵਾਂਗਾ ਤੇ ਫੇਰ ਤੇਰੇ ਨਾਲ ਚਲਿਆ ਚਲਾਂਗਾ। ਦੇਖ ਲਵਾਂਗੇ ਕੀ ਹੈ, ਜੇ ਚੰਗਾ ਲੱਗਿਆ ਤਾਂ ਮੈਂ ਰੋਜ਼ ਜਾਵਾਂਗਾ, ਜੇ ਨਾ ਚੰਗਾ ਲੱਗਿਆ ਤਾਂ ਭਾਈ ਫੇਰ ਮੇਰਾ ਕੁਝ ਘਟਦਾ ਨਹੀਂ। ਇਕ ਦਿਨ ਜਾ ਕੇ ਦੇਖ ਲੈਂਦੇ ਹਾਂ।"

ਸੋ ਅਗਲੇ ਦਿਨ ਸ਼ਾਮ ਵੇਲੇ ਨਾਲ ਤੁਰ ਪਿਆ। ਉਸ ਸੜਕ ਦੀਆਂ ਅਗੇ ਜਾ ਕੇ ਦੋ ਸੜਕਾਂ ਬਣਦੀਆਂ ਸਨ। ਜਿਥੋਂ ਸੜਕ ਪਾਟੀ, ਉਥੇ ਹੀ ਪੈਰ ਦੱਬ ਲਿਆ। ਦੂਜੀ ਸੜਕ ਇਕ ਬਸਤੀ ਨੂੰ ਜਾਂਦੀ ਸੀ ਕਿਸੇ ਹੋਰ ਨਗਰ ਨੂੰ। ਉਸ ਦੇ ਬਾਹਰ ਇਕ ਬਸਤੀ ਸੀ ਮੰਦੀਆਂ ਔਰਤਾਂ ਦੀ, ਮੰਦੀਆਂ ਵਾਸ਼ਨਾਵਾਂ ਵਾਲਿਆਂ ਦੀ ਤੇ ਉਥੇ ਸਰੀਰ ਵਿਕਦੇ ਸਨ। ਇਸ ਦੇ ਮਨ ਵਿਚ ਪ੍ਰਾਣੇ ਸੰਸਕਾਰ ਜਾਗ ਪਏ, ਸਤਿਸੰਗ ਵੱਲ ਨੂੰ ਤੁਰਦਾ ਨਹੀਂ, ਉਥੇ ਖੜ੍ਹ ਗਿਆ।

ਉਹ ਕਹਿੰਦੇ, "ਚੱਲ ਪ੍ਰੇਮੀਆ! ਘਰੋਂ ਆਇਆ ਹੈਂ, ਇਥੇ ਖੜ੍ਹ ਕੇ ਕੀ ਸੋਚਣ ਲੱਗ ਪਿਆ?"

ਕਹਿੰਦਾ, "ਚੱਲ! ਅੱਜ ਤਾਂ ਮੈਂ ਚਲਦਾ ਹਾਂ ਪਰ ਕੱਲ੍ਹ ਨੂੰ ਨਹੀਂ ਮੇਰੀ ਗੱਲ ਪੱਕੀ।"

ਸਤਿਸੰਗ ਵਿਚ ਚਲਿਆ ਗਿਆ ਤੇ ਮਹਾਰਾਜ ਜੀ ਕੋਲ ਜਾ ਕੇ ਜਦੋਂ ਨਮਸ਼ਕਾਰ ਕਰੀ ਤਾਂ ਹੁਣ ਚਿੱਤ ਵਿਚ ਤਰਕ ਹੈ, ਸ਼ਰਧਾ ਨਹੀਂ ਹੈ। ਜੇ ਸ਼ਰਧਾ ਨਾ ਹੋਵੇ ਤਾਂ ਅਸਰ ਨਹੀਂ ਹੋਇਆ ਕਰਦਾ ਕਿਉਂਕਿ ਅਸ਼ਰਧਕ ਨੇ ਆਪਣੇ ਚਿੱਤ ਦੇ ਦਰਵਾਜੇ ਬੰਦ ਕਰ ਲਏ। ਸੰਜੋਅ ਪਹਿਨ ਕੇ ਚੱਲਿਆ ਹੈ ਅਭਿਮਾਨ ਦੀ ਤੇ ਬਚਨ ਇਧਰੋਂ ਸੁਣਦਾ ਹੈ ਤੇ ਓਧਰੋਂ ਦੀ ਕੱਢ ਦਿੰਦਾ ਹੈ। ਇਹ ਨੁਕਸ ਜਿਹੜਾ ਹੈ ਇਹ ਸਾਡੇ ਵਿਚ ਹੁੰਦਾ ਹੈ, ਗੁਰੂ ਵਿਚ ਨਹੀਂ ਹੁੰਦਾ। ਗੁਰੂ ਬਾਰੇ ਤਾਂ ਏਸ ਤਰ੍ਹਾਂ ਦੇ ਨਾਲ ਫੁਰਮਾਨ ਕਰਿਆ ਹੈ -

*ਧਾਰਨਾ - ਸਤਿਗੁਰ ਸਾਚਾ ਕਿਆ ਕਰੈ -2, 2.*
*ਜਾ ਸਿਖਾਂ ਮਹਿ ਚੂਕ*
*ਸਤਿਗੁਰ ਸਾਚਾ ਕਿਆ ਕਰੈ -2, 2.*
*ਅੰਧੇ ਏਕ ਨ ਲਾਗਈ -2, 2.*
*ਜਿਉ ਬਾਂਸੁ ਬਜਾਈਐ ਫੂਕ -2, 2.*

*ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥*
*ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥* *ਅੰਗ - 1372*

ਜਿਹੜੇ ਬੇਦਾਵਾ ਦੇ ਕੇ ਗਏ ਗੁਰੂ ਦਸਵੇਂ ਪਾਤਿਸ਼ਾਹ ਨੂੰ, ਉਹ ਵੀ ਤਾਂ ਗੁਰੂ ਸਾਹਿਬ ਦੀ ਸੰਗਤ ਵਿਚ ਰਹਿੰਦੇ ਸਨ। ਜਿਹੜੇ ਮਸੰਦ ਲੋਕ ਗੁਰੂ ਮਹਾਰਾਜ ਜੀ ਦੇ ਕੋਲ ਰਹਿ ਕੇ ਧੋਖੇ ਕਰਦੇ ਸਨ, ਬੇ-ਵਿਸ਼ਵਾਸ਼ੀਆਂ ਕਰਦੇ ਸਨ, ਪੂਜਾ ਦੇ ਧਾਨ ਨੂੰ ਰਸਤੇ ਵਿਚ ਚੋਰੀ ਕਰਕੇ ਆਪਣੀ ਵਰਤੋਂ ਵਿਚ ਲਿਆਉਂਦੇ ਸਨ, ਉਹ ਵੀ ਗੁਰੂ ਮਹਾਰਾਜ ਜੀ ਦੇ ਕੋਲ ਹੀ ਰਹਿੰਦੇ ਸਨ ਕਿਉਂਕਿ ਉਨ੍ਹਾਂ ਵਿਚ 'ਚੂਕ' ਸੀ -

*ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥* *ਅੰਗ - 1372*

ਸ਼ਰਧਾ ਦਾ ਤਲਾ (ਬੰਸਰੀ ਵਿਚ ਫੂਕ ਰੋਕਣ ਲਈ ਲਾਇਆ ਬੰਧ) ਨਹੀਂ ਸੀ ਲੱਗਿਆ ਹੋਇਆ। ਫੂਕਣਾ ਸੀ ਉਨ੍ਹਾਂ ਦੇ ਹੱਥ; ਜੇ ਤਲਾ ਲੱਗਿਆ ਹੋਵੇ ਫੇਰ ਬੰਸਰੀ ਬਣ ਜਾਇਆ ਕਰਦੀ ਹੈ, ਫੇਰ ਰਾਗ ਨਿਕਲਦੇ ਨੇ।

ਸੋ ਏਸ ਤਰ੍ਹਾਂ ਦੀ ਉਸ ਦੀ ਅਵਸਥਾ ਸੀ - ਨਾ ਕੋਈ ਸ਼ਰਧਾ, ਕੇਵਲ ਦੇਖਣ ਵਾਸਤੇ ਆਇਆ ਸੀ। ਚਾਰ ਕਿਸਮ ਦੇ ਸਰੋਤੇ ਹੁੰਦੇ ਨੇ - ਇਕਨਾਂ ਨੂੰ ਸੁੰਘੇ ਕਹਿੰਦੇ ਨੇ ਜੋ ਦੂਰ ਖੜ੍ਹ ਕੇ ਗੰਧ ਲੈਂਦੇ ਨੇ - ਏਸ ਮਨ ਨਾਲ ਕਿ ਦੇਖੀਏ ਕੀ ਬੋਲਦੇ ਨੇ।

ਦੂਸਰੇ ਹੁੰਦੇ ਨੇ ਕਿ ਸਤਿਸੰਗ ਦੇ ਵਿਚ ਤਾਂ ਬੈਠ ਜਾਂਦੇ ਨੇ ਪਰ ਟਿਕਦੇ ਨਹੀਂ। ਜੇ ਕੋਈ ਮੱਥਾ ਟੇਕਣ ਆਇਆ ਤਾਂ ਉਸ ਵੱਲ ਨੂੰ ਝਾਕੀ ਜਾਂਦੇ ਨੇ, ਕਿਥੇ ਜਾ ਕੇ ਬੈਠਦਾ ਹੈ ਮੱਥਾ ਟੇਕ ਕੇ, ਉਥੇ ਤੱਕ ਝਾਕੀ ਜਾਂਦੇ ਨੇ, ਫੇਰ ਉਸ ਦੀਆਂ ਗੱਲਾਂ ਯਾਦ ਆ ਗਈਆਂ, ਹੋਰ ਪਾਸੇ ਧਿਆਨ ਚਲਿਆ ਗਿਆ। ਕਦੇ ਗੋਡਾ ਚੁੱਕ ਲਿਆ, ਕਦੇ ਘੜੀ ਦੇਖਣ ਲੱਗ ਗਏ, ਕਦੇ ਏਧਰ, ਕਦੇ ਓਧਰ ਦੇਖਣ ਲੱਗ ਗਏ। ਉਨ੍ਹਾਂ ਨੂੰ 'ਘੁੰਘੇ' ਕਹਿੰਦੇ ਨੇ। ਉਹ ਨਾ ਆਪ ਰਸ ਲੈਂਦੇ ਨੇ, ਨਾ ਕਿਸੇ ਨੂੰ ਰਸ ਲੈਣ ਦਿੰਦੇ ਨੇ।

ਤੀਸਰੇ, ਸੰਗਤ ਵਿਚ ਤਾਂ ਆ ਜਾਂਦੇ ਨੇ। ਸੰਗਤ ਵਿਚ ਹਰੀ ਦਾ ਜਸ ਹੁੰਦਾ ਹੈ, ਅੰਮ੍ਰਿਤ ਵੇਲਾ ਹੈ, ਸ਼ਬਦ ਗਾਏ ਜਾ ਰਹੇ ਨੇ, ਕੀਰਤਨ ਹੋ ਰਿਹਾ ਹੈ, ਰਸ ਆ ਗਿਆ ਤੇ ਕੀਰਤਨ ਦੇ ਰਸ ਵਿਚ ਮਗਨ ਹੋ ਕੇ ਅੱਖਾਂ ਮੀਚ ਲਈਆਂ ਤੇ ਅੱਖਾਂ ਬੰਦ ਕਰਦੇ ਸਾਰ ਗਰਦਨ ਥੱਲੇ ਝੁੱਕ ਕੇ ਛਾਤੀ ਨਾਲ ਲੱਗ ਗਈ ਤੇ ਨੀਵੀਂ ਪਾ ਲੈਂਦੇ ਨੇ, ਉਸ ਤੋਂ ਬਾਅਦ 'ਤੁੰਦਰਾ' ਪੈ ਜਾਂਦੀ ਹੈ। ਉਸ ਤੋਂ ਬਾਅਦ ਉਨ੍ਹਾਂ ਨੂੰ ਕੀਰਤਨ ਦਾ ਰਸ ਨਹੀਂ ਆਉਂਦਾ ਸਗੋਂ ਤੁੰਦਰਾ ਰਸ ਦਾ ਅਨੰਦ ਆਉਂਦਾ ਹੈ। ਉਸ ਨੂੰ ਕੀਰਤਨ ਦੀ ਨੀਂਦ ਕਹਿੰਦੇ ਨੇ। ਉਹ ਸੌਂ ਜਾਂਦੇ ਨੇ ਆ ਕੇ, ਜਾਗਰਤ ਸਾਵਧਾਨ ਨਹੀਂ ਰਹਿੰਦੇ। ਮਹਾਰਾਜ ਜੀ ਦਾ ਹੁਕਮ ਹੈ ਕਿ -

*ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥ ਸਾਵਧਾਨ ਏਕਾਗਰ ਚੀਤ॥* *ਅੰਗ - 295*

ਸਾਵਧਾਨ ਹੋ ਕੇ ਬੈਠੋ, ਇਕ ਇਕ ਅੱਖਰ ਨੂੰ ਆਪਣੇ ਹਿਰਦੇ ਵਿਚ ਛਾਂਟ ਛਾਂਟ ਕੇ, ਵਿਚਾਰ-ਵਿਚਾਰ ਕੇ ਧਾਰਨ ਕਰਨਾ ਚਾਹੀਦਾ ਹੈ। ਸੋ ਇਨ੍ਹਾਂ ਨੂੰ 'ਊਂਘੇ' ਕਹਿੰਦੇ ਨੇ। ਇਹ ਕਿਸੇ ਨੂੰ ਦੁਖ ਨਹੀਂ ਦਿੰਦੇ, ਚੁੱਪ ਕਰਕੇ ਆਪ ਹੀ ਸੌਂ ਜਾਂਦੇ ਨੇ।

ਚੌਥੇ ਹੁੰਦੇ ਨੇ ਜਿਹੜੇ ਇਕ ਇਕ ਬਚਨ ਨੂੰ ਹਿਰਦੇ ਵਿਚ ਧਾਰ ਕੇ, ਵਿਚਾਰ ਕੇ ਆਪਣੇ ਜੀਵਨ ਨੂੰ ਬਦਲਦੇ ਨੇ, ਉਨ੍ਹਾਂ ਨੂੰ 'ਚੂੰਘੇ' ਕਹਿੰਦੇ ਨੇ।

ਸੋ ਇਹ ਚਾਰ ਕਿਸਮ ਦੇ ਸਰੋਤੇ ਹੋਇਆ ਕਰਦੇ ਨੇ। ਇਕ ਤਾਂ ਜੱਜ ਬਣ ਕੇ ਆਉਂਦੇ ਨੇ ਕਿ ਫਲਾਣਾ ਐਓਂ ਬੋਲਦਾ ਹੈ, ਐਓਂ ਬੋਲਦਾ ਹੈ। ਆਪ ਕੁਝ ਨਹੀਂ ਕਰਨ ਜੋਗੇ, ਦੂਸਰਿਆਂ ਦੇ ਬਾਰੇ ਗੱਲਾਂ ਕਰਨੀਆਂ, ਨਿਰਣੇ ਦੇਣੇ, ਇਨ੍ਹਾਂ

ਦਾ ਕੰਮ ਹੁੰਦਾ ਹੈ। ਸੋ ਇਸ ਤਰ੍ਹਾਂ ਦੀ ਬਿਰਤੀ ਨਾਲ ਆਉਣ ਦੇ ਨਾਲ ਕੋਈ ਅਸਰ ਨਹੀਂ ਹੋਇਆ ਕਰਦਾ। ਥੋੜ੍ਹਾ ਬਹੁਤਾ ਸੁਣਿਆ, ਜਦੋਂ ਜਾਣ ਲਗੇ ਤਾਂ ਕਹਿੰਦਾ ਕਿ ਸੰਤ ਤਾਂ ਬੜੇ ਵਧੀਆ, ਗਲਾ ਤਾਂ ਬੜਾ ਸੋਹਣਾ ਹੈ ਇਨ੍ਹਾਂ ਦਾ। ਆਹ ਜਿਹੜਾ ਰਬਾਬ ਵਜਾਉਂਦਾ ਹੈ ਇਹ ਤਾਂ ਕਮਾਲ ਹੀ ਕਰੀ ਜਾਂਦਾ ਹੈ, ਇਸ ਦੀਆਂ ਤਰਬਾਂ ਸੁਣੋ ਕਿਆ ਸੋਹਣੀਆਂ ਨੇ। ਉਪਰਲੀ-ਉਪਰਲੀ ਬਾਤ ਕਰਦਾ ਹੈ ਅੰਦਰਲੇ ਬਚਨ ਦੀ ਇਕ ਗੱਲ ਨਾ ਕਰੀ ਕਿ ਮਹਾਰਾਜ ਜੀ ਨੇ ਐਨੇ ਚਿਰ ਵਿਚ ਕਿਹਾ ਕੀ, ਕਿਉਂਕਿ ਉਸਦਾ ਅਧਿਕਾਰੀ ਨਹੀਂ ਸੀ ਅਜੇ, ਮੈਲ ਨਾਲ ਭਰਿਆ ਪਿਆ ਸੀ।

ਜਦੋਂ ਮਨ ਮੈਲਾ ਹੋਵੇ ਉਸ ਵੇਲੇ ਉਪਦੇਸ਼ ਦਾ ਅਸਰ ਨਹੀਂ ਹੋਇਆ ਕਰਦਾ। ਅਸਰ ਤਾਂ ਹੁੰਦਾ ਹੈ ਜੇ ਹਿਰਦਾ ਨਿਰਮਲ ਹੋਵੇ। ਜਿਸ ਤਰ੍ਹਾਂ ਜੇ ਕੱਪੜਾ ਮੈਲਾ ਹੋਵੇ ਤਾਂ ਉਸ ਦੇ ਉਤੇ ਰੰਗ ਨਹੀਂ ਚੜ੍ਹਿਆ ਕਰਦਾ। ਰੰਗ ਓਸ ਕੱਪੜੇ ਤੇ ਚੜ੍ਹਦਾ ਹੈ ਜਿਹੜਾ ਧੋ ਕੇ ਸਵੱਛ ਕੀਤਾ ਹੋਵੇ ਫੇਰ ਰੰਗ ਚੜ੍ਹਦਾ ਹੈ ਪੂਰਾ-ਪੂਰਾ।

ਸੋ ਰੰਗ ਨਹੀਂ ਚੜ੍ਹਿਆ ਇਸ ਦੀ ਬਿਰਤੀ ਤੇ। ਗੱਲਾਂ-ਬਾਤਾਂ ਕਰਦਾ ਗਿਆ, ਹਾਂ-ਹੂੰ ਕਰਦਾ ਗਿਆ। ਉਹ ਪ੍ਰੇਮੀ ਸੁਣਾਉਂਦਾ ਗਿਆ। ਉਸ ਦਾ ਵੀ ਅਸਰ ਨਹੀਂ ਹੋਇਆ।

ਦੂਸਰੇ ਦਿਨ ਆਪਣੇ ਵਾਇਦੇ ਦੇ ਮੁਤਾਬਕ ਫੇਰ ਆਇਆ ਤੇ ਜਿਸ ਵਕਤ ਚਲਦਾ-ਚਲਦਾ ਉਥੇ ਆਇਆ ਦੁਰਾਹੇ ਤੇ ਤਾਂ ਕਹਿਣ ਲੱਗਿਆ ਕਿ ਭਾਈ! ਤੂੰ ਆਏਂ ਕਰ ਕਿ ਅੱਜ ਤਾਂ ਮੇਰਾ ਜੀਅ ਨਹੀਂ ਕਰਦਾ ਉਥੇ ਜਾਣ ਨੂੰ ਤੇ ਮੈਨੂੰ ਅੱਜ ਏਧਰ ਕੰਮ ਹੈ। ਉਸ ਦੀ ਵਜ੍ਹਾ ਕੀ ਸੀ ਕਿ ਓਸ ਬਸਤੀ ਦੀ ਇਕ ਇਸਤ੍ਰੀ ਕੋਲੋਂ ਦੀ ਲੰਘੀ ਓਸ ਦੀ ਸੂਰਤ ਦੇਖ ਲਈ। ਜਿਹੜੀਆਂ ਮੰਦ ਵਾਸ਼ਨਾਵਾਂ ਸਨ ਓਹ ਜਾਗ ਪਈਆਂ। ਸਤਿਸੰਗ ਪਿਛੇ ਰਹਿ ਗਿਆ ਤੇ ਪਾਪ ਅੱਗੇ ਆ ਗਿਆ -

***ਧਾਰਨਾ -*** ***ਪਾਪੀ ਬੰਦਿਆਂ ਨੂੰ ਪਾਪ ਪਿਆਰਾ,***
***ਭਗਤੀ ਨਾ ਭਾਵੇ ਰੱਬ ਦੀ -2, 2.***
***ਮੇਰੇ ਪਿਆਰੇ, ਭਗਤੀ ਨਾ ਭਾਵੇ ਰੱਬ ਦੀ -2, 2.***
***ਪਾਪੀ ਬੰਦਿਆਂ ਨੂੰ ਪਾਪ ਪਿਆਰਾ,...... -2.***

ਖੁਸ਼ਬੂਆਂ, ਖੁਸ਼ਬੂਦਾਰ ਫੁੱਲਾਂ ਤੇ ਮੱਖੀ ਨਹੀਂ ਕਦੇ ਵੀ ਜਾਂਦੀ, ਜਿਥੇ ਗੰਦ-ਮੰਦ ਹੋਏਗਾ ਉਥੇ ਨੱਠੀ ਜਾਏਗੀ। ਇਸੇ ਤਰ੍ਹਾਂ ਦੇ ਨਾਲ ਜਿਸ ਦਾ ਮਨ ਮੈਲਾ ਹੈ, ਪਾਪ ਵਿਚ ਪ੍ਰਵਿਰਤ ਹੈ ਉਸ ਨੂੰ ਹਰੀ ਦਾ ਜਸ ਨਹੀਂ ਚੰਗਾ ਲੱਗਿਆ ਕਰਦਾ, ਭਗਤੀ ਨਹੀਂ ਉਸ ਨੂੰ ਭਾਉਂਦੀ, ਨਾ ਚਿੱਤ ਲੱਗੇ। ਸੋ ਇਸ ਕਰਕੇ ਕਹਿਣ ਲੱਗਿਆ ਕਿ ਭਾਈ! ਮੈਂ ਤਾਂ ਏਧਰ ਜਾਣਾ ਹੈ, ਮੈਨੂੰ ਕੰਮ ਹੈ ਏਧਰ; ਪਰ ਗੱਲ ਨਹੀਂ ਦੱਸਦਾ। ਕਹਿੰਦਾ, ਜਦੋਂ ਤੇਰਾ ਕੰਮ ਹੋ ਜਾਵੇ ਤਾਂ ਤੂੰ ਚਲਿਆ ਜਾਈਂ, ਜਦੋਂ ਮੇਰਾ ਹੋਏਗਾ ਮੈਂ ਚਲਿਆ ਜਾਵਾਂਗਾ। ਸੋ ਓਸ ਵੇਲੇ ਉਹ ਓਧਰ ਜਾਂਦਾ ਹੈ ਤੇ ਪਾਪ ਕਰਮ ਕਰਦਾ ਹੈ ਤੇ ਇਹ ਹਰੀ ਦਾ ਜਸ ਸੁਣਦਾ ਹੈ। ਦੂਸਰੇ ਦਿਨ ਫੇਰ ਨਾਲ ਤੁਰ ਪੈਂਦਾ ਹੈ ਕਿਉਂਕਿ ਹਿੰਮਤ ਇਸ ਦੇ ਵਿਚ ਵੀ ਹੁੰਦੀ ਹੈ, ਬੰਦਗੀ ਕਰਨ ਵਾਲੇ ਵਿਚ ਵੀ ਹੁੰਦੀ ਹੈ ਪਰ ਇਸ ਦੀ ਹਿੰਮਤ ਤਾਂ ਪਾਪ ਵਾਸਤੇ ਹੋਇਆ ਕਰਦੀ ਹੈ। ਏਸ ਤਰ੍ਹਾਂ ਮਹਾਰਾਜ ਜੀ ਫੁਰਮਾਨ ਕਰਦੇ ਨੇ -

***ਧਾਰਨਾ -*** ***ਮੰਦੇ ਕੰਮਾਂ ਨੂੰ ਸ਼ੇਰ ਬਣ ਜਾਵੇ,***
***ਚੰਗਿਆਂ ਤੋਂ ਆਲਸ ਕਰੇ -2, 2.***
***ਮੇਰੇ ਪਿਆਰੇ, ਚੰਗਿਆਂ ਤੋਂ ਆਲਸ ਕਰੇ -2, 2.***
***ਮੰਦੇ ਕੰਮਾਂ ਨੂੰ ਸ਼ੇਰ ਬਣ ਜਾਵੇ,......... -2.***

***ਚੰਗਿਆਈ ਆਲਕੁ ਕਰੇ ਬੁਰਿਆਈ ਹੋਇ ਸੇਰੁ॥*** ***ਅੰਗ - 518***

ਮਾੜਾ ਕੰਮ ਕਰਨਾ ਹੋਵੇ, ਚੋਰੀ ਕਰਨੀ ਹੋਵੇ, ਕੋਈ ਠੱਗੀ ਮਾਰਨੀ ਹੋਵੇ, ਸ਼ੇਰ ਵਰਗੀ ਹਿੰਮਤ ਆ ਜਾਂਦੀ ਹੈ। ਸਾਰੀ ਰਾਤ ਸਿਨੇਮੇ ਦਾ ਖੇਲ੍ਹ ਦੇਖੀ ਜਾਏਗਾ ਪਰ ਜੇ ਹਰੀ ਦਾ ਜਸ ਸੁਣਨਾ ਹੋਵੇ ਤਾਂ ਕਹਿੰਦੇ, ਮੈਨੂੰ ਤਾਂ ਫੁਰਸਤ ਨਹੀਂ, ਨੀਂਦ ਆਉਂਦੀ ਹੈ। ਅੰਮ੍ਰਿਤ ਵੇਲੇ ਜਾਗ ਕੇ ਜਾਣਾ ਹੋਵੇ 'ਆਸਾ ਦੀ ਵਾਰ' ਸੁਣਨ ਵਾਸਤੇ ਤਾਂ ਕਹਿੰਦਾ, ਜੀ! ਠੰਡ ਲਗਦੀ ਹੈ। ਹੋਰ ਕੋਈ ਕੰਮ ਕਰਨਾ ਹੋਵੇ ਗਲਤ ਤਾਂ ਉਸੇ ਵੇਲੇ ਤੁਰ ਪੈਂਦਾ ਹੈ। ਸੋ ਇਹ ਕੁਦਰਤੀ ਸੁਭਾਅ ਹੈ। ਆਪਣੀ-ਆਪਣੀ ਚੋਣ ਹੈ, ਬੰਦਗੀ ਕਰਨ ਵਾਲੇ ਬੰਦਗੀ ਦਾ ਰਸ ਲੈਂਦੇ ਨੇ। ਗਲਤ ਕੰਮ ਜਿਹੜੇ ਕਰਦੇ ਨੇ ਉਨ੍ਹਾਂ ਦੀ ਬਿਰਤੀ ਉਧਰ ਨੂੰ ਪ੍ਰਵਿਰਤ ਹੋਣ ਕਰਕੇ ਉਹ ਓਧਰ ਚਲੇ ਜਾਂਦੇ ਨੇ। ਜੇ ਕਾਂ ਨੂੰ ਕਹੋ ਕਿ ਤੂੰ ਕਪੂਰ ਖਾ ਲੈ, ਕਦੇ ਨਹੀਂ ਖਾਏਗਾ, ਉਹ ਹਮੇਸ਼ਾ ਦੁਰਗੰਧ ਹੀ ਖਾਏਗਾ। ਸਰਵਰ ਇਕੋ ਹੀ ਹੁੰਦਾ ਹੈ, ਹੰਸ ਆ ਕੇ ਉਥੇ ਮੋਤੀ ਭਾਲਦੇ ਨੇ; ਜਿਹੜੇ ਬਗਲੇ ਨੇ, ਕਾਂ ਨੇ, ਉਨ੍ਹਾਂ ਦੀ ਖੁਰਾਕ ਉਹ ਨਹੀਂ ਹੈ, ਉਨ੍ਹਾਂ ਦੀ ਖੁਰਾਕ ਹੋਰ ਹੈ। ਏਸ ਤਰ੍ਹਾਂ ਨਾਲ ਫੁਰਮਾਨ ਹੈ-

*ਧਾਰਨਾ - ਹੰਸ ਚੋਗ ਮੋਤੀਆਂ ਦਾ ਚੁਗਦੇ,*
*ਡੱਡਾਂ ਖਾਣ ਕਾਗ ਬਗਲੇ -2, 2.*
*ਮੇਰੇ ਪਿਆਰੇ, ਡੱਡਾਂ ਖਾਣ ਕਾਗ ਬਗਲੇ -2, 2.*
*ਹੰਸ ਚੋਗ ਮੋਤੀਆਂ ਦਾ ਚੁਗਦੇ, .........-2*

*ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ॥*
*ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ॥* *ਅੰਗ - 956*

ਮੰਦ ਵਾਸ਼ਨਾ ਵਾਲਾ, ਵਿਸ਼ੇ-ਵਿਕਾਰਾਂ ਨਾਲ ਪਿਆਰ ਕਰਨ ਵਾਲਾ ਕਿਵੇਂ ਗੁਰੂ ਨਾਨਕ ਸਾਹਿਬ ਦੀ ਸੰਗਤ ਵਿਚ ਆ ਸਕਦਾ ਸੀ? ਇਸ ਤਰ੍ਹਾਂ ਦੇ ਨਾਲ ਰੋਜ਼ ਨਾਲ ਆਉਂਦਾ ਹੈ, ਜਿਥੇ ਦੁਰਾਹਾ ਆ ਜਾਂਦਾ ਹੈ ਉਥੋਂ ਮੰਦ ਵਾਸ਼ਨਾ ਵਾਲਾ ਓਧਰ ਨੂੰ ਚਲਿਆ ਜਾਂਦਾ ਹੈ ਤੇ ਗੁਰਮੁਖ ਪਿਆਰਾ ਏਧਰ ਆ ਜਾਂਦਾ ਹੈ।

ਸੋ ਮਹਾਰਾਜ ਜੀ ਕਹਿੰਦੇ, ਇਹ ਲੋਕ ਮਨਮੁਖ ਹੋਇਆ ਕਰਦੇ ਨੇ। ਕਿਸੇ ਗੁਰੂ ਪੀਰ, ਕਿਸੇ ਸੰਤ ਮਹਾਂਪੁਰਸ਼ ਦੀ ਬਾਤ ਨਹੀਂ ਇਹ ਸੁਣਿਆ ਕਰਦੇ, ਆਪਣੇ ਮਨ ਦੇ ਮਾਲਕ ਹੁੰਦੇ ਨੇ ਤੇ ਮਨ ਦੀ ਵਾਸ਼ਨਾ ਦੇ ਅਧੀਨ ਹੋ ਕੇ ਚਲਦੇ ਨੇ। ਇਸ ਦਾ ਨਤੀਜਾ ਕੀ ਹੁੰਦਾ ਕਿ -

*ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ॥*
*ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ॥* *ਅੰਗ - 947*
*ਮਨਮੁਖਿ ਆਵੈ ਮਨਮੁਖਿ ਜਾਵੈ॥*
*ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥*
*ਜਿਤਨੇ ਨਰਕ ਸੇ ਮਨਮੁਖਿ ਭੋਗੈ*
*ਗੁਰਮੁਖਿ ਲੇਪੁ ਨ ਮਾਸਾ ਹੇ॥* *ਅੰਗ - 1073*

ਜਿੰਨੇ ਵੀ ਨਰਕ ਨੇ, 18 ਨਰਕ ਵੀ ਕਹਿੰਦੇ ਨੇ, ਚੌਰਾਸੀ ਵੀ ਕਹਿੰਦੇ ਨੇ ਪਰ ਮਹਾਰਾਜ ਜੀ ਕਹਿੰਦੇ ਚਾਹੇ ਪੰਜ ਸੌ ਨਰਕ ਹੈ ਇਹ ਸਾਰੇ ਮਨਮੁਖ ਨੇ ਭੋਗਣੇ ਹੀ ਭੋਗਣੇ ਨੇ -

*ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ॥* *ਅੰਗ - 450*

ਇਸੇ ਤਰ੍ਹਾਂ ਇਹ ਵਾਹਿਗੁਰੂ ਨੂੰ ਭਾਉਂਦਾ ਹੈ ਕਿ ਇਨ੍ਹਾਂ ਨੇ ਨਰਕਾਂ ਦੇ ਵਿਚ ਜਾਣਾ ਹੀ ਜਾਣਾ ਹੈ। ਇਹ ਆਪ ਵੀ ਡੁਬਦੇ ਨੇ ਤੇ ਨਾਲ ਦਿਆਂ ਨੂੰ ਵੀ ਡੋਬ ਦਿੰਦੇ ਨੇ -

*ਧਾਰਨਾ - ਡੁੱਬ ਗਏ ਸਣ-ਪਰਵਾਰੇ,*
*ਮਨਮੁਖ ਡੁੱਬ ਗਏ, ਮਨਮੁਖ ਡੁੱਬ ਗਏ -2, 2.*
*ਡੁੱਬ ਗਏ ਸਣ-ਪਰਵਾਰੇ,*
*ਮਨਮੁਖ ਡੁੱਬ ਗਏ, ਮਨਮੁਖ ਡੁੱਬ ਗਏ -2, 2.*

ਆਪ ਵੀ ਡੁਬਦਾ ਹੈ, ਪਰਿਵਾਰ ਨੂੰ ਵੀ ਲੈ ਕੇ ਡੁਬਦਾ ਹੈ, ਜਿਹੜਾ ਉਸ ਦਾ ਮਿੱਤਰ ਹੁੰਦਾ ਹੈ ਉਸ ਨੂੰ ਵੀ ਲੈ ਕੇ ਡੁੱਬਦਾ ਹੈ। ਮਹਾਰਾਜ ਜੀ ਕਹਿੰਦੇ -

*ਮਨਮੁਖ ਦੁਬਿਧਾ ਦੁਰਮਤਿ ਬਿਆਪੇ*
*ਜਿਨ ਅੰਤਰਿ ਮੋਹ ਗੁਬਾਰੀ॥* *ਅੰਗ - 507*

ਖੋਟੀ ਮਤਿ ਵਿਚ ਵਿਆਪੇ ਹੋਏ, ਦੁਬਿਧਾ 'ਚ ਪਏ ਹੋਏ ਮਨਮੁਖਾਂ ਅੰਦਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਗੁਬਾਰ ਚੜ੍ਹਿਆ ਹੋਇਆ ਹੈ ਹਨ੍ਹੇਰਾ ਹੈ ਉਨ੍ਹਾਂ ਦੇ ਅੰਦਰ -

*ਸੰਤ ਜਨਾ ਕੀ ਕਥਾ ਨ ਭਾਵੈ ਓਇ ਡੂਬੇ ਸਣੁ ਪਰਵਾਰੀ॥* *ਅੰਗ - 507*

ਨਾ ਆਪ ਸੁਣਨਾ ਹੈ ਨਾ ਕਿਸੇ ਨੂੰ ਆਉਣ ਦੇਣਾ ਹੈ, ਜੇ ਕੋਈ ਆਉਂਦਾ ਵੀ ਹੈ ਉਸ ਨੂੰ ਵੀ ਹਟਾਉਣ ਦੀ ਕੋਸ਼ਿਸ਼ ਕਰਨੀ। ਬਹੁਤ ਸਾਰੇ ਪ੍ਰੇਮੀ ਆਉਂਦੇ ਨੇ ਕਹਿੰਦੇ, "ਬਾਬਾ ਜੀ! ਸਾਨੂੰ ਆਉਣ ਨਹੀਂ ਦਿੰਦੇ ਸਾਡੇ ਘਰ ਦੇ।" ਕੋਈ ਕਹਿੰਦੀ ਹੈ ਕਿ ਮੇਰਾ ਪਤੀ ਨਹੀਂ ਆਉਣ ਦਿੰਦਾ, ਕਹਿੰਦਾ, ਜਾਣਾ ਹੀ ਨਹੀਂ ਹੈ। ਕੋਈ ਕਹਿੰਦਾ ਜੀ! ਮੇਰਾ ਪਿਤਾ ਨਹੀਂ ਆਉਣ ਦਿੰਦਾ, ਮੇਰਾ ਭਰਾ ਨਹੀਂ ਆਉਣ ਦਿੰਦਾ। ਇਕ ਇਥੇ ਪ੍ਰੇਮੀ ਦੱਸੇ ਕਿ ਮੇਰਾ ਭਰਾ ਨਹੀਂ ਜੀ ਆਉਣ ਦਿੰਦਾ।

ਮੈਂ ਕਿਹਾ, "ਭਰਾ ਵੀ ਰੋਕ ਲੈਂਦੇ ਨੇ? ਤੂੰ ਉਥੇ ਆ ਜਾ, ਟਿਕਿਆ ਰਹਿ ਅਰਾਮ ਨਾਲ, ਤੈਨੂੰ ਲੈ ਜਾਣਗੇ ਜੇ ਲੋੜ ਹੋਈ ਤਾਂ.....।"

ਕਹਿੰਦਾ, "ਇਥੇ ਆਉਣ ਹੀ ਨਹੀਂ ਦਿੰਦੇ, ਉਨ੍ਹਾਂ ਨੂੰ ਹਰਿ ਜਸ ਦੀ ਕਥਾ ਨਹੀਂ ਭਾਉਂਦੀ। ਨਤੀਜਾ ਕੀ ਹੁੰਦਾ ਹੈ?

ਉਹ ਆਪ ਵੀ ਡੁੱਬ ਜਾਂਦੇ ਨੇ ਤੇ ਪਰਿਵਾਰ ਨੂੰ ਵੀ ਡੋਬ ਦਿੰਦੇ ਨੇ। ਸੰਗਤ ਦਾ ਫਲ ਬਹੁਤ ਉਤਮ ਹੋਇਆ ਕਰਦਾ ਹੈ; ਕੁਸੰਗ ਦਾ ਫਲ ਨਰਕਾਂ ਵਿਚ ਲੈ ਜਾਇਆ ਕਰਦਾ ਹੈ। ਕੁਸੰਗੀ ਪੁਰਸ਼ ਆਪ ਵੀ ਡੁੱਬਦਾ ਹੈ ਤੇ ਜਿਹੜਾ ਓਸ ਦੀ ਸੰਗਤ ਵਿਚ ਬੈਠਦਾ ਹੈ ਉਸ ਨੂੰ ਵੀ ਉਹ ਡੋਬ ਦਿੰਦਾ ਹੈ। ਇਸੇ ਕਰਕੇ ਸਾਕਤ ਦੀ ਕੀਤੀ ਹੋਈ ਸੰਗਤ ਧਰਮਰਾਜ ਦੀ ਦਰਗਾਹ ਵਿਚ ਜਾ ਕੇ ਜਵਾਬ ਤਲਬੀ ਕਰਾਉਂਦੀ ਹੈ। ਜਿਹੜੀ ਗੁਰਮੁਖ ਦੀ ਸੰਗਤ ਹੈ ਉਹ ਧਰਮਰਾਜ ਦੇ ਰਸਤੇ ਜਾਂਦੀ ਹੀ ਨਹੀਂ, ਉਹ ਤਾਂ ਸਿੱਧੀ ਹੀ ਗੁਰੂ ਦੇ ਰਸਤੇ ਜਾਂਦੀ ਹੈ। ਸੋ ਸੰਗ ਤੇ ਕੁਸੰਗ ਦੇ ਵਾਸਤੇ ਐਸਾ ਫੁਰਮਾਨ ਆਉਂਦਾ ਹੈ ਬਾਣੀ ਦੇ ਅੰਦਰ -

*ਧਾਰਨਾ - ਲੇਖਾ ਪੈ ਜੂ ਦਰਗਾਹ ਵਿਚ ਦੇਣਾ,*
*ਸਾਕਤਾਂ ਦਾ ਸੰਗ ਨਾ ਕਰੀਂ -2, 2.*
*ਮੇਰੇ ਪਿਆਰੇ, ਸਾਕਤਾਂ ਦਾ ਸੰਗ ਨਾ ਕਰੀਂ -2, 2.*
*ਲੇਖਾ ਪੈ ਜੂ ਦਰਗਾਹ ਵਿਚ ਦੇਣਾ,...... -2.*

*ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ॥*
*ਸੰਗਿ ਕੁਸੰਗੀ ਬੈਸਤੇ ਤਬ ਪੂਛੇ ਧਰਮ ਰਾਇ॥* *ਅੰਗ - 1375*

*ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ॥*
*ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥* *ਅੰਗ - 1369*

*ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥*
*ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥* *ਅੰਗ - 1371*
*ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥*
*ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥* *ਅੰਗ - 1369*

ਸੋ ਸੰਗਤ ਦੇ ਫਾਇਦੇ ਤੇ ਕੁਸੰਗ ਦਾ ਮਾੜਾ ਨਤੀਜਾ; ਬੜਾ ਸਮਝਾਉਂਦਾ ਹੈ ਉਹ ਪ੍ਰੇਮੀ ਓਸ ਨੂੰ, ਰੋਜ਼ ਕਹਿੰਦਾ ਹੈ ਪਰ ਉਹ ਕਹਿੰਦਾ, "ਪ੍ਰੇਮੀਆ! ਤੂੰ ਆਪਣੀ ਗੱਲ ਕਰੀ ਜਾਹ ਤੇ ਜੋ ਮੈਨੂੰ ਅਨੰਦ ਆਉਂਦਾ ਹੈ ਵਿਸ਼ਿਆਂ 'ਚੋਂ, ਉਹ ਮੈਂ ਤੈਨੂੰ ਕਿਵੇਂ ਦੱਸ ਸਕਦਾ ਹਾਂ? ਤੁਸੀਂ ਉਥੇ ਜਾਂਦੇ ਹੋ ਜਾ ਕੇ ਬੈਠੇ ਰਹਿੰਦੇ ਹੋ, ਉਹ ਬੋਲੀ ਜਾਂਦੇ ਨੇ, ਤੁਹਾਨੂੰ ਕੀ ਮਿਲਦਾ ਹੈ? ਕੁਝ ਮਿਲਦਾ ਤਾਂ ਹੈ ਨਹੀਂ।"

ਸੋ ਏਸ ਤਰ੍ਹਾਂ ਦੇ ਨਾਸਤਿਕਤਾ ਦੇ ਬਚਨ ਉਹ ਹਰ ਰੋਜ਼ ਕਰਦਾ ਹੈ ਪਰ ਜੋ ਗੁਰਮੁਖ ਪਿਆਰਾ ਹੈ ਤੇ ਹੁਣ ਰਾਤ ਵੀ ਉਥੇ ਹੀ ਰਹਿੰਦਾ ਹੈ, ਸੇਵਾ ਕਰਦਾ ਹੈ, ਅੰਮ੍ਰਿਤ ਵੇਲੇ ਦੀ ਜਾਗ ਵਿਚ ਪੱਕਾ ਹੋ ਗਿਆ। ਦਿਨ ਵਿਚ ਆ ਕੇ ਕੰਮ ਕਾਰ ਕਰਦਾ ਹੈ, 'ਸੋ ਦਰੁ ਰਹਿਰਾਸ' ਵੇਲੇ ਜਾ ਕੇ ਫੇਰ ਸਾਰੀ ਰਾਤ ਮਹਾਰਾਜ ਜੀ ਦੀ ਚਰਨ ਸ਼ਰਨ 'ਚ ਰਹਿੰਦਾ ਹੈ, ਸੇਵਾ ਕਰਦਾ ਹੈ ਤੇ ਉਹ ਦੂਸਰੇ ਨੂੰ ਬੜਾ ਸਮਝਾਉਂਦਾ ਹੈ ਕਿ ਨਾ ਪ੍ਰੇਮੀਆ! ਇਹ ਮਾਨਸ ਜਨਮ ਬੜੀ ਮੁਸ਼ਕਲ ਨਾਲ ਹੱਥ ਆਇਆ ਹੈ, ਇਸ ਨੂੰ ਵਿਸ਼ਿਆਂ ਦੀ ਅੱਗ ਵਿਚ ਜਾਲ ਕੇ ਕੋਲੇ ਨਾ ਬਣਾ। ਇਹ ਚੌਵੀ ਹਜ਼ਾਰ ਸੁਆਸ ਪ੍ਰਮੇਸ਼ਰ ਦਾ ਨਾਮ ਜਪਣ ਵਾਸਤੇ ਤੈਨੂੰ ਮਿਲਿਆ ਹੈ। ਜੇ ਥੋੜ੍ਹੇ ਜਿਹੇ ਸੁਆਸ ਵੀ ਵਾਹਿਗੁਰੂ ਵੱਲ ਲਾਵੇਂ ਤਾਂ ਵੀ ਤੇਰਾ ਫਾਇਦਾ ਹੋ ਜਾਵੇਗਾ ਤੇ ਜੇ ਨਾ ਲਾਇਆ ਤਾਂ ਇਹ ਜਿਹੜੇ ਮੰਦੇ ਕੰਮ ਨੇ ਜਦੋਂ ਇਨ੍ਹਾਂ ਦਾ ਲੇਖਾ ਪੱਤਾ ਹੋਣਾ ਹੈ ਉਸ ਵੇਲੇ ਔਖਾ ਹੋਵੇਂਗਾ -

*ਧਾਰਨਾ - ਜਿੰਦੇ ਰੋਵੇਂਗੀ ਤੇ ਰੋ-ਰੋ ਪਛੋਤਾਵੇਂਗੀ,*
*ਫੇਰ ਤੇਰਾ ਕੋਈ ਨਾ ਬਣੇ -2, 2.*
*ਫੇਰ ਤੇਰਾ ਜੀ, ਕੋਈ ਨਾ ਬਣੇ -2, 2.*
*ਜਿੰਦੇ ਰੋਵੇਂਗੀ ਤੇ ਰੋ-ਰੋ ਪਛੋਤਾਵੇਂਗੀ,.. -2.*

*ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥*
*ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥*
*ਸੰਨੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ॥*
*ਕਰਮੀ ਆਪੋ ਆਪਣੀ ਆਪੇ ਪਛੁਤਾਣੀ॥*
*ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥* *ਅੰਗ - 315*

*ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*
*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*
*ਮਨਿ ਅੰਧੈ ਜਨਮੁ ਗਵਾਇਆ॥* **ਅੰਗ - 464**

ਏਸ ਤਰ੍ਹਾਂ ਦੇ ਨਾਲ ਅਨੇਕ ਉਪਦੇਸ਼ ਜੋ ਗੁਰੂ ਮਹਾਰਾਜ ਜੀ ਦੇ ਮੁਖਾਰਬਿੰਦ ਤੋਂ ਸਰਵਣ ਕਰਦਾ ਸੀ ਤੇ ਹਿਰਦੇ ਵਿਚ ਧਾਰਦਾ ਸੀ ਉਹ ਏਸ ਨੂੰ ਸੁਣਾਉਂਦਾ ਹੈ ਪਰ ਏਸ ਉਤੇ ਕੋਈ ਅਸਰ ਨਹੀਂ ਹੁੰਦਾ। ਅਖੀਰ ਕਾਫੀ ਸਮਾਂ ਲੰਘ ਗਿਆ ਰੋਜ਼ ਜਾਂਦਿਆਂ ਨੂੰ। ਉਹ ਕੁਸੰਗ ਦੀ ਵਾਰਤਾ ਕਰਦਾ ਹੈ, ਇਹ ਸਤਿਸੰਗ ਦੀ ਕਰਦੇ ਨੇ। ਉਹ ਕਹਿਣ ਲੱਗਿਆ ਕਿ ਇਉਂ ਕਰੀਂ, ਅੱਜ ਤੂੰ ਵੀ ਇਥੇ ਬੈਠੀਂ, ਮੇਰਾ ਇੰਤਜ਼ਾਰ ਕਰੀਂ ਜੇ ਤੂੰ ਪਹਿਲਾਂ ਆ ਗਿਆ। ਜੇ ਮੈਂ ਪਹਿਲਾਂ ਆ ਗਿਆ ਤਾਂ ਮੈਂ ਤੇਰਾ ਇੰਤਜ਼ਾਰ ਕਰਾਂਗਾ। ਕਹਿੰਦੇ ਠੀਕ ਹੈ, ਫੇਰ ਵਾਪਸੀ ਤੇ ਇਕੱਠੇ ਚਲਾਂਗੇ ਤੇ ਜਿਹੜੀ ਗੱਲ ਆਪਣੀ ਵਿਚਾਲੇ ਰਹਿ ਗਈ ਉਹ ਮੁੜਦੇ ਹੋਏ ਕਰਾਂਗੇ।

ਸੋ ਉਹ ਪ੍ਰੇਮੀ ਗੁਰੂ ਨਾਨਕ ਪਾਤਿਸ਼ਾਹ ਦੀ ਸੰਗਤ ਵਿਚ ਚਲਿਆ ਗਿਆ ਤੇ ਦੂਸਰਾ ਕੁਸੰਗ ਵਿਚ ਚਲਿਆ ਗਿਆ ਤੇ ਅੱਜ ਉਹ ਔਰਤ ਘਰ ਨਹੀਂ ਸੀ ਜਿਸ ਦੇ ਕੋਲ ਜਾਇਆ ਕਰਦਾ ਸੀ, ਕਿਤੇ ਹੋਰ ਗਈ ਹੋਈ ਸੀ ਤੇ ਇਹ ਵਾਪਸ ਆ ਗਿਆ ਤੇ ਜਿਸ ਦਰਖਤ ਦੇ ਥੱਲੇ ਇਨ੍ਹਾਂ ਨੇ ਇਕੱਠੇ ਹੋਣਾ ਮਿਥਿਆ ਸੀ, ਇਥੇ ਆ ਕੇ ਉਡੀਕ ਕਰੀ, ਇਹ ਉਥੇ ਆ ਕੇ ਦਰਖਤ ਥੱਲੇ ਬੈਠ ਗਿਆ। ਹੁਣ ਸਮਾਂ ਨਹੀਂ ਲੰਘਦਾ। ਇਸ ਨੇ ਇਕ ਡੱਕਾ ਚੁੱਕ ਲਿਆ, ਉਸ ਦੇ ਨਾਲ ਮਿੱਟੀ ਖੁਰਚਣ ਲੱਗ ਗਿਆ। ਕਰਦੇ-ਕਰਦੇ ਥੋੜ੍ਹੀ ਦੇਰ ਤੋਂ ਬਾਅਦ ਚੰਨ ਚਾਨਣੇ ਵਿਚ ਧਿਆਨ ਨਾਲ ਦੇਖਦਾ ਹੈ ਕਿ ਇਕ ਮੋਹਰ ਪਈ ਹੈ, ਮੋਹਰ ਹੱਥ ਵਿਚ ਆ ਗਈ। ਮਨ ਵਿਚ ਕਹਿੰਦਾ ਕਿ ਕੁਸੰਗ ਵਿਚ ਚਾਹੇ ਮੈਂ ਜਾਂਦਾ ਹਾਂ ਪਰ ਮੈਨੂੰ ਤਾਂ ਮੋਹਰ ਲੱਭ ਗਈ, ਸੋਨੇ ਦੀ ਮੋਹਰ। ਬੜਾ ਖੁਸ਼ ਹੋ ਗਿਆ, ਫੇਰ ਹੋਰ ਪੁੱਟਣਾ ਸ਼ੁਰੂ ਕਰ ਦਿੱਤਾ ਤੇ ਪੁਟਦੇ-ਪੁਟਦੇ ਇਕ ਬਰਤਨ ਨਾਲ ਇਸ ਦਾ ਡੱਕਾ ਲੱਗਿਆ। ਹੱਥ ਨਾਲ ਟੋਹਿਆ ਕਿ ਇਹ ਤਾਂ ਬਰਤਨ ਹੈ ਮੋਹਰਾਂ ਦਾ ਭਰਿਆ ਹੋਏਗਾ, ਬੜੀਆਂ ਖੁਸ਼ੀਆਂ ਮਨ ਵਿਚ ਆਈਆਂ ਕਿ ਅੱਜ ਤਾਂ ਖੱਟਣ ਖੱਟ ਲਿਆ ਤੇ ਅੱਜ ਦੇਖਦੇ ਹਾਂ ਕਿ ਉਹ ਕੀ ਖੱਟ ਕੇ ਲਿਆਉਂਦਾ ਹੈ। ਜਦੋਂ ਪੁਟਿਆ ਤਾਂ ਗਾਗਰ ਬਾਹਰ ਕੱਢ ਲਈ। ਜਦੋਂ ਪਲਟਾਈ ਤਾਂ ਸਭ ਕੋਲੇ ਹੀ ਕੋਲੇ ਨਿਕਲੇ। ਕੋਈ ਖਿਆਲ ਨਹੀਂ। ਕਹਿੰਦਾ, ਚਲੋ ਗਾਗਰ ਹੀ ਲੱਭ ਗਈ ਸਹੀ। ਏਨੇ ਨੂੰ ਉਹ ਪ੍ਰੇਮੀ ਆ ਗਿਆ ਮਹਾਰਾਜ ਜੀ ਦੀ ਸੰਗਤ ਕਰਕੇ ਤੇ ਲੰਗੜਾਅ ਕੇ ਤੁਰ ਰਿਹਾ ਹੈ। ਇਕ ਪੈਰ ਵਿਚ ਜੁੱਤੀ ਅੱਡੀ ਕੋਲੋਂ ਚਿੱਬੀ ਕਰੀ ਹੋਈ ਹੈ, ਦੂਜੇ ਪੈਰ ਵਾਲੀ ਸਾਬਤ ਹੈ ਤੇ ਲੰਗ ਮਾਰਦਾ ਆ ਰਿਹਾ ਹੈ। ਪੱਟੀ ਬੰਨ੍ਹੀ ਹੋਈ ਹੈ। ਇਹ ਦੂਰੋਂ ਹੀ ਉਸ ਨੂੰ ਮਖੌਲ ਕਰਨ ਲੱਗ ਗਿਆ।

ਕਹਿੰਦਾ, "ਲੈ ਭਾਈ! ਅੱਜ ਕਰ ਲੈ ਮੇਰੇ ਨਾਲ ਫੈਸਲਾ। ਤੂੰ ਕਹਿੰਦਾ ਹੈਂ ਕਿ ਮੈਂ ਮਾੜੇ ਥਾਂ ਜਾਂਦਾ ਹਾਂ। ਮੈਨੂੰ ਅੱਜ ਇਕ ਮੋਹਰ ਲੱਭੀ ਹੈ, ਨਾਲੇ ਆਹ ਗਾਗਰ ਲੱਭ ਗਈ, ਇਸ ਦੇ ਵਿਚ ਕੋਲੇ ਸਨ। ਦੇਖਿਆ, ਕੁਸੰਗ ਵਿਚ ਵੀ ਕੁਝ ਲਾਭ ਹੁੰਦਾ ਹੈ, ਮਾੜੇ ਕੰਮਾਂ ਨਾਲ ਤਾਂ ਆਦਮੀ ਤਰੱਕੀ ਕਰਦਾ ਹੈ।"

ਜਿੰਨੀ ਬਲੈਕ ਕਰੇ, ਜਿੰਨਾ ਧੋਖਾ ਕਰੇ, ਜਿੰਨੀ ਸਮਗਲਿੰਗ ਕਰੇ, ਜਿੰਨੇ ਗਲਤ ਕੰਮ ਕਰੇ, ਜਿੰਨਾ ਝੂਠ ਬੋਲੇ ਓਨੀਓ, ਤਰੱਕੀ ਕਰਦਾ ਹੈ ਬੰਦਾ, ਪੈਸੇ-ਟਕੇ ਵਿਚ। ਕਹਿੰਦਾ, ਆਹ ਦੇਖ ਲੈ ਤੇਰੇ ਸਾਹਮਣੇ ਮੈਨੂੰ ਆਹ ਮੋਹਰ ਲੱਭ ਗਈ, ਨਾਲੇ ਆਹ ਬਰਤਨ ਲੱਭ ਗਿਆ ਤੇ ਤੂੰ ਰੋਜ਼ ਜਾਂਦਾ ਹੈਂ ਸੰਗਤ ਵਿਚ ਤੇ ਤੇਰਾ ਕੀ ਹਾਲ ਹੋਇਆ ਹੈ, ਲੰਗੜਾ ਬਣੀ ਆਉਂਦਾ ਹੈਂ, ਖੂਨ ਨਾਲ ਪੱਟੀ ਭਿੱਜੀ ਪਈ ਹੈ ਤੇ ਹੁਣ ਮੈਨੂੰ ਏਸ ਗੱਲ ਦਾ ਜਵਾਬ ਦੇਹ।"

ਉਹ ਕਹਿਣ ਲੱਗਿਆ, "ਪ੍ਰੇਮੀਆ! ਮੈਂ ਤਾਂ 100% ਵਿਸ਼ਵਾਸ ਕਰਦਾ ਹਾਂ ਕਿ ਸਤਿਸੰਗ ਦਾ ਮੁਕਾਬਲਾ ਕੁਸੰਗ ਨਹੀਂ ਕਰ ਸਕਦਾ ਤੇ ਮੈਂ ਤੇਰੀ ਗੱਲ ਦੇ ਵਿਚ ਨਹੀਂ ਆ ਸਕਦਾ ਕਿ ਕੁਸੰਗੀ ਬਣ ਜਾਵਾਂ ਇਹ ਗੱਲ ਸੁਣ ਕੇ।"

ਬਹੁਤ ਸਾਰੇ ਪ੍ਰੇਮੀ ਮੇਰੇ ਨਾਲ ਵੀ ਗੱਲ ਕਰਦੇ ਨੇ ਕਿ ਜੀ! ਬੇਈਮਾਨੀ ਕਰਨ ਨਾਲ ਆਦਮੀ ਰੁਪਏ ਪੈਸੇ ਵਲੋਂ ਤਕੜਾ ਹੋ ਜਾਂਦਾ ਹੈ, ਪੈਸੇ ਆ ਜਾਂਦੇ ਨੇ, ਬੜਾ ਕੁਝ ਆ ਜਾਂਦਾ ਹੈ। ਮੈਂ ਕਿਹਾ, "ਫੇਰ ਨਾਲ ਜਾਣਗੇ?" ਇਹ ਠੀਕ ਹੈ-

*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥* **ਅੰਗ - 417**

ਪਾਪ ਕਰਨੇ ਪੈਂਦੇ ਨੇ ਮਾਇਆ ਵਾਸਤੇ ਪਰ ਮਰਿਆਂ ਤੇ ਤਾਂ ਜਾ ਕੇ ਬੰਨ੍ਹ ਦਿੰਦੀ ਹੈ। ਜਿਹੜੀਆਂ ਚੀਜ਼ਾਂ ਹਾਸਲ ਕਰੀਆਂ ਨੇ -

*ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥*
*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥*
*ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥*

*ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥*
*ਕਰਿ ਅਉਗਣ ਪਛੋਤਾਵਣਾ॥* *ਅੰਗ - 470*

ਫੇਰ ਪਛਤਾਉਣਾ ਪੈਂਦਾ ਹੈ ਆਦਮੀ ਨੂੰ ਤੇ ਪਛਤਾਉਂਦਾ ਹੋਇਆ ਦਰਗਾਹ ਨੂੰ ਜਾਂਦਾ ਹੈ। ਸੋ ਏਸ ਤਰ੍ਹਾਂ ਦੇ ਨਾਲ ਉਹ ਕਹਿਣ ਲੱਗਿਆ ਕਿ ਮੈਨੂੰ ਤਾਂ ਨਹੀਂ ਪਤਾ। ਉਹ ਕਹਿੰਦਾ, "ਚੱਲ! ਫੇਰ ਤੇਰੇ ਮਹਾਂਪੁਰਸ਼ਾਂ ਕੋਲ ਚਲਦੇ ਹਾਂ, ਗੁਰੂ ਕੋਲ ਚਲਦੇ ਹਾਂ ਉਸ ਨੂੰ ਪੁੱਛ ਲੈਂਦੇ ਹਾਂ। ਇਸ ਗੱਲ ਦਾ ਮੈਂ ਜਵਾਬ ਚਾਹੁੰਦਾ ਹਾਂ।" ਉਹ ਕਹਿੰਦੇ, "ਇਹ ਠੀਕ ਹੈ ਆਪਾਂ ਗੁਰੂ ਨਾਨਕ ਪਾਤਿਸ਼ਾਹ ਕੋਲ ਚਲਦੇ ਹਾਂ।"

ਦੋਵੇਂ ਗੁਰੂ ਨਾਨਕ ਪਾਤਿਸ਼ਾਹ ਕੋਲ ਚਲੇ ਜਾਂਦੇ ਹਨ ਤੇ ਜਾ ਕੇ ਉਸ ਨੇ ਸਾਰੀ ਬਾਤ ਦੱਸੀ ਤੇ ਮਹਾਰਾਜ ਜੀ ਕਹਿਣ ਲੱਗੇ ਕਿ ਕਿਉਂ ਬਈ ਪ੍ਰੇਮੀਆ! ਤੂੰ ਹੁਣ ਦੀ ਹੀ ਗੱਲ ਜਾਣਦਾ ਹੈਂ ਜਾਂ ਪਿਛਲੀ ਵੀ ਜਾਣਦਾ ਹੈਂ; ਢਕੀ ਰਹਿਣ ਦੇ, ਜੋ ਕੁਝ ਹੋ ਗਿਆ, ਸੋ ਹੋ ਗਿਆ।

ਕਹਿੰਦਾ, "ਨਹੀਂ ਮਹਾਰਾਜ! ਮੈਨੂੰ ਸਮਝਾਓ।"

ਮਹਾਰਾਜ ਜੀ ਕਹਿੰਦੇ, "ਤੂੰ ਐਂ ਤਾਂ ਨਹੀਂ ਸਮਝਣਾ, ਆ ਸਾਡੇ ਨੇੜੇ।" ਮਹਾਰਾਜ ਜੀ ਨੇ ਸਿਰ ਉਤੇ ਹੱਥ ਰੱਖ ਦਿੱਤਾ। ਜਦੋਂ ਪਿਆਰ ਵਾਲਾ ਹੱਥ ਸੀਸ ਤੇ ਆਇਆ ਉਸ ਵੇਲੇ ਜਿਹੜੇ ਪਾਪ ਸਨ ਉਹ ਨੱਠਣੇ ਸ਼ੁਰੂ ਹੋ ਗਏ ਕਿਉਂਕਿ ਗੁਰੂ ਦਾ ਹੱਥ ਜੋ ਕੰਮ ਕਰਦਾ ਹੈ ਉਸ ਦੇ ਬਾਰੇ ਐਸਾ ਫੁਰਮਾਨ ਹੈ -

*ਧਾਰਨਾ - ਵਿਚੋਂ ਮਾਰ ਕੱਢੀਆਂ ਬੁਰਿਆਈਆਂ,*
*ਗੁਰਾਂ ਨੇ ਸਿਰ ਤੇ ਹੱਥ ਰੱਖ ਕੇ -2, 2.*
*ਮੇਰੇ ਪਿਆਰੇ, ਗੁਰਾਂ ਨੇ ਸਿਰ ਤੇ ਹੱਥ ਰੱਖ ਕੇ -2, 2.*
*ਵਾਹਵਾ-ਵਾਹਵਾ ਗੁਰਾਂ ਨੇ ਸਿਰ ਤੇ ਹੱਥ ਰੱਖ ਕੇ -2.*
*ਵਿਚੋਂ ਮਾਰ ਕੱਢੀਆਂ ਬੁਰਿਆਈਆਂ,...-2.*

*ਕਰਿ ਹੁਕਮੁ ਮਸਤਕਿ ਹਥੁ ਧਰਿ*
*ਵਿਚਹੁ ਮਾਰਿ ਕਢੀਆ ਬੁਰਿਆਈਆ॥* *ਅੰਗ - 473*

ਗੁਰੂ ਮਹਾਰਾਜ ਜੀ ਦਾ ਹੱਥ ਕੀ ਛੁਹਣਾ ਸੀ ਸਾਧ ਸੰਗਤ ਜੀ! ਭਾਗਾਂ ਵਾਲਾ ਸੀ ਉਹ ਸੀਸ, ਹੱਥ ਰੱਖਣ ਦੀ ਦੇਰ ਸੀ ਸਾਰੀਆਂ ਬੁਰਿਆਈਆਂ ਜਲ ਗਈਆਂ ਜਿਵੇਂ ਰੂੰ ਜਲ ਜਾਂਦੀ ਹੈ ਅੱਗ ਦੇ ਨਾਲ। ਨਿਰਮਲ ਹੋ ਗਿਆ, ਸ਼ਰਧਾ ਵਿਚ ਆ ਗਿਆ।

ਕਹਿੰਦੇ, "ਕਿਉਂ ਪ੍ਰੇਮੀਆ! ਕੁਝ ਪਤਾ ਲੱਗਿਆ?"

ਕਹਿੰਦਾ, "ਨਾ ਸੱਚੇ ਪਾਤਿਸ਼ਾਹ! ਆਪ ਕਿਰਪਾ ਕਰੋ।"

ਕਹਿਣ ਲੱਗੇ, "ਸੁਣ ਪ੍ਰੇਮੀਆ, ਤੂੰ ਪਿਛਲੇ ਜਨਮ ਦੇ ਅੰਦਰ ਇਕ ਮੋਹਰ ਦਾਨ ਕਰੀ ਸੀ, ਇਕ ਬੀਤਰਾਗ ਮਹਾਂਪੁਰਸ਼ ਨੂੰ, ਬੰਦਗੀ ਕਰਨ ਵਾਲੇ ਨੂੰ ਤੇ ਉਹ ਸਹੰਸਰ ਗੁਣਾ ਹੋ ਕੇ ਫੈਲੀ - ਹਜ਼ਾਰਾਂ ਗੁਣਾ, ਤੇ ਉਸ ਪੁੰਨ ਦਾ ਫਲ ਤੈਨੂੰ ਇਕ ਭਰੀ ਹੋਈ ਗਾਗਰ ਮੋਹਰਾਂ ਦੀ ਏਸ ਜਨਮ ਵਿਚ ਲਭਣੀ ਸੀ ਪਰ ਤੂੰ ਉਨ੍ਹਾਂ ਪੁੰਨਾਂ ਨੂੰ ਜਾਲ ਲਿਆ ਪਾਪ ਕਰ-ਕਰ ਕੇ ਤੇ ਉਨਾਂ ਨੂੰ ਕੋਲੇ ਬਣਾ ਲਿਆ।" ਏਸ ਤਰ੍ਹਾਂ ਨਾਲ ਫੁਰਮਾਨ ਕਰਦੇ ਨੇ-

*ਧਾਰਨਾ - ਕੋਲੇ ਪੁੰਨਾਂ ਦੇ ਬਣਾ ਲਏ ਗਾਫਲਾ,*
*ਵਿਸ਼ਿਆਂ ਦੀ ਅੱਗ ਜਾਲ ਕੇ -2, 2.*
*ਮੇਰੇ ਪਿਆਰੇ, ਵਿਸ਼ਿਆਂ ਦੀ ਅੱਗ ਜਾਲ ਕੇ -2, 2.*
*ਕੋਲੇ ਪੁੰਨਾਂ ਦੇ ਬਣਾ ਲਏ ਗਾਫਲਾ,.............. -2.*

ਕਹਿੰਦੇ, "ਪ੍ਰੇਮੀਆ! ਤੇਰਾ ਪੁੰਨ ਵਧਿਆ ਸੀ, ਗਾਗਰ ਭਰ ਗਈ ਸੀ ਮੋਹਰਾਂ ਦੇ ਨਾਲ ਪਰ ਤੂੰ ਵਿਸ਼ੇ ਵਿਕਾਰਾਂ ਵਿਚ ਸਮਾਂ ਗੁਜ਼ਾਰਿਆ ਤੇ ਉਸ ਦੇ ਨਾਲ ਤੇਰੇ ਪੁੰਨ ਕਰਮ ਜਲਣੇ ਸ਼ੁਰੂ ਹੋ ਗਏ ਤੇ ਕੋਲੇ ਹੋ ਗਏ ਤੇ ਪ੍ਰਤੱਖ ਰੂਪ ਵਿਚ ਗਾਗਰ ਦੇ ਅੰਦਰ ਤੇਰੇ ਪੁੰਨਾਂ ਦੇ ਕੋਲੇ ਬਣੇ ਪਏ ਨੇ। ਆਹ ਇਕ ਮੋਹਰ ਤੇਰੀ ਬਚੀ ਕਿਉਂਕਿ ਤੂੰ ਇਕ ਦਿਨ ਇਥੇ ਆਇਆ ਸੀ ਏਸ ਕਰਕੇ ਤੇਰੀ ਇਕ ਮੋਹਰ ਬਚ ਗਈ।"

ਸੋ ਮਹਾਰਾਜ ਜੀ ਕਹਿਣ ਲੱਗੇ-

*ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥* *ਅੰਗ - 990*

ਜਿਹੜੇ ਅਸੀਂ ਕਰਮ ਕਰਦੇ ਹਾਂ, ਇਨ੍ਹਾਂ ਨੂੰ ਸਾਡੇ ਮਨ ਦੀ ਸਿਆਹੀ ਲਿਖਦੀ ਜਾਂਦੀ ਹੈ। ਬੁਰੇ ਕੰਮ ਕਰਦੇ ਹਾਂ ਤੇ ਭਲੇ ਕੰਮ ਕਰਦੇ ਹਾਂ ਨਾਲ ਦੀ ਨਾਲ ਮਨ ਲਿਖਦਾ ਚਲਿਆ ਜਾਂਦਾ ਹੈ।

***ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥*** ***ਅੰਗ - 990***

ਬਾਰ ਬਾਰ ਇਕ ਕਰਮ ਕਰਨ ਦੇ ਨਾਲ ਸਾਡਾ ਸੁਭਾਅ ਬਣਦਾ ਹੈ, ਕਿਰਤ ਬਣਦੀ ਹੈ। ਕਿਰਤ ਦੇ ਨਾਲ ਫੇਰ ਸਾਡਾ ਮਨ ਓਹੀ ਕੰਮ ਕਰਦਾ ਹੈ ਜਿਹੋ-ਜਿਹਾ ਸਾਡਾ ਸੁਭਾਅ ਬਣ ਜਾਂਦਾ ਹੈ।

***ਚਿਤ ਚੇਤਸਿ ਕੀ ਨਹੀ ਬਾਵਰਿਆ॥ ਹਰਿ ਬਿਸਰਤ ਤੇਰੇ ਗੁਣ ਗਲਿਆ॥*** ***ਅੰਗ - 990***

ਕਹਿੰਦੇ ਪਾਗਲਾ! ਤੂੰ ਕਿਉਂ ਨਹੀਂ ਵਾਹਿਗੁਰੂ ਦਾ ਨਾਮ ਯਾਦ ਕਰਦਾ? ਤੇਰੇ ਗੁਣ ਗਲਦੇ ਤੁਰੇ ਜਾ ਰਹੇ ਨੇ।

ਬਹੁਤੇ ਪ੍ਰੇਮੀ ਕਹਿੰਦੇ ਨੇ ਜੀ! ਅਸੀਂ ਝੂਠ ਨਹੀਂ ਬੋਲਦੇ, ਮਾੜਾ ਕੰਮ ਨਹੀਂ ਕਰਦੇ, ਠੱਗੀ ਨਹੀਂ ਕਰਦੇ, ਧੋਖਾ ਨਹੀਂ ਦਿੰਦੇ, ਫੇਰ ਵੀ ਸਾਨੂੰ ਨਾਮ ਜਪਣ ਦੀ ਲੋੜ ਹੈ? ਇਹ ਨੇਕੀ ਦਾ ਭੰਡਾਰਾ ਤਾਂ ਤੂੰ ਪਿਛਲੇ ਜਨਮ ਤੋਂ ਲੈ ਕੇ ਆਇਆ ਹੈਂ, ਇਹ ਗਲ ਜਾਏਗਾ ਨਾਮ ਤੋਂ ਬਗੈਰ, ਖਤਮ ਹੋ ਜਾਣਾ ਹੈ -

***ਹਰਿ ਬਿਸਰਤ ਤੇਰੇ ਗੁਣ ਗਲਿਆ॥*** ***ਅੰਗ - 990***

***ਜਾਲੀ ਰੈਨਿ ਜਾਲੁ ਦਿਨੁ ਹੂਆ .............॥*** ***ਅੰਗ - 990***

ਜਾਲ ਬਣਿਆ ਹੋਇਆ ਹੈ ਦਿਨ ਤੇ ਰਾਤ ਵੀ ਜਾਲੀ ਹੈ। ਰਾਤ ਨੂੰ ਵੀ ਅਸੀਂ ਮਾੜੇ ਕੰਮ ਕਰਦੇ ਹਾਂ, ਦਿਨ ਨੂੰ ਵੀ ਮਾੜੇ ਕੰਮ ਕਰਦੇ ਹਾਂ।

***............. ਜੇਤੀ ਘੜੀ ਫਾਹੀ ਤੇਤੀ॥*** ***ਅੰਗ - 990***

ਜਿੰਨੀਆਂ ਘੜੀਆਂ ਨੇ ਇਹ ਫਾਹੀਆਂ ਗੱਡੀਆਂ ਹੋਈਆਂ ਨੇ ਸਭ ਸਾਨੂੰ ਫਸਾਉਣ ਵਾਸਤੇ -

***ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ...........॥*** ***ਅੰਗ - 990***

ਰਸ ਰਸ ਕੇ, ਖੁਸ਼ ਹੋ-ਹੋ ਕੇ ਮਾਸ ਖਾਂਦਾ ਹੈ, ਸ਼ਰਾਬਾਂ ਪੀਂਦਾ ਹੈ, ਵਿਸ਼ੇ-ਵਿਕਾਰਾਂ ਦੇ ਵਿਚ ਪੈਂਦਾ ਹੈ, ਧੋਖੇ ਦਿੰਦਾ ਹੈ ਸਮਗਲਿੰਗ ਕਰਦਾ ਹੈ, ਠੱਗੀਆਂ ਮਾਰਦਾ ਹੈ, ਝੂਠ ਬੋਲਦਾ ਹੈ, ਕਹਿੰਦੇ ਇਹ ਰਸ-ਰਸ ਕੇ ਚੋਗ ਚੁਗਦਾ ਹੈ ਤੇ ਨਿੱਤ ਫਸਦਾ ਹੈ।

***............. ਛੂਟਸਿ ਮੂੜੇ ਕਵਨ ਗੁਣੀ॥*** ***ਅੰਗ - 990***

ਕਾਹਦੇ ਨਾਲ ਛੁਟੇਂਗਾ?

***ਕਾਇਆ ਆਰਣੁ ਮਨੁ ਵਿਚਿ ਲੋਹਾ ............॥*** ***ਅੰਗ - 990***

ਆਹ ਕਾਇਆ ਦਾ ਅਹਿਰਣ ਤੇ ਮਨ ਇਸ ਦੇ ਵਿਚ ਲੋਹਾ ਹੈ।

***............ ਪੰਚ ਅਗਨਿ ਤਿਤੁ ਲਾਗਿ ਰਹੀ॥*** ***ਅੰਗ - 990***

ਇਸ ਨੂੰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੀ ਅੱਗ ਲੱਗੀ ਹੋਈ ਹੈ। ਉਸ ਦੇ ਨਾਲ ਕੋਲੇ ਬਣਦੇ ਜਾਂਦੇ ਨੇ -

***ਕੋਇਲੇ ਪਾਪ ਪੜੇ ਤਿਸੁ ਊਪਰਿ............. ॥*** ***ਅੰਗ - 990***

ਇਸ ਅੱਗ ਦੇ ਵਿਚ ਪਾਪਾਂ ਦੇ ਕੋਲੇ ਪੈ ਜਾਂਦੇ ਨੇ -

***............. ਮਨ ਜਲਿਆ ਸੰਨੀ ਚਿੰਤ ਭਈ॥*** ***ਅੰਗ - 990***

ਮਨ ਜਲ ਗਿਆ ਤੇ ਸੰਨੀ ਚਿੰਤ ਪਈ, ਜਲ ਕੇ ਮਨੂੰਰ ਬਣ ਗਿਆ। ਹੁਣ ਮਨੂੰਰ ਦਾ ਕੋਈ ਇਲਾਜ ਨਹੀਂ, ਦੁਬਾਰਾ ਮਨੂੰਰ ਸੋਨਾ ਨਹੀਂ ਬਣਦਾ, ਜਲਿਆ ਹੋਇਆ ਲੋਹਾ ਦੁਬਾਰਾ ਲੋਹਾ ਨਹੀਂ ਬਣਦਾ। ਪਰ ਮਹਾਰਾਜ ਜੀ ਕਹਿੰਦੇ ਨਹੀਂ ਪ੍ਰੇਮੀਆ!

***ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰ ਮਿਲੈ ਤਿਨੇਹਾ॥*** ***ਅੰਗ - 990***

ਪੂਰਾ ਸਤਿਗੁਰੂ ਮਿਲ ਜਾਵੇ ਤੇ ਅੰਮ੍ਰਿਤ ਨਾਮ ਦਾ ਛਿੱਟਾ ਦੇ ਦੇਵੇ -

***ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥*** ***ਅੰਗ - 990***

ਜੇ ਨਾਮ ਮਿਲ ਜਾਵੇ ਤਾਂ ਮੁੜ ਕੇ ਉਹ ਫੇਰ ਆਪਣੀ ਅਸਲੀ ਹਾਲਤ ਵਿਚ ਆ ਜਾਂਦਾ ਹੈ। ਸੋ ਐਨੇ ਬਚਨ ਸੁਣੇ ਉਸ ਵੇਲੇ ਗੁਰੂ ਨਾਨਕ ਪਾਤਿਸ਼ਾਹ ਦੇ ਚਰਨ ਫੜ ਲਏ। ਕਹਿਣ ਲੱਗਿਆ, "ਸੱਚੇ ਪਾਤਿਸ਼ਾਹ! ਮੈਂ ਤਾਂ ਭੁਲਿਆ

ਹੀ ਰਿਹਾ। ਮੇਰਾ ਇਹ ਵੀ ਸ਼ੰਕਾ ਦੂਰ ਕਰ ਦਿਓ ਕਿ ਇਸ ਦੇ ਕੰਡਾ ਕਿਉਂ ਲਗਿਆ?"

ਕਹਿੰਦੇ, "ਲੈ ਭਾਈ! ਜੇ ਤੂੰ ਇਹ ਸ਼ੰਕਾ ਦੂਰ ਕਰਾਉਣਾ ਹੈ ਤਾਂ ਤੈਨੂੰ ਦਸਦੇ ਹਾਂ ਕਿ ਇਸ ਨੇ ਪਿਛਲੇ ਜਨਮ ਦੇ ਅੰਦਰ ਇਕ ਐਸਾ ਕਰਮ ਕਰਿਆ ਸੀ ਜਿਸ ਦਾ ਫਲ ਇਸ ਨੂੰ ਏਸ ਜਨਮ ਵਿਚ ਫਾਂਸੀ ਮਿਲਣੀ ਸੀ। ਇਹ ਕਿਉਂਕਿ ਰੋਜ਼ ਸਤਿਸੰਗ ਕਰ ਰਿਹਾ ਹੈ, ਪ੍ਰਸ਼ਾਦੇ ਬਣਾ ਕੇ ਲਿਆਉਂਦਾ ਰਿਹਾ ਹੈ। ਪਿਛਲੇ ਮਾੜੇ ਕਰਮ ਘਟਦੇ-ਘਟਦੇ ਐਨੇ ਘਟ ਗਏ ਕਿ ਇਕ ਚੋਭ ਦੇ ਨਾਲ ਹੀ ਸੂਲੀ ਭੁਗਤਾ ਦਿੱਤੀ ਤੇ ਸੂਲੀ ਤੋਂ ਸੂਲ ਬਣ ਗਈ।

ਸੋ ਏਸ ਤਰ੍ਹਾਂ ਦੇ ਨਾਲ ਪ੍ਰੇਮੀਆ! ਸਮਝ 'ਚ ਪਈ?"

ਕਹਿੰਦਾ, "ਹਾਂ ਮਹਾਰਾਜ! ਮੈਨੂੰ ਸਮਝ 'ਚ ਆ ਗਈ ਕਿ ਸਤਿਸੰਗ ਕਰਨ ਦੇ ਨਾਲ ਕਿੰਨਾ ਲਾਭ ਪ੍ਰਾਪਤ ਹੁੰਦਾ ਹੈ, ਕੁਸੰਗ ਕਰਨ ਦੇ ਨਾਲ ਕਿੰਨਾ ਨੁਕਸਾਨ ਹੁੰਦਾ ਹੈ।"

ਸੋ ਇਸੇ ਕਰਕੇ ਮਹਾਰਾਜ ਜੀ ਕਹਿੰਦੇ ਹਨ ਕਿ ਭਾਗਾਂ ਤੋਂ ਬਗੈਰ ਸੰਗਤ ਨਹੀਂ ਮਿਲਦੀ -

***ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥*** ***ਅੰਗ - 95***

ਸੋ ਸਾਡੀ ਗਫਲਤ ਹੈ, ਗਫਲਤ ਹੋਣ ਕਰਕੇ ਪੰਜ ਚੋਰ ਸਾਨੂੰ ਦਿਨ ਰਾਤ ਲੁਟਦੇ ਨੇ। ਇਸ ਦਾ ਸਾਨੂੰ ਪਤਾ ਨਹੀਂ ਲਗਦਾ ਤੇ ਅਸੀਂ ਆਪਣਾ ਸਾਰਾ ਸਮਾਂ ਗੁਆ ਕੇ ਸੰਸਾਰ ਤੋਂ ਜਾਂਦੇ ਹਾਂ -

***ਧਾਰਨਾ - ਗਾਫਲ ਹੋ ਕੇ ਜਨਮ ਗਵਾਇਆ,***
***ਲੁੱਟ ਲਿਆ ਪੰਜਾਂ ਚੋਰਾਂ ਨੇ -2, 2.***
***ਲੁੱਟ ਲਿਆ ਪੰਜਾਂ ਚੋਰਾਂ ਨੇ -2, 2.***
***ਗਾਫਲ ਹੋ ਕੇ ਜਨਮ ਗਵਾਇਆ,.... -2.***

***ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚ ਪਾਈ॥*** ***ਅੰਗ - 339***

ਬੜੇ ਨਿਯਮ ਦੇ ਨਾਲ ਇਹ ਸਰੀਰ ਬਣਾਇਆ ਹੈ। ਇਸ ਦੇ ਵਿਚ ਚੌਦਾਂ ਖਰਬ ਪੰਦਰਾਂ ਅਰਬ ਸੈਲ ਲਾਏ ਨੇ ਜਿਵੇਂ ਇੱਟਾਂ ਲਾ ਕੇ ਆਪਾਂ ਮਕਾਨ ਬਣਾਉਂਦੇ ਹਾਂ। ਬਹੱਤਰ ਕਰੋੜ, ਬਹੱਤਰ ਲੱਖ, ਬਹੱਤਰ ਹਜ਼ਾਰ, ਦੋ ਸੌ ਇਸ ਦੇ ਵਿਚ **blood channels** (ਖ਼ੂਨ ਦੀਆਂ ਨਾੜੀਆਂ) ਹਨ, ਜਿਨ੍ਹਾਂ ਨਾਲ ਖ਼ੂਨ ਇਸ ਦੇ ਵਿਚ ਚਲਦਾ ਹੈ। ਪੰਜ ਮੋਟਰਾਂ ਲਾਈਆਂ ਹੋਈਆਂ ਨੇ - ਪ੍ਰਾਣ, ਉਪਾਨ, ਬਿਆਨ, ਅਪਾਨ, ਸਮਾਨ। ਇਹ ਮੋਟਰਾਂ ਵੱਖ-ਵੱਖ ਕੰਮ ਕਰਦੀਆਂ ਹਨ, ਕੋਈ ਸਰੀਰ ਵਿਚੋਂ ਮੈਲ ਬਾਹਰ ਕੱਢਦੀ ਹੈ, ਕੋਈ ਖ਼ੂਨ ਨੂੰ ਸਾਫ ਕਰਦੀ ਹੈ, ਕੋਈ ਸਾਹ ਅੰਦਰ-ਬਾਹਰ ਲੈ ਜਾਂਦੀ ਹੈ, ਕੋਈ ਸਰੀਰ ਦੀ ਗਰਮੀ ੯੮.4 ਡਿਗਰੀ ਕਾਇਮ ਰੱਖਦੀ ਹੈ, ਸਮਾਨ ਪ੍ਰਾਣ ਸਾਰੇ ਪ੍ਰਾਣਾਂ ਨੂੰ ਸਾਂਭ ਕੇ ਰੱਖਦੇ ਨੇ।

ਸੋ ਇਸ ਤਰ੍ਹਾਂ ਬੜੀ ਵਿਉਂਤ ਨਾਲ ਇਹ ਚੀਜ਼ਾਂ ਬਣਾਈਆਂ ਨੇ। ਨੌਂ ਦਰਵਾਜੇ ਰੱਖੇ ਨੇ ਬਾਹਰ ਵੱਲ ਨੂੰ ਤੇ ਇਕ ਦਰਵਾਜਾ ਅੰਦਰ ਗੁਪਤ ਰੱਖਿਆ ਹੈ ਜਿਥੇ 'ਬਸਤ ਅਨੂਪ ਇਕ ਪਾਈ॥' ਇਸ ਦੇ ਵਿਚ ਵਾਹਿਗੁਰੂ ਆਪ ਬੈਠ ਗਿਆ ਆ ਕੇ, ਆਤਮਾ ਪਾ ਦਿੱਤੀ।

***ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ॥***
***ਅਬ ਮਨ ਜਾਗਤ ਰਹੁ ਰੇ ਭਾਈ॥*** ***ਅੰਗ - 339***

ਹੁਣ ਸੌਈਂ ਨਾ, ਜਾਗਦਾ ਰਹਿ -

***ਗਾਫਲੁ ਹੋਇ ਕੈ ਜਨਮੁ ਗਵਾਇਓ ਚੋਰੁ ਮੁਸੈ ਘਰੁ ਜਾਈ॥*** ***ਅੰਗ - 339***

ਗਾਫਲ ਹੋ ਕੇ ਜਨਮ ਗਵਾ ਲਿਆ, ਪੰਜ ਚੋਰ ਦਿਨ ਰਾਤ ਲੁੱਟਦੇ ਨੇ।

***ਪੰਚ ਪਹਰੂਆ ਦਰ ਮਹਿ ਰਹਤੇ..........॥*** ***ਅੰਗ - 339***

ਅੱਖਾਂ ਵੇਖਦੀਆਂ ਨੇ, ਕੰਨ ਸੁਣਦੇ ਨੇ, ਰਸਨਾ ਬੋਲਦੀ ਹੈ, ਨੱਕ ਸੁਗੰਧੀ-ਦੁਰਗੰਧੀ ਲੈਂਦਾ ਹੈ, ਸਪਰਸ਼ ਰਹਿੰਦਾ ਹੈ। ਇਹ ਪੰਜ ਪਹਿਰੇਦਾਰ ਰਹਿੰਦੇ ਨੇ ਪਰ ਇਹ ਉਲਟੇ ਪਾਸੇ ਹੀ ਪੈ ਗਏ -

***ਪੰਚ ਪਹਰੂਆ ਦਰ ਮਹਿ ਰਹਤੇ ਤਿਨ ਕਾ ਨਹੀ ਪਤਿਆਰਾ॥***
***ਚੇਤਿ ਸੁਚੇਤ ਚਿਤ ਹੋਇ ਰਹੁ ਤਉ ਲੈ ਪਰਗਾਸੁ ਉਜਾਰਾ॥*** ***ਅੰਗ - 339***
***ਨਉ ਘਰ ਦੇਖਿ ਜੁ ਕਾਮਨਿ ਭੂਲੀ ...........॥*** ***ਅੰਗ - 339***

ਇਨ੍ਹਾਂ ਅੱਖਾਂ ਨੇ ਵੀ ਧੋਖਾ ਦਿੱਤਾ, ਰੂਪਾਂ ਵਿਚ ਮੋਹਿਆ ਗਿਆ, ਕੰਨਾਂ ਨੇ ਨਿੰਦਿਆ ਸੁਣੀ, ਜੁਬਾਨ ਨੇ ਨਿੰਦਿਆ

ਕਰੀ, ਸਪਰਸ਼ ਨੇ ਮਾੜੇ ਕੰਮ ਕਰੇ ਤੇ ਇਨਾਂ ਨੂੰ ਦੇਖ ਕੇ ਭੁੱਲ ਗਿਆ -

*ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ॥*
*ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ॥* *ਅੰਗ - 339*

ਦਸਵੇਂ ਵਿਚ ਤੱਤ ਹੈ। ਸੋ ਨਾਮ ਜਪ ਕੇ, ਬੰਦਗੀ ਕਰਕੇ, ਹਰੀ ਦਾ ਜਸ ਕਰਕੇ ਹੌਲੀ-ਹੌਲੀ ਕੋਸ਼ਿਸ਼ ਕਰੋ ਕਿ ਓਸ ਘਰ ਦਾ ਅਸੀਂ ਅਨੰਦ ਲੈ ਲਈਏ -

*ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥*
*ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥*
*ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥*
*ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥*
*ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥*
*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥* *ਅੰਗ - 954*

ਸੋ ਇਸ ਤਰ੍ਹਾਂ ਦੇ ਨਾਲ ਆਪਣਾ ਜੀਵਨ ਸਫਲ ਕਰੀਏ ਕਿਉਂਕਿ -

*ਸ਼ਾਹੋਂ ਵਿਛੜਿਆ ਵਣਜਾਰਾ ਮੋਹ ਲਿਆ ਮਾਇਆ ਨੇ।*

ਇਹ ਵਣਜਾਰਾ ਆਇਆ ਤਾਂ ਨਾਮ ਜਪਣ ਵਾਸਤੇ ਸੀ, ਬੜੀ ਰਾਸ ਲੈ ਕੇ ਆਇਆ ਸੀ, ਚੌਵੀ ਹਜਾਰ ਸੁਆਸ ਰੋਜ਼ ਦੀ ਰਾਸ ਸੀ ਇਸ ਦੀ। ਸੌ ਸਾਲ ਦੀ ਉਮਰ ਦੇ ਵਿਚ ਅਠਾਸੀ ਕਰੋੜ ਛਿਆਹਠ ਲੱਖ ਸੁਆਸ ਲੈ ਕੇ ਆਇਆ ਸੀ ਪਰ ਹੋਇਆ ਕੀ? ਇਥੇ ਆਉਂਦੇ ਨੂੰ ਮਾਇਆ ਪੈ ਗਈ ਤੇ ਵਾਹਿਗੁਰੂ ਜੀ ਦੇ ਨਾਲੋਂ ਵਿਛੜਨ ਕਰਕੇ ਇਹ ਆਪਣੇ ਨਿਸ਼ਾਨੇ ਤੋਂ ਖੁੰਝ ਗਿਆ।

*ਧਾਰਨਾ - ਸ਼ਾਹੋਂ ਵਿਛੜਿਆ ਵਣਜਾਰਾ,*
*ਲੁੱਟ ਲਿਆ ਪੰਜਾਂ ਚੋਰਾਂ ਨੇ -2, 2.*
*ਲੁੱਟ ਲਿਆ ਪੰਜਾਂ ਚੋਰਾਂ ਨੇ -4, 2.*
*ਸ਼ਾਹੋਂ ਵਿਛੜਿਆ ਵਣਜਾਰਾ,......... -2.*

*ਜੰਮਦੋ ਮਾਇਆ ਮੋਹਿਆ ਨਦਰਿ ਨ ਆਵੈ ਰਖਣ ਹਾਰਾ॥*
*ਸਾਹੋਂ ਵਿਛੁੜਿਆ ਵਣਜਾਰਾ॥* *ਭਾਈ ਗੁਰਦਾਸ ਜੀ ਵਾਰ 37/ 6*

ਸੋ ਆਪਣੇ ਆਪ ਤੇ ਤਰਸ ਕਰੋ -

*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥* *ਅੰਗ - 466*

ਆਪਣੀ ਕਿਰਪਾ ਵੀ ਆਪ ਤੇ ਹੁੰਦੀ ਹੈ। ਚਾਰ ਕਿਰਪਾ ਹੁੰਦੀਆਂ ਨੇ। ਪਹਿਲੀ ਕਿਰਪਾ ਹੁੰਦੀ ਹੈ ਵਾਹਿਗੁਰੂ ਜੀ ਦੀ ਕਿ ਉਹ ਮਾਨਸ ਜਨਮ ਦਿੰਦੇ ਹਨ। ਦੂਸਰੀ ਕਿਰਪਾ ਹੁੰਦੀ ਹੈ ਮਾਂ ਬਾਪ ਦੀ, ਉਹ ਪਾਲਦੇ ਪੋਸਦੇ ਨੇ, ਜੁਆਨ ਕਰਦੇ ਨੇ। ਤੀਸਰੀ ਕਿਰਪਾ ਹੋਇਆ ਕਰਦੀ ਹੈ ਗੁਰੂ ਦੀ, ਗੁਰੂ ਇਸ ਨੂੰ ਸ਼ੁਭ ਮੱਤ ਦਿੰਦਾ ਹੈ। ਨਾਮ ਦੀ ਦਾਤ ਦਿੰਦਾ ਹੈ - ਹਉਮੈ ਦੇ ਰੋਗ ਨੂੰ ਕੱਟਣ ਵਾਸਤੇ ਤੇ ਨਾਮ ਜਪਣ ਵਾਸਤੇ।

*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥* *ਅੰਗ - 466*

ਦਾਰੂ ਵੀ ਦੇ ਦਿੱਤੀ ਗੁਰੂ ਨੇ ਨਾਮ ਦੀ -

*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥* *ਅੰਗ - 560*

ਹੁਣ ਅੱਗੇ -

*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥* *ਅੰਗ - 466*

ਹੁਣ ਆਪਣੀ ਕਿਰਪਾ ਆਪ ਕਰਨੀ ਹੈ। ਉਠ ਕੇ ਇਸ਼ਨਾਨ ਆਪ ਕਰਨਾ ਹੈ। ਇਹ ਨਹੀਂ ਕਿ ਜੇ ਇਸ਼ਨਾਨ ਕਰਾਊਗਾ ਤਾਂ ਕਰਾਂਗੇ, ਪਾਠ ਕਰਾਊਗਾ ਤਾਂ ਕਰਾਂਗੇ, ਜੇ ਨਾਮ ਜਪਾਊਗਾ ਤਾਂ ਜਪਾਂਗੇ, ਜਪਾਉਂਦਾ ਹੀ ਨਹੀਂ ਜੀ! ਫੇਰ ਕਰੀਏ ਕੀ? ਇਹ ਇਕ ਬਹਾਨਾ ਹੈ। ਜੇ ਰੋਟੀ ਖਾਣ ਬੈਠ ਗਏ, ਪਲੇਟ ਵਿਚ ਪ੍ਰਸ਼ਾਦਾ ਆ ਜਾਵੇ ਤਾਂ ਚੁੱਪ ਕਰਕੇ ਬੈਠਾ ਹੈ। ਜੇ ਕੋਈ ਕਹੇ ਕਿ ਤੂੰ ਰੋਟੀ ਨਹੀਂ ਖਾਂਦਾ ਤਾਂ ਕਹੇ ਜੀ! ਕੋਈ ਖਲਾਏਗਾ ਤਾਂ ਖਾਵਾਂਗਾ। ਬੁਰਕੀ ਤੋੜ ਕੇ ਮੂੰਹ ਵਿਚ ਪਾ ਦਿੱਤੀ ਤੇ ਕਿਹਾ ਕਿ ਹੁਣ ਤੂੰ ਚਿਥਦਾ ਨਹੀਂ ਬੁਰਕੀ? ਕਹਿੰਦਾ ਕੋਈ ਚਬਾਊਗਾ ਤਾਂ ਚਬੂੰਗਾ। ਆਏਂ ਤਾਂ ਕੋਈ ਨਹੀਂ ਕਹਿੰਦਾ। ਰੋਟੀ ਨੂੰ ਤਾਂ ਨੱਠ ਕੇ ਪੈਂਦਾ ਹੈ। ਪੈਸੇ ਸੁੱਟ ਦਿਓ ਦੌੜ ਕੇ ਚੁੱਕਣ ਜਾਏਗਾ। ਨੌਕਰੀ ਦਾ ਇਸ਼ਤਿਹਾਰ ਕੱਢ ਦਿਓ

ਕਿ ਨੌਕਰੀ ਦਸ ਹਜ਼ਾਰ ਦੀ ਮਿਲੇਗੀ, ਦੌੜਿਆ ਹੀ ਫਿਰੇਗਾ। ਉਥੇ ਤਾਂ ਕਿਰਪਾ ਕਰਦਾ ਹੈ ਆਪਣੇ ਆਪ ਤੇ ਜਿਹੜੀ ਕਿਰਪਾ ਅਸਲੀ ਕਰਨੀ ਹੈ ਉਸ ਵੇਲੇ ਸੌਂ ਜਾਂਦਾ ਹੈ, ਬਹਾਨੇ ਬਣਾਉਂਦਾ ਹੈ, ਓਸ ਵੇਲੇ ਨਹੀਂ ਕਿਰਪਾ ਕਰਦਾ।

ਸੋ ਏਸ ਤਰ੍ਹਾਂ ਇਸ ਵਿਚਾਰੇ ਜੀਵ ਦੇ ਉਤੇ ਕਿਰਪਾ ਕਰੋ ਭਾਈ ਆਪਣੀ, ਇਹ ਵਿਛੜਿਆ ਹੋਇਆ, ਦੁੱਖਾਂ ਵਿਚ ਪਿਆ ਹੋਇਆ ਜਨਮਾਂ-ਜਨਮਾਂਤਰਾਂ ਵਿਚ ਘੁੰਮਦਾ ਹੈ, ਸਮਾਂ ਲੰਘਦਾ ਜਾਂਦਾ ਹੈ ਫੇਰ ਮੁੜ ਕੇ ਸਮਾਂ ਹੱਥ ਨਹੀਂ ਆਉਣਾ। ਸੋ ਹੁਣ ਕਿਉਂਕਿ ਸਮਾਂ ਇਜ਼ਾਜਤ ਨਹੀਂ ਦਿੰਦਾ ਇਥੇ ਹੀ ਮੈਂ ਸਮਾਪਤ ਕਰਦਾ ਹਾਂ।

ਹੁਣ ਸਾਰੇ ਪ੍ਰੇਮੀ ਪਹਿਲਾਂ 'ਅਨੰਦ ਸਾਹਿਬ' ਵਿਚ ਬੋਲਣ ਦੀ ਖੇਚਲ ਕਰੋ ਫੇਰ 'ਗੁਰ ਸਤੋਤਰ' ਵਿਚ ਆਪਣੀ ਰਸਨਾ ਪਵਿੱਤਰ ਕਰੋ।

-ਅਨੰਦ ਸਾਹਿਬ-

-ਗੁਰ ਸਤੋਤਰ-

-ਅਰਦਾਸ-



# ਸਾਧ ਬਚਨ ਅਟਲਾਧਾ

ਸ਼ਾਨ ..........................................।

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ!*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* *ਅੰਗ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* *ਅੰਗ - 289*

*ਧਾਰਨਾ - ਹਰਿ ਦਰਸ਼ਨ ਕੀ ਆਸਾ,*
*ਮੇਰੇ ਮਨ, ਹਰਿ ਦਰਸ਼ਨ ਕੀ ਆਸਾ -2, 2.*
*ਹਰਿ ਦਰਸ਼ਨ ਕੀ ਆਸਾ, ........ -2, 4.*

*ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥*
*ਉਰ ਨ ਭੀਜੈ ਪਗੁ ਨ ਖਿਸੈ ਹਰਿ ਦਰਸਨ ਕੀ ਆਸਾ॥*
*ਉਡਹੁ ਨ ਕਾਗਾ ਕਾਰੇ॥*
*ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ॥*
*ਕਹਿ ਕਬੀਰ ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ॥*
*ਏਕੁ ਆਧਾਰੁ ਨਾਮੁ ਨਾਰਾਇਨ ਰਸਨਾ ਰਾਮੁ ਰਵੀਜੈ॥* *ਅੰਗ - 338*

*ਧਾਰਨਾ - ਸੀਸ ਵੱਢ ਕੇ ਬਣਾ ਦਿਆਂ ਮੂੜਾ,*
*ਗੱਲਾਂ ਜੋ ਸੁਣਾਵੇ ਤੇਰੀਆਂ -2, 2.*
*ਮੇਰੇ ਸਾਹਿਬਾ, ਗੱਲਾਂ ਜੋ ਸੁਣਾਵੇ ਤੇਰੀਆਂ -2, 2.*
*ਸੀਸ ਵੱਢ ਕੇ ਬਣਾ ਦਿਆਂ ਮੂੜਾ, ... -2.*

*ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥*
*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥* *ਅੰਗ - 558*

ਸਾਧ ਸੰਗਤ ਜੀ! ਗੱਜ ਕੇ ਬੋਲਣਾ - ਸਤਿਨਾਮ ਸ੍ਰੀ ਵਾਹਿਗੁਰੂ! ਦੂਰ ਦਰਾਜ਼ ਤੋਂ ਪਿਆਰ ਦੇ ਖਿੱਚੇ ਹੋਏ ਗੁਰੂ ਦਸਮੇਸ਼ ਪਿਤਾ ਦੇ ਆਪ ਇਸ ਪਵਿੱਤਰ ਅਸਥਾਨ ਦੇ ਉਤੇ ਸੁਸ਼ੋਭਿਤ ਹੋ ਰਹੇ ਹੋ। ਬੜੀ ਦੂਰ ਤੋਂ ਸੰਗਤਾਂ ਆਈਆਂ ਨੇ। ਪਾਉਂਟਾ ਸਾਹਿਬ ਵਾਲੇ ਕੱਲ੍ਹ ਦੇ ਹੀ ਆਏ ਹੋਏ ਨੇ, ਰਾਜਪੁਰੇ ਤੋਂ, ਚਮਕੌਰ ਸਾਹਿਬ ਤੋਂ, ਇਸ ਤੋਂ ਵੀ ਅੱਗੇ ਤੋਂ ਸੰਗਤਾਂ ਪਹੁੰਚ ਰਹੀਆਂ ਹਨ - ਗੁਰੂ ਦੇ ਦਰਬਾਰ ਵਿਚ ਹਾਜ਼ਰੀ ਭਰਨ ਵਾਸਤੇ ਕਿਉਂਕਿ ਗੁਰੂ ਦੇ ਬਚਨ ਐਨੇ ਮਿੱਠੇ ਤੇ ਪਿਆਰੇ ਹਨ ਜੋ ਜੀਵਨ ਨੂੰ ਸੇਧ ਦਿੰਦੇ ਹਨ। ਹੁਣੇ ਤੁਸੀਂ ਸੁਣੇ ਸਨ - ਇਕ ਇਕ ਗੱਲ ਸੇਧ ਦਿੰਦੀ ਹੈ। ਜੀਵਨ ਨੂੰ ਅਸੀਂ ਗੁਰਮਤਿ ਦੇ ਮੁਤਾਬਕ, ਗੁਰੂ ਦੀ ਮੱਤ ਦੇ ਮੁਤਾਬਕ ਢਾਲਣਾ ਹੈ ਕਿਉਂਕਿ ਗੁਰੂ ਦੀ ਮੱਤ ਧਾਰਨ ਕਰਨ ਦੇ ਨਾਲ ਸਾਡੇ ਸਾਰੇ ਦੁੱਖਾਂ ਦਾ ਖਾਤਮਾ ਹੋ ਜਾਂਦਾ ਹੈ। ਗੁਰੂ ਦੀ ਮੱਤ ਵਿਚ ਕਿਸ ਤਰ੍ਹਾਂ ਗੁਰਸਿੱਖ ਜੀਵਨ ਗੁਜ਼ਾਰਿਆ ਕਰਦੇ ਸਨ। ਗੁਰੂ ਮਹਾਰਾਜ ਕਿਸ ਤਰ੍ਹਾਂ ਉਨ੍ਹਾਂ ਗੁਰਸਿੱਖਾਂ ਦੇ ਨਾਲ ਪਿਆਰ ਕਰਿਆ ਕਰਦੇ ਸਨ। ਉਨ੍ਹਾਂ ਦੀਆਂ ਵੰਨਗੀਆਂ ਥੋੜ੍ਹੇ-ਥੋੜ੍ਹੇ ਸਮੇਂ ਦੇ ਵਿਚ ਦੀਵਾਨ ਦੇ ਵਿਚ ਕੁਝ ਝਾਕੀਆਂ ਦਿਖਾਈਆਂ ਜਾਂਦੀਆਂ ਹਨ ਤਾਂ ਕਿ ਸਾਡੇ ਮਨ ਵਿਚ ਵੀ ਉਹ ਪਿਆਰ ਜਾਗੇ, ਉਤਸ਼ਾਹ ਪੈਦਾ ਹੋਵੇ, ਗੁਰਸਿੱਖੀ ਦਾ ਜੀਵਨ ਧਾਰਨ ਕਰੀਏ ਤੇ ਗੁਰੂ ਦਸਮੇਸ਼ ਪਿਤਾ ਜੀ ਦੀਆਂ ਖੁਸ਼ੀਆਂ ਸਾਨੂੰ ਪ੍ਰਾਪਤ ਹੋਣ। ਗੁਰੂ ਦਸ਼ਮੇਸ਼ ਪਿਤਾ ਦੇ ਸਮੇਂ ਦੇ ਅੰਦਰ ਜਿਸ ਵਕਤ ਆਪ ਪਾਉਂਟੇ ਸਾਹਿਬ ਗਏ ਹੋਏ ਹਨ ਉਸ ਸਮੇਂ ਦਾ ਜਿਕਰ ਕੀਤਾ ਜਾ ਰਿਹਾ ਹੈ। ਪਾਉਂਟਾ ਸਾਹਿਬ ਦੀ ਬਹੁਤ ਸੰਗਤ ਦੀਵਾਨ ਵਿਚ ਬੈਠੀ ਹੈ। ਬੜੇ ਪਿਆਰ ਦੇ ਨਾਲ ਇਹ ਆਉਂਦੇ ਹਨ ਜਿਥੇ ਵੀ ਦੀਵਾਨ ਹੋਵੇ। ਪਾਉਂਟਾ ਸਾਹਿਬ ਗੁਰੂ ਮਹਾਰਾਜ ਜੀ ਦਾ ਅਸਥਾਨ ਹੈ, ਬਖਸ਼ਿਸ਼ ਹੈ ਉਥੇ, ਇਨ੍ਹਾਂ ਸੰਗਤਾਂ ਦੇ ਦਰਸ਼ਨ ਕਰਕੇ ਹੀ ਮਨ ਸ਼ਾਂਤ ਹੋ ਜਾਂਦਾ ਹੈ ਕਿ ਇਹ ਗੁਰੂ ਦੀ ਨਗਰੀ ਤੋਂ ਜਿਥੇ ਗੁਰੂ ਮਹਾਰਾਜ ਜੀ ਨੇ ਜ਼ਿੰਦਗੀ ਦਾ ਕਾਫੀ ਵੱਡਾ ਹਿੱਸਾ, ਆਪਣੇ ਜੀਵਨ ਦਾ ਬਤੀਤ ਕੀਤਾ ਤੇ ਬਹੁਤ ਸਾਰੇ ਕੌਤਕ, ਬਹੁਤ ਸਾਰਾ ਸਾਹਿਤ ਉਥੇ ਬਣਿਆ ਤੇ ਨਾਲ ਇਕ ਯੁੱਧ ਵੀ ਆਪ ਨੇ ਉਸ ਥਾਂ ਕੀਤਾ ਜੋ ਅਕਾਰਨ ਹੀ ਲੜਨਾ ਪਿਆ। ਗੁਰੂ ਦਸ਼ਮੇਸ਼ ਪਿਤਾ ਜੀ ਬਚਿਤ੍ਰ ਨਾਟਕ ਵਿਚ ਫੁਰਮਾਨ ਕਰਦੇ ਹਨ -

***ਫਤੇ ਚੰਦ ਕੋਪਾ ਤਬਿ ਰਾਜਾ। ਲੋਹ ਪਰਾ ਹਮ ਸੋ ਬਿਨੁ ਕਾਜਾ।*** **ਬਚਿਤ੍ਰ ਨਾਟਕ**

ਉਸ ਕਣ-ਕਣ ਪੱਵਿਤਰ ਹੋਏ ਧਾਮ ਤੋਂ ਦਰਸ਼ਨ ਕਰਨ ਵਾਸਤੇ ਜਾਂ ਐਉਂ ਸਮਝ ਲਓ ਕਿ ਦਰਸ਼ਨ ਦੇਣ ਵਾਸਤੇ ਸੰਗਤਾਂ ਇਥੇ ਆਉਂਦੀਆਂ ਹਨ।

ਉਸੇ ਥਾਂ ਦਾ ਜ਼ਿਕਰ ਹੈ ਕਿ ਗੁਰੂ ਮਹਾਰਾਜ ਜੀ ਪਾਉਂਟੇ ਸਾਹਿਬ ਰਹਿ ਰਹੇ ਸਨ। ਆਪ ਦੀ ਕੀਰਤੀ ਦੂਰ-ਦੂਰ ਤੱਕ ਫੈਲੀ ਹੋਈ ਸੀ। ਔਰੰਗਜੇਬ ਦਾ ਰਾਜ ਅਕਬਰ ਵਾਂਗੂ ਸਰਬ ਸਾਂਝਾ ਨਹੀਂ ਸੀ, ਅਕਬਰ ਹਰ ਧਾਮ, ਹਰ ਮਹਾਂਪੁਰਸ਼ ਦਾ ਸਤਿਕਾਰ ਕਰਦਾ ਸੀ। ਉਹ ਹਰਮਨ ਪਿਆਰਾ ਰਾਜਾ ਸੀ। ਇਸਦੇ ਵਿਪਰੀਤ ਔਰੰਗਜੇਬ ਦਾ ਰਾਜ ਮਜ਼ਹਬੀ ਤਅੱਸਬ ਉਤੇ ਅਧਾਰਤ ਸੀ। ਉਹ ਭਾਰਤਵਾਸੀਆਂ ਨੂੰ ਇਕੋ ਜਿਹਾ ਨਹੀਂ ਨਹੀਂ ਸਮਝਦਾ ਸੀ। ਮੁਸਲਮਾਨ ਪੀਰਾਂ ਨੂੰ ਜੋ ਵਹਿਦੀਅਤ ਦੇ ਅਧਾਰ ਤੇ ਸੱਤ ਦਾ ਸੰਦੇਸ਼ ਦਿੰਦੇ ਸਨ ਉਹਨਾਂ ਨੂੰ ਪਸੰਦ ਨਹੀਂ ਸੀ ਕਰਦਾ। ਸਰਮਦ ਵਰਗੇ ਆਰਫਾਂ ਸੂਫੀਆਂ ਨੂੰ ਉਹ ਕਤਲ ਕਰ ਚੁਕਿਆ ਸੀ। ਗੁਰੂ ਤੇਗ ਬਹਾਦਰ ਜੀ ਵੀ ਇਸ ਦੀ ਕੱਟੜਤਾ ਦਾ ਸ਼ਿਕਾਰ ਹੋ ਕੇ ਸਰਬ ਹਿੰਦ ਦੇ ਸਾਂਝੇ ਹਿਤਾਂ ਲਈ, ਤਿਲਕ ਜੰਞੂ ਦੀ ਰਾਖੀ ਲਈ ਆਪਣਾ ਬਲੀਦਾਨ ਦੇ ਚੁੱਕੇ ਸਨ ਔਰੰਗਜੇਬ ਨੇ ਇਹ ਤਅਹਈਆ (ਫੈਸਲਾ) ਕਰ ਲਿਆ ਸੀ ਕਿ ਹਿੰਦੋਸਤਾਨ ਨੂੰ ਉਸਨੇ ਇਸਲਾਮੀ ਰਾਜ ਬਣਾਉਣਾ ਹੈ। ਇਸ ਕਰਕੇ ਇੱਥੇ ਕਿਸੇ ਹੋਰ ਧਰਮ ਦਾ ਬੰਦਾ ਰਹਿਣਾ ਹੀ ਨਹੀਂ ਚਾਹੀਦਾ। ਲਾਲਚ ਨਾਲ, ਜ਼ੋਰ ਨਾਲ ਧੱਕੇ ਨਾਲ, ਮਾਰ ਕੇ, ਜਿਵੇਂ ਵੀ ਹੁੰਦਾ ਹੈ, ਦਹਿਸ਼ਤ ਦੇ ਕੇ ਇਕੋ ਧਰਮ ਦੇ ਵਿਚ ਸਾਰਿਆਂ ਨੂੰ ਕਰ ਦੇਣਾ ਹੈ। ਹਰ ਥਾਂ ਭਾਰਤ ਵਰਸ਼ ਵਿਚ ਧਰਮ ਤਬਦੀਲੀ ਹੋਣ ਲੱਗੀ। ਜ਼ਬਰਦਸਤੀ ਧਰਮ ਬਦਲਾਇਆ ਜਾ ਰਿਹਾ ਸੀ। ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਪਿਛੋਂ ਗੁਰੂ ਦਸ਼ਮੇਸ਼ ਪਿਤਾ ਜੀ ਨੇ ਸਿੱਖਾਂ ਨੂੰ ਅਣਖ ਨਾਲ ਜੀਉਣ ਦਾ ਸੰਦੇਸ਼ ਦਿਤਾ। ਸਿੱਖ ਸ਼ਸ਼ਤਰ ਰੱਖਣ ਲੱਗ ਗਏ। ਬਿਲਾਸਪੁਰ ਦੇ ਪਹਾੜੀ ਰਾਜਾ ਭੀਮ ਚੰਦ ਨੇ ਗੁਰੂ ਦਸ਼ਮੇਸ਼ ਪਿਤਾ ਜੀ ਨਾਲ ਵਿਵਾਦ ਸ਼ੁਰੂ ਕਰ ਲਿਆ। ਨਾਹਨ ਵਾਲੇ ਰਾਜੇ ਦੇ ਸੱਦੇ ਤੇ ਆਪ ਕੁਝ ਚਿਰ ਲਈ ਪਾਉਂਟਾ ਸਾਹਿਬ ਆ ਕੇ ਰਹਿਣ ਲੱਗੇ। ਔਰੰਗਜੇਬ ਨੇ ਪਹਾੜੀ ਰਾਜਿਆਂ ਨੂੰ ਗੁਰੂ ਸਾਹਿਬ ਦੀ ਚੜ੍ਹਦੀ ਕਲਾ ਵਾਲੀ ਸ਼ਕਤੀ ਨੂੰ ਰੋਕਣ ਲਈ ਗੁਪਤ ਹਦਾਇਤਾਂ ਦਿੱਤੀਆਂ।

ਗੁਰੂ ਦਸ਼ਮੇਸ਼ ਪਿਤਾ ਜੀ ਨੇ ਸ੍ਰੀ ਨਗਰ ਦੇ ਰਾਜਾ ਫਤ੍ਹੇ ਚੰਦ ਤੇ ਨਾਹਨ ਦੇ ਰਾਜਾ ਮੇਦਨੀ ਪ੍ਰਕਾਸ਼ ਦਾ ਪਰਸਪਰ ਪਿਆ ਹੋਇਆ ਵਿਰੋਧ ਹਟਾ ਕੇ ਮਿੱਤਰਤਾ ਕਰਾ ਦਿੱਤੀ। ਫਤ੍ਹੇ ਚੰਦ ਦੀ ਲੜਕੀ ਦੀ ਸ਼ਾਂਦੀ ਭੀਮ ਚੰਦ ਬਿਲਾਸਪੁਰ ਵਾਲੇ ਦੇ ਲੜਕੇ ਨਾਲ ਹੋਣੀ ਸੀ। ਗੁਰੂ ਮਹਾਰਾਜ ਜੀ ਨੇ ਉਸ ਸਮੇਂ ਦੇ ਸਿੱਕੇ ਦੇ ਮੁਤਾਬਿਕ ਸਵਾ ਲੱਖ ਰੁਪੈ ਦਾ ਤੰਬੋਲ ਭੇਜਿਆ ਜਿਸ ਵਿਚ ਸੋਨੇ ਦੇ ਗਹਿਣੇਆਂ, ਹੀਰੇ, ਸੋਨੇ ਦੇ ਬਰਤਨ, ਰੇਸ਼ਮੀ ਅਤੇ ਗਰਮ ਕੱਪੜੇ ਆਦਿ ਸ਼ਾਮਲ ਸਨ। ਇਸ ਤੰਬੋਲ ਦਾ ਮੁੱਲ ਉਸ ਸਮੇਂ ਦੇ ਸਵਾ ਲੱਖ ਰੁਪੈ ਦਾ ਸੀ।

***ਸਵਾ ਲਾਖ ਕੋ ਕਰਿ ਤੰਬੋਲ॥***
***ਬਸਤ੍ਰ ਅਜਾਇਬ ਜਿਨ ਬਹੁ ਮੋਲ।***
***ਨੰਦ ਚੰਦ ਸਭਿ ਤਯਾਰ ਕਰਾਇ।***
***ਸ੍ਰੀ ਸਤਿਗੁਰ ਕੋ ਦੀਨ ਦਿਖਾਇ।*** **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**

ਰਾਜਾ ਭੀਮ ਚੰਦ ਸਭ ਤੋਂ ਸੋਹਣਾ, ਗੁਰੂ ਦਸ਼ਮੇਸ਼ ਜੀ ਵਲੋਂ ਭੇਜਿਆ ਤੰਬੋਲ ਵੇਖ ਕੇ ਜਲ ਬਲ ਗਿਆ, ਗੱਲ ਇਥੇ ਤੀਕਰ ਤੱਕ ਪਹੁੰਚੀ ਕਿ ਉਹ ਰਾਜਾ ਫਤ੍ਹੇ ਚੰਦ ਦੀ ਲੜਕੀ ਦਾ ਡੋਲਾ ਛੱਡ ਕੇ ਸ੍ਰੀ ਨਗਰ ਤੋਂ ਵਾਪਸ ਜਾਣ ਲਈ ਤਿਆਰ ਹੋ ਗਿਆ। ਬਹੁਤ ਸਾਰੇ ਰਾਜੇ ਉਸ ਦੇ ਨਾਲ ਸਨ। ਸਿੱਟਾ ਇਹ ਨਿਕਲਿਆ ਕਿ ਰਾਜਾ ਫਤ੍ਹੇ ਚੰਦ ਅਕਾਰਣ ਹੀ ਗੁਰੂ ਮਹਾਰਾਜ ਜੀ ਨਾਲ ਯੁੱਧ ਵਿਚ ਉਲਝ ਗਿਆ, ਪਹਾੜੀ ਰਾਜੇ ਨਾਲ ਰੱਲ ਗਏ। ਗੁਰੂ ਮਹਾਰਾਜ ਜੀ ਯੁੱਧ ਬਿਲਕੁਲ ਹੀ ਨਹੀਂ ਚਾਹੁੰਦੇ ਸਨ। ਗੁਰੂ ਮਹਾਰਾਜ ਜੀ ਦੀ ਸੈਨਾ ਵਿਚ 400 ਪਠਾਣ ਸਨ ਉਹ ਲਾਲਚ ਵਿਚ ਆ ਕੇ ਪਹਾੜੀਆਂ ਦੀ ਫੌਜਾਂ ਨਾਲ ਮਿਲ ਗਏ। ਇਸ ਯੁੱਧ ਦਾ ਕਾਰਣ ਕੇਵਲ ਭੀਮ ਚੰਦ ਬਿਲਾਸਪੁਰ ਦੇ ਰਾਜੇ ਦਾ ਅਹੰਕਾਰ ਭਰਿਆ ਵੈਰ ਸੀ, ਹੋਰ ਕੋਈ ਕਾਰਣ ਨਹੀਂ ਸੀ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ -

***ਫਤ੍ਹੇ ਚੰਦ ਕੋਪਾ ਤਬ ਰਾਜਾ***
***ਲੋਹ ਪਰਾ ਹਮ ਸਿਉਂ ਬਿਨ ਕਾਜਾ।*** **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**

ਇਸ ਯੁੱਧ ਵਿਚ ਪਹਾੜੀ ਰਾਜਿਆਂ ਨੂੰ ਭਾਰੀ ਹਾਰ ਦਾ ਸਾਹਮਣਾ ਕਰਨਾ ਪਿਆ। ਯੁੱਧ ਤੋਂ ਪਹਿਲਾਂ ਜਦੋਂ ਆਪ ਪਾਉਂਟਾ ਸਾਹਿਬ ਰਿਹਾਇਸ਼ ਰਖਦੇ ਸਨ ਤਾਂ ਜਮਨਾ ਦੇ ਕੰਢੇ ਬਹੁਤ ਸਾਰਾ ਸਾਹਿਤ ਕਵੀਆਂ ਨੇ ਲਿਖਿਆ। ਉਸ ਸਮੇਂ ਸਾਰੇ ਭਾਰਤ ਵਰਸ਼ ਵਿਚੋਂ ਸੰਗਤਾਂ ਦਰਸ਼ਨ ਕਰਨ ਲਈ ਆਇਆ ਕਰਦੀਆਂ ਸਨ। ਉਸ ਸਮੇਂ ਗੁਰਮਤਿ ਦਾ ਸੰਦੇਸ਼ ਦੁਨੀਆਂ ਦੇ ਕੋਨੇ-ਕੋਨੇ ਵਿਚ ਪਹੁੰਚ ਚੁਕਿਆ ਸੀ। ਲੰਕਾ, ਅਫਗਾਨਿਸਤਾਨ, ਤਿੱਬਤ, ਆਸਾਮ ਆਦਿ ਤੋਂ ਸੰਗਤਾਂ ਆਇਆ ਕਰਦੀਆਂ ਸਨ।

ਅੱਜ ਇਕ ਸੰਗਤ ਮਹਾਰਾਜ ਜੀ ਦਾ ਪਤਾ ਕਰਕੇ ਪਾਉਂਟੇ ਸਾਹਿਬ ਦੇ ਰਸਤੇ ਜਾ ਰਹੀ ਹੈ ਤੇ ਜਾਂਦੇ-ਜਾਂਦੇ ਵਿਚਾਲੇ ਰਾਜ ਆਉਂਦਾ ਹੈ ਜਿਸ ਨੂੰ ਰਾਏਪੁਰ ਰਾਣੀ ਕਹਿੰਦੇ ਹਨ। ਉਹ ਰਾਣੀ ਗੁਰੂ ਮਹਾਰਾਜ ਜੀ ਨਾਲ ਬਹੁਤ ਪਿਆਰ ਕਰਦੀ ਸੀ, ਸਤਿਕਾਰ ਕਰਦੀ ਸੀ, ਅੰਦਰੋਂ ਸ਼ਰਧਾ ਰੱਖਦੀ ਸੀ। ਗੁਰੂ ਦਸਮੇਸ਼ ਪਿਤਾ ਦਾ ਧਿਆਨ ਹਿਰਦੇ ਵਿਚ ਧਾਰਨ ਕਰਕੇ ਭਜਨ-ਬੰਦਗੀ ਕਰਦੀ ਸੀ। ਉਸੇ ਰਾਜ ਦੇ ਅੰਦਰ ਰਾਏਪੁਰ ਰਾਣੀ ਪਾਸ ਇਕ ਛੋਟਾ ਜਿਹਾ ਜਥਾ ਜੰਗਲ ਵਿਚੋਂ ਲੰਘ ਰਿਹਾ ਸੀ ਜਿਸ ਵਿਚ ਦਸ ਬੀਬੀਆਂ, ਚਾਰ ਬੱਚੇ ਸਨ, ਦੋ ਪੁਰਸ਼ ਸਨ। ਇਨ੍ਹਾਂ ਦਾ ਕਾਫਲਾ ਤੁਰਿਆ ਜਾਂਦਾ ਸੀ। ਪਹਿਲੇ ਜ਼ਮਾਨਿਆਂ ਦੇ ਅੰਦਰ ਜੰਗਲ ਬੜੇ ਹੋਇਆ ਕਰਦੇ ਸਨ, ਵੱਡੇ-ਵੱਡੇ ਜੰਗਲ ਹੁੰਦੇ ਸਨ। ਜ਼ਮੀਨਾਂ ਵੀ ਬਹੁਤ ਹੁੰਦੀਆਂ ਤੇ ਜੰਗਲ ਵੀ ਬਹੁਤ ਸਨ। ਰਾਏਪੁਰ ਦੇ ਨੇੜੇ ਹੀ ਇਸ ਜੰਗਲ ਵਿਚ ਇਕ ਡਾਕੂਆਂ ਦੇ ਟੋਲੇ ਨੇ ਉਨ੍ਹਾਂ ਤੇ ਆ ਕੇ ਹਮਲਾ ਕੀਤਾ ਤੇ ਜਿਸ ਵਕਤ ਬੀਬੀਆਂ ਨੇ ਦੁਹਾਈ ਮਚਾਈ ਕਿ ਕੋਈ ਹੈ ਜੋ ਸਾਡੀ ਰਾਖੀ ਕਰੇ। ਉਸ ਵੇਲੇ ਇਕ ਮਹਾਂਪੁਰਸ਼ ਬੀਤਰਾਗ ਅਵਸਥਾ ਦੇ, ਪੂਰਨ ਗੁਰਸਿੱਖੀ ਨੂੰ ਧਾਰਨ ਕੀਤਾ ਹੋਇਆ, ਗੁਰੂ ਦਾ ਰੂਪ ਹੋਏ-ਹੋਏ, ਅਭੇਦ ਅਵਸਥਾ ਦੇ ਗੁਰਸਿੱਖ ਜੋ ਸਮਾਧੀ ਵਿਚ ਲੀਨ ਸਨ, ਉਨ੍ਹਾਂ ਨੇ ਅਵਾਜ਼ਾਂ ਸੁਣੀਆਂ, ਅੱਖਾਂ ਖੋਲੀਆਂ ਤਾਂ ਧਿਆਨ ਨਾਲ ਸੁਣਿਆ ਕਿ ਕੋਈ ਮਦਦ ਲਈ ਪੁਕਾਰ ਰਿਹਾ ਹੈ ਤੇ ਫੇਰ ਸੁਣਿਆ ਕਿ ਕਿਸੇ ਨੇ ਗੁਰੂ ਦਾ ਵਾਸਤਾ ਦਿੱਤਾ ਹੈ ਕਿ ਗੁਰੂ ਦੇ ਵਾਸਤੇ ਸਾਡੀ ਕੋਈ ਮਦਦ ਕਰੋ। ਆਪ ਦੇ ਕੋਲ ਸ੍ਰੀ ਸਾਹਿਬ ਸੀ। ਉਸੇ ਸਮੇਂ ਆਪ ਨੇ ਨੰਗੇ ਪੈਰੀਂ ਜਾ ਕੇ ਡਾਕੂਆਂ ਨੂੰ ਲਲਕਾਰਿਆ ਤੇ ਯੁੱਧ ਕੀਤਾ। ਡਾਕੂ ਨੱਠ ਗਏ ਪਰ ਆਪ ਦੇ ਐਨੇ ਜ਼ਖਮ ਲੱਗੇ ਕਿ ਆਪ ਬੇਤਾਬ ਹੁੰਦੇ ਜਾਂਦੇ ਹਨ ਤੇ ਉਸੇ ਵੇਲੇ ਆਪ ਸ਼ਹਿਰ ਵੱਲ ਨੂੰ ਪੂਰੀ ਤਾਕਤ ਦੇ ਨਾਲ ਦੌੜੇ ਕਿ ਕਿਤੋਂ ਪਾਣੀ ਪੀਵਾਂ। ਪਾਣੀ ਦੀ ਪਿਆਸ ਬਹੁਤ ਲੱਗੀ ਹੋਈ ਹੈ, ਜ਼ਖਮਾਂ ਵਿਚੋਂ ਖੂਨ ਜਾ ਰਿਹਾ ਹੈ। ਜਦੋਂ ਅੱਗੇ ਗਏ ਤਾਂ ਆਪ ਨੇ ਦੇਖਿਆ ਕਿ ਇਕ ਜੋੜਾ, ਬੜੇ ਭਲੇ ਪੁਰਸ਼ ਲਗਦੇ ਹਨ ਦੇਖਣ ਨੂੰ ਤਾਂ ਬੜੀ ਸੋਧ ਦੇ ਨਾਲ ਜਲ ਲੈ ਕੇ ਜਾ ਰਹੇ ਹਨ। ਆਪ ਨੇ ਉਨ੍ਹਾਂ ਨੂੰ ਕਿਹਾ ਕਿ ਪਿਆਰਿਓ! ਮੈਨੂੰ ਜਲਦੀ ਪਾਣੀ ਪਿਲਾ ਦਿਓ, ਜਲਦੀ ਪਾਣੀ ਦਾ ਇਕ ਘੁਟ ਪਿਲਾ ਦਿਓ। ਉਨ੍ਹਾਂ ਨੇ ਕੋਈ ਧਿਆਨ ਨਹੀਂ ਦਿਤਾ।

ਕਹਿਣ ਲੱਗੇ, "ਕੀ ਗੱਲ ਤੁਹਾਨੂੰ ਮੇਰੀ ਬੇਨਤੀ ਨਹੀਂ ਸੁਣਦੀ? ਮੇਰੇ ਖੂਨ ਜਾ ਰਿਹਾ ਹੈ, ਤੁਸੀਂ ਜਲਦੀ ਮੈਨੂੰ ਪਾਣੀ ਦਾ ਇਕ ਘੁੱਟ ਪਿਲਾ ਦਿਓ। ਦੇਖੋ! ਪ੍ਰਮੇਸ਼ਰ ਦੇ ਵਾਸਤੇ।"

ਉਹ ਕਹਿਣ ਲੱਗੇ ਕਿ ਅਸੀਂ ਤਾਂ ਠਾਕਰਾਂ ਦਾ ਇਸ਼ਨਾਨ ਕਰਾਉਣਾ ਹੈ, ਉਸ ਤੋਂ ਬਾਅਦ ਭੋਗ ਲਵਾਉਣਾ ਹੈ। ਪਿਆਰਿਆ! ਇਥੇ ਇੰਤਜ਼ਾਰ ਕਰ, ਅਸੀਂ ਸਾਰਾ ਕੰਮ ਕਰਕੇ ਫੇਰ ਆਵਾਂਗੇ।

ਜ਼ਖਮੀ ਸਿੰਘ ਕਹਿਣ ਲੱਗੇ, "ਬੜਾ ਅਫਸੋਸ ਹੈ ਕਿ ਤੁਹਾਨੂੰ ਤਾਂ ਸਮਝ ਹੀ ਨਹੀਂ ਆਈ ਕਿ ਠਾਕੁਰ ਹੁੰਦਾ ਕੀ ਹੈ? ਇਹ ਕਿਹੜੇ ਚੱਕਰ ਦੇ ਵਿਚ ਪੈ ਗਏ ਪਿਆਰਿਓ! ਜੀਉਂਦੇ ਮਨੁੱਖ ਨੂੰ ਛੱਡ ਕੇ ਪੱਥਰਾਂ ਦਾ ਇਸ਼ਨਾਨ ਤੇ ਉਸ ਨੂੰ ਜਲ ਪਾਣੀ ਪਿਲਾਉਣ ਚੱਲੇ ਹੋ। ਉਸ ਨੂੰ ਤਾਂ ਪਿਆਸ ਹੀ ਨਹੀਂ ਹੈ। ਲਗਦਾ ਹੈ ਕਿ ਤੁਹਾਡੇ ਅੰਦਰ ਲੋਚਾ ਹੈ ਦਰਸ਼ਨਾਂ ਦੀ ਪਰ ਤੁਹਾਨੂੰ ਸਮਝ ਨਾ ਹੋਣ ਕਰਕੇ ਦਰਸ਼ਨ ਨਹੀਂ ਜੇ ਦੇਣ ਲੱਗਾ।"

ਬਚਨ ਹੋ ਗਿਆ ਗੁਰਸਿੱਖ ਦਾ, ਇਸ ਤਰ੍ਹਾਂ ਦੇ ਨਾਲ ਆਪ ਫੁਰਮਾਨ ਕਰਦੇ ਹਨ -

***ਧਾਰਨਾ - ਤੈਨੂੰ ਆਈ ਨਾ ਪਛਾਣ ਸੱਚੇ ਸਾਹਿਬ ਦੀ,***
***ਪੱਥਰਾਂ 'ਚ ਢੂੰਡਦਾ ਫਿਰੇਂ -2, 2.***
***ਮੇਰੇ ਪਿਆਰੇ, ਪੱਥਰਾਂ 'ਚ ਢੂੰਡਦਾ ਫਿਰੇ -2, 2.***
***ਤੈਨੂੰ ਆਈ ਨਾ ਪਛਾਣ ਸੱਚੇ ਸਾਹਿਬ ਦੀ -2***

ਆਹ! ਜਿਨ੍ਹਾਂ ਨੂੰ ਤੂੰ ਪਾਣੀ ਪਿਲਾਉਣਾ ਹੈ, ਜਾ ਕੇ ਇਸ਼ਨਾਨ ਕਰਵਾਉਣਾ ਹੈ ਉਹ ਤਾਂ ਜਾਨਦਾਰ ਨਹੀਂ ਹੈ। ਇਕ ਜੀਉਂਦੇ ਬੰਦੇ ਨੂੰ ਛੱਡ ਕੇ ਜਾ ਰਿਹਾ ਹੈਂ, ਕਿਵੇਂ ਤੈਨੂੰ ਪ੍ਰਮੇਸ਼ਰ ਮਿਲ ਜਾਏਗਾ? ਪ੍ਰਮੇਸ਼ਰ ਦਰਸ਼ਨ ਨਹੀਂ ਦੇਣ ਲੱਗਾ।

***ਕਹਾ ਭਯੋ ਜੋ ਅਤਿ ਹਿਤ ਚਿਤ ਕਰ ਬਹੁ ਬਿਧਿ ਸਿਲਾ ਪੁਜਾਈ।***
***ਪ੍ਰਾਨ ਥਕਿਓ ਪਾਹਿਨ ਕਹ ਪਰਸਤ ਕਛੁ ਕਰ ਸਿਧ ਨ ਆਈ।***
***ਅਛਤ ਧੂਪ ਦੀਪ ਅਪਰਤ ਹੈ ਪਾਹਨ ਕਛੂ ਨ ਖੈ ਹੈ।***
***ਤਾ ਮੈ ਕਹਾਂ ਸਿਧ ਹੈ ਰੇ ਜੜ ਤੋਹਿ ਕਛੂ ਬਰ ਦੈ ਹੈ।***
***ਜੋ ਜੀਅ ਹੋਤ ਤੌਂ ਦੇਤ ਕਛੂ ਤਹਿ, ਕਰ ਮਨ ਬਚ ਕਰਮ ਬਿਚਾਰ।***
***ਕੇਵਲ ਏਕ ਸਰਣਿ ਸੁਆਮੀ ਬਿਨ, ਯੌਂ ਨਹਿ ਕਤਹਿ ਉਧਾਰ।*** ***(ਸ਼ਬਦ ਹਜ਼ਾਰੇ ਪਾਤਿਸ਼ਾਹੀ ੧੦)***

ਕਿਹੜੇ ਚੱਕਰ ਵਿਚ ਪੈ ਗਿਆ? ਮੈਂ ਪਾਣੀ-ਪਾਣੀ ਕਹਿੰਦਾ ਹਾਂ। ਮੈਨੂੰ ਪਾਣੀ ਦਾ ਘੁੱਟ ਪਿਲਾ ਦੇ। ਸਰੀਰ ਦਾ ਖੂਨ ਨੁਚੜ ਰਿਹਾ ਹੈ। ਵੱਡਾ ਫਟ ਲਹਿ ਗਿਆ ਹੈ।

ਉਹ ਕਹਿਣ ਲੱਗੇ ਕਿ ਦੇਖ ਗੁਰਸਿੱਖਾ! ਅਸੀਂ ਉਸ ਰਸਤੇ ਤੇ ਚੱਲੇ ਹੋਏ ਹਾਂ, ਜੋ ਰਸਤਾ ਸਾਨੂੰ ਦੱਸਿਆ ਹੋਇਆ

ਹੈ। ਅਸੀਂ ਉਸੇ ਮਾਰਗ ਤੇ ਪੂਰੀ ਸ਼ਰਧਾ ਨਾਲ ਚਲ ਰਹੇ ਹਾਂ। ਜੇ ਤੈਨੂੰ ਇਹ ਸੁੱਚਾ ਜਲ ਪਿਲਾ ਦਿੱਤਾ ਤਾਂ ਠਾਕਰਾਂ ਨੂੰ ਭੋਗ ਲਗਾਉਣ ਲਈ ਇਹ ਜੂਠਾ ਹੋ ਜਾਏਗਾ। ਮਾਫ ਕਰਨਾ ਸਾਡੇ ਮਨ ਵਿਚ ਸ਼ੌਕ ਹੈ ਪ੍ਰਮੇਸ਼ਰ ਨੂੰ ਮਿਲਣ ਦਾ, ਤੂੰ ਨਰਾਜ਼ ਨਾ ਹੋ ਅਸੀਂ ਛੇਤੀ ਹੀ ਆਉਂਦੇ ਹਾਂ।

"ਓ ਪਿਆਰਿਆ! ਪ੍ਰਮੇਸ਼ਰ ਨੂੰ ਪਛਾਣ ਤਾਂ ਲੈ ਕਿਉਂ ਤੂੰ ਸਮਾਂ ਬਰਬਾਦ ਕਰ ਰਿਹਾ ਹੈਂ।" ਇਸ ਤਰ੍ਹਾਂ ਫੁਰਮਾਨ ਕਰਦੇ ਹਨ –

*ਧਾਰਨਾ – ਪ੍ਰਭ ਜੀ ਸਾਰਿਆਂ ਘਟਾਂ ਦੇ ਵਿਚ ਵਸਦੈ,*
*ਅੰਦਰੋਂ ਹੀ ਖੋਜ ਪਿਆਰਿਆ –2, 2.*
*ਅੰਦਰੋਂ ਹੀ ਜੀ, ਖੋਜ ਪਿਆਰਿਆ, –2, 2.*
*ਪ੍ਰਭ ਜੀ ਸਾਰਿਆਂ ਘਟਾਂ ਦੇ ਵਿਚ ਵਸਦੈ,.–2.*

*ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥*
*ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥*
*ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥*
*ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥*
*ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥* *ਅੰਗ – 954*

*ਵਾਹੁ ਵਾਹੁ ਸਚੇ ਪਾਤਿਸ਼ਾਹ ਤੂ ਸਚੀ ਨਾਈ॥* *ਅੰਗ – 947*

ਕਹਿਣ ਲੱਗੇ ਕਿ ਪਿਆਰਿਆ! ਜਿਸ ਨੂੰ ਤੂੰ ਪਾਣੀ ਨਾਲ ਨੁਹਾਉਣ ਲਈ ਜਲ ਲੈ ਕੇ ਜਾ ਰਿਹਾ ਹੈਂ, ਉਹੋ ਹੀ ਪਾਣੀ ਮੰਗ ਰਿਹਾ ਹੈ ਇਸ ਵੇਲੇ ਪਛਾਣ ਕਰ। ਪੱਥਰਾਂ ਵਿਚ ਕਿਉਂ ਢੂੰਡਦਾ ਹੈਂ ਉਹ ਤਾਂ ਹਰੇਕ ਦੇ ਅੰਦਰ ਬੋਲ ਰਿਹਾ ਹੈ।

*ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥* *ਅੰਗ – 954*

*ਕਾਇਆ ਨਗਰੁ ਨਗਰ ਗੜ ਅੰਦਰਿ॥*
*ਸਾਚਾ ਵਾਸਾ ਪੁਰਿ ਗਗਨੰਦਰਿ॥*
*ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ॥*
*ਅੰਦਰਿ ਕੋਟ ਛਜੇ ਹਟਨਾਲੇ॥*
*ਆਪੇ ਲੇਵੈ ਵਸਤੁ ਸਮਾਲੇ॥*
*ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥*
*ਭੀਤਰਿ ਕੋਟ ਗੁਫਾ ਘਰ ਜਾਈ॥ ਨਉ ਘਰ ਥਾਪੇ ਹੁਕਮਿ ਰਜਾਈ॥*
*ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥* *ਅੰਗ – 1033*

ਉਹ ਵਾਹਿਗੁਰੂ ਤਾਂ ਅੰਦਰ ਰਹਿੰਦਾ ਹੈ ਜਿਸ ਨੂੰ ਤੂੰ ਮਿਲਣਾ ਹੈ, ਪਿਆਰਿਆ! ਕਿਉਂ ਟੱਕਰਾਂ ਮਾਰਦਾ ਹੈਂ, ਕਿਉਂ ਭਰਮ ਵਿਚ ਪਿਆ ਹੋਇਆ ਹੈਂ, ਉਹ ਤਾਂ ਸਭ ਅੰਦਰ ਹੀ ਹੈ। ਗੁਰੂ ਬਿਨਾਂ ਉਸਦੇ ਦਰਸ਼ਨ ਨਹੀਂ ਹੋਣੇ, ਉਸ ਦੇ ਦਰ ਦੀ ਚਾਬੀ ਗੁਰੂ ਪਾਸ ਹੈ।

*ਦੇਹੀ ਨਗਰੀ ਊਤਮ ਥਾਨਾ॥ ਪੰਚ ਲੋਕ ਵਸਹਿ ਪਰਧਾਨਾ॥*
*ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ॥*
*ਦੇਹੀ ਨਗਰੀ ਨਉ ਦਰਵਾਜੇ॥ ਸਿਰਿ ਸਿਰਿ ਕਰਣੈਹਾਰੈ ਸਾਜੇ॥*
*ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ॥* *ਅੰਗ – 1039*

ਜਿਸ ਨੂੰ ਤੂੰ ਪੂਜਦਾ ਫਿਰਦਾ ਹੈ, ਕਿਉਂ ਭੁਲੇਖਾ ਖਾ ਲਿਆ? ਕਿਸੇ ਪੂਰੇ ਮਹਾਂਪੁਰਸ਼ ਨੂੰ ਮਿਲਣਾ ਸੀ ਉਹ ਤੈਨੂੰ ਦਿਖਾ ਦਿੰਦਾ ਕਿ ਉਹ ਤਾਂ ਅੰਦਰ ਬੈਠਾ ਹੈ, ਨਿਹਾਲ ਬੈਠਾ ਹੈ –

*ਤਨ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ॥*
*ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ॥* *ਅੰਗ – 1384*

*ਸਦਾ ਸਦਾ ਸਦਾ ਦਇਆਲ॥*
*ਸਿਮਰਿ ਸਿਮਰਿ ਨਾਨਕ ਭਏ ਨਿਹਾਲ॥* *ਅੰਗ – 275*

"ਪਿਲਾ ਜਾ ਪਾਣੀ ਦਾ ਘੁੱਟ, ਐਨਾ ਕਠੋਰ ਕਿਉਂ ਹੋਇਆ ਹੈਂ?"

ਐਨਾ ਕਹਿ ਕੇ ਅਵਾਜ਼ ਬੰਦ ਹੋ ਗਈ। ਉਹ ਕਾਹਲੀ-ਕਾਹਲੀ ਤੁਰ ਪਏ ਕਿ ਛੇਤੀ -ਛੇਤੀ ਠਾਕਰਾਂ ਦਾ ਇਸ਼ਨਾਨ ਕਰਾਈਏ, ਆ ਕੇ ਇਸ ਨੂੰ ਪਾਣੀ ਜ਼ਰੂਰ ਪਿਲਾਉਣਾ ਹੈ। ਅੱਜ ਜੀਅ ਨਹੀਂ ਲਗਦਾ ਪੂਜਾ ਵਿਚ, ਹੱਥ ਥਿੜਕਦੇ ਹਨ, ਸਾਜ ਵੱਜਦਾ ਨਹੀਂ ਹੈ, ਆਰਤੀ ਉਤਾਰੀ ਨਹੀਂ ਜਾ ਰਹੀ। ਇਕੋ ਅਵਾਜ਼ ਕੰਨਾਂ ਵਿਚ ਪੈਂਦੀ ਹੈ - "ਦਰਸ਼ਨ ਨਹੀਂ ਜੇ ਦੇਣ ਲੱਗਾ।" "ਪਿਲਾ ਜਾ ਪਾਣੀ।"

ਛੇਤੀਂ ਛੇਤੀਂ ਪੂਜਾ ਕਰਨ ਤੋਂ ਬਾਅਦ ਦੋਵੇਂ ਜਣੇ ਕਾਹਲੀ-ਕਾਹਲੀ ਉਥੇ ਆਉਂਦੇ ਹਨ ਜਿਸ ਥਾਂ ਤੇ ਗੁਰਸਿੱਖ ਨੇ ਪਾਣੀ ਮੰਗਿਆ ਸੀ। ਅੱਗੇ ਕੀ ਦੇਖਦੇ ਹਨ ਕਿ ਖ਼ੂਨ ਵਗ-ਵਗ ਕੇ ਇਕ ਤਰ੍ਹਾਂ ਦਾ ਛੱਪੜ ਹੀ ਲੱਗਿਆ ਪਿਆ ਹੈ। ਹਰ ਅੰਗ ਦੇ ਵਿਚੋਂ ਜ਼ਖਮੀ ਹੋ ਕੇ ਖ਼ੂਨ ਚੱਲ ਰਿਹਾ ਹੈ ਤੇ ਬਹੁਤ ਸਾਰੇ ਪ੍ਰੇਮੀ ਉਥੇ ਖੜੇ ਹਨ ਤੇ ਸਾਰਿਆਂ ਦੇ ਨੇਤਰਾਂ ਵਿਚੋਂ ਜਲ ਜਾ ਰਿਹਾ ਹੈ ਕਿ ਦੇਖੋ! ਗੁਰਸਿੱਖ ਬੰਦਗੀ ਕਰਦਾ ਸੀ ਇਹ, ਉਨ੍ਹਾਂ ਨੂੰ ਬਚਾ ਦਿਤਾ। ਜਿਹੜੇ ਬਚਾਏ ਸਨ ਉਹ ਵੀ ਆਲੇ-ਦੁਆਲੇ ਖੜ੍ਹੇ ਹਨ। ਕਹਿੰਦੇ ਸਾਡੇ ਵਾਸਤੇ ਇਸ ਨੇ ਆਪਣੀ ਜਾਨ ਕੁਰਬਾਨ ਕਰ ਦਿੱਤੀ। ਇਹ ਗੁਰੂ ਦਾ ਪਿਆਰਾ, ਗੁਰੂ ਦੇ ਪਿਆਰ ਵਿਚ ਆਪਣੇ ਆਪ ਨੂੰ ਵਾਰ ਗਿਆ। ਨੇਤਰਾਂ 'ਚੋਂ ਜਲ ਸਾਂਭਿਆਂ ਨਹੀਂ ਜਾਂਦਾ, ਆਪ ਮੁਹਾਰੇ ਹੰਝੂ ਵਹਿ ਰਹੇ ਹਨ। ਕਹਿ ਰਹੇ ਹਨ ਕਿ ਹੇ ਸੱਚੇ ਪਾਤਿਸ਼ਾਹ! ਆਹ ਤੇਰਾ ਗੁਰਸਿੱਖ ਕੁਰਬਾਨ ਹੋ ਗਿਆ ਪਰ ਕਿਸੀ ਨੂੰ ਵੀ ਇਹ ਨਹੀਂ ਪਤਾ ਕਿ ਇਕ ਘੁਟ ਪਾਣੀ ਨੂੰ ਤਰਸਦਾ ਚਲਿਆ ਗਿਆ। ਰਾਏ ਪੁਰ ਦੀ ਰਾਣੀ ਨੂੰ ਪਤਾ ਲਗਦਾ ਹੈ। ਉਹ ਵੀ ਕਾਹਲੀ ਨਾਲ ਹਕੀਮਾਂ ਨੂੰ ਲੈ ਕੇ ਆਉਂਦੀ ਹੈ ਪਰ ਹਕੀਮਾਂ ਨੇ ਨਬਜ਼ਾਂ ਦੇਖ ਕਿਹਾ ਕਿ ਰਾਣੀ ਸਾਹਿਬਾ! ਇਹ ਤਾਂ ਇਸ ਵੇਲੇ ਸੱਚ ਖੰਡ ਪਧਾਰ ਚੁਕਿਆ ਹੈ।

ਪਾਣੀ ਨ ਪਿਲਾਉਣ ਵਾਲੇ ਪ੍ਰੇਮੀ ਬਹੁਤ ਪਛਤਾ ਰਹੇ ਹਨ। ਹੁਣ ਆਵਾਜ਼ ਆਉਂਦੀ ਹੈ ਉਨ੍ਹਾਂ ਦੇ ਕੰਨਾਂ ਵਿਚ ਕਿ 'ਠਾਕੁਰ ਦਰਸ਼ਨ ਨਹੀਂ ਜੇ ਦੇਣ ਲੱਗਾ' ਅਸੀਂ ਬੜਾ ਮਾੜਾ ਕੰਮ ਕਰਿਆ। ਐਡਾ ਪਰਉਪਕਾਰੀ ਗੁਰਸਿੱਖ, ਬ੍ਰਹਮਗਿਆਨ ਦੀ ਅਵਸਥਾ ਦਾ ਤੇ ਦੋ ਘੁਟ ਪਾਣੀ ਨਾ ਅਸੀਂ ਪਿਲਾ ਸਕੇ। ਅੰਦਰੋਂ ਜਮੀਰ ਦੀ ਆਵਾਜ਼ ਆਉਂਦੀ ਹੈ ਕਿ ਧ੍ਰਿਕਾਰ ਹੈ ਤੁਹਾਡੇ ਉਤੇ। ਕਿਹੜੇ ਰੱਬ ਨੂੰ ਤੁਸੀਂ ਭਾਲਦੇ ਫਿਰਦੇ ਹੋ, ਉਹ ਬਿਲਕੁਲ ਸਹੀ ਕਹਿੰਦਾ ਸੀ ਕਿ ਰੱਬ ਦਰਸ਼ਨ ਨਹੀਂ ਹੁਣ ਦਏਗਾ। "ਦਰਸ਼ਨ ਨਹੀਂ ਜੇ ਦੇਣ ਲੱਗਾ।" ਕੀ ਬਣਦਾ ਸੀ, ਹੁਣ ਸਮਾਂ ਬੀਤ ਗਿਆ। ਪ੍ਰਮੇਸ਼ਰ ਨੇ ਖੁਸ਼ ਹੋ ਜਾਣਾ ਸੀ ਤੁਹਾਡੀ ਪੂਜਾ ਵਿਚ ਬਰਕਤ ਪੈਣੀ ਸੀ, ਤੁਹਾਡੇ ਪਿਆਰ ਨੂੰ ਫਲ ਲੱਗਣਾ ਸੀ ਪਰ ਤੁਸੀਂ ਤਾਂ ਬੜਾ ਉਲਟਾ ਕੰਮ ਕਰਿਆ। ਐਡਾ ਸਖਤ ਦਿਲ? ਨਾਲੇ ਰੱਬ ਨੂੰ ਮੰਨਣਾ ਤੇ ਨਾਲੇ ਸਖਤਦਿਲੀ ਕਰਨੀ। ਦੋ ਗੱਲਾਂ ਇਕੱਠੀਆਂ ਨਹੀਂ ਚਲਦੀਆਂ, ਇਕ ਘੁੱਟ ਪਾਣੀ ਦਾ ਨਾ ਪਿਲਾ ਸਕੇ। ਇਸ ਤਰ੍ਹਾਂ ਨਾਲ ਪੜ੍ਹ ਲਓ -

***ਧਾਰਨਾ - ਇਕ ਘੁੱਟ ਨਾ ਪਿਲਾਇਆ ਪਾਣੀ ਸਿਖ ਨੂੰ,***
***ਠਾਕੁਰ ਨਰਾਜ਼ ਕਰ ਲਿਆ -2, 2 .***
***ਪਿਆਰੇ ਜੀ, ਠਾਕੁਰ ਨਰਾਜ਼ ਕਰ ਲਿਆ -2, 2.***
***ਇਕ ਘੁੱਟ ਨਾ ਪਿਲਾਇਆ ਪਾਣੀ ਸਿਖ ਨੂੰ, ...-2.***

ਨਰਾਜ਼ ਕਰ ਲਿਆ ਸੱਚੇ ਠਾਕੁਰ ਨੂੰ ਕਿਉਂਕਿ ਉਸ ਦੇ ਪਿਆਰੇ ਨੂੰ ਇਕ ਘੁੱਟ ਪਾਣੀ ਨਾ ਪਿਲਾ ਸਕੇ।

***ਸੰਤਨ ਦੁਖ ਪਾਏ ਤੇ ਦੁਖੀ॥***
***ਸੁਖ ਪਾਏ ਸਾਧੁਨ ਕੇ ਸੁਖੀ॥***
***ਏਕ ਏਕ ਕੀ ਪੀਰ ਪਛਾਨੈਂ॥***
***ਘਟ ਘਟ ਕੇ ਪਟ ਪਟ ਕੀ ਜਾਨੈਂ॥*** ***(ਚੌਪਈ ਪਾਤਸ਼ਾਹੀ ੧੦)***

ਪਾਣੀ ਨਾ ਪਿਲਾ ਸਕਿਆ ਤੂੰ? ਪ੍ਰਮੇਸ਼ਰ ਨੂੰ ਪਿਆਰ ਕਰਦਾ ਹੈਂ, ਪੂਜਾ ਕਰਦਾ ਹੈ, ਖੂਹ ਤੇ ਜਾ ਕੇ ਸੁੱਚਾ ਜਲ ਲਿਆਉਂਦਾ ਹੈਂ, ਤੇ ਜਦੋਂ ਪ੍ਰਮੇਸ਼ਰ ਪ੍ਰਸੰਨ ਹੋਣ ਲੱਗਿਆ ਉਸ ਵੇਲੇ ਜਵਾਬ ਦਿਤਾ ਕਿ ਮੈਂ ਤਾਂ ਨਹੀਂ ਪਾਣੀ ਪਿਲਾ ਸਕਦਾ। ਕਿੱਡੀ ਨਰਾਜ਼ਗੀ ਹੈ ਤੇ ਜੇ ਪਾਣੀ ਪਿਲਾ ਦੇਂਦੇ ਤਾਂ ਪੁੰਨ ਕਿੰਨਾ ਹੈ। ਦੋਹਾਂ ਦੀ ਜ਼ਮੀਰ ਫਟਕਾਰ ਰਹੀ ਹੈ।

***ਪੰਚ ਬਾਰ ਗੰਗ ਜਾਇ ਬਾਰ ਪੰਚ ਪ੍ਰਾਗ ਨਾਇ,***
***ਤੈਸਾ ਪੁੰਨ ਏਕ ਗੁਰਸਿਖ ਕਉ ਨਵਾਏ ਕਾ।*** ***ਕਬਿੱਤ ਭਾਈ ਗੁਰਦਾਸ ਜੀ, 673***

ਪੁਰਾਣੇ ਜ਼ਮਾਨਿਆਂ ਵਿਚ ਗੁਰਸਿੱਖਾਂ ਦੇ ਅੰਦਰ ਇਹ ਰਹਿਤ ਪੱਕੀ ਤਰ੍ਹਾਂ ਸੀ। ਉਹ ਆਲਸ ਦਾ ਤਿਆਗ ਕਰਕੇ ਅੰਮ੍ਰਿਤ ਵੇਲਾ ਸੰਭਾਲਦੇ ਸਨ। ਦੋ ਵਜੇ ਉਠ ਕੇ ਖੂਹਾਂ ਤੇ ਚਲੇ ਜਾਣਾ। ਪਿੰਡ ਵਿਚ ਖੂਹ ਹੁੰਦੇ ਸਨ, ਭੌਣੀਆਂ (ਘਿਰਨੀਆਂ) ਲੱਗੀਆਂ ਹੁੰਦੀਆਂ ਤੇ ਉਥੇ ਨੌਜਵਾਨਾਂ ਨੇ ਆਪਣੇ ਲੱਕਾਂ ਨਾਲ ਲੱਜਾਂ ਬੰਨ੍ਹ ਲੈਣੀਆਂ ਤੇ ਨੱਠ ਨੱਠ ਕੇ ਪਾਣੀ ਕੱਢੀ

ਜਾਣਾ ਤੇ ਇਸ਼ਨਾਨ ਕਰਨ ਵਾਲੇ ਵਾਰੀ-ਵਾਰੀ ਪਾਣੀ ਦੇ ਡੋਲ ਹੇਠਾਂ ਬੈਠ ਜਾਂਦੇ, ਉਤੇ ਡੋਲ ਪਾਣੀ ਪਾਈ ਜਾਂਦੇ ਤੇ ਉਹ ਅੰਦਰੋਂ ਅਸੀਸਾਂ ਦੇਈ ਜਾਂਦੇ ਸਨ ਕਿ ਵਾਹਿਗੁਰੂ ਤੇਰਾ ਭਲਾ ਕਰੇ, ਤੈਨੂੰ ਮਨ ਮੰਗੀਆਂ ਮੁਰਾਦਾਂ ਦੇਵੇ। ਸੇਵਾ ਕਰਦੇ ਸਨ। ਪੰਜ ਵਾਰ ਗੰਗਾ ਦੇ ਇਸ਼ਨਾਨ ਦਾ ਫਲ ਮਿਲਦਾ ਸੀ ਜੇ ਇਕ ਗੁਰਸਿੱਖ ਨੂੰ ਇਸ਼ਨਾਨ ਕਰਾਵੇ।

***ਸਿਖ ਕਉ ਪਿਲਾਇ ਪਾਨੀ ਭਾਉ ਕਰਿ ਕੁਰਖੇਤ***
***ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ।*** ***ਕਬਿੱਤ ਭਾਈ ਗੁਰਦਾਸ ਜੀ, 673***

ਕੁਰੂਕਸ਼ੇਤਰ ਤੇ ਦਾਨ ਕਰਨ ਦਾ ਜੋ ਫਲ ਪ੍ਰਾਪਤ ਹੁੰਦਾ ਹੈ, ਕੇਵਲ ਇਕ ਗੁਰਸਿਖ ਨੂੰ ਪਾਣੀ ਪਿਲਾਉਣ ਨਾਲ ਉਤਨਾ ਵੱਡਾ ਫਲ ਪ੍ਰਾਪਤ ਹੋ ਜਾਂਦਾ ਹੈ।

ਜਿਹੜਾ ਗੁਰਸਿੱਖ ਨੂੰ ਪ੍ਰਸ਼ਾਦਾ ਛਕਾ ਦਿੰਦਾ ਹੈ ਉਸ ਨੂੰ ਅਸ੍ਵਮੇਧ ਜੱਗ ਜਿੰਨਾ ਫਲ ਪ੍ਰਾਪਤ ਹੋ ਜਾਂਦਾ ਹੈ। ਅਸ੍ਵਮੇਧ ਯੱਗ ਸਿਰਫ ਰਾਜੇ ਹੀ ਕਰਿਆ ਕਰਦੇ ਸਨ, ਮਾੜੇ ਮੋਟਿਆਂ ਤੋਂ ਨਹੀਂ ਸੀ ਹੁੰਦਾ ਕਿਉਂਕਿ ਇਸ ਵਿਚ ਬਹੁਤ ਧੰਨ ਖਰਚ ਹੁੰਦਾ ਸੀ ਅਤੇ ਖੇਚਲ ਬਹੁਤ ਹੁੰਦੀ ਸੀ। ਬੜੀ ਮੁਸ਼ਕਲ ਨਾਲ ਯੱਗ ਸਫਲ ਹੁੰਦਾ ਸੀ।

ਜਿਸ ਵਕਤ ਮਹਾਂਭਾਰਤ ਦਾ ਯੁੱਧ ਖਤਮ ਹੋ ਗਿਆ। ਤਖਤ ਤੇ ਯੁਧਿਸ਼ਟਰ ਬੈਠ ਗਿਆ। ਭਾਰਤਵਰਸ਼ ਦਾ ਰਾਜ-ਭਾਗ ਸਾਰਾ ਇਨ੍ਹਾਂ ਕੋਲ ਆ ਗਿਆ ਤਾਂ ਅੰਦਰੋਂ ਜੀਅ ਨਹੀਂ ਲਗਦਾ, ਉਦਾਸੀ ਨੇ ਘੇਰ ਲਏ। ਬਥੇਰਾ ਕੁਝ ਹੈ ਕੋਲ, ਧਨ ਹੈ, ਦੌਲਤ ਹੈ, ਪਰ ਉਦਾਸੀ ਬੜੀ ਹੈ। ਹਉਕੇ ਆਉਂਦੇ ਹਨ ਕਿ ਐਵੇਂ ਯੁੱਧ ਹੋਇਆ। ਦੇਖੋ ਕਿੱਡੇ-ਕਿੱਡੇ ਯੋਧੇ ਅਠਾਰਾਂ ਦਿਨ ਦੇ ਅੰਦਰ ਪੰਤਾਲੀ ਲੱਖ ਬੰਦਾ ਮਰਿਆ ਸੀ, ਭਾਰਤ ਵਰਸ਼ ਛਿੱਦਾ ਪੈ ਗਿਆ। ਨੌਜਵਾਨ ਤਾਂ ਰਿਹਾ ਹੀ ਨਹੀਂ ਸੀ, ਵਰਣ ਸ਼ੰਕਰ ਔਲਾਦ ਹੋ ਗਈ ਸੀ।

ਉਸ ਵੇਲੇ ਉਦਾਸੀ ਵਿਚ ਕ੍ਰਿਸ਼ਨ ਮਹਾਰਾਜ ਜੀ ਕੋਲ ਗਏ, ਬੇਨਤੀ ਕੀਤੀ ਕਿ ਮਹਾਰਾਜ! ਚਿੱਤ ਉਦਾਸ ਹੈ, ਕੋਈ ਉਪਾਅ ਦੱਸੋ। ਕਿਵੇਂ ਪਸ਼ਚਾਤਾਪ ਅੰਦਰੋਂ ਨਿਕਲੇ। ਕ੍ਰਿਸ਼ਨ ਮਹਾਰਾਜ ਨੇ ਕਿਹਾ ਕਿ ਤੁਸੀਂ ਅਸ਼੍ਵਮੇਧ ਯੱਗ ਕਰੋ। ਸਾਰੇ ਭਾਰਤ ਵਰਸ਼ ਵਿਚ ਫਿਰਨ ਲਈ ਘੋੜਾ ਛੱਡਿਆ ਗਿਆ। ਘੋੜੇ ਦੇ ਪਿਛੇ ਚਾਰੇ ਪਾਂਡਵ - ਅਰਜਨ, ਭੀਮ, ਨਕੁਲ, ਸਹਿਦੇਵ ਸੂਰਮਿਆਂ ਸਮੇਤ ਰਾਖੀ ਕਰਨ ਲਈ ਸਨ। ਰਾਜਾ ਕੋਈ ਵੀ ਆਪਣੇ ਰਾਜ ਵਿਚੋਂ ਲੰਘਣ ਵਾਲੇ ਘੋੜੇ ਨੂੰ ਹੱਥ ਨਹੀਂ ਪਾਉਂਦਾ ਸੀ ਕਿਉਂਕਿ ਸਭ ਨੂੰ ਪਤਾ ਸੀ ਕਿ ਅਰਜਨ ਦੇ ਬਾਣ ਤੇ ਭੀਮ ਦੀ ਗਦਾ ਦਾ ਮੁਕਾਬਲਾ ਕਰਨ ਵਾਲਾ ਕੋਈ ਨਹੀਂ ਹੈ। ਚਲਦੇ-ਚਲਦੇ ਇਹ ਦੱਖਣ ਵਿਚ ਕੇਰਲਾ ਵਿਚ ਪਹੁੰਚ ਗਏ। ਉਥੇ ਇਕ ਬੜੇ ਹੀ ਪ੍ਰਤਾਪ ਵਾਲਾ, ਭਗਤੀ ਵਾਲਾ ਰਾਜਾ ਸੀ, ਉਸ ਦਾ ਨਾਂ ਸੀ ਚੰਦਰ ਹਾਂਸ। ਜਦੋਂ ਉਥੇ ਗਏ ਤਾਂ ਕ੍ਰਿਸ਼ਨ ਮਹਾਰਾਜ ਜੀ ਨਾਲ ਸਨ।

ਕ੍ਰਿਸ਼ਨ ਮਹਾਰਾਜ ਜੀ ਕਹਿਣ ਲੱਗੇ, "ਦੇਖੋ! ਹੋਰ ਥਾਂਵਾਂ ਤੇ ਤਾਂ ਤੁਹਾਡਾ ਘੋੜਾ ਕਿਸੇ ਨੇ ਫੜਿਆ ਨਹੀਂ ਪਰ ਇਹ ਪ੍ਰਭੂ ਪਿਆਰਾ ਭਗਤ ਹੈ ਤੇ ਮੈਨੂੰ ਹੱਦ ਤੋਂ ਜ਼ਿਆਦਾ ਪਿਆਰਾ ਹੈ। ਇਥੇ ਮੇਰਾ ਵੀ ਜ਼ੋਰ ਨਹੀਂ ਚਲਣਾ ਕਿਉਂਕਿ ਮੈਨੂੰ ਭਗਤ ਵਸ ਵਿਚ ਕਰ ਲੈਂਦੇ ਹਨ।"

***ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥***
***ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥*** ***ਅੰਗ - 962***

ਉਹ ਵੱਸ ਹੀ ਨਹੀਂ ਕਰਦੇ, ਸਗੋਂ ਬੰਨ੍ਹ ਲਿਆ ਕਰਦੇ ਹਨ -

***ਧਾਰਨਾ - ਰੱਬ ਵੱਸ ਭਗਤਾਂ ਨੇ ਕੀਤਾ,***
***ਪਾ ਕੇ ਤੇ ਪ੍ਰੇਮ ਡੋਰੀਆਂ -2, 2.***
***ਮੇਰੇ ਪਿਆਰੇ, ਪਾ ਕੇ ਤੇ ਪ੍ਰੇਮ ਡੋਰੀਆਂ-2, 2.***
***ਰੱਬ ਵੱਸ ਭਗਤਾਂ ਨੇ ਕੀਤਾ,.... -2.***

***ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥***
***ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥*** ***ਅੰਗ - 962***

ਕਹਿਣ ਲੱਗੇ, "ਅਰਜਨ! ਤੂੰ ਵੀ ਮੇਰਾ ਭਗਤ ਹੈਂ ਪਰ ਇਹ ਤੈਥੋਂ ਵੱਧ ਮੇਰਾ ਭਗਤ ਹੈ। ਮੈਂ ਇਸ ਦੇ ਸਾਮ੍ਹਣੇ ਕੋਈ ਜਵਾਬ ਨਹੀਂ ਦੇ ਸਕਦਾ।"

***ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ॥***
***ਤਿਨ ਕੀ ਸੋਭਾ ਸਭਨੀ ਥਾਈ ਜਿਨ ਪ੍ਰਭ ਕੇ ਚਰਣ ਪਰਾਤੇ॥*** ***ਅੰਗ - 748***

ਕਹਿਣ ਲੱਗੇ, "ਇਸ ਦੇ ਅੱਗੇ ਮੈਂ ਕੁਝ ਨਹੀਂ ਕਰਨਾ ਤੇ ਇਹ ਐਨਾ ਵਲੀ ਹੈ, ਬ੍ਰਹਮਗਿਆਨੀ ਰਾਜਾ ਹੈ,

ਰਾਜੇ ਜਨਕ ਵਾਂਗ ਕਿ ਇਸ ਨੂੰ ਤੂੰ ਜਿੱਤ ਨਹੀਂ ਸਕਦਾ। ਇਹ ਮੇਰੇ ਨਿਰਗੁਣ ਸਰੂਪ ਦਾ ਉਪਾਸ਼ਕ ਮੇਰਾ ਹੀ ਰੂਪ ਹੈ।"

ਕਹਿੰਦਾ, "ਮਹਾਰਾਜ! ਫੇਰ ਤਾਂ ਯੱਗ ਅਧੂਰਾ ਰਹਿ ਜਾਏਗਾ।"

ਭਗਵਾਨ ਕਹਿੰਦੇ, "ਨਹੀਂ! ਜਦੋਂ ਲੜਨ ਵਾਸਤੇ ਤੁਸੀਂ ਤਿਆਰ ਹੋਵੋਗੇ ਮੈਂ ਵਿਚ ਖੜ੍ਹ ਜਾਵਾਂਗਾ ਤੇ ਇਹ ਦੇਖ ਲਏਗਾ ਕਿ ਤੂੰ ਵੀ ਮੇਰਾ ਭਗਤ ਹੈਂ ਤੇ ਤੂੰ ਇਸ ਦੇ ਨਾਲ ਮਿੱਤਰਤਾ ਕਰ ਲਈਂ।" ਮੈਂ ਇਸ ਦਾ ਮੰਨ ਮਿੱਤਰਤਾ ਲਈ ਪ੍ਰੇਰ ਦਿੰਦਾ ਹਾਂ।

ਇਸੇ ਤਰ੍ਹਾਂ ਦੇ ਨਾਲ ਹੋਇਆ ਤੇ ਉਥੋਂ ਚੱਲ ਕੇ ਸਾਰੇ ਦੱਖਣ ਵਿਚ ਦੀ ਹੁੰਦੇ ਹੋਏ ਏਧਰ ਬਰਮਾ, ਤਿੱਬਤ, ਨੇਪਾਲ, ਤਾਸ਼ਕੰਦ ਆਦਿ ਮਾਤਹਿਤ ਕਰਕੇ ਯੱਗ ਕਰਨਾ ਸ਼ੁਰੂ ਕਰ ਦਿਤਾ। ਕਿੰਨਾ ਸਮਾਂ ਲੱਗਿਆ, ਕਿੰਨਾ ਖਰਚਾ ਹੋਇਆ, ਇਸ ਦਾ ਅੰਦਾਜਾ ਲਾਉਣਾ ਔਖਾ ਹੈ।

ਮੈਂ ਇਹ ਇਸ ਕਰਕੇ ਦਸਦਾ ਹਾਂ ਕਿ ਕਿੰਨਾ ਫਲ ਹੋਇਆ ਕਰਦਾ ਹੈ ਛੋਟੀ ਜਿਹੀ ਗੱਲ ਦਾ। ਇਸ ਤੇ ਵਿਸ਼ਵਾਸ ਲਿਆਓ ਤੁਸੀਂ। ਇਹ ਐਵੇਂ ਕੋਈ ਕਵਿਤਾਵਾਂ ਨਹੀਂ ਬਣਾਈਆਂ ਹੋਈਆਂ। ਇਹ ਦਰਗਾਹੀ ਬਾਤਾਂ ਹਨ ਸਾਰੀਆਂ।

ਸੋ ਉਹ ਯੱਗ ਕੀਤਾ ਤੇ ਉਸ ਦੇ ਵਿਚ ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਕਿ ਮੈਂ ਅਤਿਥੀਆਂ ਦੇ ਚਰਨ ਧੋਵਾਂਗਾ ਤੇ ਜੂਠੀਆਂ ਪੱਤਲਾਂ ਚੁਕਾਂਗਾ। ਇਹੀ ਦੋ ਵੱਡੀਆਂ ਸੇਵਾਵਾਂ ਹੁੰਦੀਆਂ ਹਨ ਲੰਗਰ ਦੇ ਬਰਤਨ ਮਾਂਜਣੇ। ਜਿੰਨੇ ਕੋਈ ਲੰਗਰ ਦੇ ਬਰਤਨ ਮਾਂਜ ਕੇ ਸਫਾਈ ਕਰਦਾ ਹੈ ਓਨੀਂ ਹੀ ਉਸ ਦੇ ਅੰਦਰੋਂ ਮੈਲ ਖਤਮ ਹੁੰਦੀ ਤੁਰੀ ਜਾਂਦੀ ਹੈ, ਪਰਮੇਸ਼ਰ ਦਾ ਪਿਆਰ ਲੱਗ ਜਾਏਗਾ, ਵਾਹਿਗੁਰੂ ਖੁਸ਼ ਹੋ ਜਾਂਦਾ ਹੈ, ਵਾਹਿਗੁਰੂ ਆਪਣਾ ਪਿਆਰ ਬਖਸ਼ ਦਿੰਦਾ ਹੈ। ਆਪਣਾ ਲਾਇਆ ਪਿਆਰ ਨਹੀਂ ਲੱਗਿਆ ਕਰਦਾ –

***ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥***
***ਏਹੁ ਪਿਰਮ ਪਿਆਲਾ ਖਸਮ ਕਾ ਜੇ ਭਾਵੈ ਤੈ ਦੇਇ॥*** ***ਅੰਗ – 1378***

ਉਸ ਦਾ ਪਿਆਰ ਐਡਾ ਉਚਾ ਹੈ ਕਿ ਉਸ ਦਾ ਮੁਕਾਬਲਾ ਕੋਈ ਨਹੀਂ ਕਰ ਸਕਦਾ। ਸੋ ਕਹਿਣ ਲੱਗੇ ਕਿ ਮੈਂ ਜੂਠੀਆਂ ਪੱਤਲਾਂ ਚੁਕਾਂਗਾ ਤੇ ਅਤਿਥੀਆਂ ਦੇ ਚਰਨ ਧੋਵਾਂਗਾ। ਯੱਗ ਕੀਤਾ ਗਿਆ, ਲੱਖਾਂ-ਕਰੋੜਾਂ ਰੁਪਿਆ ਖਰਚਿਆ ਗਿਆ। ਨਿਸ਼ਾਨੀ ਇਹ ਰੱਖੀ ਕਿ ਇਕ ਬਾਂਸ ਦੇ ਉਤੇ ਸੰਖ ਬੰਨ੍ਹ ਦਿਓ। ਜੇ ਉਹ ਜੋਰ ਨਾਲ ਵੱਜਿਆ ਤਾਂ ਸਮਝਾਂਗੇ ਕਿ ਯੱਗ ਸੰਪੂਰਨ ਹੋ ਗਿਆ ਹੈ।

ਪਹਿਲੇ ਸਮਿਆਂ ਵਿਚ ਅੰਮ੍ਰਿਤ ਵੇਲੇ ਉਠ ਕੇ ਨਾਮ ਜਪਣ ਵਾਲੇ ਅਖੰਡ ਪਾਠੀ ਹੋਇਆ ਕਰਦੇ ਸਨ, ਪੈਸਿਆਂ ਵਾਲੇ ਪਾਠੀ ਨਹੀਂ ਸੀ ਹੁੰਦੇ। ਅੱਜ-ਕੱਲ੍ਹ ਤਾਂ ਰੁਜ਼ਗਾਰ ਬਣਿਆ ਹੋਇਆ ਹੈ। ਆਹ ਧਮੋਟ ਵਿਚ ਜਦੋਂ ਮੈਂ ਛੋਟਾ ਸੀ ਇਹ ਗੱਲ ਨਹੀਂ ਸੀ ਹੁੰਦੀ, ਉਥੇ ਸਭ ਪ੍ਰੇਮੀ ਪਾਠੀ ਹੋਇਆ ਕਰਦੇ ਸਨ, ਇਕ ਵੀ ਬੰਦਾ ਉਦੋਂ ਪਾਠ ਕਰਨ ਦਾ ਪੈਸਾ ਨਹੀਂ ਸੀ ਲੈਂਦਾ। ਸਾਰੇ ਖੇਤੀਆਂ ਵੀ ਕਰਦੇ ਸਨ ਤੇ ਨਾਲ ਗੁਰੂ ਘਰ ਦੀ ਸੇਵਾ ਵੀ ਤਨੋ ਮਨੋ ਕਰਦੇ ਸਨ। ਆਪਣਾ ਵਿਗਾੜ ਲੈਂਦੇ ਸਨ ਪਰ ਗੁਰੂ ਦਾ ਨਹੀਂ ਸੀ ਵਿਗੜਨ ਦਿੰਦੇ। ਸੋ ਐਸੇ ਪਾਠੀ ਜੋ ਬੰਦਗੀ ਕਰਨ ਵਾਲੇ ਅੰਮ੍ਰਿਤ ਵੇਲੇ ਉਠ ਕੇ ਢਾਈ ਘੰਟੇ ਦੀ ਸਮਾਧੀ ਲਾਉਣ ਵਾਲੇ ਹੁੰਦੇ ਸਨ, ਉਹ ਪਾਠੀ ਜਦ ਪਾਠ ਕਰਦੇ ਸਨ ਤਾਂ ਨਾਰੀਅਲ ਰੱਖਿਆ ਕਰਦੇ ਸਨ। ਹੁਣ ਤਾਂ ਕਹਿੰਦੇ ਹਨ ਕਿ ਨਾਰੀਅਲ ਕਿਉਂ ਰੱਖਦੇ ਹੋ? ਹੁਣ ਤਾਂ ਗੱਲਾਂ ਹੀ ਹੋਰ ਹੋ ਗਈਆਂ। ਨਾਸਤਿਕਤਾ ਚੱਲ ਰਹੀ ਹੈ, ਪੁਰਾਣੀਆਂ ਰਹੁ-ਰੀਤਾਂ ਨੂੰ ਖਤਮ ਕਰ ਰਹੇ ਹਨ। ਨਾਰੀਅਲ ਅਰਦਾਸ ਕਰਕੇ ਰੱਖਿਆ ਜਾਂਦਾ ਸੀ ਕਿ ਸੱਚੇ ਪਾਤਸ਼ਾਹ! ਤੇਰਾ ਓਟ-ਆਸਰਾ ਲੈ ਕੇ ਅਸੀਂ ਬਾਣੀ ਦਾ ਅਖੰਡ ਜਾਪ ਕਰਨ ਲੱਗੇ ਹਾਂ ਤੇ ਤੂੰ ਬਰਕਤ ਪਾਈਂ ਕਿ ਪਾਠ ਸਫਲ ਹੋਵੇ ਤੇ ਨਿਰਵਿਘਨ ਸਮਾਪਤ ਹੋਵੇ। ਉਸ ਤੋਂ ਬਾਅਦ ਜੋ ਜਥੇਦਾਰ ਹੁੰਦਾ ਉਸ ਨੇ ਪਾਠ ਸਮੇਂ ਰੱਖਿਆ ਨਾਰੀਅਲ ਲੈ ਕੇ ਆਉਣਾ। ਪਹਿਲਾਂ ਨਾਰੀਅਲ ਰੱਖਣ ਵੇਲੇ ਸਾਰਿਆਂ ਦੇ ਸਾਹਮਣੇ ਇਸ ਨੂੰ ਖੜਕਾਇਆ ਜਾਂਦਾ ਸੀ। ਵਿਚਲਾ ਪਾਣੀ ਸੁਣਿਆ ਜਾਂਦਾ ਸੀ ਦੇਖਦੇ ਸਨ ਕਿ ਅੰਦਰ ਪਾਣੀ ਵੀ ਹੈ। ਪਾਠ ਦੀ ਸਮਾਪਤੀ ਪਿਛੋਂ ਜਦੋਂ ਨਾਰੀਅਲ ਭੰਨ ਕੇ ਵੇਖਦੇ ਸਨ ਤਾਂ ਜੇ ਵਿਚੋਂ ਸੁਆਹ ਨਿਕਲੇ ਤਾਂ ਸਮਝਿਆ ਜਾਂਦਾ ਸੀ ਕਿ ਅਖੰਡ ਪਾਠ ਨਿਰਵਿਘਨ ਸਮਾਪਤ ਹੋ ਗਿਆ। ਐਉਂ ਨਹੀਂ ਕਿ ਗੁਰੂ ਗ੍ਰੰਥ ਸਾਹਿਬ ਪੜ੍ਹ ਲਓ, ਨਾ ਭਾਈ! ਇਸ ਦੀ ਵਿਧੀ ਹੋਇਆ ਕਰਦੀ ਹੈ। ਜੇ ਵਿਧੀ ਨਾਲ ਕਰੋ ਤਾਂ ਕਾਰਜ ਰਾਸ ਹੁੰਦੇ ਹਨ। ਜਿਹੜਾ ਪਾਠ ਕਰਵਾ ਰਿਹਾ ਹੈ ਉਸ ਅੰਦਰ ਸ਼ਰਧਾ ਹੋਣੀ ਚਾਹੀਦੀ ਹੈ । ਇਹ ਬਹੁਤ ਲੰਮੀ ਬਾਤ ਹੈ ਹੁਣ ਸਮਾਂ ਨਹੀਂ ਜੋ ਮੈਂ ਇਸ ਪਾਸੇ ਜਾਵਾਂ।

ਸੋ ਨਿਸ਼ਾਨੀ ਰੱਖੀ ਗਈ ਕਿ ਬਾਂਸ ਦੇ ਨਾਲ ਇਕ ਸੰਖ ਬੰਨ੍ਹ ਦਿਓ। ਜਦੋਂ ਇਹ ਵੱਜੇਗਾ ਤੇ ਦੂਰ ਤੱਕ ਸੁਣੇਗਾ ਤਾਂ ਸਮਝ ਲਓ ਕਿ ਯੱਗ ਸੰਪੂਰਨ ਹੋ ਗਿਆ। ਪਾਂਡਵਾਂ ਨੇ ਯੱਗ ਦੀ ਸਮਾਪਤੀ ਉਪਰੰਤ ਸਾਰੇ ਰਿਸ਼ੀਆਂ-ਮੁਨੀਆਂ, ਪੰਡਤਾਂ ਨੂੰ ਭੋਜਨ ਛਕਾ ਦਿਤਾ ਪਰ ਸੰਖ ਨਾ ਬੋਲਿਆ, ਨੀਵੀਆਂ ਪਾ ਕੇ ਬਹਿ ਗਏ ਸਾਰੇ। ਕਹਿਣ ਲੱਗੇ ਕਿ ਦੇਖੋ! ਇਕੋ ਹੀ

ਯੱਗ ਜ਼ਿੰਦਗੀ ਦੇ ਵਿਚ ਕਰਿਆ ਤੇ ਇਹੀ ਸਫਲ ਨਹੀਂ ਹੋਇਆ। ਕ੍ਰਿਸ਼ਨ ਮਹਾਰਾਜ ਜੀ ਕੋਲ ਆ ਗਏ ਕਿ ਮਹਾਰਾਜ! ਸਾਥੋਂ ਭੁਲ ਕਿਥੇ ਹੋ ਗਈ, ਕਿਰਪਾ ਕਰਕੇ ਆਪ ਦੱਸੋ?

ਕ੍ਰਿਸ਼ਨ ਜੀ ਕਹਿਣ ਲੱਗੇ, "ਪਿਆਰਿਓ! ਤੁਸੀਂ ਕਿਸੇ ਅਭੇਦ ਅਵਸਥਾ ਦੇ ਮਹਾਂਪੁਰਸ਼ ਨੂੰ ਨਿਉਂਦਾ ਨਹੀਂ ਦੇ ਕੇ ਆਏ।"

ਸੂਚੀਆਂ ਪੜਤਾਲ ਕੀਤੀਆਂ ਗਈਆਂ। ਅਖੀਰ ਕਹਿਣ ਲੱਗੇ ਕਿ ਅਸੀਂ ਤਾਂ ਸਾਰਿਆਂ ਨੂੰ ਦੇ ਦਿਤੇ ਨਿਮੰਤ੍ਰਣ। ਜੇ ਅਸੀਂ ਕਿਸੇ ਨੂੰ ਭੁਲ ਗਏ ਤਾਂ ਤੁਸੀਂ ਦੱਸ ਦਿਓ।

ਭਗਵਾਨ ਕਹਿਣ ਲੱਗੇ, "ਇਸ ਵੇਲੇ ਸ਼੍ਰੋਮਣੀ ਭਗਤ ਜੋ ਹੈ ਉਹ ਬਾਲਮੀਕ ਹੈ।

ਦੋ ਬਾਲਮੀਕ ਹੋਏ ਹਨ। ਇਕ ਬ੍ਰਾਹਮਣ ਜਾਤੀ ਦਾ ਹੋਇਆ ਹੈ ਤ੍ਰੇਤੇ ਜੁਗ ਦੇ ਅੰਦਰ ਜਿਸ ਨੇ ਲਵ ਤੇ ਕੁਸ਼ ਦੀ ਪਾਲਣਾ ਕੀਤੀ ਸੀ। ਦੂਸਰਾ ਬਾਲਮੀਕ ਚੰਡਾਲ ਜਾਤੀ ਦਾ ਹੋਇਆ ਹੈ ਜਿਸ ਨੇ ਬੰਦਗੀ ਦੇ ਬਲ ਨਾਲ ਐਨੀ ਉਚੀ ਅਵਸਥਾ ਪ੍ਰਾਪਤ ਕਰ ਲਈ ਕਿ ਅੱਜ ਤੱਕ ਦੁਨੀਆਂ ਉਸ ਨੂੰ ਮੰਨਦੀ ਆਉਂਦੀ ਹੈ। ਜਿਸ ਬਾਰੇ ਬਾਣੀ ਵਿਚ ਭਗਤ ਰਵੀਦਾਸ ਜੀ ਦਾ ਫੁਰਮਾਨ ਹੈ -

***ਰੇ ਚਿਤ ਚੇਤਿ ਚੇਤ ਅਚੇਤ॥ ਕਾਹੇ ਨ ਬਾਲਮੀਕਹਿ ਦੇਖ॥***
***ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥*** ***ਅੰਗ - 1124***

ਸੋ ਕ੍ਰਿਸ਼ਨ ਮਹਾਰਾਜ ਜੀ ਕਹਿਣ ਲੱਗੇ ਕਿ ਇਸ ਵੇਲੇ ਜੇ ਕੋਈ ਸਭ ਤੋਂ ਸ੍ਰੋਮਣੀ ਭਗਤ ਹੈ ਤਾਂ ਉਹ ਬਾਲਮੀਕ ਹੈ ਜੋ ਪ੍ਰਮੇਸ਼ਰ ਦੀ ਦਰਗਾਹ ਵਿਚ ਪ੍ਰਵਾਨ ਹੋਇਆ ਹੋਇਆ ਹੈ। ਉਸ ਨੂੰ ਤੁਸੀਂ ਇਸ ਕਰਕੇ ਨਹੀਂ ਲਿਆਏ ਕਿ ਉਹ ਚੰਡਾਲ ਜਾਤੀ ਦਾ ਹੈ। ਜਾਓ! ਉਸ ਨੂੰ ਲੈ ਕੇ ਆਓ।

ਜਦੋਂ ਬਾਲਮੀਕ ਜੀ ਨੂੰ ਵਾਰੀ-ਵਾਰੀ ਪੰਜੇ ਪਾਂਡਵ ਲੈਣ ਵਾਸਤੇ ਗਏ ਤਾਂ ਉਨ੍ਹਾਂ ਨੇ ਇਕ ਸਵਾਲ ਰੱਖ ਦਿਤਾ ਕਿ ਮੈਂ ਤਾਂ ਹੀ ਜਾਵਾਂਗਾ ਜੇ ਇਕ ਜੱਗ ਦਾ ਫਲ ਮੈਨੂੰ ਦੱਵੋ। ਉਹ ਕਹਿਣ ਲੱਗੇ ਕਿ ਮਹਾਰਾਜ! ਸਾਡਾ ਤਾਂ ਅਜੇ ਪਹਿਲਾ ਜੱਗ ਹੀ ਸੰਪੂਰਨ ਨਹੀਂ ਹੋਇਆ। ਆਪ ਨੂੰ ਕਿਥੋਂ ਦੇਈਏ? ਵਾਰੀ-ਵਾਰੀ ਸਾਰੇ ਮੁੜ ਆਏ। ਉਸ ਤੋਂ ਬਾਅਦ ਕ੍ਰਿਸ਼ਨ ਮਹਾਰਾਜ ਜੀ ਨੇ ਦ੍ਰੋਪਤੀ ਨੂੰ ਭੇਜਿਆ ਤੇ ਜੁਗਤ ਸਮਝਾ ਦਿਤੀ। ਉਹ ਘਰ ਤੋਂ ਹੀ ਸ਼ਰਧਾ ਧਾਰ ਕੇ ਨੰਗੇ ਪੈਰੀ, ਬਹੁਤ ਭਾਵਨਾ ਦੇ ਨਾਲ ਤੁਰੀ ਜਾਂਦੀ ਹੈ, ਭੇਟਾ ਲਈ ਹੋਈ ਹੈ ਸੀਸ ਦੇ ਉਤੇ। ਜਾ ਕੇ ਮਹਾਂਪੁਰਸ਼ਾਂ ਦੇ ਚਰਨਾਂ ਵਿਚ ਭੇਟਾ ਧਰੀ ਤੇ ਉਸ ਤੋਂ ਬਾਅਦ ਬੇਨਤੀ ਕਰੀ ਕਿ ਮਹਾਂਪੁਰਸ਼ੋ! ਆਪ ਯੱਗ ਵਿਚ ਆ ਕੇ ਪ੍ਰਸ਼ਾਦ-ਪਾਣੀ ਛਕੋ, ਸਾਡਾ ਯੱਗ ਸੰਪੂਰਨ ਨਹੀਂ ਹੋਇਆ।

ਉਹ ਕਹਿਣ ਲੱਗੇ, "ਬੇਟਾ! ਮੇਰੀ ਜਾਤ ਛੋਟੀ ਹੈ।"

ਭਾਰਤ ਵਾਸੀਆਂ ਨੇ ਜਾਤਾਂ-ਪਾਤਾਂ ਤਾਂ ਬਾਅਦ ਵਿਚ ਬਣਾਈਆਂ। ਇਨਸਾਨ ਦੀ ਕੋਈ ਜਾਤ ਨਹੀਂ ਹੁੰਦੀ, ਇਨਸਾਨ ਇਕੋ ਹੈ ਪਰ ਬਣਾ ਦਿਤੀਆਂ ਗਈਆਂ ਸਨ। ਭਰਮ ਪੈ ਗਏ ਸਨ, ਬਹੁਤ ਭੁਲੇਖੇ ਪੈ ਗਏ ਸਨ। ਇਹ ਤਾਂ ਗੁਰੂ ਨਾਨਕ ਪਾਤਸ਼ਾਹ ਨੇ ਫੁਰਮਾਨ ਕੀਤਾ ਕਿ -

***ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥***
***ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*** ***ਅੰਗ - 15***

ਜਿਹੜਾ ਸਾਰਿਆਂ ਨਾਲੋਂ ਛੋਟਾ ਹੈ ਉਹ ਦੱਸੋ। ਕਹਿੰਦੇ, ਮੈਂ ਤਾਂ ਉਸ ਦੇ ਨਾਲ ਹਾਂ ਦਿਨ ਰਾਤ ਜਿਹੜੇ ਹੰਕਾਰੀ ਹਨ, ਜਾਤ ਦਾ ਅਭਿਮਾਨ ਹੈ ਉਨ੍ਹਾਂ ਨਾਲ ਸਾਡਾ ਕੀ ਸੰਬੰਧ?

ਸੋ ਬਾਲਮੀਕ ਜੀ ਨੇ ਸਵਾਲ ਰੱਖ ਦਿਤਾ ਕਿ ਇਕ ਯੱਗ ਦਾ ਫਲ ਮੈਨੂੰ ਦੇਵੋ। ਦ੍ਰੋਪਤੀ ਜੀ ਕਹਿਣ ਲੱਗੇ ਕਿ ਮਹਾਰਾਜ! ਠੀਕ ਹੈ ਆਪ ਕੋਲ ਮੈਂ ਸ਼ਰਧਾ ਧਾਰ ਕੇ ਆਈ ਹਾਂ, ਆਪ ਤ੍ਰਿਕਾਲਦਰਸ਼ੀ ਹੋ।

ਕਹਿੰਦੇ ਹਾਂ, ਬੀਬੀ! ਤੂੰ ਸ਼ਰਧਾ ਨਾਲ ਆਈ ਹੈਂ। ਤੇਰੇ ਵਿਚ ਕੋਈ ਮਾਣ ਨਹੀਂ ਹੈ, ਨਿਮਰਤਾ ਨਾਲ ਆਈ ਹੈ। ਤੇਰੀ ਯਾਤਰਾ ਪਰਵਾਨ ਹੈ।"

ਕਹਿਣ ਲੱਗੀ, "ਫੇਰ ਮਹਾਰਾਜ! ਸ਼ਾਸਤਰ ਇਹ ਕਹਿੰਦਾ ਹੈ ਕਿ ਜੇ ਸ਼ਰਧਾ ਧਾਰ ਕੇ ਬ੍ਰਹਮਗਿਆਨੀ ਮਹਾਂਪੁਰਸ਼ ਵੱਲ ਕੋਈ ਜਾਂਦਾ ਹੈ ਤਾਂ ਜਿੰਨੇ ਕਦਮ ਪੁੱਟਦਾ ਹੈ ਉਨੇ ਜੱਗਾਂ ਦਾ ਫਲ ਉਸ ਨੂੰ ਪ੍ਰਾਪਤ ਹੋ ਜਾਂਦਾ ਹੈ। ਹੁਣ ਤੁਸੀਂ ਜਾਂਦੇ

ਹੋਏ ਗਿਣ ਲਿਓ, ਇਕ ਯੱਗ ਦਾ ਫਲ ਆਪਣੇ ਲਈ ਰੱਖ ਲਿਓ ਬਾਕੀ ਮੇਰੀ ਝੋਲੀ ਪਾ ਦਿਓ।"

ਉਸੇ ਵੇਲੇ ਨਾਲ ਚੱਲ ਪਏ। ਜਾ ਕੇ ਪ੍ਰਸ਼ਾਦਾ ਛਕਾਇਆ ਪਰ ਸੰਖ ਫੇਰ ਨਾ ਵੱਜਿਆ। ਕ੍ਰਿਸ਼ਨ ਮਹਾਰਾਜ ਜੀ ਨੂੰ ਫੇਰ ਬੇਨਤੀ ਕਰੀ। ਆਪ ਕਹਿਣ ਲੱਗੇ ਕਿ ਭਾਈ! ਕਿਸੇ ਨੇ ਤਰਕ ਕਰੀ ਹੈ ਬ੍ਰਹਮਗਿਆਨੀ ਮਹਾਂਪੁਰਸ਼ ਤੇ। ਸੰਤ ਤੇ ਤਰਕ ਕਰਨ ਨਾਲ ਛੇ ਕਲਾਂ ਵੈਰਾਗ ਦੀਆਂ ਨਸ਼ਟ ਹੋ ਜਾਇਆ ਕਰਦੀਆਂ ਹਨ ਤੇ ਅੰਦਰੋਂ ਨਾਸਤਿਕਤਾ, ਖੁਸ਼ਕੀ ਨਿਕਲ ਆਏਗੀ। ਨਾ ਬਾਣੀ ਪੜ੍ਹਨ ਨੂੰ ਜੀਅ ਕਰੇਗਾ, ਐਵੇਂ ਹੀ ਫੇਰ ਗੱਲਾਂ ਮਾਰਦਾ ਝੱਲਾ ਹੋਇਆ ਫਿਰਦਾ ਹੈ, ਝੱਖਾਂ ਮਾਰਦਾ ਫਿਰਦਾ ਹੈ।

ਉਸ ਵੇਲੇ ਦ੍ਰੋਪਤੀ ਕਹਿਣ ਲੱਗੀ ਕਿ ਮੈਨੂੰ ਤਰਕ ਹੋ ਗਈ ਕਿਉਂਕਿ ਮੈਂ ਛੱਤੀ ਪ੍ਰਕਾਰ ਦੇ ਭੋਜਨ ਬਣਾਏ ਸਨ ਤੇ ਇਨ੍ਹਾਂ ਨੇ ਛੱਕਣ ਵੇਲੇ ਸਾਰੇ ਛੱਤੀ ਪ੍ਰਕਾਰ ਦੇ ਭੋਜਨ ਮਿਲਾ ਕੇ ਇਕੱਠੇ ਕਰ ਲਏ ਤਾਂ ਮੇਰੇ ਮਨ ਵਿਚ ਆ ਗਿਆ ਕਿ ਛੋਟੀ ਜਾਤੀ ਦਾ ਹੋਣ ਕਰਕੇ ਇਸ ਨੂੰ ਪਤਾ ਨਹੀਂ ਕਿ ਵੱਖਰੇ-ਵੱਖਰੇ ਖਾਣੇ ਦਾ ਸੁਆਦ ਕਿਵੇਂ ਵੱਖਰਾ-ਵੱਖਰਾ ਲਈਦਾ ਹੈ।

ਫੇਰ ਬੇਨਤੀ ਕੀਤੀ ਗਈ। ਮਹਾਂਪੁਰਸ਼ਾਂ ਨੇ ਮੰਨ ਲਈ ਫੇਰ ਆ ਕੇ ਪ੍ਰਸ਼ਾਦਾ ਛਕਿਆ ਤੇ ਸੰਖ ਫੇਰ ਪੂਰੇ ਜੋਰ ਨਾਲ ਵੱਜਿਆ। ਫੇਰ ਉਨ੍ਹਾਂ ਨੂੰ ਬੇਨਤੀ ਕਰਕੇ ਦਰੋਪਤੀ ਨੇ ਪੁਛਿਆ ਕਿ ਮਹਾਰਾਜ! ਤੁਸੀਂ ਖਾਣਾ ਕਿਉਂ ਇਕੱਠਾ ਕਰ ਲਿਆ ਸੀ? ਜਦੋਂ ਛੱਤੀ ਪ੍ਰਕਾਰ ਦੇ ਭੋਜਨ ਸਨ। ਸਭ ਵੱਖਰਾ-ਵੱਖਰਾ ਸੁਆਦ ਸੀ।

ਉਹ ਕਹਿਣ ਲੱਗੇ, "ਬੇਟਾ! ਮਰਿਆਦਾ ਤੋਂ ਬਗੈਰ ਜੋ ਖਾਂਦਾ ਹੈ, ਉਹ ਪਾਪ ਖਾਂਦਾ ਹੈ। ਅੱਠ ਗ੍ਰਾਹੀਆਂ ਹੋਇਆ ਕਰਦੀਆਂ ਹਨ ਸਾਧੂ ਦੀਆਂ, ਨੌਂਵੀਂ ਨਹੀਂ ਉਹ ਮੂੰਹ ਵਿਚ ਪਾਂਦਾ, ਅੱਠਾਂ ਤੇ ਹੀ ਬੱਸ ਕਰ ਦਏਗਾ।"

ਗ੍ਰਾਹੀ ਹੁੰਦੀ ਹੈ ਪੂਰੀ ਬੁਰਕੀ।

ਸੋ ਕਹਿਣ ਲੱਗੇ, "ਬਾਰਾਂ ਗ੍ਰਾਹੀਆਂ ਹੁੰਦੀਆਂ ਹਨ ਉਸ ਦੀਆਂ ਜੋ ਬਾਨ ਪ੍ਰਸਤ ਆਸ਼ਰਮ ਨੂੰ ਧਾਰਨ ਕਰਕੇ ਭਗਤੀ ਬੰਦਗੀ ਕਰਨ ਲੱਗਿਆ ਹੈ। ਸੋਲ੍ਹਾਂ ਗ੍ਰਾਹੀਆਂ ਹੋਇਆ ਕਰਦੀਆਂ ਹਨ ਗ੍ਰਿਹਸਤੀ ਦੀਆਂ ਤੇ ਚੌਵੀ ਗ੍ਰਾਹੀਆਂ ਹੁੰਦੀਆਂ ਹਨ ਬ੍ਰਹਮਚਾਰੀ ਦੀਆਂ। ਪੱਚੀ ਸਾਲ ਦੀ ਉਮਰ ਤੱਕ। ਇਸ ਤੋਂ ਵੱਧ ਜਿਹੜਾ ਖਾਣਾ ਹੈ ਉਹ ਸ਼ੁਧ ਨਹੀਂ ਹੋਇਆ ਕਰਦਾ। ਉਹ ਪਾਪ ਦਾ ਭਾਗੀ ਹੋਇਆ ਕਰਦਾ ਹੈ। ਸੋ ਬੇਟਾ ਮੈਂ ਅੱਠ ਗ੍ਰਾਹੀਆਂ ਛਕਣੀਆਂ ਸਨ ਤੇ ਮੈਂ ਭਗਵਾਨ ਨੂੰ ਭੋਗ ਲੁਆਉਂਣਾ ਸੀ।"

ਵਾਹਿਗੁਰੂ ਨੂੰ ਭੋਗ ਬ੍ਰਹਮਗਿਆਨੀਆਂ ਦਾ ਹੋਰ ਤਰ੍ਹਾਂ ਲਗਦਾ ਹੈ, ਸੰਸਾਰੀਆਂ ਦਾ ਹੋਰ ਤਰ੍ਹਾਂ ਲਗਦਾ ਹੈ। ਸੰਸਾਰੀ ਨੂੰ ਪ੍ਰਸ਼ਾਦ ਅੱਗੇ ਰੱਖ ਕੇ ਅਰਦਾਸ ਕਰਨੀ ਪੈਂਦੀ ਹੈ। ਉਸ ਚਿੰਨ੍ਹ ਨੂੰ ਜਿਸ ਤਰ੍ਹਾਂ ਕ੍ਰਿਪਾਨ ਅਸੀਂ ਫੇਰਦੇ ਹਾਂ। ਚਿੰਨ੍ਹ ਨੂੰ ਭੋਗ ਲਗਵਾ ਕੇ ਪ੍ਰਮੇਸ਼ਰ ਨੂੰ ਭੋਗ ਗਿਣਿਆ ਜਾਂਦਾ ਹੈ। ਜਿਹੜੇ ਮਹਾਂਪੁਰਸ਼ ਹੁੰਦੇ ਹਨ ਉਨ੍ਹਾਂ ਦੇ ਅੰਦਰ ਬਾਹਰ ਪ੍ਰਮੇਸ਼ਰ ਹੁੰਦਾ ਹੈ। ਉਨ੍ਹਾਂ ਦਾ ਜੋ ਮੂੰਹ ਹੈ ਉਹ ਗੁਰੂ ਦੀ ਗੋਲਕ ਹੁੰਦੀ ਹੈ। ਉਹ ਗੁਰੂ ਦਾ ਧਿਆਨ ਕਰਕੇ ਆਪਣੇ ਮੁਖ ਦੇ ਵਿਚ ਗ੍ਰਾਹੀ ਪਾਉਂਦੇ ਹਨ ਤੇ ਗੁਰੂ ਨੂੰ ਉਸੇ ਵੇਲੇ ਭੋਗ ਲੱਗ ਜਾਂਦਾ ਹੈ। ਸੋ ਕਹਿਣ ਲੱਗੇ ਕਿ ਮੈਂ ਭਗਵਾਨ ਨੂੰ ਭੋਗ ਲਗਵਾਉਣਾ ਸੀ, ਖਾਣੇ ਛੱਤੀ ਪ੍ਰਕਾਰ ਦੇ ਸਨ। ਪਤਾ ਨਹੀਂ ਉਸ ਨੂੰ ਦਹੀਂ ਚੰਗਾ ਲਗਦਾ ਸੀ ਜਾਂ ਮਿੱਠਾ ਚੰਗਾ ਲਗਦਾ ਸੀ ਜਾਂ ਮਿਰਚਾਂ ਵਾਲਾ ਜਾਂ ਖੱਟਾ। ਸੋ ਬੇਟਾ ਮੈਂ ਤਾਂ ਕਰਕੇ ਸਾਰੇ ਖਾਣੇ ਇਕੱਠੇ ਕਰੇ ਸਨ ਕਿ ਭਗਵਾਨ ਨੂੰ ਭੋਗ ਲੱਗ ਜਾਵੇ ਤੇ ਤੁਹਾਡਾ ਕਾਰਜ ਰਾਸ ਹੋ ਜਾਵੇ। ਇਸ ਕਰਕੇ ਮੈਂ ਸਾਰੇ ਖਾਣੇ ਇਕੱਠੇ ਕਰਕੇ ਭੋਗ ਲਗਵਾਇਆ।

ਸੋ ਮੈਂ ਇਹ ਬੇਨਤੀ ਕਰੀ ਹੈ ਕਿ ਇਕ ਜੱਗ ਕਰਨ ਵਾਸਤੇ ਕਿੰਨੀ ਮਿਹਨਤ ਤੇ ਕਿੰਨਾ ਖਰਚਾ ਕਰਨਾ ਪਿਆ ਤਾਂ ਪਾਡਵਾਂ ਦਾ ਇਕ ਜੱਗ ਸੰਪੂਰਨ ਹੋਇਆ। ਭਾਈ ਗੁਰਦਾਸ ਜੀ ਜਿਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਕੂੰਜੀ ਕਹਿੰਦੇ ਹਨ ਤੇ ਗੁਰੂ ਪੰਜਵੇਂ ਪਾਤਸ਼ਾਹ ਨੇ ਪੜ੍ਹ ਕੇ ਜਿਸ ਨੂੰ ਪ੍ਰਵਾਨਗੀ ਦਿਤੀ ਹੈ। ਆਪ ਫੁਰਮਾਨ ਕਰਦੇ ਹਨ ਕਿ -

***ਸਿਖ ਕਉ ਪਿਲਾਇ ਪਾਨੀ ਭਾਉ ਕਰਿ ਕੁਰਖੇਤ.........।*** ***ਕਬਿੱਤ ਭਾਈ ਗੁਰਦਾਸ ਜੀ, 673***

ਕੁਰੂਕਸ਼ੇਤਰ ਦੇ ਦਾਨ ਦਾ ਜੋ ਫਲ ਹੁੰਦਾ ਹੈ ਉਹ ਇਕ ਸਿੱਖ ਨੂੰ ਕੇਵਲ ਪਾਣੀ ਪਿਲਾਉਣ ਨਾਲ ਹੀ ਪ੍ਰਾਪਤ ਹੋ ਜਾਇਆ ਕਰਦਾ ਹੈ।

***ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ।*** ***ਕਬਿੱਤ ਭਾਈ ਗੁਰਦਾਸ ਜੀ, 673***

ਬੰਦਗੀ ਕਰਨ ਵਾਲੇ ਬ੍ਰਹਮਗਿਆਨੀ ਮਹਾਂਪੁਰਸ਼ ਨੂੰ ਜੇ ਪ੍ਰਸ਼ਾਦਾ ਛਕਾ ਦਿਓ ਤਾਂ ਸਮਝ ਲਓ ਕਿ ਅਸ਼੍ਵਮੇਧ ਜੱਗ ਦਾ ਫਲ ਉਸੇ ਵੇਲੇ ਪ੍ਰਾਪਤ ਹੋ ਜਾਂਦਾ ਹੈ।

ਸੋ ਇਹ ਪ੍ਰੇਮੀ ਜਿਹੜੇ ਪੱਥਰਾਂ ਨੂੰ ਪੂਜਦੇ ਸਨ ਉਹਨਾਂ ਨੂੰ ਇਸ ਗੱਲ ਦੀ ਸਮਝ ਨਹੀਂ ਸੀ। ਸੋ ਪਾਣੀ ਨਾ ਪਿਲਾਇਆ ਤੇ ਨਾ ਪਿਲਾਉਣ ਕਰਕੇ ਉਹ ਗੁਰਮੁਖ ਪਿਆਰਾ ਸਰੀਰ ਛੱਡ ਗਿਆ। ਇਹਨਾਂ ਦੋਹਾਂ ਪ੍ਰੇਮੀਆਂ ਨੂੰ ਦਇਆ

ਨਹੀਂ ਆਈ ਹਿਰਦੇ ਦੇ ਅੰਦਰ। ਪਹਿਲਾਂ ਪਾਣੀ ਉਸ ਗੁਰਸਿੱਖ ਨੂੰ ਪਿਲਾ ਦਿੰਦੇ। ਦੁਬਾਰਾ ਖੂਹ ਵਿਚੋਂ ਪਾਣੀ ਲੈ ਆਉਂਦੇ। ਕੀ ਸੀ ਇਸ ਵਿਚ? ਆਪਣੇ ਠਾਕਰਾਂ ਤੋਂ ਜਾ ਕੇ ਮਾਫੀ ਮੰਗ ਲੈਂਦੇ। ਸੋਝੀ ਨਹੀਂ ਸੀ, ਗਿਆਨ ਨਹੀਂ ਸੀ ਹਿਰਦੇ ਵਿਚ, ਕਰਮਕਾਂਡੀ ਸਨ। ਦਇਆ ਦਾ ਕਿੰਨਾ ਮਹਾਤਮ ਹੈ।

ਇੱਕ ਲੜਕੀ ਹੋਈ ਹੈ ਸੂਫੀ। ਉਸ ਦਾ ਨਾਮ ਰਾਵੀਆ ਸੀ। ਹਾਜੀਆਂ ਦਾ ਕਾਫਲਾ ਮੱਕੇ ਨੂੰ ਜਾ ਰਿਹਾ ਸੀ ਤੇ ਜਾਂਦੇ ਜਾਂਦੇ ਜਲ ਪਾਣੀ ਸਾਰਿਆਂ ਨੇ ਛਕਿਆ। ਉਸ ਤੋਂ ਬਾਅਦ ਸਾਰੇ ਤਿਆਰ ਹੋ ਕੇ ਚੱਲੇ, ਇਹ ਰਾਵੀਆਂ ਜਿਹੜੀ ਸੀ ਇਹ ਗੁਲਾਮ ਲੜਕੀ ਸੀ, ਮੁੱਲ ਖਰੀਦੀ ਸੀ, ਸੇਵਾ ਕਰਦੀ ਸੀ ਮਨੋ ਤਨੋ ਪਰ ਪ੍ਰਮੇਸ਼ਰ ਦੀ ਅਤਿ ਪਿਆਰੀ ਸੀ। ਜਦੋਂ ਸਾਰੇ ਚਲੇ ਗਏ ਤਾਂ ਇਸ ਨੇ ਦੇਖਿਆ ਕਿ ਇਕ ਕੁੱਤੀ ਖੂਹ ਦੇ ਦੁਆਲੇ ਗੇੜੇ ਕੱਢਦੀ ਹੈ, ਕਤੂਰੇ ਨਾਲ ਨੇ। ਗੋਡੇ ਲਾ ਲੈਂਦੀ ਹੈ ਖੂਹ ਦੀ ਮੌਣ ਤੇ ਹੇਠਾਂ ਨੂੰ ਗਰਦਨ ਕਰਕੇ ਕੋਸ਼ਿਸ਼ ਕਰਦੀ ਹੈ ਕਿ ਪਾਣੀ ਮੇਰੇ ਮੂੰਹ ਵਿਚ ਆ ਜਾਵੇ ਤੇ ਮੈਂ ਇਨ੍ਹਾਂ ਨੂੰ ਪਿਲਾ ਦੇਵਾਂ। ਇਹ ਵੇਖ ਕੇ ਰਾਵੀਆ ਦੇ ਮਨ ਵਿਚ ਦਇਆ ਆਈ ਤੇ ਨੇਤਰਾਂ ਵਿਚ ਜਲ ਆ ਗਿਆ ਕਿ ਹੈਂ! ਪਿਆਸੀ ਹੈ ਵਿਚਾਰੀ ਦੱਸ ਨਹੀਂ ਸਕਦੀ। ਰਾਵੀਆ ਕੋਲ ਵੀ ਲੱਜ ਡੋਲ ਕੋਈ ਨਹੀਂ ਸੀ ਤਾਂ ਇਸ ਨੇ ਉਸ ਵੇਲੇ ਕੱਪੜੇ ਪਾੜ ਕੇ ਰੱਸੀ ਵੱਟਣੀ ਸ਼ੁਰੂ ਕਰ ਦਿਤੀ, ਸਾਰੇ ਕੱਪੜੇ ਪਾੜ ਲਏ, ਇਕ ਰੱਖ ਕੇ ਜਦੋਂ ਖੂਹ ਵਿਚ ਲਟਕਾਇਆ ਤਾਂ ਪਾਣੀ ਤੱਕ ਪਹੁੰਚਿਆ ਨਾ। ਉਸ ਵੇਲੇ ਇਸ ਨੇ ਆਪਣੇ ਸਿਰ ਦੇ ਕੇਸਾਂ ਦੀ ਰੱਸੀ ਵੱਟੀ। ਉਹ ਪਾਣੀ ਤੱਕ ਪਹੁੰਚ ਗਈ। ਉਸ ਨੇ ਖੂਹ ਵਿੱਚ ਕੱਪੜਾ ਭਿਓਂ ਕੇ ਬਾਹਰ ਕੱਢ ਕੇ ਨਿਚੋਂਡੜ ਕੇ ਕਿਸੇ ਜੁਗਤ ਦੇ ਨਾਲ ਕਤੂਰਿਆਂ ਨੂੰ ਪਾਣੀ ਪਿਲਾਉਂਦੀ ਰਹੀ। ਉਸ ਕੁੱਤੀ ਤੇ ਕਤੂਰਿਆਂ ਨੇ ਪਾਣੀ ਪੀ ਕੇ ਉਪਰ ਦੇਖਿਆ ਜਿਵੇਂ ਕਹਿ ਰਹੇ ਹੋਣ ਕਿ ਹੇ ਵਾਹਿਗੁਰੂ! ਤੇਰਾ ਸ਼ੁਕਰ ਹੈ, ਤੂੰ ਪਾਣੀ ਤਾਂ ਦਿਤਾ।

ਹੁਣ ਇਸ ਦੇ ਕੋਲ ਕੋਈ ਕੱਪੜਾ ਨਹੀਂ ਸੀ। ਇਸ ਨੇ ਟਿੱਬਾ ਪੁਟਿਆ ਤੇ ਗਰਦਨ ਤੱਕ ਆਲੇ-ਦੁਆਲੇ ਰੇਤਾ ਪਾ ਲਿਆ ਤੇ ਉਥੇ ਹੀ ਬਹਿ ਗਈ। ਨਾ ਕੱਪੜਾ ਹੈ, ਨਾ ਕੋਈ ਕਾਫਲਾ ਹੈ, ਨਾ ਵਿਚਾਰੀ ਨੂੰ ਕੋਈ ਰੋਟੀ ਦੇਣ ਵਾਲਾ ਹੈ। ਉਥੇ ਬੈਠੀ ਹੈ। ਕਾਫਲਾ ਅੱਗੇ ਤੁਰ ਗਿਆ। ਹੱਜ ਦਾ ਮੌਕਾ ਆ ਗਿਆ। ਸਾਰੀ ਦੁਨੀਆਂ ਦੇ ਹਾਜੀ ਹੱਜ ਕਰਨ ਆ ਗਏ। ਇਬਰਾਹੀਮ ਉਨ੍ਹਾਂ ਦਾ ਸਭ ਤੋਂ ਵੱਡਾ ਜੱਥੇਦਾਰ ਸੀ ਉਸ ਵੇਲੇ ਦਾ ਮਾਨੀਯ ਬਜ਼ੁਰਗ। ਉਹ ਕੀ ਦੇਖਦਾ ਹੈ ਕਿ ਕਾਅਬਾ ਨਜ਼ਰ ਹੀ ਨਹੀਂ ਆਉਂਦਾ। ਹਾਜ਼ੀ ਹੈਰਾਨ ਹੋ ਗਏ ਕਿ ਕਾਅਬਾ ਕਿੱਥੇ ਚਲਿਆ ਗਿਆ। ਉਸ ਵੇਲੇ ਦੁਆ ਕਰਦੇ ਹਨ ਕਿ ਹੇ ਅੱਲਾ ਤਾਲਾ! ਸਾਥੋਂ ਕੀ ਭੁੱਲ ਹੋ ਗਈ ਕਿ ਇਸ ਵੇਲੇ ਹਾਜੀਆਂ ਨੂੰ ਦਰਸ਼ਨ ਨਹੀਂ ਹੋ ਰਹੇ। ਅਸਮਾਨ ਦੇ ਅੰਦਰ ਗੜ ਗੜਾਹਟ ਹੋਈ, ਅਵਾਜ਼ ਆਈ ਕਿ ਹਾਜੀਓ! ਕਾਅਬਾ ਰਾਵੀਆ ਕੋਲ ਆਪਣਾ ਦਰਸ਼ਨ ਦੇਣ ਗਿਆ ਹੋਇਆ ਹੈ। ਕਹਿਣ ਲੱਗੇ ਕਿ ਕੌਣ ਹੈ ਰਾਵੀਆ? ਕਿੱਥੇ ਹੈ? ਕਹਿੰਦੇ, "ਇਥੋਂ ਸੱਠ ਕੋਹ ਤੇ ਹੈ। ਜਾਓ ਜੇ ਦਰਸ਼ਨ ਕਰਨੇ ਹਨ ਤਾਂ ਉਥੇ ਜਾ ਕੇ ਕਰ ਲਓ।"

ਕਹਿੰਦੇ ਨੇ ਕਿ -

***ਸਿਰ ਕੀ ਸੋਭਾ ਦੂਰ ਕਰ ਚੀਨੇ ਆਤਮ ਰਾਮ।***

ਵਾਹਿਗੁਰੂ ਦਾ ਧਿਆਨ ਕਰਿਆ -

***ਸਾਠ ਕੋਸ ਮੱਕਾ ਮਿਲਾ ਦੇਖ ਦਇਆ ਕੇ ਕਾਮ।***

ਸੱਠ ਕੋਹ ਅੱਗੇ ਆ ਕੇ ਮੱਕਾ ਮਿਲਿਆ। ਦਇਆ ਦਾ ਕਿੱਡਾ ਵੱਡਾ ਪਰਤਾਪ ਹੈ। ਸੋ ਪਾਣੀ ਪਿਲਾਉਣ ਦਾ ਹੀ ਕਿੰਨਾ ਵੱਡਾ ਫਲ ਹੈ। ਕੁਰੂਕਸ਼ੇਤਰ ਦਾ ਫਲ ਮਿਲਦਾ ਹੈ। ਜਿਹੜਾ ਅਸੀਂ ਪ੍ਰਸ਼ਾਦਾ ਦਿੰਦੇ ਹਾਂ ਲੰਗਰ ਦਾ ਗੁਰੂ ਨੂੰ ਘਰ ਪ੍ਰਤੀ, ਪਤਾ ਨਹੀਂ ਕਿਹੜੇ ਪ੍ਰਸ਼ਾਦੇ ਨੂੰ ਕੋਈ ਬ੍ਰਹਮਗਿਆਨੀ ਮਹਾਂਪੁਰਸ਼ ਆ ਕੇ ਛਕ ਲਵੇ। ਗੁਰੂ ਨਾਨਕ ਸਾਹਿਬ ਆਉਂਦੇ ਹਨ ਹਰੇਕ ਦੇ ਲੰਗਰ ਵਿਚ ਚੌਵੀ ਘੰਟੇ ਵਿਚ ਜਿੰਨੇ ਵੀ ਲੰਗਰ ਚਲਦੇ ਹਨ। ਜਿਸ ਦਾ ਲੰਗਰ ਸ਼ੁੱਧ ਹੋਏਗਾ, ਮਰਿਆਦਾ ਨਾਲ ਹੋਏਗਾ ਉਸ ਦੇ ਵਿਚ ਬਰਕਤਾਂ ਹੀ ਬਰਕਤਾਂ ਹੋਣਗੀਆਂ। ਜਿਥੇ ਲੰਗਰ ਵਿਚ ਕਾਣੀ ਵੰਡ ਹੋਏਗੀ, ਉਥੇ ਬਰਕਤਾਂ ਨਹੀ ਰਹਿੰਦੀਆਂ, ਉਹ ਲੰਗਰ ਫੇਲ੍ਹ ਹੋ ਜਾਇਆ ਕਰਦਾ ਹੈ। ਆਹ ਕਮੇਟੀਆਂ ਦੇ ਦੇਖੇ ਨੇ ਕਿਤੇ ਲੰਗਰ ਚਲਦੇ? ਸੰਤਾਂ ਦੇ ਆਸ਼ਰਮਾਂ ਵਿਚ ਦਿਨ ਰਾਤ ਗੁਰੂ ਕੇ ਲੰਗਰ ਚਲਦੇ ਹਨ ਕਿਉਂਕਿ ਸੰਤ ਸ਼ਰਧਾ ਵਿਚ ਰਹਿੰਦੇ ਹਨ ਅਤੇ ਨਿਸ਼ਚਾ ਰਖਦੇ ਹਨ ਕਿ ਗੁਰੂ ਨਾਨਕ ਦਾ ਲੰਗਰ ਚਲਾ ਰਹੇ ਹਾਂ।

ਜਦੋਂ ਸਾਡੇ ਰਤਵਾੜਾ ਸਾਹਿਬ ਲੰਗਰ ਚਲਿਆ ਤਾਂ ਸ੍ਰੀ ਮਾਨ ਜੀ ਕਰਨੈਲ ਸਿੰਘ ਕਹਿੰਦੇ ਸਾਨੂੰ ਕੀ ਹੁਕਮ ਹੈ? ਮੈਂ ਕਿਹਾ ਕਿ ਆਪਾਂ ਨੂੰ ਹੁਕਮ ਹੈ ਕਿ ਚੁੱਲ੍ਹਾ ਸਾਫ ਕਰ ਲਓ, ਲਿਪ ਲਓ, ਬਰਤਨ ਧੋ ਕੇ ਖੜ੍ਹ ਜਾਓ। ਜਿਸ ਨੇ ਸਾਰਿਆਂ ਨੂੰ ਰਿਜ਼ਕ ਦੇਣਾ ਹੈ ਉਹ ਪ੍ਰੇਰਨਾ ਕਰਕੇ ਭਿਜਵਾ ਦੇਵੇਗਾ। ਜਿਨ੍ਹਾਂ ਨੇ ਆਪਣੀ ਪ੍ਰਾਲਬਧ ਅਨੁਸਾਰ ਛਕਣਾ ਹੈ ਉਨ੍ਹਾਂ ਨੂੰ ਪ੍ਰੇਰ ਕੇ ਲੰਗਰ ਛੱਕਣ ਲਈ ਭੇਜ ਦਏਗਾ, ਆਪਣਾ ਤਾਂ ਵਿਚਾਲੇ ਕੰਮ ਹੀ ਕੋਈ ਨਹੀਂ ਹੈ। ਅਸੀਂ ਕਿਉਂ ਚਿੰਤਾ ਕਰੀਏ? ਚਿੰਤਾ ਤਾਂ ਗੁਰੂ ਨੂੰ ਹੈ ਜਿਸ ਦਾ ਲੰਗਰ ਚੱਲ ਰਿਹਾ ਹੈ। ਕਿਸੇ ਸੰਤ ਦਾ ਲੰਗਰ ਵੀ ਸੁਣਿਆ ਹੈ ਕਦੇ? ਗੁਰੂ ਕਾ ਲੰਗਰ ਹੁੰਦਾ ਹੈ।

ਸੋ ਇਸ ਤਰ੍ਹਾਂ ਛੋਟੇ ਛੋਟੇ ਕਰਮ ਹੁੰਦੇ ਹਨ ਫਲ ਬੜਾ ਵੱਡਾ ਹੁੰਦਾ ਹੈ।

ਸੋ ਹੁਣ ਉਹਨਾਂ ਰਾਏਪੁਰ ਦੇ ਦੋਹਾਂ ਪ੍ਰੇਮੀਆਂ ਨੂੰ ਰਸ ਨਹੀਂ ਆਉਂਦਾ ਪੂਜਾ ਵਿਚ। ਇਕੋ ਆਵਾਜ਼ ਆਈ ਜਾ ਰਹੀ ਹੈ, ਨਾ ਹੀ ਉਸ ਗੁਰਸਿਖ ਦੀ ਸ਼ਕਲ ਭੁਲਦੀ ਹੈ। ਉਸ ਨੇ ਜਿਹੜਾ ਬਚਨ ਕਰ ਦਿਤਾ ਦਰਸ਼ਨ ਨਹੀਂ ਜੇ ਦੇਣ ਲੱਗਾ। ਜਦੋਂ ਉਹ ਤਬੂੰਰਾ ਵਜਾਉਂਦੇ ਹਨ ਤਾਂ ਵੀ ਉਸ ਦੇ ਵਿਚੋਂ ਓਹੀ ਅਵਾਜ਼ ਨਿਕਲਦੀ ਹੈ, ਬਿਰਤੀ ਇਕਾਗਰ ਕਰਕੇ ਬੈਠਦੇ ਹਨ ਤਾਂ ਵੀ ਇਹੀ ਆਵਾਜ਼ ਆਉਂਦੀ ਹੈ। ਹੁਣ ਕੁਝ ਨਹੀਂ ਬਣ ਰਿਹਾ ਤੇ ਉਨ੍ਹਾਂ ਨੇ ਸੁਣਿਆ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਿਨ੍ਹਾਂ ਦਾ ਉਹ ਗੁਰਸਿੱਖ ਸੀ ਉਹ ਪਾਉਂਟਾ ਸਾਹਿਬ ਤੋਂ ਅਨੰਦਪੁਰ ਸਾਹਿਬ ਨੂੰ ਜਾ ਰਹੇ ਹਨ ਤੇ ਮਨ ਵਿਚ ਲਾਲਸਾ ਹੋਈ ਕਿ ਹੁਣ ਅਸੀਂ ਕਤਾਰ ਵਿਚ ਖੜ੍ਹੇ ਹੋ ਜਾਵਾਂਗੇ, ਸੜਕਾਂ ਦੇ ਆਲੇ ਦੁਆਲੇ ਅਤੇ ਦਰਸ਼ਨ ਕਰ ਲਵਾਂਗੇ। ਗੁਰੂ ਦਸ਼ਮੇਸ਼ ਪਿਤਾ ਦੀਆਂ ਫੌਜਾਂ ਲੰਘ ਰਹੀਆਂ ਹਨ ਡੇਰਾ ਲੰਘ ਰਿਹਾ ਹੈ। ਰਾਏ ਦੀ ਰਾਣੀ ਬਹੁਤ ਸ਼ਰਧਾ ਦੇ ਨਾਲ ਸੁਆਗਤ ਕਰ ਰਹੀ ਹੈ। ਸਭ ਖੜ੍ਹੇ ਹਨ ਤੇ ਗੁਰੂ ਮਹਾਰਾਜ ਜੀ ਰਾਣੀ ਨੂੰ ਦਰਸ਼ਨ ਦੇਣ ਤੋਂ ਬਾਅਦ ਇਕ ਦਮ ਰਸਤੇ 'ਚੋਂ ਬਾਹਰ ਨਿਕਲ ਗਏ। ਸਾਰੇ ਸਿੰਘ ਸੜਕ ਤੋਂ ਲੰਘ ਗਏ ਪਰ ਆਪ ਹੋਰ ਪਾਸੇ ਦੀ ਹੋ ਕੇ ਡੇਰੇ ਚਲੇ ਗਏ ਜਿਸ ਥਾਂ ਤੇ ਡੇਰਾ ਲੱਗਿਆ ਹੋਇਆ ਸੀ। ਇਹ ਦੋਨੋਂ ਪ੍ਰੇਮੀ ਉਥੇ ਸਾਰਿਆਂ ਨੂੰ ਪੁਛਦੇ ਹਨ ਗੁਰੂ ਸਾਹਿਬ ਦੇਖੇ ਹਨ? ਉਹ ਕਹਿੰਦੇ ਪਤਾ ਨਹੀਂ ਕਿਸ ਨੇ ਦਰਸ਼ਨਾਂ ਵਿਚ ਕੋਈ ਭੰਗਣਾ ਪਾ ਦਿਤੀ। ਕਿਸੇ ਮਾੜੇ ਬੰਦੇ ਨੇ ਕੋਈ ਐਸਾ ਮਾੜਾ ਕੰਮ ਕਰਿਆ ਹੈ ਕਿ ਬਾਕੀਆਂ ਨੂੰ ਵੀ ਗੁਰੂ ਕੇ ਦਰਸ਼ਨ ਨਹੀਂ ਹੋਏ, ਉਸ ਨੂੰ ਤਾਂ ਹੋਣੇ ਹੀ ਕੀ ਸਨ। ਮੱਥਾ ਠਣਕ ਗਿਆ ਕਿ ਉਹ ਤਾਂ ਅਸੀਂ ਹੀ ਹਾਂ। ਜੇ ਨਹੀਂ ਹੋਏ ਤਾਂ ਸਾਡੀ ਬਦੌਲਤ ਦਰਸ਼ਨ ਨਹੀਂ ਹੋਏ ਕਿਉਂਕਿ ਉਹ ਕਹਿ ਗਿਆ ਸੀ ਕਿ ਇਹ ਗੁਰੂ ਜੀਉਂਦੇ ਠਾਕੁਰ ਨੇ। ਅਸੀਂ ਭੁਲੇਖੇ ਵਿਚ ਰਹਿ ਗਏ। ਜਦੋਂ ਗੁਰੂ ਮਹਾਰਾਜ ਜੀ ਦੇ ਡੇਰੇ ਵੱਲ ਗਏ ਤਾਂ ਸਿੰਘਾਂ ਨੇ ਰੋਕ ਦਿਤਾ ਕਿ ਅੱਗੇ ਨਹੀਂ ਜਾਣਾ। ਦਰਸ਼ਨ ਹੋ ਹੀ ਨਾ ਸਕੇ। ਇਹਨਾਂ ਨੂੰ ਪੱਕਾ ਪਤਾ ਲੱਗ ਗਿਆ ਕਿ ਆਹੀ ਠਾਕੁਰ ਹੈ ਤੇ ਦਰਸ਼ਨ ਵੀ ਇਨ੍ਹਾਂ ਦੇ ਹੀ ਹੋਣੇ ਹਨ। ਉਸ ਵੇਲੇ ਘਰ ਵਿਚ ਵਿਚਾਰ ਕਰੀ ਦੋਹਾਂ ਨੇ ਕਿ ਆਪਣਾ ਤਾਂ ਜਨਮ ਬਿਰਥਾ ਗਿਆ, ਜੀਉਂਦਾ ਠਾਕੁਰ ਤਾਂ ਇਹੀ ਹੈ-

***ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥ ਅੰਗ - 442***

ਸੋ ਬੜੀ ਭੁੱਲ ਹੋ ਗਈ ਆਪਾਂ ਨੇ ਠਾਕੁਰ ਨਰਾਜ਼ ਕਰ ਲਿਆ। ਹੁਣ ਗੁਰੂ ਦੀ ਸ਼ਰਨ ਵਿਚ ਚੱਲੋ। ਕਦੇ ਤਾਂ ਰੀਝੇਗਾ, ਕਦੇ ਤਾਂ ਦਰਸ਼ਨ ਦੇ ਕੇ ਸਾਡੀ ਭੁਲ ਮੁਆਫ ਕਰੇਗਾ। ਅਮੀਰ ਬਣ ਕੇ ਨਾ ਚੱਲੀਏ, ਗਰੀਬ ਬਣ ਕੇ ਚੱਲੀਏ। ਸਾਰੀ ਜਾਇਦਾਦ ਵੇਚ ਕੇ ਪੁੰਨ-ਦਾਨ ਵਿਚ ਲਾ ਦਿਤੀ - ਕੱਪੜੇ ਲੀੜੇ। ਛੋਟੇ ਕੱਪੜੇ ਪਹਿਨ ਲਏ ਬਾਕੀ ਸਭ ਵੰਡ ਦਿਤੇ ਤੇ ਜਿਸ ਵਕਤ ਅਨੰਦਪੁਰ ਸਾਹਿਬ ਜਾਂਦੇ ਹਨ ਉਥੇ ਜਾ ਕੇ ਬੇਨਤੀ ਕਰੀ ਕਿ ਅਸੀਂ ਸੇਵਾ ਕਰਨੀ ਚਾਹੁੰਦੇ ਹਾਂ। ਭਾਈ ਕੇਸਰਾ ਸਿੰਘ ਜੀ ਇੰਚਾਰਜ ਸਨ ਗੁਰੂ ਕੇ ਬਾਗ ਦੇ। ਨਾਲ ਇਨ੍ਹਾਂ ਨੇ ਕਿਹਾ ਕਿ ਸਾਨੂੰ ਫੁੱਲਾਂ ਦੀ ਬੜੀ ਜਾਂਚ ਹੈ। ਇਕ ਇਕ ਫੁੱਲ ਦੇ ਬੂਟੇ ਦੇ ਅੰਦਰ ਕਈ ਕਈ ਰੰਗਾਂ ਦੇ ਫੁੱਲ ਬਣਾਉਣਾ ਅਸੀਂ ਜਾਣਦੇ ਹਾਂ। ਇਕੋ ਟਾਹਣੀ ਨੂੰ ਨੀਲਾ ਫੁੱਲ ਲੱਗਿਆ ਹੋਇਆ ਹੈ ਦੂਜੀ ਨੂੰ ਲਾਲ ਹੈ, ਤੀਜੀ ਨੂੰ ਚਿੱਟਾ ਹੈ ਚੌਥੀ ਨੂੰ ਪੀਲਾ ਹੈ। ਇਹ ਸਾਡੇ ਕੋਲ ਵਿਦਿਆ ਹੈ। ਸੋ ਕਿਰਪਾ ਕਰਕੇ ਸਾਨੂੰ ਸੇਵਾ ਬਖਸ਼ੋ।

ਉਸ ਵੇਲੇ ਕੇਸਰਾ ਸਿੰਘ ਕਹਿਣ ਲੱਗਿਆ ਕਿ ਪਿਆਰਿਓ! ਗੁਰੂ ਦੀ ਸੇਵਾ ਬੜੀ ਔਖੀ ਹੁੰਦੀ ਹੈ।

***ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ॥***
***ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰਧਾਰਿ॥ ਅੰਗ - 1247***

ਇਹ ਤਾਂ ਸਿਰ ਤੋਂ ਪਰ੍ਹੇ ਦੀ ਬਾਤ ਹੋਇਆ ਕਰਦੀ ਹੈ ਤੇ ਇਸ ਤਰ੍ਹਾਂ ਦੇ ਨਾਲ ਫੁਰਮਾਨ ਕਰਦੇ ਹਨ -

***ਧਾਰਨਾ - ਮੁਰਦਾ ਹੋਇ ਕੈ ਮੁਰੀਦ ਬਣ ਜਾਵਣਾ -2, 2.***
***ਮੁਰਦਾ ਹੋਇ ਕੈ ਮੁਰੀਦ ਬਣ ਜਾਵਣਾ-2, 4.***

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ। ਭਾਈ ਗੁਰਦਾਸ ਜੀ ਵਾਰ 3/18***

ਇਹ ਨਹੀਂ ਕਿ ਸਾਹਮਣੇ ਬੋਲੀਂ ਜਾਵੇ, ਆਪਣੀ ਮਰਜ਼ੀ ਕਰੀ ਜਾਏ। ਜੋ ਮੁਰਦੇ ਦੀ ਹਾਲਤ ਹੁੰਦੀ ਹੈ; ਜੇ ਤਾਂ ਇਸ ਤਰ੍ਹਾਂ ਦੀ ਬਿਰਤੀ ਧਾਰਨ ਕਰਦਾ ਹੈ ਫੇਰ ਤਾਂ ਮੁਰੀਦ ਹੈ ਨਹੀਂ ਤਾਂ ਜਿਊਂਦਾ ਬੰਦਾ ਹੈ, ਅਤੇ ਉਸਦੀ ਸੇਵਾ ਨਿਹਫਲ ਜਾਂਦੀ ਹੈ ਅਤੇ ਉਸ ਨੂੰ ਕੁਝ ਨਹੀਂ ਹਾਸਲ ਹੋਇਆ ਕਰਦਾ। ਕਿਸੇ ਮਹਾਤਮਾ ਨਾਲ ਰਹਿ ਕੇ ਕਿੰਤੂ ਕਰੋ, ਬਰਾਬਰੀ ਕਰੋ, ਜਵਾਬ ਦੇਵੋ ਤਾਂ ਕੁਝ ਵੀ ਹਾਸਲ ਨਹੀਂ ਹੋਏਗਾ, ਖਾਲੀ ਰਹਿ ਜਾਏਗਾ ਬੰਦਾ। ਮਰਨਾ ਪੈਂਦਾ ਹੈ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ ਅੰਗ - 1102***

ਜੇ ਗੁਰੂ ਕੋਲ 'ਮੈਂ' ਭਾਵ ਲੈ ਕੇ ਜਾਂਦਾ ਹੈ ਤਾਂ 'ਮੈਂ' ਭਾਵ ਪਰਵਾਨ ਨਹੀਂ ਗੁਰੂ ਨੂੰ, 'ਮੈਂ' ਰੂਪੀ ਹੰਗਤਾ ਤੇ ਮਮਤਾ ਨੂੰ ਮਾਰਨਾ ਪੈਂਦਾ ਹੈ ਫੇਰ ਮੁਰੀਦੀ ਪ੍ਰਾਪਤ ਹੁੰਦੀ ਹੈ –

***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।*** ***ਭਾਈ ਗੁਰਦਾਸ ਜੀ ਵਾਰ 3/18***

ਸਬਰ ਵਾਲਾ ਹੋਣਾ ਚਾਹੀਦਾ ਹੈ। ਸਬਰ ਕਿੰਨਾ ਹੈ? ਗੁਰੂ ਮਹਾਰਾਜ ਜੀ ਨੇ ਆਪ ਸਬਰ ਵਿਚ ਰਹਿ ਕੇ ਬਹੁਤ ਵੱਡਾ ਸਬਰ ਦਾ ਸਬਕ ਸਿਖਾਇਆ ਹੈ। ਗੁਰੂ ਪੰਜਵੇਂ ਪਾਤਸ਼ਾਹ ਦੇ ਉਤੇ ਜਦੋਂ ਰੇਤ ਪਾਉਣੀ ਸ਼ੁਰੂ ਕਰ ਦਿੱਤੀ, ਤਕਲੀਫਾਂ ਦਿਤੀਆਂ, ਖੜ੍ਹੇ ਕਰੀ ਰੱਖੇ ਸੌਣ ਨਹੀਂ ਦਿੱਤੇ। ਬੈਠਣ ਨਹੀਂ ਦਿੱਤੇ। ਕਈ ਦਿਨ ਬੜੇ ਤਸੀਹੇ ਦਿੱਤੇ, ਧੁੱਪ ਵਿਚ ਖੜ੍ਹਾਉਣਾ, ਪਾਣੀ ਨਹੀਂ ਦੇਣਾ, ਕੁਝ ਖਾਣ ਨੂੰ ਨਹੀਂ ਦੇਣਾ। ਅਖੀਰ ਐਸਾ ਹੋਇਆ ਕਿ ਸਾਹਮਣੇ ਤਾਂ ਸਿੱਖ ਬੰਦ ਕਰੇ ਹੋਏ ਹਨ ਤੇ ਗੁਰੂ ਮਹਾਰਾਜ ਜੀ ਨੂੰ ਤੱਤੀ ਤਵੀ ਤੇ ਬਠਾਉਣ ਦਾ ਹੁਕਮ ਹੋ ਗਿਆ ਕਿ ਇਨ੍ਹਾਂ ਨੂੰ ਉਸ 'ਤੇ ਬਿਠਾ ਦਿਓ। ਲਾਲ ਸੁਰਖ ਰੰਗ ਦੀ ਤਵੀ ਜਦੋਂ ਹੋ ਗਈ ਉਸ ਵੇਲੇ ਕਿਹਾ ਗਿਆ ਕਿ ਜਾਂ ਤਾਂ ਸਾਡੀ ਗੱਲ ਮੰਨ ਲਓ ਤੇ ਜਾਂ ਫੇਰ ਇਸ ਤਵੀ ਤੇ ਬੈਠਣਾ ਪਏਗਾ। ਮਹਾਰਾਜ ਜੀ ਕਹਿੰਦੇ ਠੀਕ ਹੈ –

***ਤੇਰਾ ਕੀਆ ਮੀਠਾ ਲਾਗੈ॥*** ***ਅੰਗ – 394***

ਜੋ ਪ੍ਰਮੇਸ਼ਰ ਨੂੰ ਭਾਉਂਦਾ ਹੈ ਸਾਨੂੰ ਪਰਵਾਨ ਹੈ। ਤਖਤਾਂ ਤੇ ਵੀ ਓਹੀ ਬਿਠਾਉਂਦਾ ਹੈ ਤੇ ਤਵੀ ਵੀ ਉਸ ਨੇ ਦਿੱਤੀ ਹੋਈ ਹੈ –

***ਆਪੇ ਪਾਵਕੁ ਆਪੇ ਪਵਨਾ॥ ਜਾਰੈ ਖਸਮੁ ਤ ਰਾਖੈ ਕਵਨਾ॥*** ***ਅੰਗ – 329***

ਪਹਿਲਾਂ ਦਿਖਾਇਆ ਗਿਆ ਤਵੀ ਉਤੇ ਆਟਾ ਪਾ ਕੇ, ਧੂੰਆਂ ਹੀ ਧੂੰਆਂ ਹੋ ਗਿਆ। ਗੁਰੂ ਮਹਾਰਾਜ ਨੂੰ ਕਹਿਣ ਲੱਗੇ, ਐਉਂ ਭੁਜ ਜਾਓਗੇ ਹੁਣ ਦੇਖ ਲਓ, ਲਾਲ ਸੁਰਖ ਹੋਈ ਪਈ ਹੈ ਤਵੀ। ਗੁਰੂ ਮਹਾਰਾਜ ਜੀ ਨੇ ਜਿਸ ਵਕਤ ਚਰਨ ਚੁਕਿਆ ਤਵੀ ਤੇ ਰੱਖਣ ਵਾਸਤੇ ਉਧਰ ਸਾਹਮਣੇ ਭਾਈ ਪ੍ਰਾਣਾ, ਨੇ ਉੱਚੀ ਆਵਾਜ਼ ਵਿੱਚ ਬੋਲ ਕੇ ਬਾਹਾਂ ਉਪਰ ਨੂੰ ਖੜ੍ਹੀਆਂ ਕਰ ਲਈਆਂ।

ਮਹਾਰਾਜ ਜੀ ਕਹਿੰਦੇ, "ਭਾਈ ਪ੍ਰਾਣਾ! ਠਹਿਰ ਜਾ, ਕੀ ਕਰਨ ਲੱਗਿਆ ਹੈਂ?"

ਕਹਿਣ ਲੱਗਿਆ, "ਸੱਚੇ ਪਾਤਿਸ਼ਾਹ! ਨਹੀਂ ਦੇਖਿਆ ਜਾਂਦਾ ਅਸਾਥੋਂ ਤੇ ਮੈਂ ਦੋਵੇਂ ਹੱਥਾਂ ਦੀ ਤਾੜੀ ਮਾਰ ਕੇ ਲਾਹੌਰ ਨੂੰ ਗਰਕ ਕਰਨ ਲੱਗਿਆ ਹਾਂ।"

ਕਹਿਣ ਲੱਗੇ, "ਪਿਆਰਿਆ! ਤਾਕਤ ਕਿਥੋਂ ਮਿਲੀ ਹੈ?"

ਕਹਿੰਦਾ, "ਮਹਾਰਾਜ! ਆਪ ਦੇ ਚਰਨਾਂ 'ਚੋਂ।"

ਹਜ਼ੂਰ ਕਹਿੰਦੇ, "ਫੇਰ! ਅਸੀਂ ਨਹੀਂ ਕਰ ਸਕਦੇ? ਦੇਖ ਕੀ ਬਣਦਾ ਹੈ, ਵਾਹਿਗੁਰੂ ਕੀ ਕਰਾਉਂਦਾ ਹੈ।

ਐਨੀ ਤਾਕਤ ਦੇ ਹੁੰਦੇ ਹੋਇਆ ਜਰ ਜਾਣਾ ਉਸ ਨੂੰ ਸਬਰ ਕਹਿੰਦੇ ਹਨ। ਈਰਾਨ ਦੇ ਬਾਦਸ਼ਾਹ ਨੇ ਕਾਜ਼ੀ, ਮੁਲਾਣੇ ਉਲਮਾਂ ਨੂੰ ਪੁਛਿਆ ਕਿ 'ਸਬਰ' ਕੀ ਹੁੰਦਾ ਹੈ ਤੇ 'ਸ਼ੁਕਰ' ਕੀ ਹੁੰਦਾ ਹੈ? ਬੜਾ ਕੁਝ ਦੱਸਿਆ ਉਨ੍ਹਾਂ ਨੇ। ਅਸੀਂ ਵੀ ਬੁੱਧੀਜੀਵੀ ਬੁਲਾਇਆ ਕਰਦੇ ਹਾਂ ਪਰ ਸਾਧੂਆਂ ਦਾ ਅਨੁਭਵ ਹੋਰ ਹੁੰਦਾ ਹੈ, ਬਹੁਤ ਗਹਿਰਾ ਹੁੰਦਾ ਹੈ, ਪਰ ਇਨ੍ਹਾ ਬੁੱਧੀ ਜੀਵੀਆਂ ਦਾ ਉਪਰਲਾ ਪੇਤਲਾ ਅਨੁਭਵ ਹੁੰਦਾ ਹੈ। ਉਸ ਦੇ ਵਿਚ ਪ੍ਰੇਰਨਾ ਨਹੀਂ ਹੁੰਦੀ, ਅਕਲ ਜਰੂਰ ਤਿੱਖੀ ਹੁੰਦੀ ਹੈ। ਜਦੋਂ ਉਸ ਦੀ ਤਸੱਲੀ ਨਾ ਹੋਈ ਤਾਂ ਕਿਸੇ ਸੂਫੀ ਪੀਰ ਨੇ ਦੱਸਿਆ ਕਿ ਇਸ ਵੇਲੇ ਦਿੱਲੀ ਵਿਚ ਬ੍ਰਹਮ ਗਿਆਨੀ ਪੀਰ ਸਰਮੱਦ ਜੀ ਹਨ, ਉਹ ਅਰਥ ਕਰ ਸਕਦੇ ਹਨ। ਰਾਜਦੂਤ ਨੂੰ ਕਹਿ ਦਿਤਾ ਕਿ ਸਰਮੱਦ ਨੂੰ ਮਿਲੋ ਤੇ ਉਨ੍ਹਾਂ ਤੋਂ ਅਰਥ ਪਤਾ ਕਰੋ। ਉਸ ਵੇਲੇ ਦਾ ਸਰਮੱਦ ਬਹੁਤ ਕਾਮਲ ਫਕੀਰ ਸੀ। ਬੈਠਾ ਰਹਿੰਦਾ ਸੀ ਬਗੈਰ ਕੱਪੜੇ ਤੋਂ, ਨਗਨ ਰਹਿਣਾ ਇਸਲਾਮ ਦੇ ਵਿਚ ਸ਼ਰ੍ਹਾ ਦੀ ਤੌਹੀਨ ਹੈ। ਔਰੰਗਜੇਬ ਨੇ ਕਈ ਵਾਰੀ ਸ਼ਿਕਾਇਤਾਂ ਸੁਣੀਆਂ ਤੇ ਅੱਜ ਔਰੰਗਜ਼ੇਬ ਨੇ ਦੇਖਿਆ ਕਿ ਸਰਮੱਦ ਨੰਗਾ ਬੈਠਾ ਹੈ, ਮਸਜਿਦ ਦੇ ਸਾਹਮਣੇ, ਨਮਾਜ਼ੀ ਨਮਾਜ਼ ਪੜ੍ਹਨ ਆ ਰਹੇ ਹਨ। ਹਰੇਕ ਦਾ ਮਨ ਖਰਾਬ ਹੁੰਦਾ ਹੈ ਉਸ ਨੂੰ ਦੇਖ ਕੇ। ਜਦੋਂ ਔਰੰਗਜ਼ੇਬ ਹਾਥੀ ਤੋਂ ਉਤਰਿਆ ਤਾਂ ਕਹਿਣ ਲੱਗਿਆ ਕਿ ਓ ਦਰਵੇਸ਼ ਸਾਈਂ! ਤੂੰ ਸ਼ਰ੍ਹਾ ਦੀ ਤੌਹੀਨ ਕਰ ਰਿਹਾ ਹੈਂ। ਤੂੰ ਕੱਪੜਾ ਕਿਉਂ ਨਹੀਂ ਲੈਂਦਾ ਉਤੇ? ਤੇਰੇ ਕੋਲ ਕੰਬਲ ਪਿਆ ਹੈ, ਕਿਉਂ ਨਹੀਂ ਬੁਕਲ ਮਾਰਦਾ।

ਕਹਿਣ ਲੱਗੇ, "ਜੇ ਦੇਣਾ ਹੈ ਤਾਂ ਤੂੰ ਚੁਕ ਕੇ ਦੇ ਦੇ ਮੇਰੇ ਉਤੇ।"

ਜਿਸ ਵਕਤ ਔਰੰਗਜ਼ੇਬ ਚੁਕ ਕੇ ਕੰਬਲ ਉੱਤੇ ਦੇਣ ਲੱਗਿਆ ਤਾਂ ਦੇਖਿਆ ਕਿ ਕੰਬਲ ਹੇਠਾਂ ਤਾਂ ਉਸਦੇ ਪਿਓ

ਸ਼ਾਹਜਹਾਨ ਦਾ ਸਿਰ ਪਿਆ ਹੈ, ਭਰਾ ਦਾਰਾ ਦਾ ਸਿਰ ਪਿਆ ਹੈ, ਕਾਮਰਾਨ ਦਾ ਪਿਆ ਹੈ, ਹੋਰ ਸਾਧੂ ਮਹਾਤਮਾਵਾਂ ਦੇ ਸਿਰ ਪਏ ਹਨ ਥੱਲੇ। ਦੇਖ ਕੇ ਡਰ ਗਿਆ ਤੇ ਪਿੱਛੇ ਹਟ ਗਿਆ।

ਕਹਿਣ ਲੱਗੇ, "ਓ! ਮੈਂ ਤੇਰੇ ਪੜਦੇ ਕੱਜਾਂ ਜਾਂ ਆਪਣਾ ਸਰੀਰ? ਐਡਾ ਗੁਨਹਗਾਰ ਬਾਦਸ਼ਾਹ ਹੈ ਤੂੰ ਤੇ ਮੈਂ ਤਾਂ ਤੇਰੇ ਔਗੁਣ ਛੁਪਾਈ ਬੈਠਾ ਹਾਂ। ਦੇ ਦੇ ਕੱਪੜਾ ਮੇਰੇ ਉਤੇ ਹੁਣ ਦਿੰਦਾ ਕਿਉਂ ਨਹੀਂ।"

ਨਹੀਂ ਦੇ ਸਕਿਆ। ਉਸ ਵੇਲੇ ਹੁਕਮ ਕਰ ਦਿਤਾ ਕਿ ਇਸ ਫਕੀਰ ਦੀ ਗਰਦਨਜ਼ਦੀ (ਗਰਜਨ ਉਕਾਰ ਦੇਣੀ) ਹੁਣੇ ਮੇਰੇ ਸਾਹਮਣੇ ਕਰ ਦਿੱਤੀ ਜਾਵੇ। ਜਲਾਦ ਆ ਗਏ, ਸਰਮੱਦ ਨੂੰ ਫੜ ਲਿਆ।

ਕਹਿਣ ਲੱਗੇ, "ਕੀ ਕਰਨ ਲੱਗੇ ਹੋ?"

ਔਰੰਗਜੇਬ ਕਹਿੰਦਾ ਕਿ ਤੈਨੂੰ ਮਾਰਨ ਲੱਗੇ ਨੇ।

ਕਹਿੰਦੇ, "ਲੈ ਫੇਰ! ਮਾਰਨ ਦਾ ਸੁਆਦ ਦੇਖਣਾ ਹੈ? ਮੇਰੀ ਚੀਚੀ ਉਂਗਲੀ ਤੇ ਚੀਰਾ ਦੇ, ਗਲਤੀ ਨਾ ਕਰ ਲਈ ਕਿਤੇ, ਭੁਲੇਖੇ ਵਿਚ ਨਾ ਰਹਿ ਜਾਈਂ।"

ਉਂਗਲੀ ਤੇ ਚੀਰਾ ਦਿੱਤਾ। ਘਰ ਤੋਂ ਸੁਨੇਹਾ ਆ ਗਿਆ ਬੇਗਮਾਂ ਦਾ ਕਿ ਪਤਾ ਨਹੀਂ ਕੀ ਹੋ ਗਿਆ ਸਾਰੇ ਬੱਚਿਆ ਦੇ, ਸਾਰੀਆਂ ਬੇਗਮਾਂ ਦੇ ਉਂਗਲੀਆਂ ਤੇ ਚੀਰੇ ਆ ਗਏ। ਓਧਰ ਔਰੰਗਜੇਬ ਦੇ ਵੀ ਚੀਰਾ ਆ ਗਿਆ।

ਸਰਮੱਦ ਪੀਰ ਕਹਿਣ ਲੱਗੇ, "ਲੈ ਵੱਢ ਗਰਦਨ! ਹੁਣੇ ਸਾਰੇ ਦੇ ਸਾਰੇ ਨਾਲ ਹੀ ਗਿਰੇ ਪਏ ਹੋਵੋਂਗੇ ਮੁਗਲ, ਤਖਤ ਤੇ ਬੈਠਣ ਵਾਲਾ ਵੀ ਨਹੀਂ ਕੋਈ ਰਹਿਣਾ।"

ਹਟ ਗਿਆ ਤੇ ਕਹਿਣ ਲੱਗਾ ਕਿ ਪੀਰ ਸਰਮੱਦ! ਮੈਂ ਸੁਣਿਆ ਤੂੰ 'ਆਰਫ' ਹੈਂ, ਮੈਂ ਤਾਂ ਐਵੇਂ ਹੀ ਝੂਠਾ ਕਹਿੰਦਾ ਸੀ ਤੈਨੂੰ ਮਾਰਨ ਨੂੰ ਤੇ ਹੁਣ ਮੈਨੂੰ ਪਤਾ ਲੱਗ ਗਿਆ ਕਿ ਤੂੰ ਤਾਂ ਅਜੇ ਦੇਹ ਅਧਿਆਸ ਵਿਚ ਫਿਰਦਾ ਹੈਂ, ਤੈਨੂੰ ਦੇਹ ਦਾ ਪਿਆਰ ਹੈ।

ਉਹ ਕਹਿਣ ਲੱਗੇ, "ਜਾਹ ਓਏ ਜਾਹ! ਤੈਨੂੰ ਚਮੜੇ ਦੀ ਲੋੜ ਹੈ, ਮੈਂ ਤੇਰੇ ਮੱਥੇ ਹੀ ਚਮੜਾ ਮੜ੍ਹ ਕੇ ਜਾਵਾਂਗਾ। ਬੇਅੰਤ ਸਾਧੂ ਸੰਤਾਂ ਨੇ ਠੀਕਰ ਫੋੜਿਆ ਹੈ ਤੇਰੇ ਸਿਰ, ਮੈਂ ਵੀ ਤੇਰੇ ਸਿਰ ਹੀ ਆਪਣਾ ਸਰੀਰ ਰੂਪ ਠੀਕਰਾ ਭੰਨਾਂਗਾ।"

ਔਰੰਗਜੇਬ ਨੇ ਕੈਦ ਕਰ ਦਿੱਤਾ ਤੇ ਹੁਕਮ ਦੇ ਦਿੱਤਾ ਕਿ ਇਸ ਦੇ ਇਕ ਸੌ ਇਕ ਕੋਰੜਾ ਰੋਜ਼ ਲੱਗੇ। ਇਕ ਪਿਆਲਾ ਕੇਵਲ ਇਸ ਨੂੰ ਪਾਣੀ ਦਾ ਮਿਲੇ - ਨਮਕ ਘੋਲ ਕੇ। ਓਧਰ ਉਹ ਰਾਜਦੂਤ ਆ ਜਾਂਦਾ ਹੈ ਤੇ ਦਰਬਾਰ ਵਿਚ ਜਾ ਕੇ ਪੀਰ ਸਰਮੱਦ ਨੂੰ ਮਿਲਣ ਦੀ ਇਜ਼ਾਜਤ ਲਈ ਤੇ ਜੇਲ੍ਹ ਵਿਚ ਮਿਲਣ ਚਲਿਆ ਗਿਆ। ਉਥੇ ਤਾਲੇ ਲੱਗੇ ਹੋਏ ਹਨ। ਉਹ ਕਹਿੰਦੇ ਜੀ! ਇਸ ਵੇਲੇ ਤਾਂ ਸਮਾਂ ਨਹੀਂ ਹੈ ਮਿਲਣ ਦਾ, ਜਦੋਂ ਸਮਾਂ ਹੋਏਗਾ ਉਦੋਂ ਤੁਸੀਂ ਆ ਜਾਇਓ।

ਸਰਮੱਦ ਪੀਰ ਅੰਦਰੋਂ ਹੀ ਬੋਲੇ, ਕਹਿੰਦੇ, "ਆ ਜਾਓ! ਸਾਧੂਆਂ ਨੂੰ ਮਿਲਣ ਦਾ ਕਿਹੜਾ ਸਮਾਂ ਹੁੰਦਾ ਹੈ, ਆ ਜਾ ਲੰਘ ਆ।"

ਕਹਿੰਦਾ, "ਜੀ! ਦਰਵਾਜ਼ੇ ਬੰਦ ਹਨ, ਸੱਤ ਤਾਲੇ ਲੱਗੇ ਹੋਏ ਹਨ।"

ਕਹਿੰਦੇ, "ਤੇਰੇ ਵਾਸਤੇ ਕੋਈ ਨਹੀਂ ਹੈ।"

ਜਦੋਂ ਤਾਲੇ ਦੇ ਨੇੜੇ ਜਾਂਦਾ ਹੈ ਤਾਂ ਤਾਲਾ ਖੁੱਲ੍ਹ ਕੇ ਪਰ੍ਹੇ ਗਿਰਦਾ ਹੈ ਤੇ ਦਰਵਾਜ਼ਾ ਖੁੱਲ੍ਹ ਜਾਂਦਾ ਹੈ। ਚਲਦਾ-ਚਲਦਾ ਉਸ ਸੈਲ ਵਿਚ ਚਲਿਆ ਜਾਂਦਾ ਹੈ ਜਿਥੇ ਹਨ੍ਹੇਰੇ ਸੈਲ ਵਿਚ ਸਰਮੱਦ ਨੂੰ ਕੈਦ ਕਰਿਆ ਹੋਇਆ ਸੀ।

ਕਹਿਣ ਲੱਗੇ, "ਕੀ ਕਰਨ ਆਇਆ ਹੈਂ?"

ਕਹਿੰਦਾ, "ਮੈਂ ਅਰਥ ਪੁਛਣੇ ਹਨ ਸਬਰ ਅਤੇ ਸ਼ੁਕਰ ਦੇ।"

ਕਹਿਣ ਲੱਗੇ, "ਕੱਲ੍ਹ ਨੂੰ ਆਈਂ। ਇਕ ਮਸ਼ਕ ਲਿਆਈ ਪਾਣੀ ਦੀ ਤੇ ਦੋ ਗਜ਼ ਕੱਪੜਾ ਲੈ ਆਈਂ। ਅਸੀਂ ਇਸ਼ਨਾਨ ਕਰਨਾ ਹੈ। ਮੈਂ ਨੰਗਾ ਹਾਂ। ਕੱਪੜਾ ਪਹਿਨ ਕੇ ਬਚਨ ਕਰਾਂਗਾ।"

ਅਗਲੇ ਦਿਨ ਆ ਗਿਆ ਤੇ ਨਾਲ ਪਾਣੀ ਦੀ ਭਰੀ ਹੋਈ ਮਸ਼ਕ ਤੇ ਦੋ ਗਜ਼ ਕੱਪੜਾ ਲੈ ਆਂਦਾ। ਸਰਮੱਦ ਨੇ ਇਸ਼ਨਾਨ ਕਰਿਆ ਤੇ ਉਸ ਤੋਂ ਬਾਅਦ ਕੱਪੜਾ ਤੇੜ ਪਾ ਲਿਆ। ਐਨੇ ਨੂੰ ਕੋਰੜੇ ਲਾਉਣ ਵਾਲਾ ਆ ਗਿਆ। ਪੰਜਾਹ

ਕੋਰੜੇ ਇਕ ਦਮ ਉਸ ਨੇ ਮਾਰੇ ਤੇ ਸਰਮੱਦ ਹਰ ਕੋਰੜਾ ਲੱਗਣ ਤੇ ਆਪਣੀ ਉਂਗਲੀ ਹਿਲਾਈ ਜਾਂਦਾ ਹੈ। ਇਹ ਦੇਖੀ ਜਾਂਦਾ ਹੈ ਇਸ ਨੇ ਸੋਚਿਆ ਕਿ ਸ਼ਾਇਦ ਗਿਣਦਾ ਹੋਵੇ। ਜਦੋਂ ਪੰਜਾਹ ਲੱਗ ਹਟੇ ਤਾਂ ਜਲਾਦ ਦਮ ਲੈਣ ਲੱਗ ਗਿਆ।

ਤਾਂ ਪੀਰ ਸਰਮੱਦ ਬੋਲੇ, "ਤੈਨੂੰ ਅਰਥ ਸਮਝ ਵਿਚ ਆਇਆ ਕਿ ਨਹੀਂ?"

ਕਹਿੰਦਾ, "ਮੈਨੂੰ ਤਾਂ ਪੀਰ ਜੀ, ਕੁਝ ਵੀ ਸਮਝ ਵਿਚ ਨਹੀਂ ਆਇਆ।"

ਕਹਿਣ ਲੱਗੇ, "ਚੰਗਾ! ਹੁਣ ਸਮਝਾਉਂਦੇ ਹਾਂ।"

ਏਨੇ ਨੂੰ ਜਲਾਦ ਫੇਰ ਆ ਗਿਆ। ਪੀਰ ਨੇ ਰਾਜਦੂਤ ਦੇ ਅੰਤ੍ਰੀਵੀ ਨੇਤਰ ਖੋਲ੍ਹ ਦਿਤੇ, ਦਿਬਯ-ਦ੍ਰਿਸ਼ਟੀ ਦੇ ਦਿੱਤੀ। ਹੈਰਾਨ ਹੋ ਗਿਆ ਕਿ ਸਾਰੀਆਂ ਅਸਮਾਨੀ ਸ਼ਕਤੀਆਂ ਮਿੰਨਤਾਂ ਕਰ ਰਹੀਆਂ ਹਨ ਕਿ ਪੀਰ ਜੀ! ਅਸਾਥੋਂ ਇਹ ਕਹਿਰ ਨਹੀਂ ਦੇਖਿਆ ਜਾਂਦਾ। ਜੇ ਤੁਸੀਂ ਨਹੀਂ ਕੁਝ ਕਰਨਾ ਤਾਂ ਸਾਨੂੰ ਹੁਕਮ ਦੇਵੋ ਤਾਂ ਅਸੀਂ ਇਸ ਦੀਆਂ ਜੜ੍ਹਾਂ ਪੁਟੀਏ। ਉਹ ਨਾਂਹ ਵਿਚ ਉਂਗਲੀ ਹਿਲਾਈ ਜਾਂਦੇ ਹਨ। ਅਖੀਰ ਜਦੋਂ ਇਕ ਸੌ ਇਕ ਕੋਰੜਾ ਲੱਗ ਹਟਿਆ ਤਾਂ ਪੀਰ ਜੀ ਪੁੱਛਣ ਲੱਗੇ ਕਿ ਕੁਝ ਸਮਝ ਵਿਚ ਆਇਆ? ਉਹ ਕਹਿੰਦਾ ਕਿ ਨਹੀਂ ਪੀਰ ਜੀ।"

ਕਹਿਣ ਲੱਗੇ, "ਉਸ ਤੋਂ ਵੱਧ ਕੀ ਹੁੰਦਾ ਹੈ? ਦੇਖ! ਐਨੀਆਂ ਤਾਕਤਾਂ ਦਾ ਮਾਲਕ ਹਾਂ। ਜੇ ਮੈਂ ਇਕ ਫੁਰਨਾ ਕਰ ਦੇਵਾਂ ਤਾਂ ਉਸੇ ਵੇਲੇ ਸਾਰੀ ਦਿੱਲੀ ਗਰਕ ਹੋ ਜਾਏਗੀ ਪਰ ਸਬਰ ਦੇ ਵਿਚ ਆਇਆ ਹੋਇਆ ਮੈਂ ਕੁਝ ਨਹੀਂ ਕਰ ਰਿਹਾ ਕਿ ਜੋ ਪ੍ਰਮੇਸ਼ਰ ਕਰ ਰਿਹਾ ਹੈ ਹੋਈ ਜਾ ਰਿਹਾ ਹੈ।"

ਸੋ -

***ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ॥***
***ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ॥***
***ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍॥***
***ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥***
***ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥***
***ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥*** ***ਅੰਗ - 1384***

ਹਿਰਦੇ ਵਿਚ ਸਬਰ ਨੂੰ ਕਮਾਨ ਬਣਾਉ। ਚਿਲਾ ਵੀ ਸਬਰ ਵਾਲਾ ਹੋਵੇ, ਸਬਰ ਦਾ ਤੀਰ ਹੋਵੇ, ਐਸਾ ਤੀਰ ਚਲਿਆ ਕਦੇ ਬਿਰਥਾ ਨਹੀਂ ਹੁੰਦਾ। ਸਬਰ ਵਾਲੇ ਸਬਰ ਵਿਚ ਰਹਿੰਦੇ ਹਨ, ਹੰਗਤਾ ਨੂੰ ਜਲਾ ਦਿੰਦੇ ਹਨ ਅਤੇ ਪ੍ਰਭੂ ਰੂਪ ਹੋਏ ਕਿਸੇ ਨੂੰ ਆਪਣਾ ਭੇਤ ਨਹੀਂ ਦਿੰਦੇ, ਜਿੰਦਗੀ ਦਾ ਮਨੋਰਥ ਸਬਰ ਹੈ ਜੋ ਦ੍ਰਿੜ ਕਰਨਾ ਚਾਹੀਦਾ ਹੈ। ਏਹ ਨਾਲੇ ਦੀ ਥਾਂ ਵੱਧ ਕੇ ਦਰਿਆ ਬਣ ਜਾਂਦਾ ਹੈ।

ਆਪਣਾ ਆਪ ਮਮਤਾ, ਹੰਗਤਾ ਵਲੋਂ ਮੁਰਦਾ ਬਣਾ ਕੇ ਰੱਖੇ ਅਤੇ ਮੁਲ ਖਰੀਦੇ ਗੁਲਾਮ ਵਾਂਗੂ ਪ੍ਰਭੂ ਨਾਲ ਵਰਤੇ -

***ਗੋਲਾ ਮੁਲ ਖਰੀਦੁ ਕਾਰੇ ਜੋਵਣਾ।*** ***ਭਾਈ ਗੁਰਦਾਸ ਜੀ ਵਾਰ 3/18***

ਜਿਸ ਤਰ੍ਹਾਂ ਗੁਲਾਮ ਹੁੰਦਾ ਹੈ ਉਸ ਦਾ ਅਧਿਕਾਰ ਕੋਈ ਨਹੀਂ ਹੁੰਦਾ। ਇਕ ਰਾਜੇ ਨੇ ਇੱਕ ਗੁਲਾਮ ਖਰੀਦ ਲਿਆ, ਬੜਾ ਚੰਗਾ ਸੀ। ਉਹ ਕਹਿਣ ਲੱਗਿਆ ਕਿ ਹੇ ਗੁਲਾਮ! ਤੇਰਾ ਨਾਂ ਕੀ ਹੈ? ਤੂੰ ਕਦੋਂ ਸੌਣਾ ਚਾਹੁੰਦਾ ਹੈ? ਕਦੋਂ ਜਾਗਣਾ ਚਾਹੁੰਦਾ ਹੈ? ਕਿਹੋ-ਜਿਹੇ ਤੂੰ ਕੱਪੜੇ ਪਾਉਣੇ ਚਾਹੁੰਦਾ ਹੈਂ? ਕਿਹੋ ਜਿਹਾ ਤੂੰ ਖਾਣਾ, ਖਾਣਾ ਚਾਹੁੰਦਾ ਹੈ? ਤੈਨੂੰ ਖਾਸ ਰਿਆਇਤ ਦਿੱਤੀ ਜਾਏਗੀ ਕਿਉਂਕਿ ਮੈਨੂੰ ਐਉਂ ਲੱਗਿਆ ਹੈ ਕਿ ਤੂੰ ਕੋਈ ਬਹੁਤ ਸੁਲਝੀ ਹੋਈ ਰੂਹ ਹੈਂ।

ਗੁਲਾਮ ਕਹਿਣ ਲੱਗਿਆ ਕਿ ਬਾਦਸ਼ਾਹ ਸਲਾਮਤ! ਮੈਂ ਤਾਂ ਗੁਲਾਮ ਹਾਂ। ਗੁਲਾਮ ਦਾ ਕੋਈ ਅਧਿਕਾਰ ਨਹੀਂ ਹੁੰਦਾ। ਜਿਸ ਦਿਨ ਜੀਅ ਕਰਦਾ ਹੈ ਗਰਦਨ ਵੱਢ ਦਿਓ, ਅੱਗ ਵਿਚ ਸੁੱਟ ਦਿਓ, ਉਬਲਦੇ ਪਾਣੀ ਵਿਚ ਸੁੱਟ ਦਿਓ, ਗੁਲਾਮ ਦੀ ਕਿਹੜੀ ਫਰਿਆਦ ਹੈ?" ਦੂਸਰਾ ਜਦੋਂ ਮੈਂ ਆਜ਼ਾਦ ਸੀ ਮੇਰਾ ਵੱਡਾ ਨਾਉਂ ਸੀ, ਹੁਣ ਮੇਰੇ ਨਾਂ ਦਾ ਕੀ ਹੈ ਜਿਹੜਾ ਵੀ ਤੁਹਾਡਾ ਜੀਅ ਕਰਦਾ ਹੈ ਕੁੱਤਾ ਰੱਖ ਦਿਓ, ਬਿੱਲਾ ਰੱਖ ਦਿਓ। ਜਿਹੜਾ ਨਾਉਂ ਤੁਸੀਂ ਪੁਕਾਰ ਦਿਆ ਕਰੋਗੇ ਮੈਂ ਹਾਜ਼ਰ ਹੋ ਜਾਇਆ ਕਰਾਂਗਾ।

ਫੇਰ ਆ ਗਈ ਖਾਣੇ ਦੀ ਰੁਚੀ। ਜਦੋਂ ਮੈਂ ਅਜ਼ਾਦ ਸੀ ਤਾਂ ਸਾਰੀਆਂ ਰੁਚੀਆਂ ਸਨ ਪਰ ਹੁਣ ਤਾਂ ਚਾਹੇ ਜੂਠੇ ਖੁਆ ਦਿਓ, ਚਾਹੇ ਫਿਕੇ, ਚਾਹੇ ਨਮਕੀਨ, ਚਾਹੇ ਮਿਰਚਾਂ ਵਾਲੇ, ਜਿਹੋ-ਜਿਹੇ ਤੁਹਾਨੂੰ ਭਾਉਂਦੇ ਹਨ ਓਹ-ਜਿਹੀ ਖੁਰਾਕ ਦੇਈ ਜਾਓ। ਬੈਲਾਂ, ਗਾਈਆਂ ਨੇ ਕਦੇ ਕਿਹਾ ਹੈ ਕਿ ਸਾਨੂੰ ਆਹ ਚੀਜ਼ ਨਾ ਪਾ। ਜੋ ਬਲਦਾਂ ਦੀ ਹਾਲਤ ਉਹ ਸਾਡੀ

ਹਾਲਤ। ਬਾਕੀ ਰਿਹਾ ਕੱਪੜੇ ਪਹਿਨਣੇ। ਜਿਹੜੇ ਤੁਹਾਡੀਆਂ ਅੱਖਾਂ ਨੂੰ ਚੰਗੇ ਲੱਗਦੇ ਹਨ ਉਹ ਪੁਆ ਦਿਓ। ਜੇ ਪਾਟੇ ਹੋਏ ਚੰਗੇ ਲਗਦੇ ਹਨ ਉਹ ਪੁਆ ਦਿਓ, ਮੈਲੇ ਚੰਗੇ ਲਗਦੇ ਹਨ ਤਾਂ ਮੈਲੇ ਪੁਆ ਦਿਓ।

ਫੇਰ ਹੈ ਸੌਣਾ ਤੇ ਜਾਗਣਾ। ਜਦੋਂ ਅਜ਼ਾਦ ਸੀ ਤਾਂ ਮੰਜਿਆਂ ਦੇ ਹੇਠ ਪਹੀਏ ਲੱਗੇ ਹੋਏ ਸਨ। ਜੇ ਮੀਂਹ ਆ ਜਾਂਦਾ ਤਾਂ ਨੌਕਰ ਚਾਰਪਾਈ ਖਿੱਚ ਕੇ ਅੱਗੇ ਬਰਾਂਡੇ ਵਿਚ ਕਰ ਦਿੰਦੇ ਸਨ, ਮੈਂ ਨਹੀਂ ਸੀ ਉਠਦਾ। ਹੁਣ ਤੁਸੀਂ ਜਦੋਂ ਅਵਾਜ਼ ਮਾਰ ਦਿਤੀ ਤਾਂ ਮੈਂ ਉਠ ਖੜ੍ਹਨਾ ਹੈ। ਜਦੋਂ ਤੁਸੀਂ ਕਹਿ ਦਿਤਾ ਕਿ ਜਾਹ! ਸੌਂ ਜਾ ਤਾਂ ਮੈਂ ਸੌਂ ਜਾਵਾਂਗਾ।

ਸੋ ਕਹਿੰਦੇ ਜੇ ਮੁਰੀਦ ਬਣਨਾ ਹੈ ਤਾਂ ਇਹੋ-ਜਿਹਾ ਬਣਨਾ ਪੈਣਾ ਹੈ।

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***
***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।***
***ਗੋਲਾ ਮੁਲ ਖਰੀਦੁ ਕਾਰੇ ਜੋਵਣਾ।***
***ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।***
***ਪੀਹਣਿ ਹੋਇ ਜਦੀਦ ਪਾਣੀ ਢੋਵਣਾ।***
***ਪਖੇ ਦੀ ਤਾਗੀਦ ਪਗ ਮਲਿ ਧੋਵਣਾ।***
***ਸੇਵਕ ਹੋਇ ਸੰਜੀਦੁ ਨ ਹਸਣ ਰੋਵਣਾ।***
***ਦਰ ਦਰਵੇਸ ਰਸੀਦ ਪਿਰਮ ਰਸ ਭੋਵਣਾ।***
***ਚੰਦ ਮੁਮਾਰਖ ਈਦ ਪੁਗ ਖਲੋਵਣਾ।*** ***ਭਾਈ ਗੁਰਦਾਸ ਜੀ ਵਾਰ 3/18***

ਸੋ ਇਸ ਤਰ੍ਹਾਂ ਦੇ ਨਾਲ -

ਜੇ ਪੁੱਗਣਾ ਹੈ, ਪ੍ਰਵਾਨ ਹੋਣਾ ਹੈ ਤਾਂ ਐਸੀ ਜ਼ਿੰਦਗੀ ਧਾਰਨ ਕਰਨੀ ਪੈਣੀ ਹੈ -

***ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ॥*** ***ਅੰਗ - 758***

***ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ॥***
***ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ॥*** ***ਅੰਗ - 757***

ਸਿੱਖੀ ਧਾਰਨ ਕਰ ਲਈ, ਕੇਸਰਾ ਸਿੰਘ ਜੀ ਕਹਿੰਦੇ ਪਿਆਰਿਆ! ਇਹ ਅਸੂਲ ਨੇ ਸਿੱਖੀ ਧਾਰਨ ਕਰਨ ਦੇ। ਇਹ ਪ੍ਰੇਮੀ ਪਤੀ ਪਤਨੀ ਸਨ, ਇਹਨਾਂ ਦਾ ਨਾਮ ਸੋਹਨਾ ਤੇ ਮੋਹਨਾ ਸੀ। ਰਾਏ ਪੁਰ ਵਿਚ ਅਮੀਰ ਪਰਿਵਾਰ ਦੇ ਸਨ ਪਰ ਪਛਤਾਵਾ ਲੱਗਣ ਤੇ ਸਭ ਕੁਝ ਵੇਚ ਕੇ ਅਨੰਦਪੁਰ ਸਾਹਿਬ ਕੇਸਰਾ ਸਿੰਘ ਜੀ ਕੋਲ ਪਹੁੰਚ ਗਏ। ਉਸ ਨੇ ਸਿੱਖੀ ਰਹੁ ਰੀਤ ਦੀ ਸਾਰੀ ਮਰਿਆਦਾ ਸਮਝਾ ਦਿੱਤੀ। ਇਹਨਾਂ ਨੇ ਬਾਗ ਵਿਚ ਇਕ ਕੰਢੇ ਨੀਵੇਂ ਥਾਂ ਝੁੱਗੀ ਪਾ ਲਈ। ਸੋਹਨਾ ਤੇ ਮੋਹਨਾ ਦੋਵੇਂ ਪਤੀ ਪਤਨੀ ਫੁੱਲ ਉਗਾਉਣ ਦੇ ਮਾਹਰ ਸਨ। ਇਹਨਾਂ ਨੇ ਬਾਗ ਦੀਆਂ ਸੜਕਾਂ, ਫੁੱਲਾਂ ਦੀਆਂ ਕਿਆਰੀਆਂ ਨੂੰ ਆਪਣੀ ਅਣਥੱਕ ਸੇਵਾ ਰਾਹੀਂ ਇਕ ਨਵਾਂ ਰੰਗ ਦੇ ਦਿੱਤਾ। ਬਾਗ ਥੋੜ੍ਹੇ ਸਮੇਂ ਵਿਚ ਹੀ ਬਹੁਤ ਸੋਹਣੀ ਦਿੱਖ ਦੇਣ ਲੱਗ ਗਿਆ। ਬਹੁਤ ਸੇਵਾ ਕਰੀ। ਕੁਝ ਸਮਾਂ ਹੋਇਆ, ਗੁਰੂ ਕਲਗੀਧਰ ਪਾਤਿਸ਼ਾਹ ਬਾਗ ਵਿਚ ਆਏ।

ਗੁਰੂ ਮਹਾਰਾਜ ਜੀ ਕਹਿੰਦੇ, "ਕੇਸਰਾ ਸਿੰਘ! ਬਾਗ ਵਿਚ ਤਾਂ ਬੜੀ ਰੌਣਕ ਲੱਗੀ ਹੋਈ ਹੈ। ਕੀ ਗੱਲ ਕੋਈ ਹੋਰ ਇੰਤਜ਼ਾਮ ਕਰਿਆ ਹੈ?"

ਉਸ ਦੇ ਨੇਤਰਾਂ 'ਚੋਂ ਜਲ ਜਾਣ ਲੱਗ ਪਿਆ, ਕਹਿੰਦਾ, ਪਾਤਸ਼ਾਹ! ਰਾਏਪੁਰ ਰਾਣੀ ਤੋਂ ਇਕ ਜੋੜੀ ਆਈ ਹੋਈ ਹੈ। ਆਪ ਦਾ ਹੁਕਮ ਉਹਨਾਂ ਨੂੰ ਦਰਸ਼ਨ ਕਰਨ ਦਾ ਨਹੀਂ ਹੋਇਆ। ਉਹ ਦਿਨ-ਰਾਤ ਬਿਰਹਾ ਵਿਚ ਰਹਿੰਦੇ ਹਨ, ਹਰ ਵਕਤ ਅਰਦਾਸਾਂ ਕਰਦੇ ਰਹਿੰਦੇ ਹਨ। ਇਹ ਸਾਰੀ ਮਿਹਨਤ ਉਨ੍ਹਾਂ ਦੀ ਹੈ। ਫੁੱਲਾਂ ਦੇ ਮਾਹਿਰ ਨੇ, ਕਰੁੱਤੇ ਫੁੱਲ ਉਗਾਉਣ ਜਾਣਦੇ ਹਨ ਤੇ ਕਿਰਪਾ ਕਰਕੇ ਮੈਨੂੰ ਹੁਕਮ ਦੱਸੋ।

ਮਹਾਰਾਜ ਜੀ ਨੇ ਕਿਹਾ, "ਹੁਕਮ ਇਹ ਹੈ ਕਿ ਸੇਵਾ ਕਰਨ ਦੀ ਇਜਾਜ਼ਤ ਹੈ ਪਰ ਦਰਸ਼ਨ ਨਾ ਉਨ੍ਹਾਂ ਨੇ ਦੇਣਾ ਹੈ ਤੇ ਨਾ ਹੀ ਅਸਾਡਾ ਕਰਨਾ ਹੈ। ਜਦੋਂ ਅਸੀਂ ਆਈਏ, ਉਸ ਵੇਲੇ ਲਾਂਭੇ ਹੋ ਜਾਇਆ ਕਰਨ।"

ਸੋ ਇਸ ਤਰ੍ਹਾਂ ਦਾ ਹੁਕਮ ਹੋ ਗਿਆ। ਉਨ੍ਹਾਂ ਨੂੰ ਵੀ ਪਤਾ ਲੱਗਿਆ, ਕਹਿਣ ਲੱਗੇ ਚਲੋ! ਕਲਗੀਧਰ ਦੀ ਨਿਗ੍ਹਾ ਤਾਂ ਹੈ, ਸਾਡੇ ਉਤੇ ਪਤਾ ਤਾਂ ਲੱਗ ਗਿਆ ਉਨ੍ਹਾਂ ਨੂੰ; ਜੋ ਹੁਕਮ ਹੈ, ਹੁਕਮ ਦੀ ਕਮਾਈ ਕਰਦੇ ਹਾਂ। ਦਿਨ-ਰਾਤ ਸੇਵਾ ਕਰਦੇ ਹਨ। ਮਾਤਾ ਜੀ ਵਾਸਤੇ ਨਿੱਤ ਨਵੇਂ ਸਿਹਰੇ ਖੁਸ਼ਬੂਦਾਰ ਤਾਜੇ ਫੁੱਲਾਂ ਦੇ ਤਿਆਰ ਕਰਕੇ ਭੇਜਦੇ ਹਨ। ਮਾਤਾ ਜੀ

ਇਹ ਸਿਹਰਾ ਹਰ ਰੋਜ਼ ਦਸ਼ਮੇਸ਼ ਪਿਤਾ ਜੀ ਨੂੰ ਭੇਟ ਕਰਦੇ ਹਨ। ਅੱਜ ਮਾਤਾ ਜੀ ਬਾਗ ਵਿਚ ਆਏ, ਉਸ ਸਮੇਂ ਨਿੱਕੇ ਜਿਹੇ ਕੱਚੇ ਕੋਠੇ ਵਿੱਚੋਂ ਬਹੁਤ ਹੀ ਸੁਰੀਲੀ ਆਵਾਜ਼ ਆ ਰਹੀ ਸੀ। ਸਤਾਰ ਵੱਜ ਰਹੀ ਸੀ, ਉਸ ਦੀਆਂ ਤਰਬਾਂ ਹਿਰਦਾ ਵੇਧ ਰਹੀਆਂ ਸਨ। ਕੀਰਤਨ ਦੀ ਧੁਨ ਬਿਰਹੋਂ ਦੀ ਪੀੜ ਅਨੁਭਵ ਕਰਾ ਰਹੀ ਸੀ। ਮਾਤਾ ਜੀ ਅੱਗੇ ਵਧੇ, ਕੀ ਦੇਖਿਆ ਕਿ ਇਸ ਕੱਚੇ ਕੋਠੇ ਵਿਚ ਧਰਤੀ ਤੇ ਇਕ ਬਿਰਹੋਂ ਕੁਠਾ ਜੋੜਾ ਗੁਰੂ ਧਿਆਨ ਵਿਚ ਬਾਹਰਲੇ ਵਾਤਾਵਰਣ ਤੋਂ ਬੇਸੁਧ ਹੋ ਕੇ ਆਪਣੇ ਹਿਰਦੇ ਦੀ ਵੇਦਨ ਪ੍ਰਗਟ ਕਰ ਰਿਹਾ ਹੈ। ਦੋਹਾਂ ਦੇ ਨੇਤਰਾਂ ਵਿਚੋਂ ਹੰਝੂਆਂ ਦੀ ਧਾਰਾ ਵੱਗ ਰਹੀ ਹੈ ਅਤੇ ਤਰਲੇ ਵਿਚ ਹੋ ਕੇ ਇਸ ਤਰ੍ਹਾਂ ਵੇਦਨਾ ਪਰਗਟ ਕਰ ਰਹੇ ਹਨ –

***ਧਾਰਨਾ – ਕਿਉ ਦਰਸ਼ਨ ਪਾਈਐ ਜੀ –2, 2.***
***ਮਨ ਲੋਚੈ ਹਰਿ ਮਿਲਣ ਕਉ –2,2.***
***ਕਿਉ ਦਰਸ਼ਨ ਪਾਈਐ ਜੀ, ........ –2.***

***ਮਨ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ॥***
***ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੋੁਲਾਈਆ॥***
***ਮੈ ਚਾਰੇ ਕੁੰਡਾ ਭਾਲੀਆ ਤੁਧੁ ਜੇਵਡੁ ਨ ਸਾਈਆ॥***
***ਮੈ ਦਸਿਹੁ ਮਾਰਗੁ ਸੰਤਹੋ ਕਿਉ ਪ੍ਰਭੂ ਮਿਲਾਈਆ॥***
***ਮਨੁ ਅਰਪਿਹੁ ਹਉਮੈ ਤਜਹੁ ਇਤੁ ਪੰਥਿ ਜੁਲਾਈਆ॥***
***ਨਿਤ ਸੇਵਿਹੁ ਸਾਹਿਬੁ ਆਪਣਾ ਸਤਸੰਗਿ ਮਿਲਾਈਆ॥***
***ਸਭੇ ਆਸਾ ਪੂਰੀਆ ਗੁਰ ਮਹਲਿ ਬੁਲਾਈਆ॥***
***ਤੁਧੁ ਜੇਵਡੁ ਹੋਰੁ ਨ ਸੁਝਈ ਮੇਰੇ ਮਿਤ੍ਰ ਗੋੁਸਾਈਆ॥ ਅੰਗ – 1098***

ਸ਼ਬਦ ਦੀ ਸਮਾਪਤੀ ਹੋਈ। ਕਾਫੀ ਸਮੇਂ ਤੱਕ ਦੋਹਾਂ ਦੇ ਨੇਤਰ ਬੰਦ ਰਹੇ; ਲਗਦਾ ਸੀ ਅੰਦਰ ਹੀ ਅੰਦਰ ਤਰਲੇ ਕਰ ਰਹੇ ਹਨ, ਬੇਨਤੀਆਂ ਕਰ ਰਹੇ ਹਨ। ਨੇਤਰ ਖੁੱਲ੍ਹੇ, ਹੈਰਾਨ ਹੋ ਗਏ ਕਿ ਮਾਤਾ ਜੀ ਧਰਤੀ ਤੇ ਸਫ ਉਪਰ ਹੀ ਬੈਠੇ ਹਨ। ਉਠ ਕੇ ਪਵਿਤ੍ਰ ਚਰਨਾਂ ਤੇ ਨਮਸ਼ਕਾਰ ਕੀਤੀ, ਅਸੀਸਾਂ ਲਈਆਂ।

ਇਸ ਤਰ੍ਹਾਂ ਮਾਤਾ ਜੀਤੋ ਜੀ ਆਪਣੀ ਮੌਜ ਵਿਚ ਹੀ ਕਦੇ ਕਦਾਈ ਬਾਗ ਵਿਚ ਆ ਜਾਂਦੇ ਅਤੇ ਬਿਰਹੋਂ ਵੇਧਿਆ ਕੀਰਤਨ ਬੀਬੀ ਮੋਹਨਾ ਤੋਂ ਸਰਵਣ ਕਰਦੇ। ਇਹ ਬੀਬੀ ਸਤਾਰ ਵਜਾਉਣ ਵਿਚ ਪੂਰੀ ਤਰ੍ਹਾਂ ਮਾਹਰ ਸੀ। ਇਸ ਦਾ ਅਲਾਪ ਹੀ ਬਿਰਹੋਂ ਦੀਆਂ ਤਰਬਾਂ ਹਿਲਾ ਦਿੰਦਾ ਸੀ।

ਇਕ ਦਿਨ ਮਾਤਾ ਜੀ ਆਏ, ਆਪ ਸਿੱਧੇ ਸੋਹਨਾ ਜੀ ਦੇ ਕੱਚੇ ਕੋਠੇ ਵਿਚ ਪਹੁੰਚੇ ਤਾਂ ਬੀਬੀ ਮੋਹਨਾ ਸਤਾਰ ਵਜਾ ਰਹੀ ਸੀ, ਨੇਤਰ ਪੂਰੀ ਤਰ੍ਹਾਂ ਬੰਦ ਸਨ। ਨੇਤਰਾਂ ਵਿਚੋਂ ਜਲ ਜਾ ਰਿਹਾ ਸੀ, ਸੁਰਤੀ ਗਹਿਰੀ ਗਈ ਹੋਈ ਸੀ। ਭਾਈ ਸੋਹਨਾ ਜੀ ਵੀ ਗਹਿਰੇ ਧਿਆਨ ਵਿਚ ਲੀਨ ਸਨ। ਉਹਨਾਂ ਦੇ ਨੇਤਰਾਂ ਵਿਚੋਂ ਵੀ ਜਲ ਜਾ ਰਿਹਾ ਸੀ। ਬੀਬੀ ਮੋਹਨਾਂ ਜੀ ਦੇ ਹਿਰਦੇ 'ਚੋਂ ਹੂਕ ਉਠੀ ਅਤੇ ਸ਼ਬਦ ਉਚਾਰਨ ਹੋਇਆ –

***ਧਾਰਨਾ – ਆਸ ਪਿਆਸੀ ਮੈ ਫਿਰਉ,***
***ਕਬ ਪੇਖਉ ਗੋਪਾਲ –2, 2.***
***ਕਬ ਪੇਖਉ ਗੋਪਾਲ, ਕਬ ਪੇਖਉ ਗੋਪਾਲ –2, 2.***
***ਆਸ ਪਿਆਸੀ ਮੈ ਫਿਰਉ, ............ –2.***

***ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ॥***
***ਹੈ ਕੋਈ ਸਾਜਨੁ ਸੰਤ ਜਨੁ ਨਾਨਕ ਪ੍ਰਭ ਮੇਲਣਹਾਰ॥***
***ਬਿਨੁ ਮਿਲਬੇ ਸਾਂਤਿ ਨ ਊਪਜੈ ਤਿਨੁ ਪਲੁ ਰਹਣੁ ਨ ਜਾਇ॥***
***ਹਰਿ ਸਾਧਹ ਸਰਣਾਗਤੀ ਨਾਨਕ ਆਸ ਪੁਜਾਇ॥ ਅੰਗ – 928***

ਸ਼ਬਦ ਦੀ ਸਮਾਪਤੀ ਉਪਰੰਤ ਕੁਝ ਦੇਰ ਆਪ ਬਿਹਰੋਂ ਵੇਧੇ ਅੱਖਾਂ ਮੀਚੀ ਬੈਠੇ ਰਹੇ। ਨੇਤਰ ਖੁੱਲ੍ਹੇ, ਮਾਤਾ ਜੀ ਦੇ ਦਰਸ਼ਨ ਕੀਤੇ, ਜੋ ਅੱਜ ਫੇਰ ਸਫ ਉਪਰ ਹੀ ਬੈਠੇ ਹਨ। ਇਹਨਾਂ ਪਾਸ ਸਫ ਤੋਂ ਬਿਨਾਂ ਕੋਈ ਪੀੜ੍ਹਾ ਵਗੈਰਾ ਹੈ ਹੀ ਨਹੀਂ ਸੀ। ਨਮਸ਼ਕਾਰ ਕਰਕੇ ਬੇਨਤੀ ਕੀਤੀ ਕਿ ਮਾਤਾ ਜੀ! ਆਪ ਜੀ ਪੂਰਨ ਦਇਆਲੂ ਹੋ, ਅਸੀਂ ਗਰੀਬ ਸੇਵਕ ਹਾਂ। ਗੱਲਾਂ ਬਾਤਾਂ ਕਰਦਿਆਂ ਕੇਸਰਾ ਸਿੰਘ ਜੀ, ਜੋ ਬਾਗ ਦੇ ਵੱਡੇ ਮਾਲੀ ਸਨ, ਤੋਂ ਪਤਾ ਲੱਗਿਆ ਕਿ ਦਸ਼ਮੇਸ਼ ਪਿਤਾ ਜੀ ਦਾ ਇਹਨਾਂ ਬਾਰੇ ਹੁਕਮ ਹੈ ਕਿ ਇਹ ਸੇਵਾ ਤਾਂ ਕਰ ਸਕਦੇ ਹਨ ਪਰ ਦਰਸ਼ਨ ਕਰਨ ਦੀ ਮਨਾਹੀ ਹੈ, ਪਤਾ ਨਹੀਂ ਇਹਨਾਂ ਤੋਂ ਕਿਹੜੀ ਅਵੱਗਿਆ ਹੋ ਗਈ ਹੈ। ਮਾਤਾ ਜੀ! ਇਹਨਾਂ ਦੇ ਬਿਰਹੋਂ ਵੈਣ ਸੁਣ ਕੇ ਮੇਰੇ ਅੰਦਰ ਵੀ ਬੈਰਾਗ ਪੈਦਾ ਹੋ

ਜਾਂਦਾ ਹੈ। ਮੇਰੀ ਬੇਨਤੀ ਹੈ ਕਿ ਆਪ ਜੀ ਦਸ਼ਮੇਸ਼ ਪਿਤਾ ਜੀ ਪਾਸ ਬੇਨਤੀ ਕਰਕੇ ਇਹਨਾਂ ਲਈ ਦਰਸ਼ਨ ਕਰਨ ਦੀ ਆਗਿਆ ਲੈ ਲਵੋ, ਇਹ ਬਹੁਤ ਬਿਹਬਲ ਹਨ। ਸੇਵਾ ਪੂਰੀ ਤਰ੍ਹਾਂ ਨਿਭਾ ਰਹੇ ਹਨ। ਇਹਨਾਂ ਦੇ ਆਉਣ ਨਾਲ ਬਾਗ ਵਿਚ ਦੇਖੋ ਕਿਵੇਂ ਰੌਣਕ ਹੋ ਗਈ ਹੈ। ਵਿਹਲੇ ਸਮੇਂ ਵਿਚ ਇਹ ਟੋਕਰੀਆਂ ਪਟਾਰੀਆਂ ਬਣਾ ਲੈਂਦੇ ਹਨ, ਸ਼ਹਿਰ ਵਿਚ ਵੇਚ ਕੇ ਲੋੜ ਅਨੁਸਾਰ ਅੰਨ ਦਾਨਾ ਖਰੀਦ ਕੇ ਲੰਗਰ ਬਣਾਉਂਦੇ ਹਨ। ਗੁਰੂ ਕੇ ਲੰਗਰ ਵਿਚ ਪ੍ਰਸ਼ਾਦਾ ਨਹੀਂ ਛਕਦੇ। ਆਪਣੀ ਕ੍ਰਿਤ ਦਾ ਪ੍ਰਸ਼ਾਦਾ ਛਕਦੇ ਹਨ। ਆਪਣਾ ਭੇਤ ਤਾਂ ਨਹੀਂ ਦਿੰਦੇ, ਐਨਾ ਹੀ ਕਹਿ ਛਡਦੇ ਹਨ ਕਿ ਅਸਾਨੂੰ ਰੁਲਦਿਆਂ ਫਿਰਦਿਆਂ ਨੂੰ ਗੁਰੂ ਕਲਗੀਧਰ ਦੇ ਚਰਨਾਂ ਵਿਚ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋ ਗਿਆ। ਮਾਤਾ ਜੀ! ਆਪ ਕ੍ਰਿਪਾ ਕਰਕੇ ਗੁਰੂ ਮਹਾਰਾਜ ਜੀ ਤੋਂ ਦਰਸ਼ਨ ਕਰਨ ਦੀ ਆਗਿਆ ਲੈ ਦੇਵੋ। ਇਹਨਾਂ ਦੋਹਾਂ ਜਣਿਆਂ ਨੇ ਬਾਗ ਵਿਚ ਬਹੁਤ ਸੇਵਾ ਕੀਤੀ ਹੈ।

ਮਾਤਾ ਜੀ ਬਾਗ ਵਿਚ ਜਦੋਂ ਵੀ ਆਉਂਦੇ ਹਨ, ਇਹਨਾਂ ਦੀ ਬਿਰਹੋਂ ਕੁਠੀ ਹਾਲਤ ਦੇਖਦੇ ਹਨ। ਅੱਜ ਆਪ ਜੀ ਗੁਰੂ ਕਲਗੀਧਰ ਪਾਤਸ਼ਾਹ ਨੂੰ ਕਹਿਣ ਲੱਗੇ ਕਿ ਪਾਤਸ਼ਾਹ! ਉਹ ਜੋ ਨਵਾਂ ਜੋੜਾ ਆਇਆ ਹੈ, ਕਿੰਨੀ ਸੇਵਾ ਕਰਦਾ ਹੈ। ਬਿਰਹਾ ਉਨ੍ਹਾਂ ਦਾ ਦੇਖਿਆ ਨਹੀਂ ਜਾਂਦਾ। ਜਦੋਂ ਸਿਤਾਰ ਦੇ ਨਾਲ ਕੀਰਤਨ ਕਰਦੇ ਹਨ ਤਾਂ ਪੰਛੀ ਵੀ ਮਸਤ ਹੋ ਜਾਂਦੇ ਹਨ। ਦਰਖਤ ਬੂਟੇ ਸਾਰੇ ਬਿਰਹੋਂ ਦਾ ਹੀ ਰੂਪ ਬਣ ਜਾਂਦੇ ਹਨ। ਉਨ੍ਹਾਂ ਦੇ ਨੇਤਰਾਂ 'ਚੋਂ ਵੀ ਜਲ ਗਿਰਦਾ ਹੈ, ਮੈਂ ਤਾਂ ਕਿਹੜੀ ਵਿਚਾਰੀ ਹਾਂ। ਐਨੇ ਬਿਰਹਾ ਦੇ ਸ਼ਬਦ ਉਹ ਪੜ੍ਹਦੇ ਹਨ ਪਾਤਿਸ਼ਾਹ ਜੀ! ਕੀ ਗੱਲ ਹੈ ਉਨ੍ਹਾਂ ਨੂੰ ਦਰਸ਼ਨ ਕਿਉਂ ਨਹੀਂ ਹੋਣੇ? ਕੋਈ ਭੰਗਣਾ ਪੈ ਗਈ ਉਨ੍ਹਾਂ ਤੋਂ? ਮੈਨੂੰ ਭਾਈ ਕੇਸਰਾ ਸਿੰਘ ਜੀ ਨੇ ਦੱਸਿਆ ਹੈ ਕਿ ਆਪ ਨੇ ਉਹਨਾਂ ਨੂੰ ਦਰਸ਼ਨ ਕਰਨ ਤੋਂ ਮਨ੍ਹਾਂ ਕਰ ਦਿੱਤਾ ਹੈ।

ਕਹਿਣ ਲੱਗੇ, ਹਾਂ! ਇੱਕ ਮੇਰਾ ਪਿਆਰਾ ਗੁਰਸਿੱਖ ਸੀ- ਅਭੇਦ ਅਵਸਥਾ ਦਾ। ਉਸ ਨੇ ਡਾਕੂਆਂ ਤੋਂ ਗੁਰਸਿੱਖਾਂ, ਬੀਬੀਆਂ ਤੇ ਬੱਚਿਆਂ ਦੀ, ਆਪਣੀ ਜਾਨ ਦੇ ਕੇ ਰੱਖਿਆ ਕਰੀ। ਉਹ ਗੁਰਸਿੱਖ ਇੱਕ ਘੁੱਟ ਪਾਣੀ ਨੂੰ ਤਰਸਦਾ ਹੋਇਆ ਸ਼ਹਿਰ ਵੱਲ ਆਇਆ ਤੇ ਇਨ੍ਹਾਂ ਨੇ ਇੱਕ ਘੁੱਟ ਪਾਣੀ ਨਹੀਂ ਪਿਲਾਇਆ। ਉਸ ਨੂੰ ਨਹੀਂ ਬਲਕਿ ਮੈਨੂੰ ਨਹੀਂ ਪਿਲਾਇਆ। ਮੈਂ ਪਾਣੀ ਤੋਂ ਬਿਨਾਂ ਸਹਿਕਦਾ ਰਿਹਾ ਤੇ ਹੁਣ ਉਸ ਗੁਰਸਿੱਖ ਦਾ ਬਚਨ ਹੋ ਗਿਆ ਕਿ ਦਰਸ਼ਨ ਨਹੀਂ ਜੇ ਦੇਣ ਲੱਗਾ' ਤੇ ਮੈਂ ਕਿਸ ਤਰ੍ਹਾਂ ਸਿੱਖ ਦੇ ਬਚਨ ਨੂੰ ਬਿਫਲ ਕਰ ਦਿਆਂ। ਮੇਰਾ ਬਚਨ ਗੁਰਸਿੱਖ ਪਲਟਾ ਸਕਦਾ ਹੈ ਪਰ ਜੋ ਸਿੱਖ ਦਾ ਬਚਨ ਹੈ ਉਹ ਮੈਨੂੰ ਪਲਟਾਉਣਾ ਬਹੁਤ ਮੁਸ਼ਕਲ ਹੈ।

***ਧਾਰਨਾ - ਮੇਰੀ ਬੰਨ੍ਹੀ ਹੋਈ ਭਗਤ ਛੁਡਾਉਂਦੇ ਨੇ,***
***ਭਗਤਾਂ ਦੀ ਬੰਨ੍ਹੀ ਨਾ ਛੁਟਦੀ -2, 2.***
***ਮੇਰੇ ਪਿਆਰੇ, ਭਗਤਾਂ ਦੀ ਬੰਨ੍ਹੀ ਨਾ ਛੁਟਦੀ -2, 2.***
***ਮੇਰੀ ਬੰਨ੍ਹੀ ਹੋਈ ਭਗਤ ਛੁਡਾਉਂਦੇ ਨੇ,........... -2.***

ਕਹਿਣ ਲੱਗੇ, "ਮੈਂ ਆਪਣਾ ਬਚਨ ਨਿਹਫਲ ਕਰਾ ਸਕਦਾ ਹਾਂ ਪਰ ਮੈਂ ਆਪਣੇ ਸਿੱਖ ਦਾ ਕੀਤਾ ਹੋਇਆ ਬਚਨ ਨਿਹਫਲ ਨਹੀਂ ਹੋਣ ਦੇਣਾ। ਮੇਰੇ ਵਿਚ ਤਾਕਤ ਨਹੀਂ ਹੈ। ਉਨ੍ਹਾਂ ਨੇ ਮੈਨੂੰ ਪਿਆਰ ਨਾਲ ਬੰਨ੍ਹਿਆ ਪਿਆ ਹੈ।"

***ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ॥ ਅੰਗ - 748***

ਕਹਿਣ ਲੱਗੇ ਕਿ ਦੇਖੋ! ਗੁਰੂ ਪੰਜਵੇਂ ਪਾਤਸ਼ਾਹ ਵੇਲੇ ਸੰਗਤ ਨੇ ਵੀ ਅਰਦਾਸ ਕੀਤੀ ਤੇ ਗੁਰੂ ਮਹਾਰਾਜ ਜੀ ਨੇ ਵੀ ਬਚਨ ਕੀਤਾ ਕਿ ਬੁੱਧੂ! ਤੇਰੀਆਂ ਪੱਕੀਆਂ ਇੱਟਾਂ ਨਿਕਲਣਗੀਆਂ ਪਰ ਇਕ ਸਿੱਖ ਨੇ ਇਹ ਬਚਨ ਨਿਹਫਲ ਕਰ ਦਿਤਾ, ਕਿਹਾ ਕਿ ਇੱਟਾਂ ਕੱਚੀਆਂ ਨਿਕਲਣਗੀਆਂ। ਬੁਧੂ ਸ਼ਾਹ ਗੁਰੂ ਜੀ ਪਾਸ ਆਇਆ, ਉਹਨਾਂ ਨੇ ਕਿਹਾ ਕਿ ਭਾਈ ਤੂੰ ਆਪੇ ਭੰਗਣਾ ਪਾ ਲਈ। ਭਾਈ ਲਖੂ ਨੂੰ ਪ੍ਰਸ਼ਾਦਾ ਨਹੀਂ ਛਕਾਇਆ। ਉਹ ਅਭੇਦ ਅਵਸਥਾ ਦਾ ਸਿੱਖ ਸੀ। ਅਸੀਂ ਉਸਦਾ ਬਚਨ ਨਿਹਫਲ ਨਹੀਂ ਕਰ ਸਕਦੇ, ਪਰ ਤੇਰੀਆਂ ਪਿੱਲੀਆਂ ਇੱਟਾਂ ਪੱਕੀਆਂ ਦੇ ਭਾਅ ਵਿਕ ਜਾਣਗੀਆਂ। ਆਦਿ-ਜੁਗਾਦਿ ਤੋਂ ਇਹ ਰੀਤ ਹੈ ਕਿ ਆਪਣੇ ਪਿਆਰਿਆਂ ਦਾ ਬਚਨ ਨਹੀਂ ਮੋੜਿਆ ਜਾਂਦਾ। ਕਹਿੰਦੇ ਕਿ ਦੇਖੋ ਕ੍ਰਿਸ਼ਨ ਮਹਾਰਾਜ ਦੁਆਪਰ ਯੁੱਗ ਦੇ ਸੋਲ੍ਹਾਂ ਕਲਾਂ ਸੰਪੂਰਨ ਅਵਤਾਰ ਸਨ। ਆਪ ਦੀ ਨਗਰੀ ਦੁਆਰਕਾ ਦੇ ਵਿਚ ਸਾਧੂ ਆਏ ਹੋਏ ਸਨ, ਪ੍ਰਭਾਸ ਛੇਤਰ ਦੇ ਉਤੇ, ਭਜਨ ਬੰਦਗੀ ਹੋ ਰਹੀ ਹੈ। ਸਮਾਗਮ ਚੱਲ ਰਹੇ ਸਨ ਤੇ ਕ੍ਰਿਸ਼ਨ ਮਹਾਰਾਜ ਜੀ ਦੇ ਬੱਚਿਆਂ ਨੇ ਇਕੱਠੇ ਹੋ ਕੇ ਵਿਉਂਤ ਬਣਾਈ ਕਿ ਸਾਧੂਆਂ ਨਾਲ ਮਖੌਲ ਕਰੀਏ। ਇੱਕ ਬੱਚੇ ਦੇ ਪੇਟ ਦੇ ਉਤੇ ਇੱਕ ਬਾਟੀ ਬੰਨ੍ਹ ਕੇ ਉਤੇ ਕੱਪੜੇ ਬੰਨ੍ਹ ਕੇ ਇਸਤ੍ਰੀਆਂ ਵਾਲੇ ਕੱਪੜੇ ਪੁਆ ਲਏ। ਅੱਧਿਆਂ ਨੇ ਬੀਬੀਆਂ ਵਾਲੇ ਕੱਪੜੇ ਪਾ ਲਏ, ਬਾਕੀਆਂ ਨੇ ਭਾਈਆਂ ਦੇ ਪਾਏ ਹੋਏ ਹੀ ਸਨ। ਉਹ ਇਕੱਲੇ-ਇਕੱਲੇ ਸਾਧੂ ਦੇ ਆਸ਼ਰਮ ਤੇ ਜਾਂਦੇ ਹਨ। ਉਹ ਸਤਿਕਾਰ ਕਰਦੇ ਹਨ ਕਿ ਕ੍ਰਿਸ਼ਨ ਮਹਾਰਾਜ ਜੀ ਦੀ ਔਲਾਦ ਆਈ ਹੈ। ਇਹ ਸੰਤਾਂ ਨੂੰ ਇੱਕ ਸੁਆਲ ਕਰਦੇ ਹਨ ਕਿ ਬਾਬਾ ਜੀ! ਤੁਸੀਂ ਤਾਂ ਤ੍ਰਿਕਾਲਦਰਸ਼ੀ ਹੋ, ਇਸ ਦੇ ਲੜਕਾ ਹੋਏਗਾ ਜਾਂ ਲੜਕੀ? ਉਹ ਤਾਂ ਤ੍ਰਿਕਾਲ-ਦਰਸ਼ੀ ਸਭ ਕੁਝ ਜਾਣਦੇ ਸਨ ਪਰ ਕਹਿੰਦੇ,

ਬੇਟਾ! ਪਤਾ ਨਹੀਂ ਵਾਹਿਗੁਰੂ ਦੀ ਮੌਜ ਹੈ, ਜਿਹੜਾ ਕੁਝ ਦੇਣਾ ਹੋਏਗਾ, ਦੇ ਦਏਗਾ। ਇਨ੍ਹਾਂ ਨੇ ਕਿਹਾ ਕਿ ਐਵੇਂ ਹੀ ਸਾਧ ਬਨਿਐਂ ਫੇਰ? ਅਗਲੇ ਸੰਤ ਕੋਲ, ਅਗਲੇ ਕੋਲ, ਅਖੀਰ ਆਪਣੇ ਕੁਲ ਗੁਰੂ ਦੁਰਬਾਸਾ ਰਿਸ਼ੀ ਜੀ ਕੋਲ, ਪਹੁੰਚ ਗਏ। ਜਾ ਕੇ ਉਨ੍ਹਾਂ ਨੂੰ ਕਹਿਣ ਲੱਗੇ ਕਿ ਗੁਰੂ ਜੀ! ਆਹ ਪੁੱਛਣ ਆਏ ਹਾਂ  ਅਸੀਂ, ਕਿਸੇ ਸਾਧ ਨੇ ਤਾਂ ਸਾਨੂੰ ਦੱਸਿਆ ਹੀ ਨਹੀਂ, ਇਹ ਐਵੇਂ ਹੀ ਰੋਟੀਆਂ ਖਾਣੇ ਹਨ ਸਾਰੇ।

ਉਹ ਕਹਿੰਦੇ, "ਕੀ ਪੁੱਛਣਾ ਹੈ?"

ਕਹਿਣ ਲੱਗੇ ਕਿ ਇਸ ਦੇ ਲੜਕਾ ਹੋਏਗਾ ਜਾਂ ਲੜਕੀ?

ਕਿਉਂਕਿ ਉਨ੍ਹਾਂ ਦਾ ਸੁਭਾਅ ਤਮੋਗੁਣੀ ਸੀ, ਉਹਨਾਂ ਨੇ ਸਾਰੀ ਗੱਲ ਸਮਝ ਲਈ ਕਿ ਇਹ ਮਸ਼ਕਰੀਆਂ ਕਰ ਰਹੇ ਹਨ। ਇੱਕ-ਦਮ ਅੱਖਾਂ ਲਾਲ ਹੋ ਗਈਆਂ ਕਿ ਹੈਂ! ਐਡੀ ਗੁਸਤਾਖੀ ਬੱਚਿਆਂ ਦੇ ਅੰਦਰ, ਸਾਧੂਆਂ ਨੂੰ ਮਖੌਲ ਕਰਦੇ ਹਨ?

***ਸੰਤਨ ਸੇਤੀ ਮਸਖਰੀ ਇਹ ਡੂਬਨ ਕੀ ਰੀਤ॥***

ਜਿਸ ਨੇ ਡੁੱਬਣਾ ਹੋਵੇ ਸੰਤਾਂ ਨੂੰ ਮਸ਼ਕਰੀਆਂ ਕਰਨ ਲੱਗ ਜਾਓ, ਜਿਨ੍ਹੇ ਆਪਣਾ ਆਪ ਉਜਾੜਨਾ ਹੋਵੇ, ਸੰਤਾਂ ਦੀ ਨਿੰਦਿਆਂ ਕਰਨ ਲੱਗ ਜਾਓ।

ਸੋ ਉਹ ਕਹਿਣ ਲੱਗੇ, "ਪੁੱਛਣਾ ਹੈ?"

ਕਹਿੰਦੇ, "ਹਾਂ ਜੀ!"

ਉੱਚੀ ਅਵਾਜ਼ ਵਿਚ ਫੇਰ ਕਿਹਾ, "ਕਹਿੰਦੇ ਜ਼ਰੂਰ ਪੁੱਛਣਾ ਹੈ?"

ਕਹਿੰਦੇ, "ਹਾਂ!"

ਕਹਿੰਦੇ, "ਫੇਰ ਦੱਸ ਹੀ ਦੇਵਾਂ?"

ਕਹਿੰਦੇ, "ਹਾਂ! ਦੱਸੋ!" "ਅੜ ਗਏ ਬੱਚੇ।

ਦੁਰਬਾਸਾ ਜੀ ਕਹਿੰਦੇ, "ਇਸ ਦੇ ਉਹ ਪੈਦਾ ਹੋਏਗਾ, ਜਿਹੜਾ ਤੁਹਾਡੀ ਕੁਲ ਦਾ ਨਾਸ਼ ਕਰ ਦਏਗਾ।"

ਵਾਪਸ ਆ ਗਏ। ਢਿੱਲੇ ਮੂੰਹ ਕਰੇ ਹੋਏ ਹਨ। ਕ੍ਰਿਸ਼ਨ ਮਹਾਰਾਜ ਜੀ ਕੋਲ ਆ ਗਏ।

ਭਗਵਾਨ ਕਹਿੰਦੇ, "ਕੀ ਗੱਲ ਰੋਂਦੇ ਹੋ?"

ਕਹਿੰਦੇ, "ਸਾਨੂੰ ਦੁਰਬਾਸਾ ਜੀ ਨੇ ਸਰਾਪ ਦੇ ਦਿੱਤਾ।"

ਕਹਿੰਦੇ, "ਕੀ ਕਿਹਾ ਹੈ?"

ਕਹਿਣ ਲੱਗੇ ਕਿ ਅਸੀਂ ਐਉਂ ਗਏ ਸੀ। ਸਾਰੀ ਗੱਲ ਦੱਸੀ।

ਭਗਵਾਨ ਕਹਿੰਦੇ, "ਸੰਤਾਂ ਨਾਲ ਮਸ਼ਕਰੀਆਂ, ਐਡੀ ਮਾੜੀ ਗੱਲ ਤੁਸੀਂ ਕਰੀ ਹੈ? ਉਹ ਵੀ ਮੇਰੀ ਔਲਾਦ ਨੇ? ਜਾਓ, ਖੋਲ੍ਹੋ, ਤੇ ਦੇਖੋ ਕੀ ਹੈ?"

ਜਦੋਂ ਖੋਲ੍ਹਿਆ ਤਾਂ ਬਾਟੀ ਹੈ ਹੀ ਨਹੀਂ। ਇੱਕ ਮੂਸਲ ਨਿਕਲ ਆਇਆ ਲੋਹੇ ਦਾ। ਦਿਖਾਇਆ ਲਿਆ ਕੇ ਕਿ ਮਹਾਰਾਜ! ਆਹ ਨਿਕਲਿਆ ਹੈ।

ਕ੍ਰਿਸ਼ਨ ਮਹਾਰਾਜ ਨੇ ਕਿਹਾ, "ਹੁਣ ਇਹ ਉਪਾਅ ਕਰੋ ਕਿ ਸਮੁੰਦਰ ਦੇ ਕੰਢੇ ਬੈਠ ਕੇ ਰੇਤੋ (ਘਸਾਓ) ਇਸ ਨੂੰ ਤੇ ਇਸ ਦਾ ਰੇਤ ਸਮੁੰਦਰ ਵਿੱਚ ਸੁੱਟੀ ਜਾਓ।"

ਅਖੀਰ ਸਾਰਾ ਮੂਸਲ ਰਗੜ ਦਿਤਾ, ਇਕ ਮੁਖੀ ਇਸਦੀ ਰਹਿ ਗਈ ਜਿਸ ਤਰ੍ਹਾਂ ਦੀ ਤੀਰ ਦੀ ਮੁਖੀ ਹੁੰਦੀ ਹੈ। ਉਹ ਹੱਥ ਵਿਚ ਨਹੀਂ ਫੜ ਹੁੰਦੀ ਤੇ ਛੁਟ ਕੇ ਸਮੁੰਦਰ ਵਿਚ ਗਿਰ ਗਈ ਤੇ ਇੱਕ ਮੱਛੀ ਨੇ ਨਿਗਲ ਲਈ।

ਭਗਵਾਨ ਕਹਿਣ ਲੱਗੇ ਕਿ ਤੁਸੀਂ ਬਹੁਤ ਵੱਡਾ ਅਪਰਾਧ ਕਰਿਆ ਹੈ ਤੇ ਜਾਓ ਪ੍ਰਾਸ਼ਚਿਤ ਕਰੋ, ਪ੍ਰਭਾਸ ਛੇਤਰ ਦੇ ਤੀਰਥ ਤੇ। ਸਾਰੀ ਯਾਦਵ ਕੁਲ ਨੂੰ ਭੇਜ ਦਿਤਾ, ਨਾਲ ਹਿਦਾਇਤ ਕਰ ਦਿਤੀ ਕਿ ਸ਼ਰਾਬ ਨਹੀਂ ਪੀਣੀ, ਨਹੀਂ ਤਾਂ ਸਰਬ ਨਾਸ਼ ਹੋ ਜਾਏਗਾ ਤੁਹਾਡਾ। ਦੋ-ਚਾਰ-ਦਸ ਦਿਨ ਤਾਂ ਤਪ ਕਰਿਆ ਉਨ੍ਹਾਂ ਨੇ। ਉਸ ਤੋਂ ਬਾਅਦ ਇਕ ਨੇ ਪੀ

ਲਈ, ਦੂਜੇ ਨੇ ਪੀ ਲਈ, ਤੀਜੇ ਨੇ ਪੀ ਲਈ ਤੇ ਬਚਨ ਸ਼ਰਾਬ ਦੇ ਅੱਗੇ ਸਭ ਦਾ ਹਾਰ ਜਾਂਦਾ ਹੈ, ਕੋਈ ਵਿਰਲਾ ਹੈ ਜਿਹੜਾ ਇਸਦਾ ਮੁਕਾਬਲਾ ਕਰੇ ਕਿਉਂਕਿ ਚੀਜ਼ ਹੀ ਐਸੀ ਹੈ, ਜਾਣਦੇ ਹਾਂ ਕਿ ਇਸ ਦਾ ਨਤੀਜਾ ਬੜਾ ਮਾੜਾ ਹੈ, ਦਰਗਾਹ ਵਿਚ ਲੇਖੇ ਦੇਣੇ ਪੈਂਦੇ ਹਨ, ਸਰੀਰ ਨੂੰ ਇਹ ਖਰਾਬ ਕਰ ਦਿੰਦੀ ਹੈ। 20% ਕੈਂਸਰ ਸ਼ਰਾਬ ਤੋਂ ਹੁੰਦਾ ਹੈ। ਦਿਮਾਗ ਦੇ ਵਿਚ ਚਲੀ ਜਾਂਦੀ ਹੈ ਜਿਹੜਾ ਹੱਦ ਤੋਂ ਜ਼ਿਆਦਾ ਕੀਮਤੀ ਹੈ। ਪੰਦਰਾਂ ਅਰਬ ਸੈਲ ਦਿਮਾਗ ਦਾ ਹੈ ਜਿਸ ਨੂੰ ਇਹ ਬਰਬਾਦ ਕਰਦੀ ਹੈ, ਫੇਰ ਵੀ ਨਹੀਂ ਪੀਣ ਤੋਂ ਹਟਦੇ।

ਸੋ ਸ਼ਰਾਬ ਪੀ ਲਈ ਤੇ ਆਪਸ ਵਿਚ ਹੀ ਲੜਨ ਲੱਗ ਗਏ। ਐਨੀ ਲੜਾਈ ਲੜੀ ਕਿ ਇੱਕ ਵੀ ਨਾ ਬਚਿਆ। ਇਕੱਲੇ ਕ੍ਰਿਸ਼ਨ ਮਹਾਰਾਜ ਰਹਿ ਗਏ। ਕ੍ਰਿਸ਼ਨ ਮਹਾਰਾਜ ਜੀ ਨੂੰ ਜਦੋਂ ਖਬਰ ਦਿੱਤੀ, ਉਨ੍ਹਾਂ ਦੇ ਸਾਰਥੀ ਨੇ ਕਿਹਾ ਕਿ ਮਹਾਰਾਜ! ਯਾਦਵ ਤਾਂ ਸਾਰੇ ਮਰ ਚੁੱਕੇ ਹਨ, ਆਪਸ ਵਿਚ ਲੜ ਕੇ।

ਕਹਿੰਦੇ, "ਅੱਛਾ! ਇਹ ਇਵੇਂ ਹੀ ਹੋਣਾ ਸੀ ਕਿਉਂਕਿ ਸਾਧੂ ਨੂੰ ਮਸ਼ਕਰੀ ਕਰੀ ਹੈ।"

***ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥*** ***ਅੰਗ - 693***

ਆਪ ਜੰਗਲ ਦੇ ਵਿਚ ਇੱਕ ਦਰਖਤ ਦੇ ਨਾਲ ਪਿੱਠ ਲਾ ਕੇ ਅਰਾਮ ਦੇ ਨਾਲ ਬੈਠੇ ਹਨ। ਗੋਡੇ ਉਤੇ ਚਰਨ ਰੱਖਿਆ ਹੋਇਆ ਹੈ। ਉਸ ਚਰਨ ਦੇ ਵਿਚ ਪਦਮ ਸੀ। ਪਦਮ ਰੇਖਾ ਤਾਂ ਬੇਅੰਤ ਲੋਕਾਂ ਦੇ ਹੁੰਦੀ ਹੈ ਪਰ ਇਨ੍ਹਾਂ ਦੇ ਸਾਖਸ਼ਾਤ ਪਦਮ ਸੀ। ਪਦਮ ਰੇਖਾ ਹੁੰਦੀ ਹੈ ਅੱਖ ਵਰਗੀ। ਬਹੁਤ ਮਹਾਤਮਾ ਦੇ ਹੁੰਦੀ ਹੈ, ਧਿਆਨ ਨਾਲ ਦੇਖਣ ਵਾਲੇ ਜਾਣ ਜਾਂਦੇ ਹਨ ਕਿ ਪਦਮ ਰੇਖਾ ਹੈ ਇਸ ਦੇ ਪੈਰ ਵਿਚ। ਇਨ੍ਹਾਂ ਦੇ ਤਾਰੇ ਵਾਂਗ ਝਿਲਮਿਲ-ਝਿਲਮਿਲ ਕਰਦੀ ਸੀ। ਓਧਰਲੇ ਪਾਸਿਓ ਸ਼ਿਕਾਰੀ ਆ ਗਿਆ ਤੇ ਉਸ ਨੇ ਦੇਖਿਆ ਕਿ ਮਿਰਗ ਦੀ ਅੱਖ ਹੈ, ਹਰਨ ਦੀ ਅੱਖ ਹੈ। ਨਿਸ਼ਾਨਾ (ਸੇਧ) ਲੈ ਕੇ ਤੀਰ ਮਾਰਿਆ ਤੇ ਉਹ ਤੀਰ ਆ ਕੇ ਕ੍ਰਿਸ਼ਨ ਮਹਾਰਾਜ ਜੀ ਦੀ ਵੱਖੀ ਵਿੱਚ ਲੱਗਿਆ। ਦੌੜ ਕੇ ਆਇਆ ਕਿ ਮੈਂ ਹਿਰਨ ਨੂੰ ਫੜ ਲਵਾਂ ਜਾ ਕੇ। ਉਸ ਵੇਲੇ ਨੇੜੇ ਆ ਕੇ ਦੇਖਿਆ ਕਿ ਇਹ ਤਾਂ ਕ੍ਰਿਸ਼ਨ ਮਹਾਰਾਜ ਜੀ ਦੇ ਲੱਗਿਆ ਤਾਂ ਇਹ ਉਚੀ-ਉਚੀ ਰੋਣ ਲੱਗ ਗਿਆ। ਕ੍ਰਿਸ਼ਨ ਮਹਾਰਾਜ ਜੀ ਨੇ ਕੋਲ ਬੁਲਾਇਆ। ਉਸ ਵੇਲੇ ਕਹਿਣ ਲੱਗਿਆ ਕਿ ਮਹਾਰਾਜ! ਮੈਂ ਤਾਂ ਮਹਾਂ ਪਾਪੀ ਹਾਂ, ਬਹੁਤ ਵੱਡਾ ਪਾਪ ਮੈਥੋਂ ਹੋਇਆ, ਮੈਨੂੰ ਬਖਸ਼ ਦਿਓ ਆਪ -

***ਧਾਰਨਾ - ਮਿਰਗ ਜਾਣ ਕੇ ਬਾਣ ਮੈਂ ਮਾਰਿਆ,***
***ਭੁੱਲ ਮੇਰੀ ਬਖਸ਼ੀਂ ਮਾਲਕਾ -2, 2.***
***ਭੁੱਲ ਮੇਰੀ ਓ ਬਖਸ਼ੀਂ ਮਾਲਕਾ -2, 2.***
***ਮਿਰਗ ਜਾਣ ਕੇ ਬਾਣ ਮੈਂ ਮਾਰਿਆ,.... -2.***

***ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੈ ਪੈਰ ਪਸਾਰੇ।***
***ਚਰਣ ਕਮਲ ਵਿਚਿ ਪਦਮੁ ਹੈ ਝਿਲਮਿਲ ਝਲਕੈ ਵਾਂਗੀ ਤਾਰੇ।***
***ਬਧਿਕੁ ਆਇਆ ਭਾਲਦਾ ਮਿਰਗੈ ਜਾਣਿ ਬਾਣੁ ਲੈ ਮਾਰੇ।***
***ਦਰਸਣ ਡਿਠੋਸੁ ਜਾਇਕੈ ਕਰਣ ਪਲਾਵ ਕਰੇ ਪੁਕਾਰੇ।*** ***ਭਾਈ ਗੁਰਦਾਸ ਜੀ ਦੀ ਵਾਰ 10/23***

ਬੱਧਕ ਰੋਂਦਾ ਹੈ। ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਕਿ ਮੇਰੇ ਨੇੜੇ ਆ, ਹੋਰ ਨੇੜੇ ਆ। ਜਦੋਂ ਬਿਲਕੁਲ ਨੇੜੇ ਆ ਗਿਆ ਤਾਂ ਕਹਿੰਦੇ ਬਹਿ ਜਾ। ਬੈਠੇ ਨੂੰ ਕਲਾਵਾ ਭਰਿਆ, ਛਾਤੀ ਨਾਲ ਲਾ ਲਿਆ। ਕਹਿਣ ਲੱਗੇ ਕਿ ਤੂੰ ਕਿਉਂ ਰੋਈ ਜਾਂਦਾ ਹੈਂ?"

***ਗਲਿ ਵਿਚਿ ਲੀਤਾ ਕ੍ਰਿਸ਼ਨ ਜੀ ਅਵਗੁਣੁ ਕੀਤਾ ਹਰਿ ਨ ਚਿਤਾਰੇ।*** ***ਭਾਈ ਗੁਰਦਾਸ ਜੀ ਦੀ ਵਾਰ 10/23***

ਕਹਿੰਦੇ ਕਿ ਕੋਈ ਗੱਲ ਨਹੀਂ, ਇਹ ਤਾਂ ਇੱਕ ਮਹਾਂਪੁਰਸ਼ ਦਾ ਬਚਨ ਸੀ ਤੇ ਮੈਂ ਉਹ ਪੂਰਾ ਕਰਨਾ ਸੀ। ਮੈਂ ਆਪਣੇ ਭਗਤਾਂ ਦਾ ਕਿਹਾ ਹੋਇਆ ਸਫਲ ਕਰਦਾ ਹਾਂ। ਉਹ ਮੇਰਾ ਕਿਹਾ ਹੋਇਆ ਮੋੜ ਸਕਦੇ ਹਨ। ਦੂਜਾ, ਭਾਈ ਮੈਂ ਤੇਰਾ ਲੇਖਾ ਪੱਤਾ ਵੀ ਬਰਾਬਰ ਕਰ ਦਿੱਤਾ। ਤ੍ਰੇਤੇ ਯੁੱਗ ਅੰਦਰ ਮੈਂ ਸ੍ਰੀ ਰਾਮ ਹੋ ਕੇ ਤੈਨੂੰ ਛੁਪ ਕੇ ਬਾਣ ਮਾਰਿਆ ਸੀ। ਤੂੰ ਬਾਲੀ ਸੀ ਤੇ ਤੂੰ ਕਿਹਾ ਸੀ ਕਿ ਹੇ ਰਾਮ! ਤੁਸੀਂ ਅਨੀਤੀ ਕਰੀ ਹੈ। ਮੈਂ ਕਿਹਾ ਕਿ ਕੋਈ ਨਾ, ਦੁਆਪਰ ਯੁੱਗ ਦੇ ਅੰਦਰ ਇਸੇ ਤਰ੍ਹਾਂ ਤੂੰ ਮੇਰੇ ਮਾਰੇਂਗਾ। ਸੋ ਮੈਂ ਤੇਰਾ ਕਰਜ਼ਾ ਚੁਕਾ ਦਿਤਾ।

ਸੋ ਇਸ ਤਰ੍ਹਾਂ ਗੁਰੂ ਦਸ਼ਮੇਸ਼ ਪਿਤਾ ਕਹਿਣ ਲੱਗੇ ਮਾਤਾ ਜੀਤੋ ਜੀ ਨੂੰ ਕਿ ਆਦਿ-ਜੁਗਾਦਿ ਤੋਂ ਇਹ ਮਰਿਆਦਾ ਚਲੀ ਆਈ ਹੈ ਕਿ ਆਪਣੇ ਪਿਆਰਿਆਂ ਦਾ ਵਾਹਿਗੁਰੂ ਵਾਕ ਨਹੀਂ ਮੋੜਿਆ ਕਰਦਾ।

ਮਾਤਾ ਜੀ ਕਹਿਣ ਲੱਗੇ, "ਮਹਾਰਾਜ! ਉਹ ਤਾਂ ਬਿਰਹੋਂ ਦੇ ਨਾਲ ਚੜ੍ਹਾਈ ਕਰ ਜਾਣਗੇ ਕਿਉਂਕਿ ਉਨ੍ਹਾਂ ਦੀ

ਹਾਲਤ ਤਾਂ ਬੜੀ ਹੋਰ ਤਰ੍ਹਾਂ ਦੀ ਹੈ। ਉਹ ਰਹਿ ਨਹੀਂ ਸਕਦੇ ਤੇ ਐਨਾ ਬਿਰਹੋਂ ਕਰਦੇ ਹਨ, ਉਨ੍ਹਾਂ ਦੀ ਸਰੋਦ ਦੇ ਵਿਚ ਐਸੀ ਰਿਦਮ ਹੈ ਕਿ ਮੈਥੋਂ ਵੀ ਨਹੀਂ ਝੱਲੀ ਜਾਂਦੀ। ਮੈਂ ਵੀ ਜਿੰਨਾ ਚਿਰ ਕੀਰਤਨ ਸੁਣਦੀ ਹਾਂ ਮੇਰੇ ਨੇਤਰਾਂ ਵਿਚੋਂ ਜਲ ਬੰਦ ਨਹੀਂ ਹੁੰਦਾ ਤੇ ਉਨ੍ਹਾਂ ਦੀ ਅਵਸਥਾ ਤਾਂ ਐਸ ਤਰ੍ਹਾਂ ਦੇ ਨਾਲ ਹੈ।"

*ਧਾਰਨਾ - ਨਾ ਜੀਵੇ, ਮੱਛੀ ਨੀਰ ਤੋਂ ਬਿਨਾਂ -2, 2.*
*ਮੱਛੀ ਨੀਰ ਤੋਂ ਬਿਨਾਂ, ਮੱਛੀ ਨੀਰ ਤੋਂ ਬਿਨਾਂ -2, 2.*
*ਨਾ ਜੀਵੇ, .................. -2.*

*ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥* **ਅੰਗ - 708**

ਮਾਤਾ ਜੀ ਕਹਿਣ ਲੱਗੇ, ਸੱਚੇ ਪਾਤਸ਼ਾਹ! ਉਨ੍ਹਾਂ ਦਾ ਤਾਂ ਰੋਮ-ਰੋਮ ਬਿਰਹੋਂ ਵਿਚ ਭਿਜਿਆ ਪਿਆ ਹੈ ਉਹ ਆਪ ਦੇ ਪਿਆਰ ਵਿਚ ਸਦਾ ਹੀ ਲੀਨ ਰਹਿੰਦੇ ਹਨ। ਆਪ ਦਾ ਹੁਕਮ ਹੈ -

*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ॥* **(ਸਵੱਈਯੇ ਪਾਤਿਸ਼ਾਹੀ ੧੦)**

ਤੇਰੇ ਪਿਆਰ ਵਿਚ ਸਾਹ ਲੈਂਦੇ ਨੇ, ਤੇਰੇ ਪਿਆਰ ਵਿਚ ਜੀਉਂਦੇ ਹਨ। ਦਿਨ-ਰਾਤ ਸੇਵਾ ਕਰਦੇ ਹਨ। ਐਸੀ ਰੰਗਤ ਦੇ ਦਿੱਤੀ ਬਾਗ ਨੂੰ ਕਿ ਪ੍ਰਸੰਸਾ ਨਹੀਂ ਕੀਤੀ ਜਾਂਦੀ। ਪਰ ਜਦੋਂ ਮੈਂ ਦੇਖਦੀ ਹਾਂ ਕਿ ਆਪ ਜੀ ਦਾ ਹੁਕਮ ਬੜਾ ਸਖਤ ਹੈ ਉਸ ਵੇਲੇ ਕੁਝ ਵੀ ਨਹੀਂ ਹੋ ਸਕਦਾ। ਮੈਂ ਉਨ੍ਹਾਂ ਦੀ ਕੋਈ ਮਦਦ ਨਹੀਂ ਕਰ ਸਕਦੀ। ਉਨ੍ਹਾਂ ਦੀ ਤਾਂ ਐਸੀ ਹਾਲਤ ਹੋਈ ਹੋਈ ਹੈ ਜੈਸੀ ਗੁਰੂ ਪੰਜਵੇਂ ਪਾਤਸ਼ਾਹ ਜੀ ਨੇ ਆਪਣੀ ਹਾਲਤ ਦੱਸੀ ਸੀ।

*ਧਾਰਨਾ - ਰੈਣ ਗੁਜਰੇ ਨੀਂਦ ਨਾ ਆਵੇ -2, 2.*
*ਲੋਚਦਾ ਦੀਦਾਰਿਆਂ ਨੂੰ, ਪਿਆਰਿਓ-ਪਿਆਰਿਓ -2, 2.*
*ਲੋਚਦਾ ਦੀਦਾਰਿਆਂ ਨੂੰ, ਰੈਣ ਗੁਜਰੇ... -2.*

*ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥*
*ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥*
*ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ*
*ਬਿਨੁ ਦੇਖੇ ਗੁਰ ਦਰਬਾਰੇ ਜੀਉ॥* **ਅੰਗ - 96**

ਮਾਤਾ ਜੀ ਕਹਿ ਰਹੇ ਨੇ, "ਪਾਤਸ਼ਾਹ! ਉਨ੍ਹਾਂ ਦਾ ਬਿਰਹਾ ਦੇਖ ਕੇ ਮੈਥੋਂ ਸਹਿ ਨਹੀਂ ਹੁੰਦਾ। ਉਨ੍ਹਾਂ ਦੀ ਸਤਾਰ ਦੀਆਂ ਤਾਰਾਂ ਕੀ ਨੇ! ਸਾਰੀਆਂ ਬਿਰਹਾ ਦੀਆਂ ਬਣੀਆਂ ਹੋਈਆਂ ਹਨ।"

ਇਸ ਗੱਲ ਦੀ ਸੰਸਾਰ ਨੂੰ ਨਹੀਂ ਸਮਝ ਹੋਇਆ ਕਰਦੀ ਸਾਧ-ਸੰਗਤ ਜੀ! ਨਾ ਪਿਆਰ ਦਾ ਪਤਾ ਹੈ। ਭਾਈ ਵੀਰ ਸਿੰਘ ਜੀ ਇਕ ਰੁਬਾਈ ਵਿਚ ਲਿਖਦੇ ਹਨ -

*ਜਿਨ੍ਹਾਂ ਉਚਆਈਆਂ ਉਤੋਂ 'ਬੁੱਧੀ' ਖੰਭ ਸਾੜ ਢੱਠੀ,*
*ਮੱਲੋ ਮੱਲੀ ਓਥੇ ਦਿਲ ਮਾਰਦਾ ਉਡਾਰੀਆਂ।*
*ਪਜਾਲੇ ਅਣਡਿੱਠੇ ਨਾਲ, ਬੁੱਲ੍ਹ ਲਗ ਜਾਣ ਓਥੇ,*
*ਰਸ ਤੇ ਸਰੂਰ ਚੜ੍ਹੇ, ਝੂੰਮਾਂ ਆਉਣ ਪਯਾਰੀਆਂ।*
*'ਗਜਾਨੀ' ਸਾਨੂੰ ਹੋੜਦਾ ਤੇ 'ਵਹਿਮੀ ਢੋਲਾ' ਆਖਦਾ ਏ,*
*'ਮਾਰੇ ਗਏ ਜਿਨ੍ਹਾਂ ਲਾਈਆਂ ਬੁੱਧੋਂ ਪਾਰ ਤਾਰੀਆਂ।'*
*'ਬੈਠ ਵੇ ਗਿਆਨੀ! ਬੁੱਧੀ ਮੰਡਲੇ ਦੀ ਕੈਦ ਵਿਚ,*
*'ਵਲਵਲੇ ਦੇ ਦੇਸ਼' ਸਾਡੀਆਂ ਲੱਗ ਗਈਆਂ ਯਾਰੀਆਂ।* **ਡਾ. ਭਾਈ ਵੀਰ ਸਿੰਘ ਜੀ**

ਸ੍ਰੀ ਰਾਮ ਚੰਦਰ ਜੀ ਮਹਾਰਾਜ ਜੀ ਨੂੰ ਜਦੋਂ ਸੀਤਾ ਦਾ ਕੁਝ ਪਤਾ ਨਹੀਂ ਲਗਦਾ, ਉਸ ਵੇਲੇ ਹਨੂੰਮਾਨ ਜੀ ਨੂੰ ਕਿਹਾ ਕਿ ਐਨਾ-ਕੁ ਪਤਾ ਲੱਗਿਆ ਹੈ ਕਿ ਲੰਕੇਸ਼, ਲੰਕਾ ਦਾ ਰਾਜਾ ਰਾਵਣ ਸੀਤਾ ਜੀ ਨੂੰ ਲੈ ਗਿਆ ਹੈ। ਉਸ ਦੀ ਖਬਰ ਲੈ ਕੇ ਆ ਕਿ ਕੀ ਹਾਲ ਹੈ? ਉਸ ਵੇਲੇ ਹਨੂੰਮਾਨ ਲੰਕਾ ਵਿਚ ਪਹੁੰਚਦਾ ਹੈ ਤੇ ਉਸ ਬਾਗ ਦੇ ਵਿੱਚ ਜਾਂਦਾ ਹੈ

ਜਿਥੇ ਸੀਤਾ ਜੀ ਬੈਠੇ ਹਨ। ਮਿਲਿਆ ਤੇ ਵਾਪਸ ਆ ਗਿਆ। ਜਦੋਂ ਵਾਪਸ ਆ ਕੇ ਸ੍ਰੀ ਰਾਮ ਚੰਦਰ ਜੀ ਨੂੰ ਨਮਸ਼ਕਾਰ ਕਰਕੇ ਸਾਹਮਣੇ ਬੈਠਾ ਤਾਂ ਉਸ ਵੇਲੇ ਉਨ੍ਹਾਂ ਨੇ ਇਕ ਸਵਾਲ ਕਰਿਆ।

ਪਹਿਲੇ ਸਮਿਆਂ ਦੇ ਵਿਚ, ਗੁਰਦੁਆਰੇ ਦੇ ਅੰਦਰ ਹਨੂੰਮਾਨ ਨਾਟਕ ਪੜ੍ਹਾਇਆ ਜਾਂਦਾ ਸੀ। ਅੱਜ ਕੱਲ੍ਹ ਤਾਂ ਕੋਈ ਵੀ ਨਹੀਂ ਪੜ੍ਹਦਾ। ਗੁਰੂ ਗ੍ਰੰਥ ਸਾਹਿਬ ਦੇ ਅਰਥ ਸੁਖਾਲੇ ਸਮਝ ਵਿਚ ਆ ਜਾਂਦੇ ਸਨ। ਹਿਰਦਾ ਰਾਮ ਸੀ ਉਸ ਦਾ ਲਿਖਾਰੀ। ਬਹੁਤ ਸੋਝੀ ਵਾਲਾ ਬੰਦਾ ਸੀ। ਉਹ ਲਿਖਦੇ ਨੇ ਕਿ ਰਾਮ ਚੰਦਰ ਜੀ ਨੇ ਹਨੂੰਮਾਨ ਨੂੰ ਕਿਹਾ ਕਿ -

***"ਔਹ ਹਨੂਮਾਨ! ਕਹਿਓ ਰਘੁਬੀਰ! ਕੁਛ ਸੁਧ ਹੈ ਸੀਅ ਕੀ ਛਿਤ ਮਾਹਿ?"***

ਏਸ ਧਰਤੀ ਤੇ ਪਤਾ ਲਗਦਾ ਹੈ ਕਿ ਸੀਤਾ ਜੀ ਕਿਥੇ ਹਨ?

ਹਨੂਮਾਨ ਜਵਾਬ ਦਿੰਦਾ ਹੈ ਕਿ -

***"ਹੈ ਪ੍ਰਭ, ਲੰਕ ਕਲੰਕ ਬਿਨਾ........।"***

ਹੈ ਲੰਕਾਂ ਦੇ ਵਿਚ ਤੇ ਕਲੰਕ ਤੋਂ ਅਜੇ ਤੱਕ ਰਹਿਤ ਹੈ।

***"........ਬਸਹਿ ਤਰ ਰਾਵਣ ਬਾਗ ਕੇ ਮਾਹੀ।"***

ਬਾਗ ਦੇ ਵਿਚ ਦਰਖਤ ਦੀ ਛਾਂ ਹੇਠ ਰਹਿੰਦੀ ਹੈ।

ਰਾਮ ਚੰਦਰ ਜੀ ਨੇ ਦੂਸਰਾ ਸਵਾਲ ਕਰਿਆ।

ਕਹਿੰਦੇ, ***"ਜੀਵਤ ਹੈ?"*** ਕਹਿੰਦੇ, "ਜੀਉਂਦੀ ਹੀ ਹੈ ਉਹ?"

ਜਵਾਬ ਦਿੰਦਾ ਹੈ, ***"ਕਹਿਬੇ ਹੀ ਕੋ ਨਾਥ!"*** ਕਹਿਣ ਵਾਸਤੇ ਜੀਊਂਦੀ ਹੈ। ਉਹ ਜੀਊਂਦੀ ਕਾਹਦੀ ਹੈ, ਬਿਰਹੁ ਦਾ ਕੁਠਿਆ ਕੌਣ ਜੀਊਂਦਾ ਹੈ?

ਕਹਿੰਦੇ, ***"ਸੋ ਮਰ ਕਿਉਂ ਨਾ ਗਈ ਹਮਰੇ ਬਿਛਰਾਹੀ।"***

ਮੇਰੇ ਵਿਛੜਨ ਨਾਲ ਜਿਵੇਂ ਪਾਣੀ ਤੋਂ ਬਿਨਾਂ ਮੱਛੀ ਜੀਉਂਦੀ ਨਹੀਂ ਰਹਿੰਦੀ, ਉਹ ਮਰੀ ਕਿਉਂ ਨਾ?"

ਜਵਾਬ ਦਿੰਦਾ ਹੈ, ਕਹਿੰਦਾ, "ਮਹਾਰਾਜ! ***"ਪ੍ਰਾਨ ਬਸੈ ਪਗ ਪੰਕਜ ਮਹਿ,.......।***

ਮਹਾਰਾਜ! ਤੁਹਾਡੇ ਚਰਨਾਂ-ਕਮਲਾਂ ਵਿਚ ਉਸ ਦੇ ਪ੍ਰਾਣ ਵਸਦੇ ਹਨ।

***"......ਜਮ ਆਵਤ ਹੈ ਪਰ ਪਾਵਤ ਨਾਹੀ।"*** ਜਮ ਆਉਂਦੇ ਹਨ ਲੈਣ ਵਾਸਤੇ ਪਰ ਪ੍ਰਾਣ ਲੱਭਦੇ ਨਹੀਂ, ਕਿਉਂਕਿ ਪ੍ਰਾਣ ਆਪ ਦੇ ਚਰਨਾਂ ਵਿਚ ਵਸਦੇ ਹਨ। ਇਸ ਕਰਕੇ ਉਹ ਜੀਊਂਦੀ ਹੈ।

ਸੋ ਇਹ ਪ੍ਰੇਮ ਦੀਆਂ ਗਾਥਾਵਾਂ ਹਨ। ਇਸ ਨੂੰ ਸਾਰੇ ਨਹੀਂ ਜਾਣਿਆ ਕਰਦੇ।

***ਧਾਰਨਾ - ਜਿਸ ਤਨ ਲੱਗੀਆਂ ਸੋਈ ਤਨ ਜਾਣੇ,***
***ਕਿਸੇ ਦੀ ਲੱਗੀ ਕੌਣ ਜਾਣਦਾ -2, 2.***
***ਮੇਰੇ ਪਿਆਰੇ, ਕਿਸੇ ਦੀ ਲੱਗੀ ਕੌਣ ਜਾਣਦਾ -2, 2***
***ਜਿਸ ਤਨ ਲੱਗੀਆਂ ਸੋਈ ਤਨ ਜਾਣੇ, . -2.***

***ਲਾਗੀ ਹੋਇ ਸੁ ਜਾਨੈ ਪੀਰ॥ ਰਾਮ ਭਗਤਿ ਅਨੀਆਲੇ ਤੀਰ॥ ਅੰਗ - 327***

ਜਿਸ ਨੂੰ ਪਿਆਰ ਲੱਗ ਗਿਆ ਉਹ ਜਾਣਦਾ ਹੈ ਇਸ ਦੀ ਪੀੜਾ ਨੂੰ, ਦੂਜੇ ਤਾਂ ਕਹਾਣੀਆਂ ਜਾਣਦੇ ਹਨ। ਬੜਾ ਡੂੰਘਾ ਘਾਅ ਪੈ ਜਾਂਦਾ ਹੈ। ਪਿਆਰ ਵਾਲਿਆਂ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਕੀਤਾ ਹੈ -

***ਚੰਦ ਚਕੋਰ ਪਰੀਤ ਹੈ, ਲਾਇ ਤਾਰ ਨਿਹਾਲੇ।***
***ਚਕਵੀ ਸੂਰਜ ਹੇਤ ਹੈ, ਮਿਲਿ ਹੋਨਿ ਸੁਖਾਲੇ।***
***ਨੇਹੁ ਕਵਲ ਜਲ ਜਾਣੀਐ, ਖਿੜਿ ਮੁਹ ਵੇਖਾਲੇ।***
***ਮੋਰ ਬਬੀਹੇ ਬੋਲਦੇ, ਵੇਖਿ ਬਦਲ ਕਾਲੇ।***
***ਨਾਰਿ ਭਤਾਰ ਪਿਆਰੁ ਹੈ, ਮਾਂ ਪੁਤ ਸਮਾਲੇ।***
***ਪੀਰ ਮੁਰੀਦਾ ਪਿਰਹੜੀ, ਓਹੁ ਨਿਬਹੈ ਨਾਲੇ॥ ਭਾਈ ਗੁਰਦਾਸ ਜੀ, ਵਾਰ 27/4***

ਪੀਰ ਤੇ ਮੁਰੀਦ ਦੀ ਪ੍ਰੀਤ ਨਿਭਦੀ ਹੈ।

*ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਨਿ ਸੰਤ ਪਕਿਆ॥*
*ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥* *ਅੰਗ - 1102*

ਸੰਸਾਰੀ ਲੋਕ, ਸੰਸਾਰ ਵਿਚ ਰਹਿੰਦਿਆਂ ਵੀ ਸਾਥ ਛੱਡ ਦਿੰਦੇ ਹਨ, ਐਪਰ ਮਹਾਂਪੁਰਸ਼ ਸੰਸਾਰ ਤੋਂ ਚਲੇ ਜਾਂਦੇ ਹਨ ਪਰ ਫੇਰ ਵੀ ਨਹੀਂ ਆਪਣੇ ਮੁਰੀਦਾਂ ਨੂੰ ਛੱਡਦੇ। ਦਸ਼ਮੇਸ਼ ਪਾਤਿਸ਼ਾਹ ਨੇ ਕਹਿ ਦਿਤਾ ਕਿ -

*ਪੰਥ ਖਾਲਸਾ ਖੇਤੀ ਮੇਰੀ। ਕਰਹੁ ਸੰਭਾਲ ਮੈ ਤਿਸ ਕੇਰੀ।*

ਪਿਆਰ ਹੈ ਸੱਚਾ। ਇੱਕ ਮਹਾਂਪੁਰਸ਼ ਹੋਏ ਹਨ। ਸੱਤ ਬਾਦਸ਼ਾਹਾਂ ਦੇ ਕਾਲ ਵਿਚ ਉਹ ਰਾਜ ਕਵੀ ਸੀ ਤੇ ਨਾਂ ਸੀ ਖੁਸਰੋ। ਬੜਾ ਵੱਡਾ ਕਵੀ ਸੀ, ਉਸ ਦੀਆਂ ਪੁਸਤਕਾਂ ਮਿਲਦੀਆਂ ਹਨ - ਪਿਆਰ ਦੀਆਂ ਭਰੀਆਂ ਹੋਈਆਂ, ਗਿਆਨ ਦੀਆਂ ਭਰੀਆਂ ਹੋਈਆਂ। ਨਿਜ਼ਾਮੁਦੀਨ ਔਲੀਆ ਆਪ ਦਾ ਮੁਰਸ਼ਦ ਸੀ। ਆਪ ਨੂੰ ਸੇਵਾ-ਮੁਕਤ ਹੋਣ ਤੋਂ ਬਾਅਦ ਹੁਕਮ ਹੋਇਆ ਕਿ ਖੁਸਰੋ! ਤੂੰ ਘਰ ਜਾਹ। ਇਜਾਜ਼ਤ ਲੈ ਲਈ। ਅੱਜ ਤੱਕ ਵਿਛੜਿਆ ਨਹੀਂ ਸੀ, ਅੱਜ ਕਦੇ ਪਹਿਲੇ ਦਿਨ ਵਿਛੜ ਕੇ ਦੇਖਿਆ। ਕਾਫਲਾ ਜਾ ਰਿਹਾ ਹੈ, ਦੋ ਸੌ ਊਠ ਨਾਲ ਹਨ, ਸਿਪਾਹੀ ਬਹੁਤ ਸਾਰੇ ਨਾਲ ਦਿੱਤੇ ਹੋਏ ਨੇ ਬਾਦਸ਼ਾਹ ਨੇ, ਤੇ ਬੇਅੰਤ ਧਨ-ਦੌਲਤ ਸਾਰੀ ਜ਼ਿੰਦਗੀ ਦੀ ਕਮਾਈ ਹੋਈ, ਸੋਨੇ ਚਾਂਦੀ ਦੇ ਬਰਤਨ, ਹੀਰੇ ਜਵਾਹਰਾਤ ਊਠਾਂ ਤੇ ਲੱਦੀ ਜਾ ਰਿਹਾ ਹੈ।

ਏਧਰਲੇ ਪਾਸੇ ਕੀ ਭਾਣਾ ਵਰਤਦਾ ਹੈ ਕਿ ਕੋਈ ਪ੍ਰੇਮੀ ਪੀਰ ਜੀ ਕੋਲ ਆ ਗਿਆ ਬਦਾਇਊਂ ਤੋਂ। ਯੂ.ਪੀ. ਵਿਚ ਹੈ ਬਦਾਇਊਂ। ਕਹਿਣ ਲੱਗਿਆ ਕਿ ਪੀਰ ਜੀ! ਮੇਰੀ ਲੜਕੀ ਦੀ ਸ਼ਾਦੀ ਹੈ, ਮੇਰੀ ਮੱਦਦ ਕਰੋ।

ਉਹ ਕਹਿਣ ਲੱਗੇ, "ਪਿਆਰਿਆ! ਅਸੀਂ ਤਾਂ ਪੈਸੇ ਨੂੰ ਹੱਥ ਨਹੀਂ ਲਾਉਂਦੇ, ਆਉਂਦਾ ਹੈ ਖਰਚ ਹੋ ਜਾਂਦਾ ਹੈ। "

ਕਹਿੰਦਾ, "ਤੁਹਾਨੂੰ ਬਹੁਤ ਪੈਸਾ ਚੜ੍ਹਦਾ ਹੈ।"

ਕਹਿਣ ਲੱਗੇ, "ਜਿੰਨਾ ਚੜ੍ਹੇਗਾ ਲੈ ਜਾਈਂ ਤੂੰ।"

ਐਸਾ ਹੋਇਆ ਕਿ ਤਿੰਨ ਦਿਨ ਇਕ ਪੈਸਾ ਵੀ ਨਾ ਚੜ੍ਹਿਆ। ਕਹਿਣ ਲੱਗਿਆ ਕਿ ਪੀਰ ਨੇ ਆਪਣੀ ਸ਼ਕਤੀ ਨਾਲ ਰੋਕ ਦਿੱਤਾ, ਮੈਨੂੰ ਨਹੀਂ ਦਿੱਤਾ। ਪੀਰ ਜੀ ਕਹਿੰਦੇ, ਦੇਖ ਇਸ ਵੇਲੇ ਮੇਰੇ ਕੋਲ ਕੁਝ ਨਹੀਂ ਹੈ। ਆਹ ਮੇਰੇ ਪੈਰਾਂ ਵਿਚ ਇਕ ਜੁੱਤੀ ਪਾਈ ਹੋਈ ਹੈ, ਇਹ ਲੈ ਜਾ। ਦੇਖਿਆ ਤਾਂ ਜੁੱਤੀ ਸੋਹਣੀ ਹੈ। ਸਮਝ ਗਿਆ ਕਿ ਚਲੋ ਅੱਠ ਆਨੇ, ਰੁਪਈਏ ਦੀ ਵਿਕ ਜਾਏਗੀ। ਸੋ ਜੋੜਾ ਲੈ ਲਿਆ ਤੇ ਚਲਦਾ-ਚਲਦਾ ਅਮੀਰ ਖੁਸਰੋ ਦੇ ਕਾਫਲੇ ਨਾਲ ਰਲ ਗਿਆ। ਉਥੇ ਰਲੇ ਹੋਏ ਦੀ ਗੱਲ ਬਾਤ ਚੱਲ ਪਈ। ਉਸ ਨੇ ਔਲੀਆ ਦੀ ਕੋਈ ਅੱਛੀ ਗੱਲ ਨਾ ਕਰੀ।

ਖੁਸਰੋ ਨੇ ਕਿਹਾ, "ਤੈਨੂੰ ਔਲੀਏ ਤੋਂ ਕੀ ਦੁਖ ਹੋ ਗਿਆ?"

ਉਸ ਨੇ ਸਾਰੀ ਗੱਲ ਦੱਸੀ।

ਅਮੀਰ ਖੁਸਰੋ ਨੇ ਪੁਛਿਆ, "ਕੀ ਹੈ ਤੇਰੇ ਕੋਲ?"

ਕਹਿੰਦਾ, "ਜੋੜਾ।"

ਕਹਿਣ ਲੱਗੇ, "ਵੇਚਣਾ ਹੈ ਜੋੜਾ?"

ਉਹ ਕਹਿੰਦਾ, "ਇਸ ਦਾ ਕਾਹਦਾ ਮੁੱਲ ਹੈ। ਮੇਰਾ ਕੀ ਕੰਮ ਸਾਰੇਗਾ ਇਹ?"

ਅਮੀਰ ਖੁਸਰੋ ਕਹਿੰਦਾ, "ਨਾ! ਮੈਂ ਤਾਂ ਇਹ ਕਹਿੰਦਾ ਹਾਂ ਕਿ ਜਾਂ ਤਾਂ ਤੂੰ ਪਾ ਲੈ ਕੀਮਤ ਇਸ ਜੋੜੇ ਦੀ ਜਾਂ ਮੈਂ ਪਾ ਦਿੰਦਾ ਹਾਂ।"

ਉਹ ਕਹਿੰਦਾ, "ਚੰਗਾ! ਖੁਸਰੋ ਤੂੰ ਹੀ ਪਾ ਲੈ।"

ਕਹਿਣ ਲੱਗਿਆ, "ਦੇਖ! ਮੈਂ ਇਸ ਜੋੜੇ ਦੀ ਕੀਮਤ ਨਹੀਂ ਪਾ ਸਕਦਾ। ਮੇਰੇ ਵਿਚ ਐਨੀ ਤਾਕਤ ਨਹੀਂ ਹੈ ਕਿ ਮੈਂ ਇਸ ਜੋੜੇ ਦਾ ਮੁੱਲ ਪਾ ਲਵਾਂ ਪਰ ਇਕ ਹੱਲ ਮੇਰੇ ਕੋਲ ਹੈ, ਜੇ ਤੂੰ ਮੰਨ ਜਾਵੇਂ, ਤੇਰੇ ਪੈਰੀਂ ਹੱਥ ਲਾ ਕੇ ਮੈਂ ਕਹਿੰਦਾ ਹਾਂ ਕਿ ਜ਼ਿੰਦਗੀ ਭਰ ਦੀ ਕੀਤੀ ਹੋਈ ਕਮਾਈ ਆਹ ਦੋ ਸੌ ਊਠ ਤੇ ਲੱਦੀ ਹੋਈ ਹੈ, ਇਹ ਲੈ ਲੈ ਤੇ ਜੋੜਾ ਮੈਨੂੰ ਦੇ ਦੇ। ਬੇਅਦਬੀ ਨਾ ਕਰ, ਇਹ ਮੇਰੇ ਮੁਰਸ਼ਦ ਦਾ ਜੋੜਾ ਹੈ।"

ਉਹ ਕਹਿੰਦਾ, "ਤੂੰ ਹੋਸ਼ ਹਵਾਸ਼ ਨਾਲ ਗੱਲ ਕਰ ਰਿਹਾ ਹੈਂ?"

ਕਹਿੰਦਾ, "ਹਾਂ! ਉਹ ਹੋਸ਼ ਮੇਰੇ ਕੋਲ ਹੈ ਜਿਸ ਦਾ ਤੈਨੂੰ ਸੁਪਨਾ ਵੀ ਨਹੀਂ ਆ ਸਕਦਾ।" ਸਾਰਾ ਮਾਲ ਦੇ ਕੇ ਜੋੜਾ ਲੈ ਕੇ ਮੁੜ ਕੇ ਪੀਰ ਕੋਲ ਫੇਰ ਆ ਗਿਆ।

ਔਲੀਆ ਕਹਿਣ ਲੱਗਿਆ, "ਖੁਸਰੋ! ਮੁੜ ਆਇਆਂ ਬੇਟਾ।"

ਕਹਿਣ ਲੱਗਿਆ, "ਮੈਂ ਤੇਰੇ ਬਿਨਾ ਜੀਉਂਦਾ ਨਹੀਂ ਰਹਿ ਸਕਦਾ। ਉਹ ਮਾਇਆ ਤਾਂ ਬੜਾ ਭਾਰੀ ਬੰਧਨ ਸੀ। ਤੂੰ ਕਿਰਪਾ ਕਰਕੇ ਮੇਰੇ ਸਿਰੋਂ ਲੁਹਾ ਦਿੱਤਾ। ਆਪਣਾ ਜੋੜਾ ਭੇਜ ਕੇ ਮੈਨੂੰ ਤੂੰ ਵਾਪਸ ਬੁਲਾ ਲਿਆ।"

ਔਲੀਏ ਦੇ ਤੀਹ ਚੇਲੇ ਇਕ ਤੋਂ ਇਕ ਚੜ੍ਹਦੇ ਸਨ। ਉਸ ਨੇ ਦੇਖਿਆ ਕਿ ਮੇਰੇ ਮਗਰੋਂ ਕੌਣ ਅਧਿਕਾਰੀ ਹੋ ਸਕਦਾ ਹੈ। ਪਰਖ ਕੀਤੀ ਤੇ ਇਮਤਿਹਾਨ ਲੈਣਾ ਸ਼ੁਰੂ ਕਰਿਆ।

***ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥***
***ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ॥*** ***ਅੰਗ - 1366***

ਸਾਰੀ ਜ਼ਿੰਦਗੀ ਨਿਜ਼ਾਮੁਦੀਨ ਦਿੱਲੀ ਵਿਚ ਨਹੀਂ ਸੀ ਵੜਿਆ। ਅੱਜ ਕਹਿਣ ਲੱਗਿਆ ਕਿ ਅੱਜ ਆਪਾਂ ਨੇ ਦਿੱਲੀ ਦੇਖਣੀ ਹੈ। ਜਾਂਦੇ-ਜਾਂਦੇ ਜਿਥੇ ਵੇਸ਼ਵਾਵਾਂ ਦਾ ਬਜ਼ਾਰ ਸੀ ਉਥੇ ਜਾ ਵੜਿਆ। ਜਿਹੜੇ ਤਰਕਸ਼ੀਲ ਚੇਲੇ ਸਨ ਉਹ ਕਹਿਣ ਲੱਗੇ ਕਿ ਪੀਰ ਜੀ! ਇਹ ਤਾਂ ਵੇਸ਼ਵਾਵਾਂ ਦਾ, ਅਧਰਮ ਦਾ ਬਜ਼ਾਰ ਹੈ, ਪਾਪ ਦਾ ਬਜ਼ਾਰ ਹੈ, ਇੱਥੇ ਔਰਤਾਂ ਦੀ ਕੌਡੀਆਂ ਦੇ ਭਾਅ ਇੱਜ਼ਤ ਵਿਕਦੀ ਹੈ, ਤੇ ਅਸਮਤ ਵੇਚਦੀਆਂ ਹਨ, ਮਹਾਰਾਜ! ਇਸ ਪਾਸੇ ਨਾ ਜਾਓ।

ਕਹਿੰਦੇ, "ਜਾਣਾ ਹੀ ਅਸੀਂ ਇਥੇ ਹੈ।"

ਅੱਗੇ ਇੱਕ ਬਹੁਤ ਖ਼ੂਬਸੂਰਤ ਵੇਸਵਾ, ਔਲੀਆ ਵੱਲ ਦੇਖ ਰਹੀ ਹੈ ਤੇ ਇਨ੍ਹਾਂ ਨੇ ਐਸੀ ਦ੍ਰਿਸ਼ਟੀ ਕੀਤੀ ਕਿ ਉਸ ਦੇ ਸਾਰੇ ਹੀ ਪਾਪ ਧੋ ਦਿੱਤੇ। ਸੋਝੀ ਆ ਗਈ, ਉਤਰ ਕੇ ਇਕ ਦਮ ਆ ਕੇ ਚਰਨਾਂ ਤੇ ਗਿਰ ਗਈ।

ਕਹਿਣ ਲੱਗੀ, "ਔਲੀਆ! ਮੈਨੂੰ ਸੇਵਾ ਦੱਸੋ। ਮੇਰੇ ਭਾਗ ਜਾਗ ਪਏ ਤੁਸੀਂ ਮੇਰੇ ਕੋਲ ਆ ਗਏ।"

ਕਹਿਣ ਲੱਗੇ, "ਅੰਦਰ ਚੱਲ ਤੈਨੂੰ ਸੇਵਾ ਦਸਾਂਗੇ।"

ਚੇਲੇ ਸਾਰੇ ਬਾਹਰ ਖੜ੍ਹਾ ਦਿੱਤੇ। ਕਹਿਣ ਲੱਗੇ ਕਿ ਦੇਖ ਬੇਟਾ! ਇਕ ਡਰਾਮਾ, ਰੂਪਕ ਰਚ। ਮੇਰੇ ਇਨ੍ਹਾਂ ਚੇਲਿਆਂ ਨੂੰ ਤੂੰ ਨਠਾ ਸਕਦੀ ਹੈਂ - ਸਾਰਿਆਂ ਨੂੰ?

ਕਹਿਣ ਲੱਗੀ ਕਿ ਮਹਾਰਾਜ! ਜ਼ਿਆਦਾ ਤੋਂ ਜ਼ਿਆਦਾ ਮੈਂ ਇਕ ਘੜੀ ਦੇ ਵਿਚ ਨਠਾ ਦਿਆਂਗੀ।

ਕਹਿਣ ਲੱਗੇ ਕਿ ਫੇਰ ਐਸਾ ਰੂਪਕ ਖੇਡ ਕੋਈ, ਚਰਿੱਤਰ ਖੇਡ ਜਿਸ ਦੇ ਨਾਲ ਇਹ ਨੱਠ ਜਾਣ। ਉਸ ਨੇ ਐਸਾ ਰੂਪਕ ਖੇਡਿਆ, ਆਪਣੇ ਬੰਦਿਆਂ ਨੂੰ ਭੇਜਿਆ ਕਿ ਉਨ੍ਹਾਂ ਨੂੰ ਸੁਣਾਵੇ ਕਿ ਔਲੀਆ ਸਭ ਤੋਂ ਚੰਗੀ ਸ਼ਰਾਬ ਮੰਗ ਰਿਹਾ ਹੈ, ਫਲਾਣੀ ਥਾਂ ਤੇ ਮਿਲਦੀ ਹੈ, ਲੈ ਕੇ ਆਓ। ਉਹ ਸ਼ਰਾਬ ਲੈਣ ਚਲੇ ਗਏ। ਉਹ ਲੈ ਆਏ। ਇਹ ਸੋਚਣ ਕਿ ਹੈਂ! ਇਹ ਔਲੀਆ ਸ਼ਰਾਬ ਵੀ ਪੀ ਲੈਂਦਾ ਹੈ। ਇਹ ਤਾਂ ਕਾਫਰ ਹੈ। ਫੇਰ ਆਈ ਤੇ ਕਹਿਣ ਲੱਗੀ ਕਿ ਗੋਸ਼ਤ ਲੈ ਕੇ ਆਓ, ਫਲਾਣੀ ਚੀਜ਼ ਲਿਆਓ। ਅੱਜ ਮੇਰੇ ਕੋਲ ਰਹਿਣਾ ਹੈ ਇਨ੍ਹਾਂ ਨੇ ਤੇ ਆਹ ਮੁਰੀਦ ਕੀ ਕਰਦੇ ਨੇ ਇਥੇ। ਦੇਖਦੇ-ਦੇਖਦੇ ਰਾਤ ਦੇ ਦਸ ਵੱਜ ਗਏ, ਗਿਆਰਾਂ ਵੱਜ ਗਏ, ਬਾਰਾਂ ਵੱਜ ਗਏ। ਸਾਰੇ ਹੀ ਨੱਠ ਗਏ ਤੇ ਦੋ-ਚਾਰ ਰਹਿ ਗਏ। ਕਹਿੰਦੇ ਪਤਾ ਹੀ ਨਹੀਂ ਸੀ, ਅੱਜ ਪਤਾ ਲੱਗਿਆ ਹੈ ਕਿ ਇਹ ਤਾਂ ਬੜਾ ਕਮਜ਼ੋਰ ਔਲੀਆ ਹੈ। ਚਾਰ ਵੱਜ ਗਏ ਤੇ ਦੋ ਰਹਿ ਗਏ।

ਅੰਦਰ ਆ ਕੇ ਕਹਿੰਦੀ, "ਔਲੀਆ! ਹੁਣ ਤਾਂ ਦੋ ਰਹਿ ਗਏ।"

ਉਹ ਕਹਿੰਦੇ, "ਇਨ੍ਹਾਂ ਨੂੰ ਵੀ ਨਠਾ।"

ਇੱਕ ਜਾਣ ਲੱਗਿਆ ਤੇ ਖੁਸਰੋ ਨੂੰ ਵੀ ਕਹਿਣ ਲੱਗਿਆ ਕਿ ਆ ਚੱਲੀਏ, ਇਥੇ ਕੁਝ ਨਹੀਂ ਹੈ, ਐਵੇਂ ਜ਼ਿੰਦਗੀ ਬਰਬਾਦ ਕਰੀ ਹੈ।

ਖੁਸਰੋ ਕਹਿੰਦਾ, "ਤੁਸੀਂ ਜਾਓ। ਮੈਂ ਨਹੀਂ ਜਾਂਦਾ।"

ਉਹ ਅੰਦਰ ਆਈ ਤੇ ਕਹਿਣ ਲੱਗੀ, "ਔਲੀਆ! ਇਕ ਨਹੀਂ ਜਾਂਦਾ।"

ਕਹਿਣ ਲੱਗੇ, "ਇਸ ਨੂੰ ਘੜੀਸ ਕੇ ਸੁੱਟ ਕੇ ਆਓ।"

ਜਿਵੇਂ ਕੁੱਤੇ ਨੂੰ ਘੜੀਸੀਦਾ ਹੈ ਐਉਂ ਲਈ ਜਾਂਦੇ ਹਨ ਲੱਤਾਂ ਤੋਂ ਫੜੀ ਤੇ ਨਾਲੇ ਕੁੱਟਦੇ ਜਾਂਦੇ ਹਨ। ਬਾਹਰ ਕੱਢ ਕੇ ਸੁੱਟ ਆਏ, ਕਹਿੰਦੇ, "ਖਬਰਦਾਰ! ਜੇ ਫੇਰ ਆਇਆ।" ਉਹ ਫੇਰ ਆ ਗਿਆ, ਫੇਰ ਮਾਰਿਆ, ਉਹ ਫੇਰ ਆ ਗਿਆ। ਐਨੇ ਨੂੰ ਔਲੀਆ ਬਾਹਰ ਆ ਗਿਆ, ਦਿਨ ਚੜ੍ਹ ਗਿਆ।

ਕਹਿੰਦਾ, "ਓ ਖੁਸਰੋ! ਤੂੰ ਕਿਉਂ ਨਹੀਂ ਗਿਆ ਮੂਰਖਾ! ਜਿਥੇ ਇਕੱਠੀ ਚਲੇ ਗਏ, ਤੂੰ ਵੀ ਚਲਿਆ ਜਾਂਦਾ।"

ਉਸ ਵੇਲੇ ਖੁਸਰੋ ਦੇ ਨੇਤਰਾਂ 'ਚ ਜਲ ਆ ਗਿਆ ਤੇ ਕਹਿਣ ਲੱਗਿਆ, "ਔਲੀਆ! ਜਿਸ ਦਾ ਕੋਈ ਥਾਂ ਸੀ ਇਸ ਦੁਨੀਆਂ ਵਿਚ, ਉਹ ਚਲੇ ਗਏ, ਮੇਰਾ ਤਾਂ ਤੇਰੇ ਤੋਂ ਬਗੈਰ ਹੋਰ ਕੋਈ ਥਾਂ ਨਹੀਂ ਹੈ। ਮੈਂ ਤਾਂ ਤੇਰੇ ਚਰਨੀਂ ਲੱਗਿਆ ਹਾਂ। ਮੇਰੇ ਲਈ ਇਹ ਦੁਆਰਾ ਹੀ, ਜਿਥੇ ਮੇਰਾ ਪਿਆਰਾ ਮੁਰਸ਼ਦ ਖੜ੍ਹਾ ਹੈ, ਪਵਿਤ੍ਰ ਮਸਜਿਦ ਹੈ, ਕਾਬਾ ਹੈ; ਮੈਂ ਕਿਥੇ ਜਾਵਾਂ?"

***ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ॥*** ***(ਦੋਹਿਰਾ, ਰਹਿਰਾਸ ਸਾਹਿਬ)***

ਮੇਰੇ ਵਾਸਤੇ ਦੁਨੀਆਂ ਵਿਚ ਤੁਹਾਡੇ ਤੋਂ ਬਗੈਰ ਹੋਰ ਕੋਈ ਥਾਂ ਨਹੀਂ ਹੈ।

***ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥***
***ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥*** ***ਅੰਗ - 792***

ਉਸ ਵੇਲੇ ਔਲੀਆ ਉਤਰ ਆਇਆ ਤੇ ਆ ਕੇ ਬੁੱਕਲ ਵਿਚ ਲੈ ਲਿਆ ਤੇ ਕਹਿਣ ਲੱਗੇ ਕਿ ਧੰਨ ਹੈਂ ਤੂੰ! ਧੰਨ ਹੈਂ ਤੂੰ!! ਕਹਿੰਦੀਸਾਰ ਬੱਜਰ ਕਪਾਟ ਖੋਲ੍ਹ ਦਿੱਤੇ, ਬ੍ਰਹਮਗਿਆਨ ਦੇ ਭੰਡਾਰੇ ਬਖਸ਼ ਦਿੱਤੇ, ਦਾਤ ਦੇ ਦਿੱਤੀ ਤੇ ਨੇਤਰ ਖੁੱਲ੍ਹ ਗਏ। ਖੁਸਰੋ ਦੇਖਦਾ ਹੈ ਕਿ ਪ੍ਰਮੇਸ਼ਰ ਹੀ ਪ੍ਰਮੇਸ਼ਰ ਹੈ, ਹੋਰ ਕੋਈ ਨਹੀਂ ਹੈ। ਸੋ ਇਸ ਤਰ੍ਹਾਂ ਜਿਸ ਦੇ ਲੱਗੀ ਹੁੰਦੀ ਹੈ ਓਹੀ ਜਾਣਦਾ ਹੈ -

***ਲਾਗੀ ਹੋਇ ਸੁ ਜਾਨੈ ਪੀਰ॥***
***ਰਾਮ ਭਗਤਿ ਅਨੀਆਲੇ ਤੀਰ॥*** ***ਅੰਗ - 327***

ਗੁਰੂ ਮਹਾਰਾਜ ਜੀ ਨੂੰ ਮਾਤਾ ਜੀ ਨੇ ਕਿਹਾ ਕਿ ਪਾਤਸ਼ਾਹ! ਮੈਥੋਂ ਤਾਂ ਸਹਿ ਨਹੀਂ ਹੁੰਦਾ ਉਨ੍ਹਾਂ ਦਾ ਬਿਰਹਾ, ਕੋਈ ਤਰੀਕਾ ਤਾਂ ਦੱਸੋ। ਗੁਰੂ ਪੰਜਵੇਂ ਪਾਤਸ਼ਾਹ ਨੇ ਦੱਸ ਦਿਤਾ ਸੀ ਤਰੀਕਾ, ਬਚਨ ਆਪਣਾ ਨਿਹਫਲ ਕਰ ਲਿਆ ਸੀ ਪਰ ਨਾਲ ਜੁਗਤ ਵੀ ਦੱਸ ਦਿਤੀ ਸੀ।

ਗੁਰੂ ਮਹਾਰਾਜ ਜੀ ਮਾਤਾ ਜੀ ਨੂੰ ਕਹਿਣ ਲੱਗੇ, "ਦੇਖੋ! ਤੁਸੀਂ ਹੋ ਯੋਗੀ, ਹਰ ਚੀਜ਼ ਦਾ ਤੁਹਾਨੂੰ ਗਿਆਨ ਹੈ ਤੇ ਤੁਸੀਂ ਐਂ ਕਰੋ ਕਿ ਜਦੋਂ ਤੱਕ ਇਹ ਜੀਵਨ-ਮਿਰਤਕ ਅਵਸਥਾ ਤੇ ਨਹੀਂ ਪਹੁੰਚਦੇ, ਓਨੀ ਦੇਰ ਤੱਕ ਮੇਰੇ ਦਰਸ਼ਨ ਨਹੀਂ ਕਰ ਸਕਦੇ। ਹਉਮੈ ਦਾ ਅਭਾਵ ਇਨ੍ਹਾਂ ਵਿਚੋਂ ਹੋਏਗਾ ਤੇ ਹਉਮੈ ਤੋਂ ਉਪਰਲੀ ਨਾਮ ਦੀ ਜ਼ਿੰਦਗੀ ਇਨ੍ਹਾਂ ਵਿਚ ਪ੍ਰਵੇਸ਼ ਕਰੇਗੀ, ਫੇਰ ਮੇਰੇ ਦਰਸ਼ਨ ਹੋਣਗੇ। ਜਾਓ! ਤੁਸੀਂ ਉਨ੍ਹਾਂ ਨੂੰ ਨਾਮ ਦਾਨ ਦੀ ਜੁਗਤੀ ਦੱਸੋ।"

ਖੁਸ਼ ਹੋ ਗਏ ਮਾਤਾ ਜੀ। ਉਹ ਗੁਰੂ ਮਹਾਰਾਜ ਜੀ ਪਾਸੋਂ ਸਿੱਧਾ ਬਾਗ ਵੱਲ ਆ ਰਹੇ ਹਨ। ਗੁਰੂ ਦੇ ਹੁਕਮ ਤੋਂ ਬਗੈਰ ਨਾਮ ਦਾਨ ਦੇਣਾ, ਜੁਗਤੀ ਦੇਣੀ ਬੜੀ ਮੁਸ਼ਕਲ ਹੈ। ਸੋ ਉਸ ਵੇਲੇ ਆਪ ਜਦੋਂ ਬਾਗ ਵਿਚ ਆਏ ਤਾਂ ਇਨ੍ਹਾਂ ਨੇ ਦੇਖਿਆ ਕਿ ਮਾਤਾ ਜੀ ਦਾ ਚਿਹਰਾ ਤਾਂ ਖਿੜਿਆ ਪਿਆ ਹੈ। ਸੋਹਨਾ ਤੇ ਮੋਹਨਾ ਦੋਵੇਂ ਨਮਸ਼ਕਾਰਾਂ ਕਰਦੇ ਪੁਛਦੇ ਨੇ ਕਿ ਮਾਤਾ ਜੀ! ਖਬਰ ਲਿਆਏ ਹੋ ਕੋਈ?

ਮਾਤਾ ਜੀ ਕਹਿੰਦੇ, "ਹਾਂ ਬੱਚਿਓ! ਤੁਹਾਨੂੰ ਜੀਉਂਦਿਆਂ ਨੂੰ ਮਰਨਾ ਪੈਣਾ ਹੈ।"

ਕਹਿੰਦੇ, "ਮਾਤਾ ਜੀ! ਸਾਡੇ ਵਿਚ ਤਾਂ ਪਹਿਲਾਂ ਹੀ ਕੁਝ ਨਹੀਂ ਹੈ।"

ਮਾਤਾ ਜੀ ਕਹਿੰਦੇ, "ਨਹੀਂ! ਇਹ ਜਿਹੜੀ 'ਮੈਂ' ਹੈ ਇਸ ਤੋਂ ਉਪਰ ਲੰਘਣਾ ਪੈਣਾ ਹੈ। ਜਦੋਂ ਤੱਕ ਇਹ 'ਮੈਂ' ਮਾਰੀ ਨਹੀਂ ਜਾਂਦੀ ਉਦੋਂ ਤੱਕ 'ਮੈਂ' ਤੋਂ ਉਪਰ ਨਹੀਂ ਲੰਘ ਸਕਦੇ। ਇਸ ਨੂੰ ਮਾਰਨ ਵਾਸਤੇ ਕੇਵਲ ਇਕੋ ਚੀਜ਼ ਹੈ -

***ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ॥*** ***ਭਾਈ ਗੁਰਦਾਸ ਜੀ, ਵਾਰ 13/2***

ਹੋਰ ਕਿਸੇ ਚੀਜ਼ ਨਾਲ ਨਹੀਂ ਇਹ ਮਰਦੀ -

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੋਇ ਨ ਵਸਹਿ ਇਕ ਠਾਇ॥*** ***ਅੰਗ - 560***

ਤੇ ਤੁਸੀਂ ਸਾਵਧਾਨ ਹੋ ਕੇ ਬੈਠੋ।"

ਉਸ ਵੇਲੇ ਆਪ ਨੇ ਵਾਹਿਗੁਰੂ ਮੰਤਰ ਦਿੱਤਾ ਤੇ ਬਾਅਦ ਵਿਚ ਆਪ ਕਹਿਣ ਲੱਗੇ ਕਿ ਦੇਖੋ! ਹਰ ਚੀਜ਼ ਦੀ ਜੁਗਤ ਹੋਇਆ ਕਰਦੀ ਹੈ। ਪਹਿਲੀ ਅਵਸਥਾ ਦੇ ਵਿਚ ਆਦਮੀ ਦੀ ਬਿਰਤੀ ਖਿੰਡੀ ਹੁੰਦੀ ਹੈ। ਰਸਨਾ ਨੂੰ ਰਸ ਨਹੀਂ

ਆਇਆ ਹੁੰਦਾ ਨਾਮ ਦਾ ਤੇ ਉਸ ਦੇ ਵਾਸਤੇ ਜ਼ੁਬਾਨ ਨਾਲ ਜਪਣਾ ਪੈਣਾ ਹੈ – ਵਾਹਿਗੁਰੂ-ਵਾਹਿਗੁਰੂ, ਤੇ ਕੁਝ ਰਹਿਤਾਂ ਹੋਇਆ ਕਰਦੀਆਂ ਹਨ, ਉਨ੍ਹਾਂ ਰਹਿਤਾਂ ਨੂੰ ਧਾਰਨਾ ਪੈਂਦਾ ਹੈ।

ਪਹਿਲਾ ਹੁੰਦਾ ਹੈ ਕਿਸੇ ਦਾ ਮਨ ਨਾਲ, ਸਰੀਰ ਨਾਲ, ਬਚਨ ਨਾਲ, ਆਪਣੀ ਅੰਦਰਲੀ ਤਾਕਤ ਨਾਲ ਬੁਰਾ ਨਹੀਂ ਕਰਨਾ। ਇਸ ਨੂੰ ਅਹਿੰਸਾ ਕਹਿੰਦੇ ਹਨ।

***ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥*** ***ਅੰਗ – 322***

ਤੇ ਸਭ ਦਾ ਭਲਾ ਮੰਨਣਾ ਹੈ –

***ਨਾਨਕ ਨਾਮ ਚੜ੍ਹਦੀ ਕਲਾ॥ ਤੇਰੇ ਭਾਣੇ ਸਰਬਤ ਦਾ ਭਲਾ॥***

ਦੂਸਰਾ ਹੈ ਝੂਠ ਨਹੀਂ ਬੋਲਣਾ। ਤੀਸਰਾ ਹੈ ਚੋਰੀ ਨਹੀਂ ਕਰਨੀ। ਚੋਰੀ ਕਿੰਨੇ ਕਿਸਮ ਦੀ ਹੁੰਦੀ ਹੈ? ਮਹਾਰਾਜ ਜੀ ਕਹਿੰਦੇ ਸਭ ਤੋਂ ਵੱਡੇ ਚੋਰ ਤਾਂ ਉਹ ਹਨ ਜਿਹੜੇ ਨਾਮ ਨਹੀਂ ਜਪਦੇ। ਦੂਜੇ ਦੇ ਖਿਆਲ ਚੋਰੀ ਕਰਕੇ ਆਪਣੇ ਬਣਾ ਕੇ ਸੁਣਾਉਂਦੇ ਹਨ, ਇਹ ਵੀ ਚੋਰੀ ਹੈ। ਕਿਸੇ ਦਾ ਧਨ ਚੋਰੀ ਕਰ ਲੈਣਾ, ਕਿਸੇ ਦੀ ਕਵਿਤਾ ਦੇ ਬੰਦ ਚੋਰੀ ਕਰ ਲੈਣੇ ਇਹ ਸਭ ਚੋਰੀ ਹੈ। ਕਹਿੰਦੇ ਚੋਰੀ ਵਾਲਾ ਜੀਵਨ ਨਹੀਂ ਬਣਾਉਣਾ।

ਫੇਰ ਜਤ ਧਾਰਨ ਕਰਨਾ ਹੈ।

***ਏਕਾ ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ॥*** ***ਭਾਈ ਗੁਰਦਾਸ ਜੀ, ਵਾਰ 6/8***

ਅੱਗੇ ਹੈ ਧੀਰਜ ਵਿਚ ਰਹਿਣਾ, ਕਾਹਲੇ ਨਹੀਂ ਪੈਣਾ। ਹਰ ਗੱਲ ਨੂੰ ਵਿਚਾਰਨਾ ਹੈ। ਧੀਰਜ ਬਹੁਤ ਵੱਡੀ ਚੀਜ਼ ਹੋਇਆ ਕਰਦੀ ਹੈ।

ਖਿਮਾ ਧਾਰਨ ਕਰਨੀ। ਮਹਾਰਾਜਾ ਰਣਜੀਤ ਸਿੰਘ ਤੁਰਿਆ ਜਾਂਦਾ ਹੈ। ਬੱਚੇ ਬੇਰੀ ਤੋਂ ਬੇਰ ਝਾੜਦੇ ਹਨ, ਇੱਟ ਮਹਾਰਾਜੇ ਦੇ ਮੋਢੇ ਤੇ ਜਾ ਕੇ ਲੱਗੀ। ਅੰਗ-ਰਖਿਅਕ ਘਬਰਾ ਗਏ ਤੇ ਨੱਠ ਕੇ ਜਾ ਕੇ ਇਕ ਬੱਚੇ ਨੂੰ ਫੜ ਲਿਆ।

ਮਹਾਰਾਜ ਨੇ ਪੁਛਿਆ, "ਇਸ ਨੂੰ ਕਿਉਂ ਫੜਿਆ ਹੈ? ਛੱਡੋ ਇਸ ਨੂੰ?"

ਅੰਗ ਰੱਖਿਅਕ ਬੋਲਿਆ, "ਮਹਾਰਾਜ! ਇਸ ਨੇ ਹੀ ਇੱਟ ਮਾਰੀ ਹੈ ਤੁਹਾਡੇ।"

ਮਹਾਰਾਜੇ ਨੇ ਬੱਚੇ ਨੂੰ ਪੁੱਛਿਆ, "ਬੇਟਾ! ਤੂੰ ਇੱਟ ਮਾਰੀ ਹੈ ਸਾਡੇ?"

ਉਹ ਕੰਬ ਰਿਹਾ ਹੈ।

ਕਹਿੰਦੇ, "ਡਰ ਨਾ! ਦੱਸ।"

ਕਹਿੰਦਾ, "ਹਾਂ, ਮਹਾਰਾਜ!"

ਕਹਿਣ ਲੱਗੇ, "ਮੈਂ ਤਾਂ ਤੇਰਾ ਕੁਛ ਨਹੀਂ ਵਿਗਾੜਿਆ।"

ਬੱਚਾ ਕਹਿੰਦਾ, "ਮਹਾਰਾਜ! ਮੈਂ ਇੱਟ ਤੁਹਾਡੇ ਨਹੀਂ ਮਾਰੀ, ਮੈਂ ਤਾਂ ਬੇਰੀ ਦੇ ਮਾਰ ਰਿਹਾ ਸੀ।"

ਮਹਾਰਾਜੇ ਨੇ ਪੁਛਿਆ, "ਬੇਰੀ ਕੀ ਦਿੰਦੀ ਹੈ, – ਇੱਟ ਖਾ ਕੇ?"

ਕਹਿੰਦਾ, "ਮਹਾਰਾਜ! ਬੇਰ ਝਾੜ ਦਿੰਦੀ ਹੈ ਦੋ, ਚਾਰ।"

ਖਜ਼ਾਨਚੀ ਨਾਲ ਸੀ **- revenue** (ਮਾਲ ਵਿਭਾਗ) ਵਾਲਾ, ਮਹਾਰਾਜੇ ਨੇ ਕਿਹਾ ਕਿ ਦੇਖੋ! ਬੇਰੀ ਦਿੰਦੀ ਹੈ ਚਾਰ ਬੇਰ ਤੇ ਰਾਜੇ ਦੇ ਜੇ ਇੱਟ ਲੱਗੇ ਤਾਂ ਉਸ ਨੂੰ ਕੀ ਦੇਣਾ ਚਾਹੀਦਾ ਹੈ? ਆਪੇ ਕਹਿੰਦੇ ਦੋ ਪਿੰਡ ਲਿਖ ਦਿਓ ਇਨ੍ਹਾਂ ਦੇ ਨਾਂ। ਕਿੱਡੀ ਖਿਮਾ ਹੈ, ਇਹ ਹੁੰਦੀ ਨਹੀਂ। ਆਦਮੀ ਤਾਂ ਕਾਹਲਾ ਪੈ ਜਾਂਦਾ ਹੈ, ਉਹ ਤਾਂ ਗਰਦਨ ਵਢਾ ਦਿੰਦਾ ਹੈ।

ਫੇਰ ਅੱਗੇ ਦਇਆ ਹੈ, ਕੋਮਲ ਹਿਰਦੇ ਦਾ ਹੋਣਾ। ਕਿਸੇ ਦਾ ਦੁੱਖ ਦੇਖ ਕੇ ਸਹਿ ਨ ਸਕਣਾ। ਆਪਣਾ ਜਿੰਨਾ ਕੁ ਵਿਤ ਦਿੱਤਾ ਹੈ –

***ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ॥*** ***ਅੰਗ – 679***

ਜਿੰਨੀ-ਕੁ ਤਾਕਤ ਹੈ ਉਸ ਦੇ ਹਿਸਾਬ ਨਾਲ ਦੂਜੇ ਦੀ ਮਦਦ ਕਰਨੀ।

ਫੇਰ ਮਰਿਆਦਾ ਹੈ – ਪ੍ਰਸ਼ਾਦਾ ਛੱਕਣ ਦੀ –

*ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥* *ਰਾਮਕਲੀ ਪਾਤਸ਼ਾਹੀ ੧੦*

ਫੇਰ ਸੌਚ ਹੈ, ਪਵਿੱਤਰਤਾ। ਇਸ਼ਨਾਨ ਕਰਨਾ ਅੰਮ੍ਰਿਤ ਵੇਲੇ।

ਵਾਕ ਸ਼ੁੱਧ ਰੱਖਣਾ। ਬੋਲ ਦੀ ਪਵਿੱਤਰਤਾ ਰੱਖਣੀ, ਮਨ ਦੀ ਪਵਿੱਤਰਤਾ ਰੱਖਣੀ, ਬੁੱਧੀ ਦੀ ਪਵਿੱਤਰਤਾ ਰੱਖਣੀ। ਇਹ ਸਭ ਸੌਚ ਕਹਾਉਂਦਾ ਹੈ।

ਅੱਗੇ ਸ਼ੀਲ ਹੈ, ਚਰਿੱਤਰ, ਆਚਰਣ ਨੂੰ ਕਹਿੰਦੇ ਹਨ। ਸੋ ਇਸੇ ਤਰ੍ਹਾਂ ਤਪ ਹੈ, ਸੰਤੋਖ ਹੈ, ਆਸਤਕ ਬੁੱਧੀ ਹੈ, ਦਾਨ, ਪੂਜਾ, ਪਾਠ, ਹੋਮ, ਇਕਾਂਤ ਆਦਿ ਚੀਜ਼ਾਂ ਨੇ। ਸੋ ਮਾਤਾ ਜੀ ਕਹਿਣ ਲੱਗੇ ਕਿ ਇਹ ਅੰਦਰਲੀਆਂ ਰਹਿਤਾਂ ਧਾਰਨੀਆਂ ਨੇ। ਫੇਰ ਇਸ ਤੋਂ ਬਾਅਦ ਭਜਨ ਕਰਨ ਵੇਲੇ ਉਠ ਕੇ ਇਸ਼ਨਾਨ ਕਰੋ, ਆਸਣ ਵਿਛਾਓ ਸੁੱਚਾ। ਉਸ ਆਸਣ ਤੇ ਚੌਂਕੜਾ ਮਾਰੋ। ਕਿਉਂਕਿ ਮਾਤਾ ਜੀ ਆਪ ਪੂਰਨ ਯੋਗੀ ਸਨ, ਮਹਾਰਾਜ ਜੀ ਨੇ ਸਾਰੀ ਜੁਗਤ ਦੱਸੀ ਹੋਈ ਸੀ, ਸੋ ਕਹਿਣ ਲੱਗੇ ਕਿ ਬੈਠਣ ਦਾ ਤਰੀਕਾ ਇਹ ਹੁੰਦਾ ਹੈ। ਬਹੁਤੇ ਤਾਂ ਗਰਦਨ ਹੇਠਾਂ ਨੂੰ ਕਰਕੇ ਬਹਿੰਦੇ ਹਨ। ਨਾਮ ਦੇ ਵਿਚ ਸ਼ਕਤੀ ਹੁੰਦੀ ਹੈ। **Energy flow** ਕਰਦੀ ਹੈ, ਸਾਰੇ ਸਰੀਰ ਵਿਚ ਨਾਮ ਸ਼ਕਤੀ ਗੇੜਾ ਕੱਢਣ ਲੱਗ ਜਾਂਦੀ ਹੈ, ਜਦੋਂ ਅਸੀਂ ਨਾਮ ਜਪਾਂਗੇ।

ਕਹਿਣ ਲੱਗੇ ਕਿ ਉਸ ਵੇਲੇ ਰੀੜ੍ਹ ਦੀ ਹੱਡੀ ਸਿਧੀ ਕਰੋ। ਉਸ ਤੋਂ ਬਾਅਦ **tension** (ਉਤੇਜਨਾ) ਹੁੰਦੀ ਹੈ ਦਿਮਾਗ ਦੇ ਅੰਦਰ, ਕੋਈ ਬੰਦਾ ਨਹੀਂ ਜਿਸ ਦੇ ਅੰਦਰ **tension** (ਉਤੇਜਨਾ, ਤਣਾਅ) ਨਾ ਹੋਵੇ। ਸੋ ਦਿਮਾਗ ਢਿੱਲਾ ਛੱਡ ਦਿਓ, ਸਿਰ ਢਿੱਲਾ ਕਰੋ। ਹੁਣ ਅੱਖਾਂ, ਨੱਕ ਆਦਿ ਚਿਹਰਾ ਢਿੱਲਾ ਕਰੋ, ਮੋਢੇ ਢਿੱਲੇ ਕਰੋ, ਰਹੋ ਸਿੱਧੇ। ਫੇਰ ਸੁਆਸ ਤੇ ਧਿਆਨ ਰੱਖੋ, ਪਰਖੋ ਕਿ ਸਾਹ ਅੰਦਰ ਨੂੰ ਜਾਂਦਾ ਹੈ, ਫੇਰ ਦੇਖੋ ਕਿ ਹੁਣ ਬਾਹਰ ਨੂੰ ਆਉਂਦਾ ਹੈ। ਫੇਰ ਦੇਖੋ ਕਿ ਅੰਦਰ ਨੂੰ ਜਾਂਦਾ ਹੈ, ਬਾਹਰ ਨੂੰ ਆਉਂਦਾ ਹੈ। ਹੁਣ ਇਸ ਸੁਆਸ ਦੇ ਉਤੇ ਨਾਮ ਲੱਦ ਦਿਓ। ਜੇ ਨਹੀਂ ਹੁੰਦਾ ਤਾਂ ਪਹਿਲੀ ਅਵਸਥਾ ਦੇ ਅੰਦਰ 'ਸਤਿਨਾਮ' ਕਹਿ ਕੇ ਅੰਦਰ ਨੂੰ ਸਾਹ ਲੈ ਜਾਓ। ਉਸ ਤੋਂ ਬਾਅਦ ਜਦੋਂ ਬਾਹਰ ਨੂੰ ਆਉਂਦਾ ਹੈ ਤਾਂ ਵਾਹਿਗੁਰੂ ਕਹੋ। ਜਦੋਂ ਮਿਹਨਤ ਹੋ ਜਾਵੇ ਫੇਰ ਅੱਧਾ ਸਾਹ 'ਵਾਹਿ' ਕਹਿ ਕੇ ਅੰਦਰ ਨੂੰ ਲੈ ਜਾਓ ਤੇ 'ਗੁਰੂ' ਕਹਿ ਕੇ ਬਾਹਰ ਨੂੰ ਛੱਡ ਦਿਓ। ਇਸ ਦੀ ਵੀ ਜੁਗਤ ਹੈ, ਜਿਹੜੀ 'ਹਾਹੇ' ਦੀ 'ਹੇ' ਹੈ ਇਸ ਨੂੰ ਦਿਮਾਗ ਦੇ ਵਿਚ ਲੈ ਜਾਣਾ ਹੈ। ਜਿਹੜਾ 'ਗੁਰੂ' ਦਾ 'ਰਾਰਾ' ਹੈ ਉਸ ਨੂੰ ਜ਼ੁਬਾਨ ਦੇ ਨਾਲ **touch** (ਛੋਹ) ਕਰ ਕੇ ਕੱਢਣਾ ਹੈ। ਜਦੋਂ ਤੁਸੀਂ 15-20 ਵਾਰ ਇਸ ਤਰ੍ਹਾਂ ਕਰੋਂਗੇ ਉਸੇ ਵੇਲੇ ਰਸ ਆਉਣਾ ਸ਼ੁਰੂ ਹੋ ਜਾਏਗਾ। ਜਿਹੜੇ ਕਹਿੰਦੇ ਸਾਡਾ ਮਨ ਨਹੀਂ ਟਿਕਦਾ ਉਹ ਥੋੜ੍ਹਾ ਅਭਿਆਸ ਸਿੱਖ ਲੈਣ ਤੇ ਇਕ **rhythm** (ਲੈਅ, ਰਵਾਨੀ) ਬਣਦੀ ਹੈ ਅੰਦਰ। ਉਹ **rhythm** (ਲੈਅ, ਤਾਲ) ਆਪਣੇ ਆਪ ਬਣਾਓ ਫੇਰ ਉਸ ਨੂੰ ਸ੍ਰਵਣ ਕਰੋ ਜੋ ਇਸ ਤਰ੍ਹਾਂ ਹੈ; ਸਾਰੇ ਬੋਲਿਓ -

ਵਾ............ਹਿ................ਗੁ.................ਰੂ

ਵਾ............ਹਿ...............ਗੁ..................ਰੂ

ਇਸ ਨੂੰ **rhythm** (ਲੈਅ, ਰਵਾਨੀ) ਕਹਿੰਦੇ ਹਨ, ਧੁਨ ਕਹਿੰਦੇ ਹਨ -

***ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ***
***ਗੁਰਮੁਖਿ ਅਕਥ ਕਹਾਨੀ॥*** ***ਅੰਗ - 879***

ਤੇ ਹੁਕਮ ਹੈ ਐਸਾ -

***ਧਾਰਨਾ - ਸਾਸ ਸਾਸ ਦੇ ਗੇੜੇ ਜਪ ਲਓ ਵਾਹਿਗੁਰੂ -2, 4.***

***ਸਾਸਿ ਸਾਸਿ ਸਿਮਰਹੁ ਗੋਬਿੰਦ॥***
***ਮਨ ਅੰਤਰ ਕੀ ਉਤਰੈ ਚਿੰਦ॥*** ***ਅੰਗ - 295***

ਸੋ ਸੁਆਸ-ਸੁਆਸ ਨਾਮ ਰਸਨਾ ਤੋਂ ਬਾਅਦ ਆਇਆ ਕਰਦਾ ਹੈ। ਫੇਰ ਨਾਮ ਦੀਆਂ ਬਹੁਤ ਮੰਜ਼ਲਾਂ ਨੇ ਜਿਨ੍ਹਾਂ ਦੇ ਵਿਚੋਂ ਇਕ ਧਿਆਨ ਦੀ ਆਉਂਦੀ ਹੈ। ਉਸ ਦੇ ਬਾਰੇ -

***ਗੁਰ ਕੀ ਮੂਰਤਿ ਮਨ ਮਹਿ ਧਿਆਨੁ॥***
***ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥*** ***ਅੰਗ - 864***

ਤਿੰਨ ਕਿਸਮ ਦਾ ਧਿਆਨ ਹੁੰਦਾ ਹੈ। ਇਕ 'ਪ੍ਰਤੀਕ ਧਿਆਨ' ਹੁੰਦਾ ਹੈ, ਦੂਜਾ 'ਸੰਪਤ ਧਿਆਨ' ਹੁੰਦਾ ਹੈ, ਤੀਜਾ 'ਅਹੰਗ੍ਰਹਿ ਧਿਆਨ' ਹੁੰਦਾ ਹੈ।

ਗੁਰੂ ਨੂੰ ਪ੍ਰਮੇਸ਼ਰ ਜਾਣ ਕੇ ਉਸ ਦਾ ਧਿਆਨ ਕਰਨਾ-

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*** ***ਅੰਗ - 442***

ਤੇ ਉਸ ਦੇ ਬਾਰੇ ਐਸਾ ਫੁਰਮਾਨ ਹੈ -

***ਧਾਰਨਾ - ਧਰੀਏ ਮਨ ਵਿਚ ਧਿਆਨ ਗੁਰਾਂ ਦੀ ਮੂਰਤ ਦਾ -2, 4***

***ਗੁਰ ਕੀ ਮੂਰਤਿ ਮਨ ਮਹਿ ਧਿਆਨੁ॥***
***ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥*** ***ਅੰਗ - 864***

ਜੋ ਸ਼ੌਂਕ ਵਾਲੇ ਬੰਦੇ ਹਨ, ਤੇ ਬਹੁਤ ਵਿਸਥਾਰ ਨਾਲ ਸਮਝਣਾ ਹੈ ਤਾਂ ਪੁਸਤਕ 'ਸੁਰਤਿ ਸ਼ਬਦ ਮਾਰਗ' ਪੜ੍ਹੋ। ਉਸ ਵਿਚ ਮਾਤਾ ਜੀਤੋ ਜੀ ਨੂੰ ਗੁਰੂ ਦਸ਼ਮੇਸ਼ ਪਿਤਾ ਨੇ ਜੋ ਦੱਸਿਆ ਹੈ, ਉਸ ਵਿਚ ਬਹੁਤ ਖੋਲ੍ਹ ਕੇ ਦਿੱਤਾ ਹੋਇਐ। ਸ਼ੌਂਕ ਵਾਲਾ ਬੰਦਾ ਉਥੇ ਅੱਪੜ ਸਕਦਾ ਹੈ।

ਸੋ ਇਹ ਜਪਦੇ-ਜਪਦੇ ਧੁਨ ਪੈਦਾ ਹੋ ਜਾਂਦੀ ਹੈ ਤੇ ਗੁਰੂ ਦੀ ਮੂਰਤ ਪ੍ਰਕਾਸ਼ ਰੂਪ ਬਣ ਜਾਂਦੀ ਹੈ। ਆਪ ਉਸ ਦੇ ਵਿਚ ਸਮਾਅ ਜਾਂਦਾ ਹੈ। ਤ੍ਰਿਕੁਟੀ ਟੁੱਟ ਜਾਂਦੀ ਹੈ - ਧਿਆਤਾ, ਧਿਆਨ, ਧੇਅ ਦੀ। ਇਸ ਤੋਂ ਬਾਅਦ ਵਾਹਿਗੁਰੂ ਹਰ ਥਾਂ ਪਰੀਪੂਰਨ, ਆਪਣੇ ਆਲੇ-ਦੁਆਲੇ ਦਿਸਣ ਲਗ ਪੈਂਦਾ ਹੈ -

***ਸੋ ਅੰਤਰਿ ਸੋ ਬਾਹਰਿ ਅਨੰਤ॥*** ***ਅੰਗ - 293***

ਐਸਾ ਅਨੁਭਵ ਜਾਗਣਾ ਸ਼ੁਰੂ ਹੋ ਜਾਂਦਾ ਹੈ ਤੇ ਬਿਬੇਕ ਮੰਡਲ ਵਿਚ ਸੁਰਤ ਪ੍ਰਵੇਸ਼ ਕਰ ਜਾਇਆ ਕਰਦੀ ਹੈ। ਫੇਰ ਐਸਾ ਨਾਮ ਦਾ ਬਲ ਪੈਂਦਾ ਹੈ ਕਿ ਜੋ ਚੀਜ਼ ਵੀ ਬੋਲਦੀ ਹੈ, ਜੇ ਘੜੀ ਟਕ-ਟਕ ਕਰਦੀ ਹੈ ਉਸ ਨੂੰ ਨਹੀਂ ਸੁਣਦੀ, ਉਸ ਨੂੰ ਵਾਹਿਗੁਰੂ ਵਾਹਿਗੁਰੂ ਕਰਦੀ ਸੁਣਦੀ ਹੈ। ਟਰੈਕਟਰ ਢੁਕ-ਢੁਕ ਕਰਦਾ ਹੈ ਉਸ ਨੂੰ ਨਹੀਂ ਸੁਣਦਾ, ਉਸ ਨੂੰ ਵਾਹਿਗੁਰੂ-ਵਾਹਿਗੁਰੂ ਸੁਣਦਾ ਹੈ। ਉਸ ਦੀ ਲਿਵ ਲੱਗ ਜਾਂਦੀ ਹੈ ਤੇ ਉਸ ਨੂੰ ਨਾਮ ਹੀ ਸੁਣਦਾ ਹੈ। ਪਾਣੀ ਕੱਢਣ ਵਾਲੀ ਬਿਜਲੀ ਦੀ ਮੋਟਰ ਦੇ ਕੋਲ ਬੈਠਾ ਹੈ, ਮੋਟਰ ਦੀ ਧੁਨ ਵਿੱਚ ਨਾਮ ਜਪਦਾ ਹੈ। ਪੰਛੀ ਬੋਲਦੇ ਨੇ, ਪਹਿਲੇ ਜ਼ਮਾਨਿਆਂ ਵਿਚ ਹਰਟ ਚਲਦੇ ਸਨ -

***ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ॥*** ***ਅੰਗ - 1420***

***ਧਾਰਨਾ - ਨਾਮ ਹਰੀ ਦਾ ਜਪਦੇ,***
***ਸਾਰੇ ਵਣਾਂ ਦੇ ਪੰਖੇਰੂ -2, 2***
***ਵਣਾਂ ਦੇ ਪੰਖੇਰੂ ਸਾਰੇ ਵਣਾਂ ਦੇ ਪੰਖੇਰੂ -2, 2.***
***ਨਾਮ ਹਰੀ ਦਾ ਜਪਦੇ,.................. -2.***

***ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ***
***ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥*** ***ਅੰਗ - 1265***

ਇਥੇ ਅਵਸਥਾ ਜਦੋਂ ਪਹੁੰਚ ਜਾਂਦੀ ਹੈ ਫੇਰ ਸਮਾਧੀ ਲੱਗ ਜਾਇਆ ਕਰਦੀ ਹੈ। ਅੱਖਾਂ ਖੁਲ੍ਹੀਆਂ ਨਾਲ ਵੀ ਲੱਗੀ ਰਹਿੰਦੀ ਹੈ, ਬੰਦ ਨਾਲ ਵੀ ਲੱਗੀ ਰਹਿੰਦੀ ਹੈ। ਉਸ ਦਾ ਰਸ ਉਸੇ ਨੂੰ ਪਤਾ ਹੋਇਆ ਕਰਦਾ ਹੈ।

***ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ॥*** ***ਅੰਗ - 106***

ਸੋ ਇਸ ਤਰ੍ਹਾਂ ਮਾਤਾ ਜੀ ਨੇ ਜੁਗਤੀਆਂ ਦੱਸ-ਦੱਸ ਕੇ ਉਪਰਲੀ ਮੰਜਲ ਵਿਚ ਪਹੁੰਚਾ ਦਿੱਤੇ। ਹੁਣ ਨਾਮ ਦੇ ਵਿਚ ਮਸਤ ਰਹਿੰਦੇ ਹਨ ਪਰ ਗੁਰੂ ਦੇ ਦੀਦਾਰ ਦੀ ਜੋ ਸਿੱਕ ਹੈ ਉਹ ਨਹੀਂ ਘਟਦੀ। ਅੱਜ ਦਸ਼ਮੇਸ਼ ਪਿਤਾ ਜੀ ਦੇ ਪ੍ਰਕਾਸ਼ ਉਤਸਵ ਕਰਕੇ ਗੁਰਪੁਰਬ ਹੈ। ਕਰੁੱਤੇ ਫੁੱਲ ਆਪ ਨੇ ਲਾਏ, ਬਹੁਤ ਹੀ ਵਧੀਆ ਮੋਤੀਆ ਵਗੈਰਾ, ਗੇਂਦੇ ਦੇ, ਤੇ ਹਾਰ ਬਣਾਉਣ ਵਾਸਤੇ ਮਾਤਾ ਜੀ ਨੂੰ ਦੇਣ ਲਈ ਸਾਂਭ-ਸਾਂਭ ਪਰਾਲੀਆਂ ਵਿਚ ਢਕ ਢਕ ਕੇ, ਅੱਗਾਂ ਦਾ ਸੇਕ ਦੇ ਦੇ ਕੇ, ਕੋਰ੍ਹਾ ਨਹੀਂ ਪੈਣ ਦਿੱਤਾ ਤੇ ਅੱਜ ਖੁਸ਼ੀ ਹੈ ਰਾਤ ਨੂੰ ਕਿ ਕੱਲ੍ਹ ਸਵੇਰੇ ਐਸੇ ਸੋਹਣੇ ਫੁੱਲਾਂ ਦੇ ਸਿਹਰੇ ਮਾਤਾ ਜੀ ਨੂੰ ਦੇਵਾਂਗੇ, ਮਤਾਂ ਗੁਰੂ ਸਾਹਿਬ ਪ੍ਰਸੰਨ ਹੋ ਜਾਣ ਤੇ ਸਾਡੇ ਸੰਕਟ ਕੱਟੇ ਜਾਣ। ਅਜੇ ਸਲਾਹਾਂ ਹੀ ਕਰਦੇ ਨੇ ਕਿ ਏਨੇ ਨੂੰ ਇਕ ਰੋਡਾ ਜਲਾਲੀ ਫਕੀਰ ਆ ਗਿਆ ਤੇ ਮੋਹਨਾ ਨੂੰ ਕਹਿਣ ਲੱਗਿਆ ਕਿ ਮੈਨੂੰ ਤੂੰ ਫੁੱਲ ਦੇਹ, ਮੈਂ ਫੁੱਲ ਲੈ ਕੇ ਜਾਣੇ ਨੇ ਗੁਰੂ ਵਾਸਤੇ। ਫੁੱਲ ਦੇ ਦੇ ਨਹੀਂ ਤਾਂ ਸਾਰਾ ਉਲਟ ਪੁਲਟ ਹੋ ਜਾਏਗਾ, ਸਰਾਪ ਦੇ ਦੇਵਾਂਗਾ। ਮੋਹਿਨਾ ਡਰ ਗਈ, ਸਮਝ ਨਹੀਂ ਆ ਰਹੀ ਕਿ ਕੀ ਜਵਾਬ ਦੇਵਾਂ ਮੈਂ ਹੁਣ। ਜਦੋਂ ਅਸੀਂ ਰਾਏ ਪੁਰ ਰਹਿੰਦੇ ਸੀ ਅਤੇ ਠਾਕੁਰ ਦੀ ਪੂਜਾ ਕਰਦੇ ਸੀ ਤਾਂ ਗੁਰਮੁਖਿ ਪਿਆਰੇ ਨੂੰ ਦੋ ਘੁੱਟ ਪਾਣੀ ਨਹੀਂ ਪਿਲਾਇਆ, ਉਸ ਦੀ ਸਜ਼ਾ ਹੁਣ ਤਕ ਭੁਗਤ ਰਹੇ ਹਾਂ। ਜੇ ਹੁਣ ਫੁੱਲ ਨਾ

ਦਿੱਤੇ ਤਾਂ ਪਤਾ ਨਹੀਂ ਕੀ ਹੋਏਗਾ। ਜੇ ਦੇ ਦਿੱਤੇ ਤਾਂ ਮਾਤਾ ਜੀ ਨੂੰ ਕੀ ਜਵਾਬ ਦੇਵਾਂਗੇ? ਮੋਹਨਾ ਘਬਰਾ ਗਈ, ਕੁਝ ਨਾ ਸੁਝੇ ਕਿ ਇਸ ਫੁੱਲ ਮੰਗਣ ਵਾਲੇ ਫਕੀਰ ਨੂੰ ਕੀ ਉੱਤਰ ਦੇਵਾਂ। ਇਕ ਦਮ ਸੋਚ ਫੁਰੀ ਕਿ ਅਸੀਂ ਤਾਂ ਗੁਰੂ ਦੇ ਸੇਵਾਦਾਰ ਹਾਂ, ਅਸਾਡਾ ਫੁੱਲ ਦੇਣ ਜਾਂ ਨਾ ਦੇਣ ਦਾ ਕੋਈ ਅਧਿਕਾਰ ਨਹੀਂ। ਇਹ ਸੋਚ ਆਉਂਦਿਆਂ ਹੀ ਉਸ ਫਕੀਰ ਨੂੰ ਬੇਨਤੀ ਕੀਤੀ ਕਿ ਫਕੀਰ ਸਾਈਂ! ਅਸੀਂ ਤਾਂ ਗੁਰੂ ਦੇ ਸੇਵਾਦਾਰ ਹਾਂ। ਫੁੱਲਾਂ ਦੇ ਮਾਲਕ ਤਾਂ ਗੁਰੂ ਦਸ਼ਮੇਸ਼ ਪਿਤਾ ਜੀ ਹਨ। ਅਸਾਡੀ ਕੀ ਤਾਕਤ ਹੈ ਕਿ ਅਸੀਂ ਗੁਰੂ ਕੇ ਬਾਗ ਵਿਚ ਕੋਈ ਚੀਜ਼ ਕਿਸੇ ਨੂੰ ਦੇਈਏ? ਤੂੰ ਮਾਲਕ ਤੋਂ ਮੰਗ ਲੈ। ਫਕੀਰ ਦਾ ਨਾਮ ਰੋਡਾ ਜਲਾਲੀ ਸੀ। ਉਸ ਨੇ ਕਿਹਾ ਕਿ ਜੇ ਮੰਗੇ ਹੋਏ ਨਹੀਂ ਦਿੰਦੇ ਤਾਂ ਮੈਂ ਲੈ ਜਾਣੇ ਨੇ। ਵੱਡੀ ਰਾਤ ਲੰਘੇ ਤੋਂ ਭਾਈ ਸੋਹਨਾ ਜੀ ਆ ਗਏ, ਉਸ ਸਮੇਂ ਮੋਹਨਾ ਜੀ ਗਹਿਰੇ ਫਿਕਰ ਵਿਚੋਂ ਨਿਕਲੀ, ਉਸਨੇ ਦਿਨ ਵਿਚ ਹੋਈ ਵਾਰਤਾ ਆਪਣੇ ਪਤੀ ਨੂੰ ਦੱਸੀ। ਉਹ ਬਹੁਤ ਹੈਰਾਨ ਹੋਏ ਅਤੇ ਕਿਹਾ ਕਿ ਤੇਰਾ ਉੱਤਰ ਬਿਲਕੁਲ ਠੀਕ ਸੀ। ਆਪਾਂ ਤਾਂ ਕਿਸੇ ਦਰਖਤ ਨਾਲੋਂ ਪੱਤਾ ਵੀ ਨਹੀਂ ਤੋੜ ਸਕਦੇ। ਅਰਦਾਸ ਵਿਚ ਜੁੜ ਗਏ, ਕਿਹਾ, ਪਾਤਸ਼ਾਹ! ਅਸੀਂ ਤਾਂ ਪਹਿਲਾਂ ਹੀ ਗੁਰਸਿੱਖ ਨੂੰ ਪਾਣੀ ਨਾ ਪਿਲਾਉਣ ਕਰਕੇ ਉਸ ਦੇ ਅਟੱਲ ਬਚਨ 'ਦਰਸ਼ਨ ਨਹੀਂ ਜੇ ਦੇਣ ਲੱਗਾ' ਦਾ ਸੰਤਾਪ ਝਲ ਰਹੇ ਹਾਂ, ਹੁਣ ਆਪ ਨੇ ਹੀ ਸਹਾਇਤਾ ਕਰਨੀ। ਇਸ ਤਰ੍ਹਾਂ ਦੀ ਸੋਚ ਕਰਦੇ ਨਾਮ ਦੀ ਛਤ੍ਰ ਛਾਇਆ ਹੇਠ ਬਿਰਤੀ ਲੈ ਜਾਂਦੇ ਹਨ।

ਅੱਧੀ ਰਾਤ ਤੱਕ ਰਾਖੀ ਕਰਦੇ-ਕਰਦੇ ਭਜਨ ਵਿਚ ਲੀਨ ਹੋ ਗਏ ਤੇ ਇਧਰੋਂ ਰੋਡਾ ਜਲਾਲੀ ਫਕੀਰ ਆਇਆ। ਇਸ ਨੇ ਆ ਕੇ ਸਾਰੇ ਫੁੱਲ ਮਧੋਲ ਦਿੱਤੇ ਤੇ ਸਾਰੇ ਫੁੱਲ ਤੋੜ ਲਏ। ਸਵੇਰੇ ਹੀ ਜਦੋਂ ਗੁਰੂ ਦਸ਼ਮੇਸ਼ ਪਿਤਾ ਨੂੰ ਸਾਰੇ ਤੋਹਫੇ ਦਿੰਦੇ ਨੇ ਤਾਂ ਇਹ ਫਕੀਰ ਵੀ ਲਾਈਨ ਵਿਚ ਖੜ੍ਹਾ ਹੈ। ਇਧਰ ਮਾਤਾ ਜੀ ਨੇ ਸੁਨੇਹਾ ਭੇਜਿਆ ਕਿ ਪਿਆਰਿਓ! ਉਨ੍ਹਾਂ ਫੁੱਲਾਂ ਦਾ ਮੈਨੂੰ ਸਿਹਰਾ ਬਣਾ ਕੇ ਭੇਜੋ। ਜਦੋਂ ਬਗੀਚੀ ਵਿਚ ਆ ਕੇ ਦੇਖਿਆ ਕਿ ਉਥੇ ਇਕ ਵੀ ਫੁੱਲ ਨਹੀਂ ਹੈ। ਸੋ ਅਵਸਥਾ ਐਸੀ ਆਈ ਕਿ ਦੋਵੇਂ ਘੁਮੇਰ ਖਾ ਕੇ ਧਰਤੀ ਤੇ ਡਿੱਗ ਪਏ ਤੇ ਓਧਰ ਜਦੋਂ ਰੋਡੇ ਜਲਾਲੀ ਨੇ ਗੁਰੂ ਮਹਾਰਾਜ ਜੀ ਨੂੰ ਫੁੱਲ ਭੇਟ ਕਰੇ ਤਾਂ ਮਹਾਰਾਜ ਜੀ ਕਹਿਣ ਲੱਗੇ ਕਿ ਫੱਕਰਾ! ਇਹ ਫੁੱਲ ਨਹੀਂ, ਇਹ ਤਾਂ ਤੂੰ ਦੋ ਦਿਲ ਤੋੜ ਕੇ ਸਾਡੇ ਕੋਲ ਲੈ ਆਇਆ। ਇਨ੍ਹਾਂ ਨੂੰ ਫੁੱਲ ਕੌਣ ਕਹਿੰਦਾ ਹੈ? ਉਸੇ ਵੇਲੇ ਗੁਰੂ ਮਹਾਰਾਜ ਤਖਤ ਤੋਂ ਉਠ ਖੜ੍ਹੇ ਹੋਏ। ਨੰਗੇ ਚਰਨੀ ਕਾਹਲੀ-ਕਾਹਲੀ ਇਕ ਤਰ੍ਹਾਂ ਦੌੜੇ ਜਾ ਰਹੇ ਨੇ ਤੇ ਇਕੋ ਅਵਾਜ਼ ਆ ਰਹੀ ਹੈ ਕਿ ਬੇਟਿਓ! ਹੁਣ ਦਰਸ਼ਨ ਦੇਣ ਲੱਗਾ ਹੈ। ਕੱਢ ਦਿਓ 'ਨਾ', ਇਸ ਦੇ ਵਿਚੋਂ 'ਨਹੀਂ' ਕੱਢ ਦਿਓ। ਦਰਸ਼ਨ ਦੇਣ ਲੱਗਾ ਹੈ, ਠਹਿਰੋ, ਤੁਸੀਂ ਜਾਓ ਨਾ ਸਰੀਰ ਛੱਡ ਕੇ। ਇਸ ਤਰ੍ਹਾਂ ਪੜ੍ਹ ਲਓ -

***ਧਾਰਨਾ - ਹਰਿ ਜੀ ਛੱਡ ਕੇ ਸਿੰਘਾਸਣ ਆ ਗਏ -***
***ਦਰਸ਼ਨ ਦੇਣ ਪਿਆਰਿਆਂ ਨੂੰ -2, 2.***
***ਵਾਹਵਾ ਵਾਹਵਾ ਬਈ ਦਰਸ਼ਨ ਦੇਣ ਪਿਆਰਿਆਂ ਨੂੰ।***
***ਹਰਿ ਜੀ ਛੱਡ ਕੇ ਸਿੰਘਾਸਣ ਆ ਗਏ,.......।***

ਪੋਹ ਦਾ ਮਹੀਨਾ ਹੈ, ਠੰਡ ਪੈ ਰਹੀ ਹੈ, ਕੱਕਰ ਜੰਮਿਆ ਹੋਇਆ ਹੈ ਤੇ ਗੁਰੂ ਦਸ਼ਮੇਸ਼ ਪਿਤਾ ਵਾਹੋ-ਦਾਹੀ ਤੇਜੀ ਨਾਲ ਬਾਗ ਵੱਲ ਨੂੰ ਆ ਰਹੇ ਹਨ ਤੇ ਇਕੋ ਅਵਾਜ਼ ਦੇ ਰਹੇ ਹਨ ਕਿ ਪਿਆਰਿਓ! ਦਰਸ਼ਨ ਦੇਣ ਲੱਗਾ ਹਾਂ। ਉਥੇ ਆ ਕੇ ਮਹਾਰਾਜ ਜੀ ਨੇ ਦੇਖਿਆ ਕਿ ਦੋਵੇਂ ਬੇਹੋਸ਼ ਪਏ ਨੇ, ਇਕੱਠੇ ਹੀ ਗਿਰੇ ਪਏ ਹਨ। ਮਹਾਰਾਜ ਜੀ ਨੇ ਭਾਈ ਸੋਹਨਾ ਦਾ ਸਿਰ ਚੁੱਕ ਕੇ ਆਪਣੀ ਗੋਦੀ ਵਿਚ ਰੱਖ ਲਿਆ। ਮਾਤਾ ਜੀ ਉਥੇ ਹੀ ਪਹੁੰਚ ਗਏ, ਆਪਨੇ ਮੋਹਨਾ ਦਾ ਸੀਸ ਆਪਣੀ ਗੋਦ ਵਿਚ ਰੱਖ ਲਿਆ। ਦਸਮੇਸ਼ ਪਿਤਾ ਜੀ ਤੇ ਮਾਤਾ ਜੀ ਠੰਡੀ ਜ਼ਮੀਨ ਤੇ ਭੁੰਞੇ ਹੀ ਬੈਠੇ ਹਨ। ਅਜੀਬ ਦ੍ਰਿਸ਼ ਹੈ, ਦੋ ਪ੍ਰੀਤ ਕੁਠੇ ਪ੍ਰੇਮੀ ਭੁੰਜੇ ਗਿੱਲੀ ਕਿਆਰੀ ਵਿਚ ਪਏ ਹਨ ਅਤੇ ਉਹਨਾਂ ਨੂੰ ਕੋਈ ਸੁਧ ਨਹੀਂ ਹੈ। ਭਾਸਦਾ ਹੈ, ਦੋਹਾਂ ਦੀਆਂ ਰੂਹਾਂ ਸਰੀਰ ਛੱਡ ਕੇ ਦਰਸ਼ਨ ਆਸ ਦੀਆਂ ਬੰਨ੍ਹੀਆਂ, ਅਰਸ਼ਾਂ ਨੂੰ ਉਡਾਰੀ ਮਾਰਨ ਦੀ ਥਾਂ ਸਰੀਰ 'ਚੋਂ ਨਿਕਲ ਕੇ ਇੰਤਜ਼ਾਰ ਕਰ ਰਹੀਆਂ ਹਨ। ਭਾਈ ਕੇਸਰਾ ਸਿੰਘ ਜੀ ਅਤੇ ਹੋਰ ਗੁਰਸਿੱਖ ਵੀ ਕਾਹਲੀ ਨਾਲ ਬਾਗ ਵਿਚ ਪਹੁੰਚ ਗਏ ਅਤੇ ਬੇਨਤੀ ਕਰ ਰਹੇ ਹਨ ਕਿ ਪਾਤਿਸ਼ਾਹ! ਕਿਆਰੇ ਸਿੰਝੇ ਹੋਏ ਹੋਣ ਕਰਕੇ ਗਿੱਲੇ ਹਨ, ਕੱਕਰ ਪਿਆ ਹੈ। ਆਪ ਜੀ ਉਠੋ, ਅਸੀਂ ਇਹਨਾਂ ਦੋਹਾਂ ਪ੍ਰੇਮੀਆਂ ਦੇ ਸਰੀਰ ਸੰਭਾਲ ਲੈਂਦੇ ਹਾਂ। ਮਾਤਾ ਜੀ ਅਤੇ ਦਸਮੇਸ਼ ਪਿਤਾ ਜੀ ਆਪਣੇ ਦਸਤੇ-ਮੁਬਾਰਕ ਉਹਨਾਂ ਦੇ ਮੁਖੜੇ ਤੇ ਫੇਰ ਕੇ ਨਿਘ ਦੇ ਰਹੇ ਹਨ। ਜਾਪਦਾ ਸੀ ਕਿ ਜਿਸ ਗੁਰਸਿਖ ਨੇ ਬਚਨ ਕੀਤਾ ਸੀ ਕਿ 'ਠਾਕੁਰ ਦਰਸ਼ਨ ਨਹੀਂ ਜੇ ਦੇਣ ਲੱਗਾ' ਉਸਦੀ ਆਤਮਾ ਕਹਿ ਰਹੀ ਹੈ ਕਿ ਪਾਤਿਸ਼ਾਹ! ਮੇਰੇ ਬਚਨ ਵਿਚੋਂ 'ਨਹੀਂ' ਦਾ ਅੱਖਰ ਕੱਢ ਦੇਵੋ, ਆਪ ਜੀ ਦਰਸ਼ਨ ਦੇਵੋ। ਇਹਨਾਂ ਨੂੰ ਸੁਰਜੀਤ ਕਰੋ। ਥੋੜੇ ਸਮੇਂ ਪਿਛੋਂ ਸੋਹਨਾ ਜੀ ਅਤੇ ਮੋਹਨਾ ਜੀ ਨੇ ਨੇਤਰ ਖੋਲ੍ਹੇ, ਗੁਰੂ ਦਸ਼ਮੇਸ਼ ਪਿਤਾ ਜੀ, ਮਾਤਾ ਜੀ ਦੇ ਦਰਸ਼ਨ ਹੋਏ, ਅੰਦਰ ਅਕਹਿ ਰਸ ਦੀ ਝਰਨਾਹਟ ਵਜੀ। ਫਿਰ ਨੇਤਰ ਬੰਦ ਹੋ ਗਏ। ਗੁਰੂ ਦਸਮੇਸ਼ ਜੀ ਨੇ ਕਿਹਾ ਕਿ ਬੱਚਿਓ ਨੇਤਰ ਖੋਲ੍ਹੋ, ਅਸੀਂ ਦਰਸ਼ਨ ਦੇਣ ਤੁਹਾਡੇ ਪਾਸ ਪਹੁੰਚ ਗਏ ਹਾਂ। ਸਮੁੰਦਰ ਦੋ ਸੁੱਕ ਚੁਕੀਆਂ ਨਦੀਆਂ ਦੇ ਵਹਿਨ ਨੂੰ ਆਪਣੀ ਹੋਂਦ ਨਾਲ ਭਰ ਰਿਹਾ ਹੈ, ਜੀਵਨ ਰੌਂ ਦੀ ਦਾਤ ਦੇ ਰਹੇ ਹਨ। ਦੋਹਾਂ ਦੇ ਨੇਤਰ ਖੁਲ੍ਹੇ, ਹੋਸ਼ ਪਰਤੀ ਤਾਂ ਦੋਹਾਂ ਨੇ ਦੇਖਿਆ ਕਿ ਗੁਰੂ ਕਲਗੀਧਰ! ਹੈਂ!! ਅਸੀਂ ਇਨ੍ਹਾਂ ਦੀ ਗੋਦ ਵਿਚ

ਪਏ ਹਾਂ? ਸਮਝਿਆ ਕਿ ਅਸੀਂ ਜੀਉਂਦੇ ਨਹੀਂ ਹਾਂ, ਸਰੀਰ ਛੱਡ ਚੁੱਕੇ ਹਾਂ, ਇਹ ਤਾਂ ਕੋਈ ਹੋਰ ਦੁਨੀਆਂ ਦਾ ਅਲੌਕਿਕ ਨਜ਼ਾਰਾ ਹੈ।

ਮਹਾਰਾਜ ਜੀ ਨੇ ਨਿੱਘ ਦਿੱਤੀ, ਕਹਿੰਦੇ, "ਪਿਆਰਿਓ! ਕਰੋ ਦਰਸ਼ਨ ਜੀਅ ਭਰ ਕੇ, ਤੁਹਾਡੀ ਸੇਵਾ ਥਾਂ ਪੈ ਗਈ। ਤੁਹਾਨੂੰ ਨਵੀਂ ਜ਼ਿੰਦਗੀ ਮਿਲੀ ਹੈ। ਓਹ ਦੇਖੋ ਸਾਹਮਣੇ, ਉਹ ਗੁਰਸਿੱਖ ਕਿੰਨਾ ਖੁਸ਼ ਹੋ ਰਿਹਾ ਹੈ ਜਿਸ ਨੂੰ ਤੁਸੀਂ ਦੋ ਘੁੱਟ ਪਾਣੀ ਨਹੀਂ ਸੀ ਪਿਲਾਇਆ, ਫੁੱਲਾਂ ਦੀ ਬਾਰਸ਼ ਕਰ ਰਿਹਾ ਹੈ। ਓਹ ਦੇਖੋ, ਕਿਵੇਂ ਤੁਹਾਨੂੰ ਵਧਾਈਆਂ ਦੇ ਰਿਹਾ ਹੈ। ਉਸ ਨੇ ਜੀਵਨ ਦੇ ਦਿੱਤਾ ਆਪਣਾ ਪਰ ਤੁਹਾਡਾ ਵੀ ਜੀਵਨ, ਜਾਂਦਾ-ਜਾਂਦਾ ਕਿਸੇ ਕਿਨਾਰੇ ਲਾ ਗਿਆ, ਤੁਹਾਨੂੰ ਵੀ ਪੂਰਨ ਪੁਰਸ਼ ਬਣਾ ਗਿਆ। ਗੁਰਸਿੱਖ ਚਾਹੇ ਜੀਉਂਦਾ ਹੈ, ਚਾਹੇ ਚੜ੍ਹਾਈ ਕਰ ਜਾਵੇ, ਉਸ ਨੇ ਤਾਂ ਭਲਾ ਹੀ ਕਰਨਾ ਹੈ। ਦੇਖੋ! ਕਿਵੇਂ ਖੁਸ਼ੀਆਂ ਦੇ ਰਿਹਾ ਹੈ।" ਉਠ ਕੇ ਦੋਹਾਂ ਨੇ ਚਰਨਾਂ ਤੇ ਨਮਸ਼ਕਾਰ ਕੀਤੀ।

ਮਹਾਰਾਜ ਜੀ ਨੇ ਅਤੇ ਮਾਤਾ ਜੀ ਨੇ ਦੋਨਾਂ ਨੂੰ ਚੁੱਕ ਕੇ ਘੁੱਟ ਕੇ ਛਾਤੀ ਨਾਲ ਲਾਇਆ ਤੇ ਕਿਹਾ, ਤੁਸੀਂ ਹੁਣ ਨਿਹਾਲ ਹੋ ਗਏ ਤੇ ਆਓ ਦਰਸ਼ਨ ਦੇਵੋ ਹੁਣ ਸੰਗਤਾਂ ਨੂੰ। ਸੋ ਇਸ ਤਰ੍ਹਾਂ ਦੇ ਨਾਲ ਨੇਤਰ ਖੋਲ੍ਹ ਦਿੱਤੇ। ਬ੍ਰਹਮਗਿਆਨ ਦੀ ਦਾਤ ਦੇ ਦਿੱਤੀ। ਜਿੱਧਰ ਦੇਖਦੇ ਹਨ ਗੁਰੂ ਦਸ਼ਮੇਸ਼ ਪਿਤਾ ਤੋਂ ਬਿਨਾਂ ਹੋਰ ਕੋਈ ਨਜ਼ਰ ਹੀ ਨਹੀਂ ਆਉਂਦਾ।

***ਧਾਰਨਾ - ਤੂੰਹੀ ਤੂੰਹੀ ਮੋਹਿਨਾ, ਤੂੰਹੀ ਤੂੰਹੀ ਮੋਹਿਨਾ -2, 4.***

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥*** ***ਅੰਗ - 407***

ਉਹ ਅੱਖ ਜਿਸ ਦੇ ਵਾਸਤੇ ਅਸੀਂ ਤਰਸਦੇ ਫਿਰਦੇ ਹਾਂ, ਉਹ ਅੰਦਰਲੀ ਅੱਖ ਜਦ ਤਕ ਨਹੀਂ ਖੁੱਲ੍ਹਦੀ, ਗੁਰੂ ਘਟ-ਘਟ ਵਿਚ ਵਿਆਪਕ ਨਜ਼ਰ ਨਹੀਂ ਆਉਂਦਾ; ਉਹ ਅੱਖ ਦਿਖਾ ਦਿੱਤੀ ਗੁਰੂ ਨੇ ਕਹਿੰਦੇ - ***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥***

***ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥***
***ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥*** ***ਅੰਗ - 293***

ਦੇਖਿਆ -

***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ॥***
***ਧਰਨਿ ਮਾਹਿ ਆਕਾਸ ਪਇਆਲ॥***
***ਸਰਬ ਲੋਕ ਪੂਰਨ ਪ੍ਰਤਿਪਾਲ॥***
***ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥***
***ਜੈਸੀ ਆਗਿਆ ਤੈਸਾ ਕਰਮੁ॥***
***ਪਉਣ ਪਾਣੀ ਬੈਸੰਤਰ ਮਾਹਿ॥***
***ਚਾਰਿ ਕੁੰਟ ਦਹ ਦਿਸੇ ਸਮਾਹਿ॥***
***ਤਿਸ ਤੇ ਭਿੰਨ ਨਹੀ ਕੋ ਠਾਉ॥***
***ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥*** ***ਅੰਗ - 294***

ਪਰਮ ਸੁੱਖ ਵਿਚ ਲੈ ਗਏ, ਅੰਮ੍ਰਿਤ ਛਕਾਇਆ,। ਗੁਰਸਿੱਖੀ ਦਾ ਦਾਨ ਦਿੱਤਾ ਤੇ ਇਸ ਸੁਭਾਗ ਜੋੜੀ ਨੇ ਪੂਰੀ ਸ਼ਰਧਾ ਨਾਲ 'ਮੁਰਦਾ ਹੋਇ ਮੁਰੀਦ' ਦੀ ਬਿਰਤੀ ਧਾਰਨ ਕਰਕੇ ਬਾਗ ਵਿਚ ਸੇਵਾ ਕੀਤੀ। ਨਾਮ ਜਪਿਆ, ਗੁਰੂ ਨਾਲ ਪਿਆਰ ਕੀਤਾ। ਗੁਰੂ ਕੇ ਲੰਗਰ 'ਚੋਂ ਪ੍ਰਸ਼ਾਦ ਨਹੀਂ ਛਕਿਆ, ਪਟਾਰੀਆਂ-ਟੋਕਰੀਆਂ ਬਣਾ ਕੇ ਛਕਦੇ ਰਹੇ। ਗੁਰੂ ਨੇ ਮਿਹਨਤ ਦੀ ਕਦਰ ਕੀਤੀ ਤੇ ਪਿਆਰ ਦੀ ਕਦਰ ਕੀਤੀ।

ਗੁਰਸਿੱਖ ਦੇ ਬਚਨ ਨੂੰ ਦਸ਼ਮੇਸ਼ ਪਿਤਾ ਜੀ ਨੇ ਬਿਫਲ ਨਹੀਂ ਕੀਤਾ। ਆਪ ਨੇ ਉਸ ਵੇਲੇ ਦਰਸ਼ਨ ਦਿੱਤੇ ਜਦੋਂ ਇਹਨਾਂ ਦੋਹਾਂ ਦੀਆਂ ਰੂਹਾਂ ਸਰੀਰ ਵਿਚੋਂ ਨਿਕਲ ਕੇ ਉਡਾਰੀਆਂ ਮਾਰ ਰਹੀਆਂ ਸਨ ਤੇ ਉਸ ਗੁਰਸਿੱਖ ਨੇ ਦਰਗਾਹ ਵਿਚੋਂ ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਪਾਤਿਸ਼ਾਹ! ਮੇਰਾ ਬਚਨ ਬਦਲ ਦਿੱਤਾ ਜਾਵੇ ਤੇ ਆਪ ਕ੍ਰਿਪਾ ਕਰਕੇ ਇਹਨਾਂ ਨੂੰ ਦਰਸ਼ਨ ਦੇ ਦੇਵੋ।

ਸਾਧ ਸੰਗਤ ਜੀ! ਏਹ ਦੋਵੇਂ ਅੰਮ੍ਰਿਤ ਛੱਕ ਕੇ ਅਮਰ ਜੀਵਨ ਨਾਲ ਪਿਉਂਦੇ ਗਏ। ਇਹਨਾਂ ਨੇ ਹਜ਼ੂਰੀ ਵਿਚ

ਰਹਿ ਕੇ ਸੇਵਾ ਕੀਤੀ। ਇਹਨਾਂ ਦੇ ਨਾਮ ਸੋਹਣ ਸਿੰਘ ਜੀ ਤੇ ਮੋਹਣ ਕੌਰ ਰਖੇ ਗਏ। ਭਾਈ ਸੋਹਣ ਸਿੰਘ ਜੀ ਚਮਕੌਰ ਦੇ ਯੁੱਧ ਵਿਚ ਸ਼ਹੀਦ ਹੋ ਗਏ ਸਨ। ਸਦਾ ਲਈ ਅਮਰ ਜੀਵਨ ਪ੍ਰਾਪਤ ਕਰ ਲਿਆ। ਬੀਬੀ ਮੋਹਣ ਕੌਰ ਜੀ ਨੇ ਕੀਰਤਨ ਦੀ ਸੇਵਾ ਕੀਤੀ। ਮਾਤਾ ਜੀਤੋ ਜੀ ਨੂੰ ਕੀਰਤਨ ਸੁਣਾਉਂਦੀ ਰਹੀ ਅਤੇ ਉਹਨਾਂ ਦੀ ਨਿਜੀ ਸੇਵਾ ਵਿਚ ਹਾਜ਼ਰ ਰਹੀ।

ਉਸ ਸਮੇਂ ਦੀ ਪਿਆਰ ਝਾਕੀ ਦੇ ਆਪਾਂ ਦਰਸ਼ਨ ਕੀਤੇ। ਵਾਹਿਗੁਰੂ ਜੀ ਕਿਰਪਾ ਕਰਨ, ਸਾਨੂੰ ਵੀ ਸਿੱਖੀ ਦੀ ਸਮਝ ਆਵੇ, ਪਿਆਰ ਤੇ ਨਾਮ ਦੀ ਦਾਤ ਮਿਲੇ। ਗੁਰੂ ਨਹੀਂ ਕਿਤੇ ਵੀ ਗਿਆ, ਗੁਰੂ ਹਾਜ਼ਰ ਨਾਜ਼ਰ ਹੈ। ਜੇ ਗਿਆ ਹੋਇਆ ਹੈ ਤਾਂ ਸਾਡਾ ਭਰੋਸਾ ਗਿਆ ਹੋਇਆ ਹੈ, ਸਾਡਾ ਵਿਸ਼ਵਾਸ ਨਹੀਂ ਹੈ। ਛੋਟੀਆਂ-ਛੋਟੀਆਂ ਗੱਲਾਂ ਵਿਚ ਅਸੀਂ ਤੁਰੇ ਫਿਰਦੇ ਹਾਂ, ਹਨ੍ਹੇਰਾ ਪਿਆ ਹੋਇਆ ਹੈ। ਗੁਰੂ ਦਸ਼ਮੇਸ਼ ਪਿਤਾ ਜੀ ਦਾ ਗੁਰਪੁਰਬ ਮਨਾਇਆ ਜਾ ਰਿਹਾ ਹੈ। ਆਪ ਕਿਰਪਾ ਕਰਨ ਸਾਨੂੰ ਉਹ ਨੇਤਰ ਦੇ ਦੇਣ ਜਿਹੜੇ ਨੇਤਰਾਂ ਨਾਲ ਅਸੀਂ ਫੁੱਲਾਂ ਵਿਚ ਵੀ ਉਸ ਨੂੰ ਦੇਖੀਏ -

***ਕਹੂੰ ਫੂਲ ਹ੍ਵੈ ਕੈ ਭਲੇ ਰਾਜ ਫੂਲੇ॥***
***ਕਹੂੰ ਭਵਰ ਹ੍ਵੈ ਕੈ ਭਲੀ ਭਾਂਤਿ ਭੂਲੇ॥*** ***(ਅਕਾਲ ਉਸਤਤਿ)***

ਕਿਤੇ ਭੰਵਰਾ ਘੁੰਮਦਾ ਫਿਰਦਾ ਹੈ, ਉਹ ਵੀ ਸਾਨੂੰ ਓਹੀ ਦਿੱਸੇ, ਫੁੱਲ ਦਾ ਖਿੜਾਓ ਵੀ ਓਹੀ ਦਿੱਸੇ, ਪਾਣੀ ਦਾ ਵਹਾਓ ਵੀ ਓਹੀ ਦਿੱਸੇ, ਸੂਰਜ, ਚੰਦਰਮਾ, ਤਾਰਿਆਂ ਦੇ ਵਿੱਚ ਗੁਰੂ ਦੇ ਦਰਸ਼ਨ ਹੋਣ, ਉਸ ਦੀ ਕਿਰਪਾ ਹੋ ਜਾਵੇ ਤੇ ਸਾਡਾ ਜੀਵਨ ਸਫਲ ਹੋ ਜਾਵੇ।

***ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥***



# ਗੋਬਿੰਦ ਭਾਉ ਭਗਤਿ ਦਾ ਭੁਖਾ

ਸ਼ਾਨ .................................।

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* *ਅੰਗ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* *ਅੰਗ - 289*
*ਧਾਰਨਾ - ਪ੍ਰਭ ਸਭ ਕਿਛੁ ਤੇਰਾ ਜੀ,*
*ਮੈਂ ਕਿਛੁ ਨਾਹੀ -2, 2.*
*ਮੈਂ ਕਿਛੁ ਨਾਹੀ, ਮੈਂ ਕਿਛੁ ਨਾਹੀ -2, 2.*
*ਪ੍ਰਭ ਸਭ ਕਿਛੁ ਤੇਰਾ ਜੀ, .......... -2.*

*ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥*
*ਈਘੈ ਨਿਰਗੁਨ ਊਘੈ ਸਰਗੁਨ*
*ਕੇਲ ਕਰਤ ਬਿਚਿ ਸੁਆਮੀ ਮੇਰਾ॥*
*ਨਗਰ ਮਹਿ ਆਪਿ ਬਾਹਰਿ ਫੁਨਿ ਆਪਨ*
*ਪ੍ਰਭ ਮੇਰੇ ਕੋ ਸਗਲ ਬਸੇਰਾ॥*
*ਆਪੇ ਹੀ ਰਾਜਨੁ ਆਪੇ ਹੀ ਰਾਇਆ*
*ਕਹ ਕਹ ਠਾਕੁਰ ਕਹ ਕਹ ਚੇਰਾ॥*
*ਕਾ ਕਉ ਦੁਰਾਉ ਕਾ ਸਿਉ ਬਲਬੰਚਾ*
*ਜਹ ਜਹ ਪੇਖਉ ਤਹ ਤਹ ਨੇਰਾ॥*
*ਸਾਧ ਮੂਰਤਿ ਗੁਰੁ ਭੇਟਿਓ ਨਾਨਕ*
*ਮਿਲਿ ਸਾਗਰ ਬੂੰਦ ਨਹੀ ਅਨਹੇਰਾ॥* *ਅੰਗ - 827*

ਸਾਧ ਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਚਿੱਤ ਬਿਰਤੀਆਂ ਨੂੰ ਇਕਾਗਰ ਕਰੋ। ਕਈ ਬਿਰਤੀਆਂ ਐਸੀਆਂ ਹਨ ਮਨ ਦੇ ਅੰਦਰ ਜੋ ਧਿਆਨ ਨਹੀਂ ਲੱਗਣ ਦਿੰਦੀਆਂ, ਏਧਰ ਓਧਰ ਆਦਮੀ ਦੇਖਦਾ ਹੈ, ਇਸ ਤਰ੍ਹਾਂ ਹਰੀ ਦੇ ਨਾਮ ਦਾ ਰਸ, ਵਾਹਿਗੁਰੂ ਦਾ ਧਿਆਨ ਮਨ ਵਿਚ ਨਹੀਂ ਆਇਆ ਕਰਦਾ। ਸੋ ਉਨ੍ਹਾਂ ਬਿਰਤੀਆਂ ਨੂੰ ਇਕਾਗਰ ਕਰੋ, ਕੰਨਾਂ ਦੇ ਨਾਲ ਬਾਣੀ ਸਰਵਣ ਕਰੋ, ਬੁੱਧੀ ਦੇ ਨਾਲ ਵਿਚਾਰੋ, ਰਸਨਾ ਦੇ ਨਾਲ ਗੱਜ ਵੱਜ ਕੇ ਬੋਲੋ। ਸੋ ਜਿੰਨਾ-ਕੁ ਆਪਾਂ ਨੂੰ ਸਮਾਂ ਪ੍ਰਾਪਤ ਹੋਇਆ ਹੈ ਇਸ ਦੇ ਵਿਚ ਗੁਰਬਾਣੀ ਦੇ ਸਿਧਾਂਤ ਸਮਝਣ ਦਾ ਯਤਨ ਕਰੋ। ਬਾਰ-ਬਾਰ ਸਮਾਂ ਹੱਥ ਨਹੀਂ ਆਇਆ ਕਰਦਾ, ਮਨੁੱਖਾ ਜਨਮ ਬਹੁਤ ਮੁਸ਼ਕਲ ਨਾਲ ਪ੍ਰਾਪਤ ਹੋਇਆ ਹੈ। ਇਕ ਉਹ ਨੇ ਜਿਹੜੇ ਜਨਮ ਹਾਰ ਕੇ ਇਥੋਂ ਚਲੇ ਜਾਂਦੇ ਨੇ। ਇਥੇ ਦੁਨੀਆਂ ਵਿਚ ਤਾਂ ਜ਼ੋਰ ਚਲ ਸਕਦੇ ਨੇ ਉਥੇ ਦਰਗਾਹ ਵਿਚ ਜ਼ੋਰ ਨਹੀਂ ਚਲਦਾ; ਉਥੇ ਕਰਮਾਂ ਦਾ ਹਿਸਾਬ ਹੁੰਦਾ ਹੈ; ਕੀ ਰਾਣਾ, ਕੀ ਪਰਜਾ, ਸ਼ਕਤੀਆਂ ਵਾਲੇ, ਵੱਡੀਆਂ-ਵੱਡੀਆਂ ਰਿਧੀਆਂ ਸਿਧੀਆਂ ਵਾਲੇ ਉਸ ਥਾਂ ਤੇ ਹਾਰ ਜਾਂਦੇ ਨੇ। ਜਿਨ੍ਹਾਂ ਨੂੰ ਕੋਈ ਸੰਸਾਰ ਵਿਚ ਪੁਛਦਾ ਨਹੀਂ ਉਹ ਨਾਮ ਦੇ ਬਲ ਕਰਕੇ ਉਥੇ ਜਿੱਤ ਜਾਂਦੇ ਨੇ। ਠੱਗੀਆਂ-ਠੋਰੀਆਂ ਕਰਨ ਵਾਲਿਆਂ ਨੂੰ ਹਾਰ ਮਿਲਦੀ ਹੈ।

*............ ਹਾਰਿ ਗਏ ਸੇ ਠਗਣ ਵਾਲਿਆ॥* *ਅੰਗ - 463*

ਸੋ ਥੋੜ੍ਹਾ ਸਮਾਂ ਆਪਾਂ ਨੂੰ ਪ੍ਰਾਪਤ ਹੋਇਆ ਹੈ। ਇਹ ਮਨੁੱਖ ਦਾ ਜਾਮਾ ਹੈ ਜੋ ਦੇਵਤਿਆਂ ਤੋਂ ਉੱਚਾ ਹੈ। ਇਹ ਜੋ ਦੇਵ ਜੂਨੀਆਂ ਨੇ ਇਨ੍ਹਾਂ ਨੂੰ ਨਾ ਹੀ ਸਤਿਸੰਗ ਪ੍ਰਾਪਤ ਹੈ ਅਤੇ ਨਾ ਹੀ ਇਨ੍ਹਾਂ ਨੂੰ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ, ਇਹ ਕੇਵਲ ਸਵਰਗ ਸੁਖ ਭੋਗਦੇ ਹਨ; ਨਾਮ ਰਸ, ਨਾਮ ਸੁਖ ਦਾ ਇਨ੍ਹਾਂ ਨੂੰ ਗਿਆਨ ਨਹੀਂ। ਇਥੇ ਸੰਸਾਰ 'ਚ ਆ ਕੇ ਜੀਵ ਕਰਮ ਕਰਦਾ ਹੈ। ਸ਼ੁਭ ਕਰਮਾਂ ਦਾ ਫਲ ਸਵਰਗ ਹੋਇਆ ਕਰਦਾ ਹੈ; ਬੁਰਿਆਂ ਕਰਮਾਂ ਦਾ, ਮਾੜਿਆਂ ਕਰਮਾਂ ਦਾ ਫਲ ਨਰਕ ਹੋਇਆ ਕਰਦਾ ਹੈ। ਨਰਕ ਮੰਡਲ ਹੈ ਇਕ ਥਾਂ ਤੇ ਜਿਥੇ ਦੁਖ ਹੀ ਦੁਖ ਹੈ। ਸਵਰਗ ਉਨ੍ਹਾਂ ਮੰਡਲਾਂ ਨੂੰ ਕਹਿੰਦੇ ਨੇ ਜਿਨ੍ਹਾਂ ਦੇ ਵਿਚ ਜਦੋਂ ਜੀਵ ਆਤਮਾ ਚਲੀ ਜਾਂਦੀ ਹੈ, ਪ੍ਰਵੇਸ਼ ਕਰ ਜਾਂਦੀ ਹੈ ਸਰੀਰ ਛੱਡਣ ਤੋਂ ਬਾਅਦ ਜੋ

***ਗਾਇ ਮੁਈ ਜੀਵਾਲੀਓਨੁ ਨਾਮਦੇਉ ਦਾ ਛਪਰ ਛਾਇਆ॥ ਭਾਈ ਗੁਰਦਾਸ ਜੀ ਦੀ ਵਾਰ 10/11***

ਛੱਪਰ ਨੂੰ ਅੱਗ ਲੱਗ ਗਈ। ਨਾਮਦੇਵ ਪੈਸੇ ਲੈ ਕੇ ਚਲਿਆ ਗਿਆ ਸਮਾਨ ਲੈਣ ਵਾਸਤੇ ਛੱਪਰ ਲਈ। ਅੱਗੇ ਸਾਧੂ ਮਿਲ ਗਏ। ਸਾਧੂ ਭੁਖੇ ਸਨ। ਉਨ੍ਹਾਂ ਨੇ ਨਾਮਦੇਵ ਨੂੰ ਕਿਹਾ ਕਿ ਭਗਤਾ! 'ਪ੍ਰਸ਼ਾਦ ਪਾਣੀ ਛਕਿਆਂ ਨੂੰ ਕਈ ਦਿਨ ਹੋ ਗਏ, ਕੋਈ ਉਪਰਾਲਾ ਕਰ।' ਉਹੀ ਰੁਪਏ ਜਿਹੜੇ ਲੈ ਕੇ ਗਿਆ ਸੀ ਉਨ੍ਹਾਂ ਦਾ ਰਾਸ਼ਨ ਮੁੱਲ ਲੈ ਕੇ ਸੰਤਾਂ ਦੀ ਸੇਵਾ ਵਿਚ ਲਾ ਦਿੱਤਾ। ਹੁਣ ਘਰੋਂ ਪੈਸੇ ਲੈ ਕੇ ਗਿਆ ਸੀ ਜੇ ਘਰ ਵਾਪਸ ਆਉਂਦਾ ਤਾਂ ਘਰ ਵਾਲਿਆਂ ਨੇ ਪੁਛਣਾ ਸੀ ਕਿ ਸਮਾਨ ਨਹੀਂ ਲੈ ਕੇ ਆਇਆ ਕਿਉਂਕਿ ਸੰਤਾਂ ਨਾਲ ਰੌਲਾ ਰੱਪਾ ਪਿਆ ਹੀ ਰਹਿੰਦਾ ਹੈ।

***ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥ ਅੰਗ - 145***

ਜੋੜ ਨਹੀਂ ਆਉਂਦਾ, ਉਨ੍ਹਾਂ ਨੇ ਹੋਰ ਤਰ੍ਹਾਂ ਚੱਲਣਾ ਹੈ, ਸੰਸਾਰੀਆਂ ਦਾ ਹੋਰ ਮਤਾ ਹੁੰਦਾ ਹੈ। ਸੋ ਬਾਹਰ ਜਾ ਕੇ ਬਹਿ ਗਏ। ਹੁਣ ਪਿਆਰ ਵਾਲੇ ਨੂੰ ਦੁਖ ਹੋਇਆ ਕਰਦਾ ਹੈ ਤੇ ਜੇ ਉਸ ਨੂੰ ਸੁਖ ਮਿਲ ਜਾਵੇ ਤਾਂ ਸੁਖੀ ਹੁੰਦਾ ਹੈ।

***ਸੰਤਨ ਦੁਖ ਪਾਏ ਤੇ ਦੁਖੀ॥ ਸੁਖ ਪਾਏ ਸਾਧਨ ਕੇ ਸੁਖੀ॥***

ਜੇ ਦੁਖ ਮਿਲ ਜਾਵੇ ਤਾਂ ਦੁਖੀ ਵੀ ਹੋ ਜਾਂਦਾ ਹੈ। ਦੇਖਿਆ ਕਿ ਨਾਮਦੇਵ ਨੇ ਰਾਤ ਨੂੰ ਰਹਿਣਾ ਹੈ, ਕੋਈ ਚੀਜ਼ ਨਹੀਂ ਹੈ। ਉਸੇ ਵੇਲੇ ਪ੍ਰਗਟ ਹੋ ਗਏ, ਸਮਾਨ ਲੱਦਿਆ ਹੋਇਆ ਹੈ ਗੱਡਿਆਂ ਤੇ ਲਿਆ ਕੇ ਛੱਪਰੀ ਬਣਾਉਣ ਲੱਗ ਗਏ। ਦੁਨੀਆਂ ਇਕੱਠੀ ਹੋ ਗਈ, ਰੌਲਾ ਪੈ ਗਿਆ ਕਿ ਐਸਾ 'ਬੇਢੀ' ਆਇਆ ਹੈ ਉਸ ਦਾ ਕੰਮ ਦੇਖਣ ਦੀ ਲੋੜ ਹੈ। ਉਹ ਕੰਮ ਕਰਦਾ ਦਿਖਦਾ ਹੈ ਪਰ ਖਤਮ ਕਦੋਂ ਕਰਦਾ ਹੈ, ਇਹ ਨਹੀਂ ਦਿਸਦਾ। ਮਿਟਾਂ ਵਿਚ ਹੀ ਬਣਾ ਦਿੱਤਾ। ਉਸ ਵੇਲੇ ਨਾਮਦੇਵ ਦੀ ਪੜੋਸਣ ਨੇ ਆ ਕੇ ਛੱਪਰ ਦੇਖਿਆ, ਅੰਦਰ ਛੱਪਰ ਵਿਚ ਵੜਦੀਸਾਰ ਚਿੱਤ ਦੀਆਂ ਸਾਰੀਆਂ ਵਾਸ਼ਨਾਵਾਂ ਸ਼ਾਂਤ ਹੋ ਗਈਆਂ ਕਿਉਂਕਿ ਉਸ ਥਾਂ ਪ੍ਰਮੇਸ਼ਰ ਦਾ ਹੱਥ ਲੱਗਿਆ ਹੋਇਆ ਸੀ, ਸਾਕਾਰ ਰੂਪ ਵਿਚ ਹੋ ਕੇ ਪ੍ਰਮੇਸ਼ਰ ਨੇ ਛੱਪਰ ਬਣਾਇਆ। ਹੁਣ ਸਾਡੇ ਲਿਖਾਰੀ ਕੀ ਲਿਖਦੇ ਨੇ, ਪ੍ਰੋਫੈਸਰ ਲੋਕ ਡਰਦੇ ਨੇ ਇਹ ਗੱਲਾਂ ਲਿਖਦੇ ਕਿਉਂਕਿ ਆਪਣੇ ਹਿਰਦੇ ਅੰਦਰ ਨਿਹਚਾ ਨਹੀਂ ਹੈ। ਕਹਿੰਦੇ ਨਾਮਦੇਵ ਦੇ ਛੱਪਰ ਨੂੰ ਅੱਗ ਲੱਗ ਗਈ, ਕਿਸੇ ਭਗਤ ਨੇ ਦੇਖਿਆ ਕਿ ਮੈਂ ਹੀ ਛੱਪਰ ਬਣਾ ਦਿਆਂ, ਕਹਿੰਦੇ ਉਸ ਨੇ ਆ ਕੇ ਛੱਪਰ ਬਣਾ ਦਿੱਤਾ ਕਿਸੇ ਅਮੀਰ ਨੇ, ਘਰੋਂ ਮਜ਼ਦੂਰ ਭੇਜ ਦਿੱਤੇ ਕਿ ਜਾਓ! ਛੱਪਰ ਬਣਾ ਆਓ। ਏਸ ਤਰ੍ਹਾਂ ਦੀ ਗੱਲ ਨਾਸਤਕ ਬੰਦੇ ਕਰਦੇ ਹੁੰਦੇ ਨੇ, ਆਸਤਕ ਨਹੀਂ ਕਰਦੇ। ਜਿਨ੍ਹਾਂ ਦੇ ਮਨ ਵਿਚ ਨਿਹਚਾ ਹੈ ਉਨ੍ਹਾਂ ਨੂੰ ਪਤਾ ਹੈ ਕਿ ਸਭ ਕੰਮ ਹੋ ਜਾਂਦੇ ਹਨ ਕਿਉਂਕਿ ਬਾਣੀ ਵਿਚ ਆਉਂਦਾ ਹੈ ਕਿ -

***ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥ ਅੰਗ - 638***

ਜਿਸ ਵਖਤ ਦਰਬਾਰ ਸਾਹਿਬ ਦੀ ਖੁਦਵਾਈ ਹੋ ਰਹੀ ਸੀ, ਉਸੇ ਵੇਲੇ ਗੁਰੂ ਮਹਾਰਾਜ ਜੀ ਆਪ ਬੈਠਿਆ ਕਰਦੇ ਸੀ, ਸੰਗਤਾਂ ਮਿੱਟੀ ਪੁੱਟਿਆ ਕਰਦੀਆਂ ਸਨ। ਜਦੋਂ ਹਰਿਮੰਦਰ ਸਾਹਿਬ ਵਾਲੀ ਥਾਂ ਤੋਂ ਪੁੱਟਣ ਲੱਗੇ ਤਾਂ ਮਿੱਟੀ ਸਖਤ ਨਿਕਲੀ ਜਿਥੇ ਅੱਜ ਕੱਲ੍ਹ ਹਰਿਮੰਦਰ ਸਾਹਿਬ ਹੈ। ਉਸ ਵੇਲੇ ਮਹਾਰਾਜ ਜੀ ਕਹਿੰਦੇ ਛੱਡ ਦਿਓ, ਕੱਲ ਨੂੰ ਪੁਟਾਂਗੇ। ਇਹੀ ਕੰਮ ਕਰਨਾ ਹੈ ਕੱਲ੍ਹ ਨੂੰ। ਦੂਸਰੇ ਦਿਨ ਆ ਕੇ ਕੀ ਦੇਖਦੇ ਨੇ ਕਿ ਪਹਿਲਾਂ ਹੀ ਆ ਕੇ ਬੇਅੰਤ ਮਜ਼ੂਰ ਲੱਗ ਗਏ। ਸੰਗਤਾਂ ਹੈਰਾਨ ਨੇ ਕਿ ਇਹ ਤਾਂ ਸਖਤ ਮਿੱਟੀ ਇਉਂ ਪੁੱਟਦੇ ਨੇ ਜਿਵੇਂ ਰੇਤਾ ਭਰੀਦਾ ਹੈ ਤੇ ਟੋਕਰੇ ਵੀ ਵੱਡੇ-ਵੱਡੇ ਨੇ, ਲਿਆ-ਲਿਆ ਸੁੱਟੀ ਜਾਂਦੇ ਨੇ। ਮਹਾਰਾਜ ਜੀ ਦੋਏ ਹੱਥ ਜੋੜ ਕੇ ਖੜ੍ਹੇ ਨੇ, ਲੀਲ੍ਹਾ ਦੇਖ ਰਹੇ ਨੇ। ਉਸ ਵੇਲੇ ਬਾਬਾ ਬੁੱਢਾ ਜੀ ਆਦਿ ਸਾਰੇ ਗੁਰਸਿੱਖਾਂ ਨੇ ਪੁਛਿਆ ਕਿ ਮਹਾਰਾਜ! ਪਤਾ ਨਹੀਂ ਇਨ੍ਹਾਂ ਕੋਲ ਕੀ ਤਕਨੀਕ ਹੈ, ਜਿਹੜੀ ਮਿੱਟੀ ਕੱਲ੍ਹ ਪੁੱਟ ਨਹੀਂ ਸੀ ਹੁੰਦੀ ਗੰਧਾਲਿਆਂ ਨਾਲ ਵੀ, ਇਹ ਤਾਂ ਇਉਂ ਲਿਆਉਂਦੇ ਨੇ ਜਿਵੇਂ ਰੇਤਾ ਭਰ-ਭਰ ਲਿਆਈਦਾ ਹੈ। ਫੇਰ ਦੇਖਦੇ-ਦੇਖਦੇ ਉਹ ਸੇਵਕ ਚਲੇ ਗਏ ਮਹਾਰਾਜ! ਇਹ ਸਮਝ ਵਿਚ ਨਹੀਂ ਆਈ।

ਮਹਾਰਾਜ ਜੀ ਕਹਿੰਦੇ, "ਪਿਆਰਿਓ! ਇਹ ਅਕਾਲ ਪੁਰਖ ਆਪ ਸਰਗੁਣ ਸਰੂਪ ਧਾਰ ਕੇ ਸਾਰੇ ਦੇਵਤਿਆਂ ਨੂੰ ਨਾਲ ਲੈ ਕੇ ਆਏ ਸਨ ਤੇ ਆਪ ਉਨ੍ਹਾਂ ਨੇ ਸਾਰਾ ਕੰਮ ਕਰਿਆ ਹੈ। ਸੰਗਤਾਂ ਨੂੰ ਦਰਸ਼ਨ ਵੀ ਦਿੱਤੇ ਨੇ ਤੇ ਇਹ ਕਾਰਜ ਉਨ੍ਹਾਂ ਨੇ ਕਰਿਆ ਹੈ।"

ਤੇ ਇਥੇ ਗੱਲਾਂ ਕਰੀ ਜਾਣੀਆਂ ਕਿ ਕਿਸੇ ਸੇਠ ਨੇ ਭੇਜ ਦਿੱਤੇ ਹੋਣੇ ਮਜ਼ੂਰ, ਉਨ੍ਹਾਂ ਨੇ ਬਣਾ ਦਿੱਤਾ ਛੱਪਰ। ਇਹ ਨਾਸਤਕਤਾ ਦੀਆਂ ਗੱਲਾਂ, ਜਲੇ ਹੋਏ ਹਿਰਦੇ ਦੀਆਂ ਗੱਲਾਂ ਹੁੰਦੀਆਂ ਹਨ। ਬੁਝੇ ਹੋਏ ਦੀਵੇ ਹੁੰਦੇ ਨੇ ਇਹ, ਜਗਦੀਆਂ ਲੋਆਂ ਨਹੀਂ ਹੁੰਦੀਆਂ। ਸੋ ਜਦੋਂ ਸਾਰੇ ਪਿੰਡ ਨੇ ਪ੍ਰਸੰਸਾ ਕਰੀ ਤਾਂ ਉਸ ਬੀਬੀ ਨੇ ਮਨ ਵਿਚ ਇਰਾਦਾ ਬਣਾ ਲਿਆ ਕਿ ਮੇਰੇ ਕੋਲ ਵੀ ਆਹ ਖੁੱਲ੍ਹਾ ਥਾਂ ਹੈ, ਇਹੋ-ਜਿਹੀ ਛੱਪਰੀ ਤਾਂ ਜਰੂਰ ਬਣਾਉਣੀ ਚਾਹੀਦੀ ਹੈ। ਛੱਪਰੀ ਬਣਾ ਕੇ ਭਗਵਾਨ ਨਾਮਦੇਵ ਜੀ ਕੋਲ ਗਏ ਤੇ ਕਹਿੰਦੇ, "ਜਾਹ! ਨਾਮਦੇਵ ਤੇਰਾ ਛੱਪਰ ਬਣ ਗਿਆ।" ਜਦੋਂ ਨਾਮਦੇਵ ਜੀ ਘਰ ਵਾਪਸ ਆਏ ਤਾਂ ਉਹ ਪੜੋਸਣ ਇਕ-ਦਮ ਆਈ ਤੇ ਕਹਿਣ ਲੱਗੀ, "ਨਾਮਦੇਵ ਜੀ! ਆਹ ਤਾਂ ਕਮਾਲ ਹੀ ਕਰ ਦਿੱਤੀ, ਇਹੋ ਜਿਹਾ ਤਾਂ ਅੱਜ ਤੱਕ ਦੇਖਿਆ ਹੀ ਨਹੀਂ। ਦੇਖ ਮੇਰਾ ਥਾਂ ਖੁੱਲ੍ਹਾ ਪਿਆ ਹੈ ਤੇ ਮੈਂ ਵੀ ਇਹ ਚਾਹੁੰਦੀ ਹਾਂ ਕਿ ਮੈਂ

ਵੀ ਐਸਾ ਛੱਪਰ ਬਣਵਾਵਾਂ ਤੇ ਤੂੰ ਮੈਨੂੰ ਇਹ ਦੱਸ ਕਿ ਇਹ ਬੇਢੀ ਰਹਿੰਦਾ ਕਿਥੇ ਹੈ? ਮੈਂ ਤਾਂ ਅਮੀਰ ਹਾਂ, ਤੈਨੂੰ ਪਤਾ ਹੈ ਸ਼ਹਿਰ ਵਿਚ ਗਿਣੀ ਹੋਈ ਹਾਂ, ਮੈਨੂੰ ਤੂੰ ਉਸ ਬੇਢੀ ਦਾ ਕੋਈ ਅਤਾ ਪਤਾ ਦੇਹ।" ਇਸ ਤਰ੍ਹਾਂ ਬੇਨਤੀ ਕਰਦੀ ਹੈ।

*ਧਾਰਨਾ - ਤੈਥੋਂ ਦੁਗਣੀ ਮਜੂਰੀ ਦੇਵਾਂ,*
*ਬੇਢੀ ਮੈਨੂੰ ਦੱਸ ਨਾਮਿਆ -2, 2.*
*ਬੇਢੀ ਮੈਨੂੰ ਜੀ, ਦੱਸ ਨਾਮਿਆ -2, 2.*
*ਤੈਥੋਂ ਦੁਗਣੀ ਮਜੂਰੀ ਦੇਵਾਂ, ......... -2.*

***ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ॥***
***ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ॥*** ***ਅੰਗ - 657***

ਕਹਿੰਦੀ, ਨਾਮਦੇਵ! ਦੱਸ ਕਿਥੇ ਰਹਿੰਦਾ ਹੈ ਬੇਢੀ। ਮਜੂਰੀ ਦੀ ਗੱਲ ਨਾ ਕਰੀਂ, ਮਜੂਰੀ ਵੀ ਦੁਗਣੀ ਦੇਵਾਂਗੀ ਹੋਰ ਵੀ ਇਨਾਮ ਦੇਵਾਂਗੀ।" ਨਾਮਦੇਵ ਜੀ ਹੱਸ ਪਏ, ਕਹਿੰਦੇ, "ਬੀਬੀ! ਉਹ ਪੈਸੇ-ਟਕੇ ਦੀ ਮਜੂਰੀ ਨਹੀਂ ਮੰਗਦਾ।"

***ਰੀ ਬਾਈ ਬੇਢੀ ਦੇਨੁ ਨ ਜਾਈ॥*** ***ਅੰਗ - 657***

ਇਉਂ ਨਹੀਂ ਬੇਢੀ ਦੱਸਿਆ ਜਾਂਦਾ ਤੇ ਨਾ ਦਿੱਤਾ ਜਾਂਦਾ ਹੈ।

ਕਹਿਣ ਲੱਗੀ, "ਜੇ ਤੂੰ ਨਹੀਂ ਕਹਿਣਾ ਉਸ ਨੂੰ ਤਾਂ ਮੈਨੂੰ ਦੱਸ, ਮੈਂ ਚਲੀ ਜਾਂਦੀ ਹਾਂ। ਤੂੰ ਘਰ ਦਾ ਅਤਾ ਪਤਾ ਤਾਂ ਦੱਸ?"

ਕਹਿੰਦੇ -

***ਦੇਖੁ ਬੇਢੀ ਰਹਿਓ ਸਮਾਈ॥*** ***ਅੰਗ - 657***

ਜਿਥੇ ਤੱਕ ਤੇਰੀ ਨਿਗ੍ਹਾ ਜਾਂਦੀ ਹੈ, ਜਿਥੇ ਤੱਕ ਤੇਰੀ ਸੋਚ ਜਾਂਦੀ ਹੈ ਉਥੋਂ ਤੱਕ ਤੇ ਉਸ ਤੋਂ ਅੱਗੇ ਨਾ ਮੁੱਕਣ ਵਾਲੀ ਸੀਮਾ ਵਿਚ ਸਾਰੇ ਪਾਸੇ ਇਕੋ ਹੀ ਬੇਢੀ ਸਮਾਇਆ ਹੋਇਆ ਹੈ। ਇਥੇ ਦੁਨੀਆਂ ਦੇ ਅੰਦਰ ਹੋਰ ਨਹੀਂ ਹੈ ਕੋਈ। ਬਾਕੀ ਜੇ ਤੂੰ ਮਜੂਰੀ ਦੇਣਾ ਚਾਹੁੰਦੀ ਹੈ ਤਾਂ ਪੈਸੇ ਟਕੇ ਤਾਂ ਉਹ ਮੰਗਦਾ ਨਹੀਂ।"

ਕਹਿੰਦੀ, "ਹੋਰ ਕੀ ਮੰਗਦਾ ਹੈ? ਕੱਪੜੇ ਲੀੜੇ? ਅਨਾਜ?

ਕਹਿੰਦੇ, "ਨਾਂਹ! ਇਹ ਸਭ ਨਹੀਂ ਮੰਗਦਾ।"

ਕਹਿੰਦੀ, "ਕੋਈ ਤਾਂ ਚੀਜ਼ ਮੰਗਦਾ ਹੈ?"

ਕਹਿੰਦੀ, "ਤੇਰੇ ਨਾਲ ਕੀ ਸਬੰਧ ਹੈ ਉਸ ਦਾ?"

***ਹਮਾਰੈ ਬੇਢੀ ਪ੍ਰਾਨ ਅਧਾਰਾ॥*** ***ਅੰਗ - 657***

ਕਹਿੰਦੇ, "ਮੇਰੇ ਤਾਂ ਪ੍ਰਾਣਾਂ ਦਾ ਅਧਾਰ ਹੈ। ਉਹ ਮੇਰੇ ਅੰਦਰ ਐਨਾ ਸਮਾਅ ਗਿਆ ਕਿ ਮੇਰੇ ਪ੍ਰਾਣਾਂ ਦਾ ਅਧਾਰ ਬਣਿਆ ਹੋਇਆ ਹੈ।" ਏਸ ਤਰ੍ਹਾਂ ਕਹਿੰਦੇ ਨੇ -

*ਧਾਰਨਾ - ਆਖਾ ਜੀਵਾਂ ਵਿਸਰੇ ਮਰ ਜਾਵਾਂ -2, 2.*
*ਆਖਾ ਜੀਵਾਂ ਵਿਸਰੇ ਮਰ ਜਾਵਾਂ -2, 2.*

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥*** ***ਅੰਗ - 708***

***ਆਖਾ ਜੀਵਾ ਵਿਸਰੈ ਮਰਿ ਜਾਉ॥*** ***ਅੰਗ - 9***

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥***
***ਨਾਨਕ ਅਵਰੁ ਨ ਜੀਵੈ ਕੋਇ॥***
***ਜੇ ਜੀਵੈ ਪਤਿ ਲਥੀ ਜਾਇ॥***
***ਸਭੁ ਹਰਾਮੁ ਜੇਤਾ ਕਿਛੁ ਖਾਇ॥*** ***ਅੰਗ - 142***

ਕਹਿਣ ਲੱਗੇ, "ਬੀਬਾ! ਉਹ ਤਾਂ ਮੇਰੇ ਪ੍ਰਾਣਾਂ ਦਾ ਅਧਾਰ ਹੈ। ਮੈਂ ਜੀਉਂਦਾ ਹੀ ਤਾਂ ਹਾਂ ਜੇ ਉਸ ਦਾ ਅਧਾਰ ਹੋਵੇ ਤੇ ਜੇ ਨਾ ਹੋਵੇ ਤਾਂ ਜਿਵੇਂ ਮੱਛੀ ਪਾਣੀ ਤੋਂ ਬਗੈਰ ਮਰ ਜਾਂਦੀ ਹੈ ਇਹੀ ਹਾਲ ਮੇਰਾ ਹੈ। ਸੋ ਉਹ ਤਾਂ ਪਿਆਰ ਮੰਗਦਾ ਹੈ ਹੋਰ ਕੋਈ ਚੀਜ਼ ਨਹੀਂ ਮੰਗਦਾ।" ਏਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਮੰਗਦਾ ਹੈ ਬੇਢੀ ਪ੍ਰੀਤ ਮਜ਼ਦੂਰੀ -2, 2.***
***ਪ੍ਰੀਤ ਮਜ਼ਦੂਰੀ ਬੇਢੀ ਪ੍ਰੀਤ ਮਜ਼ਦੂਰੀ -2, 2.***
***ਮੰਗਦਾ ਹੈ ਬੇਢੀ ਪ੍ਰੀਤ ਮਜ਼ਦੂਰੀ -2.***

***ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ॥ ਅੰਗ - 657***

ਕਹਿੰਦੇ, "ਬੀਬੀ! ਇਕੱਲੀ ਛੱਪਰੀ ਕਿਉਂ ਜੋ ਵੀ ਦੁਨੀਆਂ ਭਰ ਦਾ ਕੰਮ ਹੈ, ਉਹ ਪਿਆਰ 'ਚ ਆਇਆ ਹੋਇਆ ਆਪੇ ਕਰਦਾ ਹੈ, ਪੈਸੇ-ਟਕੇ ਨਾਲ ਨਹੀਂ, ਚਲਾਕੀਆਂ ਨਾਲ ਨਹੀਂ ਉਹ ਆਉਂਦਾ, ਪਿਆਰ ਹੋਣਾ ਚਾਹੀਦਾ ਹੈ।"

ਕਹਿੰਦੀ, "ਨਾਮਦੇਵ! ਅਸੀਂ ਵੀ ਤਾਂ ਰੱਬ ਨੂੰ ਪਿਆਰ ਕਰਦੇ ਹਾਂ।"

ਕਹਿੰਦੇ, "ਸੱਚੋ-ਸੱਚ ਦਸੀਂ, ਪੁੱਤਰ ਨਾਲ ਕਿੰਨਾ ਪਿਆਰ ਹੈ? ਜੇ ਤੇਰਾ ਪੁੱਤਰ ਅੱਖਾਂ ਤੋਂ ਓਹਲੇ ਹੋ ਜਾਵੇ ਜਾਂ ਵਾਹਿਗੁਰੂ ਨਾ ਕਰੇ ਕਿ ਤੇਰੇ ਮਨ ਵਿਚ ਇਹ ਭਰਮ ਪੈ ਜਾਵੇ ਕਿ ਉਹ ਕਿਸੇ ਨੇ ਮਾਰ ਦਿੱਤਾ ਫੇਰ ਦੱਸ?"

ਕਹਿੰਦੀ, "ਫੇਰ ਤਾਂ ਮੈਂ ਜੀਉਂਦੀ ਨਹੀਂ, ਫੇਰ ਤਾਂ ਮੇਰਾ ਜੀਉਣਾ ਹੀ ਖਤਮ ਹੋ ਗਿਆ। ਅੱਖਾਂ ਦਾ ਤਾਰਾ ਇਕੋ ਇਕ ਮਾਰ ਦਿੱਤਾ।"

ਕਹਿੰਦੇ, "ਫੇਰ ਓਹਦੇ ਨਾਲ ਪਿਆਰ ਹੋਇਆ ਨਾਹ। ਲੜਕੀਆਂ ਨਾਲ?

ਕਹਿੰਦੀ, "ਉਨ੍ਹਾਂ ਨਾਲ ਵੀ ਹੈ।"

ਕਹਿਣ ਲੱਗੇ, "ਤੇਰੇ ਆਪਣੇ ਸਰੀਰ ਨਾਲ ਹੈ?"

ਕਹਿੰਦੀ, "ਹਾਂ! ਸਰੀਰ ਨਾਲ ਵੀ ਪਿਆਰ ਹੈ।"

ਕਹਿੰਦੇ, "ਘਰ ਨਾਲ ਹੈ?"

ਕਹਿੰਦੀ, "ਹਾਂ! ਘਰ ਨਾਲ ਵੀ ਹੈ।"

ਕਹਿੰਦੇ, "ਫੇਰ ਨਹੀਂ ਰੱਬ ਆਉਂਦਾ, ਰੱਬ ਤਾਂ ਸੌ ਫੀ ਸਦੀ ਪਿਆਰ ਮੰਗਦਾ ਹੈ ਤੇ ਉਹ ਪਿਆਰ ਦਾ ਭੁੱਖਾ ਹੈ। ਉਸ ਦੀ ਸ੍ਰਿਸ਼ਟੀ ਹੈ ਤੇ ਸ੍ਰਿਸ਼ਟੀ ਨਾਲ ਜਿਹੜਾ ਪਿਆਰ ਕਰਦਾ ਹੈ ਉਹ ਪ੍ਰਮੇਸ਼ਰ ਨਾਲ ਪਿਆਰ ਕਰਦਾ ਹੈ। ਸੋ ਇਹ ਅਧੂਰੇ, ਵੰਡਵੇਂ ਪਿਆਰ ਨਹੀਂ ਉਹ ਮੰਗਦਾ।"

***ਧਾਰਨਾ - ਲੋਕ ਕੁਟੰਬ ਸਬਹੂੰ ਤੇ ਤੋੜੈ,***
***ਤਉ ਆਪਨ ਬੇਢੀ ਆਵੈ ਹੋ -2, 2.***

***ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ॥ ਅੰਗ - 657***

ਇਕ ਛੰਨ ਨਹੀਂ ਫੇਰ ਜੋ ਕੋਈ ਕੰਮ ਕਹੋਗੇ ਉਹ ਓਹੀ ਕਰੇਗਾ ਕਿਉਂਕਿ ਪਿਆਰ ਦਾ ਬੰਨ੍ਹਿਆ ਹੋਇਆ ਹੈ ਉਹ। ਜਿਥੇ ਕੋਈ ਯਾਦ ਕਰਦਾ ਹੈ ਉਹ ਉਥੇ ਹੀ ਪਹੁੰਚ ਜਾਂਦਾ ਹੈ। ਵਾਹਿਗੁਰੂ ਨੂੰ ਵੀ ਕੰਮ ਕਰਨਾ ਔਖਾ ਹੈ ਜਿਸਨੇ ਕਰੋੜਾਂ ਬ੍ਰਹਿਮੰਡ ਅੱਖ ਦੇ ਫੋਰ ਵਿਚ ਬਣਾ ਦਿੱਤੇ, ਸਾਡੇ ਕੰਮ ਕੀ ਅਰਥ ਰੱਖਦੇ ਨੇ ਪਰ ਸਾਡਾ ਪਿਆਰ ਨਹੀਂ ਹੈ ਉਹਦੇ ਨਾਲ-

***ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥ ਅੰਗ - 1382***

ਸਾਰਾ ਸੰਸਾਰ ਤੇਰਾ ਬਣ ਜਾਏਗਾ ਜੇ ਤੂੰ ਮੇਰਾ ਹੋ ਜਾਵੇਂ ਕਿਉਂਕਿ ਸਾਰਿਆਂ ਦੇ ਅੰਦਰ ਮੈਂ ਹੀ ਵਸਦਾ ਹਾਂ। ਮੈਂ ਹੀ ਅੱਖਾਂ ਨਾਲ ਦੇਖਦਾ ਹਾਂ, ਮੈਂ ਹੀ ਕੰਨਾਂ ਨਾਲ ਸੁਣਦਾ ਹਾਂ, ਮੈਂ ਹੀ ਜ਼ੁਬਾਨ ਨਾਲ ਬੋਲਦਾ ਹਾਂ ਪਰ ਇਹ ਮੂਰਖ ਜੀਵ ਕਹਿੰਦੈ, ਮੈਂ ਕਰਦਾ ਹਾਂ ਐਨਾ ਹੀ ਫਰਕ ਹੈ ਮੇਰਾ। ਇਸ ਦੇ ਵਿਚ 'ਮੈ' ਆ ਗਈ 'ਮੈ' ਮੇਰੇ ਰਸਤੇ ਵਿਚ ਰੁਕਾਵਟ ਹੈ, ਠੀਕ ਨਹੀਂ ਹੈ, ਇਕ ਪੜਦਾ ਹੈ -

***ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥ ਅੰਗ - 624***

ਕਹਿੰਦੇ, "ਬੀਬਾ! ਜੇ ਕੋਈ ਪ੍ਰਮੇਸ਼ਰ ਨੂੰ ਪਿਆਰ ਕਰਦਾ ਹੈ ਤਾਂ ਉਹ ਸੱਚਾ ਪਿਆਰ ਨਹੀਂ ਉਸ ਨੂੰ ਕਰਦਾ, ਉਹ

ਪਿਆਰ ਕਰਦਾ ਹੈ ਆਪਣੇ ਹਿਤਾਂ ਨੂੰ, ਆਪਣੀ ਲੋੜਾਂ ਨੂੰ, ਰੱਬ ਨੂੰ ਕੋਈ ਨਹੀਂ ਪਿਆਰ ਕਰਦਾ। ਰੱਬ ਦਾ ਪਿਆਰ ਜਿਸ ਨੂੰ ਹੋਇਆ ਹੈ ਉਹ ਤਾਂ ਜੀਉ ਨਹੀਂ ਸਕਦਾ ਉਸ ਤੋਂ ਬਗੈਰ।"

***ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥***
***ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥*** ***ਅੰਗ - 1379***

ਉਹ ਕਿਵੇਂ ਜੀਉਂਦੇ ਹੋ ਪ੍ਰਮੇਸ਼ਰ ਤੋਂ ਬਗੈਰ? ਮੈਂ ਤਾਂ ਅੱਜ ਭੁੱਲ ਗਿਆ ਤੇ ਅੱਜ ਹੀ ਨਹੀਂ ਮੈਨੂੰ ਜੀਉਣਾ ਚੰਗਾ ਨਹੀਂ ਲਗਦਾ। ਮੇਰੇ ਸਾਰੇ ਅੰਗਾਂ ਦੇ ਵਿਚ ਫਿੱਕਾਪੁਣ ਆ ਗਿਆ, ਰਸ ਮੇਰੇ ਅੰਦਰੋਂ ਜਾਂਦਾ ਰਿਹਾ।

ਸੋ ਬੀਬਾ! ਉਹ ਤਾਂ ਪਿਆਰ ਮੰਗਦਾ ਹੈ।

***ਲੋਗ ਕੁਟੰਬ ਸਬਹੁ ਤੇ ਤੋਰੈ ..........॥*** ***ਅੰਗ - 657***

ਪਹਿਲਾਂ ਤਾਂ ਇਹ ਲੋਕ-ਲਾਜ, ਕੁਟੰਭ ਦੀ ਮੇਰ ਤੇਰ। ਕੁਟੰਭ ਉਸ ਦਾ ਹੀ ਦਿੱਤਾ ਹੋਇਆ ਹੈ ਆਪਣਾ ਕਿਉਂ ਬਣਾਇਆ ਹੋਇਆ ਹੈ ਲੋਕ ਨੇ, ਇਨ੍ਹਾਂ ਦਾ ਭਲਾ ਤਾਂ ਮੰਗ-

***ਨਾਨਕ ਨਾਮ ਚੜਦੀ ਕਲਾ॥***
***ਤੇਰੇ ਭਾਣੇ ਸਰਬਤ ਦਾ ਭਲਾ॥***

ਬੁਰਾ ਨਾ ਮੰਗ ਪਰ ਇਨ੍ਹਾਂ ਦੇ ਵਿਚ ਖਚਤ ਨਾ ਹੋ ਪ੍ਰਮੇਸ਼ਰ ਨੂੰ ਕਿਥੇ ਥਾਂ ਮਿਲੇਗਾ ਜੇ ਤੇਰਾ ਸਾਰਾ ਥਾਂ ਤਾਂ ਮੈਂ, ਮੇਰੀ ਨੇ ਰੋਕ ਲਿਆ। ਉਹ ਤਾਂ ਪੂਰਾ ਪਿਆਰ ਮੰਗਦਾ ਹੈ। ਸੋ ਏਸ ਤਰ੍ਹਾਂ ਦੇ ਨਾਲ ਨਿਹਚਾ ਹੋਣ ਕਰਕੇ, ਪ੍ਰਤੀਤ ਹੋਣ ਕਰਕੇ ਦੁੱਧ ਵੀ ਆ ਕੇ ਪੀ ਲਿਆ, ਛੱਪਰ ਵੀ ਬਣਾ ਦਿੱਤਾ। ਜੇ ਠਾਕੁਰ ਦੁਆਰੇ ਗਏ-

***ਹਸਤ ਖੇਲਤ ਤੇਰੇ ਦੇਹੁਰੇ ਆਇਆ॥***
***ਭਗਤਿ ਕਰਤ ਨਾਮਾ ਪਕਰਿ ਉਠਾਇਆ॥***
***ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥***
***ਛੀਪੇ ਕੇ ਜਨਮਿ ਕਾਹੇ ਕਉ ਆਇਆ॥***
***ਲੈ ਕਮਲੀ ਚਲਿਓ ਪਲਟਾਇ॥***
***ਦੇਹੁਰੈ ਪਾਛੈ ਬੈਠਾ ਜਾਇ॥***
***ਜਿਉ ਜਿਉ ਨਾਮਾ ਹਰਿ ਗੁਣ ਉਚਰੈ॥***
***ਭਗਤ ਜਨਾਂ ਕਉ ਦੇਹੁਰਾ ਫਿਰੈ॥*** ***ਅੰਗ - 1164***

ਉਹ ਆਰਤੀ ਕਰੀ ਜਾਂਦੇ ਨੇ ਤੇ ਦੇਖਦੇ ਕੀ ਨੇ ਕਿ ਮੰਦਰ ਘੁੰਮਣਾ ਸ਼ੁਰੂ ਹੋ ਗਿਆ। ਉਨ੍ਹਾਂ ਪਾਂਡਿਆਂ ਜਾਤ ਅਭਿਮਾਨੀਆਂ ਵੱਲ ਪਿੱਠ ਹੋ ਗਈ ਤੇ ਨਾਮਦੇਵ ਵੱਲ ਮੂੰਹ ਹੋ ਗਿਆ। ਉਹ ਮੰਦਰ ਨਾਗ ਮੰਦਰ ਦੇ ਸਾਹਮਣੇ ਦੱਖਣ ਵਿਚ ਹੈ, ਉਸ ਦਾ ਇਕੱਲੇ ਦਾ ਮੂੰਹ ਪੱਛਮ ਵੱਲ ਹੈ, ਬਾਕੀ ਮੰਦਰਾਂ ਦਾ ਹਮੇਸ਼ਾ ਚੜ੍ਹਦੇ ਵੱਲ ਮੂੰਹ ਹੋਇਆ ਕਰਦਾ ਹੈ, ਸੋ ਇਸ ਮੰਦਰ ਦਾ ਮੂੰਹ ਕਰ ਦਿੱਤਾ ਪੱਛਮ ਵੱਲ। ਫੇਰ ਮਰੀ ਹੋਈ ਗਊ ਜੀਊਂਦੀ ਕਰ ਦਿੱਤੀ। ਸੋ ਇਸ ਤਰ੍ਹਾਂ ਦੇ ਨਾਲ ਇਹ ਪ੍ਰਤੀਤ ਦੇ ਬਚਨ ਨੇ ਸਾਰੇ ਜੇ ਪ੍ਰਤੀਤ ਨਹੀਂ ਉਪਜਦੀ, ਰੱਬ ਨੂੰ ਅਸੀਂ ਐਵੇਂ ਹੀ ਸਮਝਦੇ ਹਾਂ ਫੇਰ ਤਾਂ ਪਿਆਰਿਓ! ਰੱਬ ਦਾ ਮਿਲਣਾ ਬੜਾ ਮੁਸ਼ਕਲ ਹੈ। ਜਿਸ ਕੰਮ ਨੂੰ ਅਸੀਂ ਕਰਨ ਵਾਸਤੇ ਆਏਂ ਹਾਂ ਉਹ ਅਧੂਰਾ ਪੈ ਜਾਂਦਾ ਹੈ ਕਿਉਂਕਿ ਮਹਾਰਾਜ ਸਾਨੂੰ ਬਾਰ-ਬਾਰ ਯਾਦ ਕਰਾਉਂਦੇ ਨੇ, ਪੜ੍ਹੋ ਪਿਆਰ ਨਾਲ ਸਾਰੇ -

***ਧਾਰਨਾ - ਇਹੋ ਤੇਰੀ ਵਾਰੀ ਹੈ,***
***ਗੋਬਿੰਦ ਮਿਲਣੇ ਦੀ -2, 2.***
***ਗੋਬਿੰਦ ਮਿਲਣੇ ਦੀ ਇਹੋ ਤੇਰੀ ਵਾਰੀ ਹੈ -2, 2.***

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥***
***ਅਵਰਿ ਕਾਜ ਤੇਰੈ ਕਿਤੈ ਨ ਕਾਮ॥***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*** ***ਅੰਗ - 12***

ਇਕ ਅੰਗਰੇਜ਼ੀ ਦਾ ਅੱਖਰ ਹੈ **worthless** (ਫਜ਼ੂਲ)। ਮਹਾਰਾਜ ਜੀ ਕਹਿੰਦੇ ਜਿੰਨੇ ਤੂੰ ਹੋਰ ਕੰਮ ਕਰਦਾ ਹੈ, ਨਾਮ ਜਪਣ ਨੂੰ ਛੱਡ ਕੇ ਉਹ ਸਾਰੇ **worthless** (ਫਜ਼ੂਲ) ਨੇ। ਸੰਸਾਰ ਵਿਚ ਤਾਂ ਰਹਿਣਾ ਨਹੀਂ, ਕੋਈ ਬੰਦਾ ਰਹਿ ਨਹੀਂ ਸਕਿਆ ਅੱਜ ਤੱਕ, ਜਦੋਂ ਜਾਣਾ ਹੀ ਹੈ ਫੇਰ ਅੱਗੇ ਦਾ ਵੀ ਪਤਾ ਹੋਣਾ ਚਾਹੀਦਾ ਹੈ ਕਿ ਕਿਥੇ ਜਾਣਾ ਹੈ। ਮਹਾਰਾਜ ਜੀ ਕਹਿੰਦੇ, ਪਤਾ ਤਾਂ ਤੈਨੂੰ ਦੱਸ ਦਿੰਦੇ ਹਾਂ। ਔਖਾ ਬਹੁਤ ਹੈ ਜਦੋਂ ਤੂੰ ਇਸ ਸੰਸਾਰ 'ਚੋਂ ਜਾਵੇਗਾ ਤੂੰ ਜਿਹੋ ਜਿਹੇ ਕਰਮ

ਕਰੇ ਨੇ, ਜਿਹੋ ਜਿਹਾ ਜੀਵਨ ਬਤੀਤ ਕਰਿਆ ਹੈ, ਉਹੋ ਜਿਹਾ ਹੀ ਤੈਨੂੰ ਥਾਂ ਮਿਲ ਜਾਣਾ ਹੈ। ਜੇ ਮਹਾਤਮਾ ਦੇ ਨਾਲ ਤੂੰ ਲੜਦਾ ਰਿਹਾ ਹੈ, ਝਗੜੇ ਕਰਦਾ ਰਿਹਾ ਹੈ ਤਾਂ –

***ਸੰਤਨ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ॥*** ***ਅੰਗ – 279***

ਕੁੱਤਿਆਂ ਦੇ ਸਿਰ ਵਿਚ ਪੈਣ ਵਾਲਾ ਕੀੜਾ ਬਣ ਜਾਏਗਾ ਤੇ

***ਜਿਸ ਕੈ ਅੰਤਰਿ ਰਾਜ ਅਭਿਮਾਨੁ॥*** ***ਅੰਗ – 278***

ਜਿਹੜਾ ਰਾਜਸੀ ਸ਼ਕਤੀ ਦਾ ਅਭਿਮਾਨ ਕਰਦਾ ਹੈ ਕਿ ਮੇਰੇ ਕੋਲ ਰਾਜਸੀ ਸ਼ਕਤੀ ਹੈ, ਮਹਾਰਾਜ ਜੀ ਕਹਿੰਦੇ, ਉਹ ਕਿਥੇ ਜਾਏਗਾ –

***ਸੋ ਨਰਕਪਾਤੀ ਹੋਵਤ ਸੁਆਨੁ॥*** ***ਅੰਗ – 278***

ਕੁੱਤਾ ਬਣੇਗਾ। ਜਾਣ ਦਾ ਤਾਂ ਫਿਕਰ ਕਰਨਾ ਚਾਹੀਦਾ ਹੈ ਕਿ ਆਹ ਕੀ ਹੋਏਗਾ ਘਰ-ਘਰ ਮੰਗਦੇ ਫਿਰਾਂਗੇ, ਪਿੱਠ ਤੇ ਡੰਡੇ ਖਾਵਾਂਗੇ, ਬੈਲ ਬਣ ਜਾਵਾਂਗੇ, ਘੋੜੇ ਬਣ ਜਾਵਾਂਗੇ। ਮਹਾਰਾਜ ਜੀ ਕਹਿੰਦੇ ਇਸ ਨੂੰ ਪਤਾ ਨਹੀਂ ਹੈ, ਗਾਫਲ ਹੈ ਇਹ ਬੰਦਾ। ਇਸ ਦੇ ਉਤੇ ਇਕ ਨਸ਼ਾ ਚੜ੍ਹ ਜਾਂਦਾ ਹੈ ਉਹ ਨਸ਼ਾ ਇਸ ਨੂੰ ਸੋਚਣ ਨਹੀਂ ਦਿੰਦਾ, ਹੁੰਦਾ ਕੀ ਹੈ –

***ਬੈਰ ਬਿਰੋਧ ਕਾਮ ਕ੍ਰੋਧ ਮੋਹ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ॥***
***ਇਆਹੂ ਜੁਗਤਿ ਬਿਹਾਨੇ ਕਈ ਜਨਮ॥***
***ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥*** ***ਅੰਗ – 267***

ਇਕ ਜਨਮ ਨਹੀਂ ਚੌਰਾਸੀ ਲੱਖ ਜੂਨੀ ਪੂਰੀ ਕਰਕੇ ਮਨੁੱਖ ਬਣਦੇ ਹਾਂ। ਮਨੁੱਖ ਬਣ ਕੇ ਗਲਤ ਰਸਤੇ ਪੈਂਦੇ ਹਾਂ, ਮੁੜ ਕੇ ਫੇਰ ਓਸੇ ਚੱਕਰ ਵਿਚ, ਫੇਰ ਅਕਲ ਵਾਲੇ ਤਾਂ ਨਾ ਹੋਏ, ਫੇਰ ਤਾਂ ਪਸ਼ੂਆਂ ਦੇ ਬਰਾਬਰ ਹੋਏ, ਮਹਾਰਾਜ ਕਹਿੰਦੇ –

***ਗੁਰ ਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥*** ***ਅੰਗ – 1356***

ਜਿਸਨੇ ਗੁਰੂ ਦਾ ਮੰਤਰ ਨਹੀਂ ਲਿਆ ਉਹ ਧ੍ਰਿਕਾਰਯੋਗ ਤੇ ਭ੍ਰਿਸ਼ਟਿਆ ਹੋਇਆ ਸਰੀਰ ਹੈ –

***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥*** ***ਅੰਗ – 1356***

ਉਸ ਦੀ ਤੁਲਨਾ ਦੇ ਵਾਸਤੇ ਮਹਾਰਾਜ ਜੀ ਨੇ ਇਹ ਅੱਖਰ ਉਚਾਰੇ ਨੇ ਕੂਕਰਹ ਕਹਿੰਦੇ ਨੇ ਕੁੱਤੇ ਨੂੰ, ਸੂਕਰਹ ਸੂਰ ਨੂੰ, ਗਰਧਭਹ ਗਧੇ ਨੂੰ, ਕਾਕਹ ਕਾਂ ਨੂੰ, ਸਰਪਨਹ ਸੱਪ ਨੂੰ ਇਨ੍ਹਾਂ ਵਰਗਾ ਉਹ ਬੰਦਾ ਹੈ ਚਾਹੇ ਉਹ ਕਿੱਡਾ ਹੀ ਵੱਡਾ ਹੈ, ਕਿੱਡੀ ਹੀ ਪਦਵੀ ਤੇ ਹੈ ਕਿਉਂਕਿ ਉਸ ਨੇ ਵਾਰੀ ਹਾਰ ਦਿੱਤੀ। ਜਦੋਂ ਇਥੋਂ ਜਾਣਾ ਹੈ ਤਾਂ ਆਪਣੀਆਂ ਵਾਸ਼ਨਾਵਾਂ ਲੈ ਕੇ ਜਾਣਾ ਹੈ। ਜੇ ਕੋਈ ਕਹੇ ਕਿ ਮੈਂ ਨਹੀਂ ਮੰਨਦਾ ਤਾਂ ਭਾਈ ਨਾ ਮੰਨ, ਇਸ ਗੱਲ ਦਾ ਤਾਂ ਕੋਈ ਇਲਾਜ ਹੀ ਨਹੀਂ ਹੈ ਤੇ ਨਾ ਇਹ ਦਿਖਾਉਣ ਵਾਲੀ ਚੀਜ਼ ਹੈ, ਨਹੀਂ ਤਾਂ ਦਿਖਾ ਦੇਈਏ ਕਿ ਆਹ ਦੇਖ ਹੁਣ ਤੂੰ ਕੁੱਤਾ ਬਣਿਆ ਫਿਰਦਾ ਹੈ। ਮਹਾਂਪੁਰਸ਼ਾਂ ਨੇ ਦਿਖਾ ਵੀ ਦਿੱਤਾ। ਕਬੀਰ ਸਾਹਿਬ ਨੇ ਇਕ ਸੰਨਿਆਸੀ ਨੂੰ ਸੰਦੇਸ਼ ਦਿੱਤਾ ਸੀ। ਜਦੋਂ ਉਹ ਬੈਲ ਬਣ ਗਿਆ, ਫੇਰ ਦੱਸ ਦਿੱਤਾ। ਕਹਿੰਦੇ, ਕਿ ਹੁਣ ਦੱਸ! ਜਦ ਤਾਂ ਤੂੰ ਕਹਿੰਦਾ ਸੀ ਕਿ ਮੈਂ ਭਜਨ ਨਹੀਂ ਕਰਨਾ, ਮੈਂ ਬ੍ਰਾਹਮਣ ਜਾਤੀ ਦਾ ਹਾਂ ਤੇ ਤੂੰ ਜੁਲਾਹਾ ਹੈ, ਤੂੰ ਭਜਨ ਕਰ, ਤੈਨੂੰ ਲੋੜ ਹੈ ਤੇ ਉਨ੍ਹਾਂ ਕਿਸਾਨਾਂ ਦਾ ਮੱਖਣ, ਅੰਨ, ਖਾ ਖਾ ਕੇ ਘੁਰਾੜੇ ਮਾਰਦਾ ਸੀ। ਹੁਣ ਦੱਸ –

***ਹਰਿ ਬਿਨੁ ਬੈਲ ਬਿਰਾਨੇ ਹੋਈਹੈ॥*** ***ਅੰਗ – 524***

ਤੇ ਤੇਰਾ ਕੰਨ੍ਹਾ ਟੁੱਟਿਆ ਹੋਇਆ ਹੈ, ਨੱਕ ਦੇ ਵਿਚ ਪਾਈ ਹੋਈ ਹੈ ਨੱਥ। ਹੁਣ ਤੇਰੀ ਮਰਜ਼ੀ ਤਾਂ ਕੋਈ ਨਹੀਂ ਹੈ। ਜੇ ਮੈਂ ਹੁਣ ਕਿਸਾਨ ਨੂੰ ਕਹਾਂ ਕਿ ਇਹ ਤੁਹਾਡਾ ਗੁਰੂ ਹੈ ਤਾਂ ਇਨ੍ਹਾਂ ਨੇ ਤਾਂ ਮੰਨਣਾ ਹੀ ਨਹੀਂ, ਹੁਣ ਤਾਂ ਡੰਡੇ ਪੈਣੇ ਹੀ ਨੇ। ਹੁਣ ਦਸ –

***ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈਹੈ॥*** ***ਅੰਗ – 524***

ਫੇਰ ਆਪਣਾ ਕੀਤਾ ਪਾਉਂਦਾ ਹੈ।

ਸੋ ਏਸ ਤਰ੍ਹਾਂ ਸਾਧ ਸੰਗਤ ਜੀ! ਜੋ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਸਤਕ ਨਿਵਾਉਂਦੇ ਹਾਂ ਉਹ ਸੰਕੋਚ ਨਾਲ ਨਾ ਨਿਵਾਇਆ ਕਰੋ ਜਾਂ ਤਾਂ ਬਿਲਕੁਲ ਖਤਮ ਕਰ ਦਿਓ ਜਾਂ ਮੰਨੋ ਸਾਰੀ ਗੱਲ ਕਿਉਂਕਿ ਹੁਕਮ ਹੈ ਐਸਾ ਮਹਾਰਾਜ ਜੀ ਦਾ ਕਹਿੰਦੇ–

***ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥*** ***ਅੰਗ - 470***

ਇਕ ਥਾਂ ਆਉਂਦਾ ਹੈ ਕਿ -

***ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥*** ***ਅੰਗ - 474***

ਕਹਿੰਦੇ ਜਿਹੜਾ ਸਲਾਮ ਵੀ ਕਰਦਾ ਹੈ, ਮੱਥਾ ਵੀ ਟੇਕਦਾ ਹੈ ਤੇ ਵਿਚੋਂ ਬਚਨਾਂ ਨੂੰ ਮੰਨਣੋ ਜਵਾਬ ਦਿੰਦਾ ਹੈ ਕਹਿੰਦੇ ਉਹ ਜੜ੍ਹੋਂ ਉਖੜਨ ਵਾਲਾ ਬਿਰਛ ਰੁੱਖ ਹੈ। ਜਿਹੜਾ ਬਿਰਛ ਜੜ ਤੋਂ ਬਗੈਰ ਹੋ ਜਾਵੇ ਉਹ ਹਰਾ ਹੁੰਦਾ ਹੈ ਕਿਤੇ? ਗੁਰੂ ਗ੍ਰੰਥ ਸਾਹਿਬ ਤੇ ਵਿਸ਼ਵਾਸ ਲਿਆ ਕੇ, ਗੁਰੂ ਦੇ ਬਚਨ ਮੰਨ ਕੇ ਆਪਾਂ ਯਤਨ ਕਰੀਏ ਕਿ ਕੋਈ ਤਰੀਕਾ ਹੈ ਸੁਖਾਲਾ ਕਿ ਜਿਸ ਦੇ ਨਾਲ ਅਸੀਂ ਪ੍ਰਮੇਸ਼ਰ ਤੱਕ ਪਹੁੰਚ ਸਕਦੇ ਹਾਂ। ਮਹਾਰਾਜ ਜੀ ਕਹਿੰਦੇ ਦੇਖੋ ਘਰ ਛੱਡਣ ਦੀ ਲੋੜ ਨਹੀਂ ਹੈ, ਗੱਲ ਸਮਝਣ ਦੀ ਲੋੜ ਹੈ, ਸਮਝਣ ਦਾ ਯਤਨ ਕਰੋ ਕੋਈ ਔਖੀ ਬੋਲੀ ਨਹੀਂ ਹੈ ਕਿ ਸੰਸਕ੍ਰਿਤ ਹੈ ਜਾਂ (ਔਖੀ ਕਠਨ ਅੰਗਰੇਜੀ) ਹੈ ਜਾਂ ਕੋਈ ਹੋਰ ਬੋਲੀ ਹੈ ਜਾਂ ਅਰਬੀ ਹੈ। ਸਾਡੀ ਰੋਜ਼ ਬੋਲਣ ਵਾਲੀ ਬੋਲੀ ਵਿਚ ਗੁਰੂ ਮਹਾਰਾਜ ਜੀ ਨੇ ਸਾਨੂੰ ਦੱਸਿਆ ਹੋਇਆ ਹੈ। ਉਹ ਬਚਨ ਸਮਝੋ ਤੇ ਸਮਝ ਕੇ ਉਸ ਦੀ ਕਮਾਈ ਕਰੋ। ਜੇ ਏਸ ਜਨਮ ਵਿਚ ਨਹੀਂ ਮਿਲ ਸਕਾਂਗੇ, ਅਗਲਾ ਜਨਮ ਮਿਲ ਜਾਏਗਾ, ਅਗਲੇ ਜਨਮ ਵਿਚ ਨਹੀਂ ਤਾਂ ਉਸ ਤੋਂ ਅਗਲਾ ਮਿਲ ਜਾਏਗਾ ਪਰ ਅੰਦਰ ਲੋਚਾ ਤਾਂ ਹੋਣੀ ਚਾਹੀਦੀ ਹੈ ਨਾਂਹ, ਲੋਚਾ ਆ ਜਾਣੀ ਬਹੁਤ ਵੱਡੀ ਬਾਤ ਹੈ -

***ਜਿਸੁ ਜਨ ਕਉ ਪ੍ਰਭ ਦਰਸ ਪਿਆਸਾ॥***
***ਨਾਨਕ ਤਾ ਕੈ ਬਲਿ ਬਲਿ ਜਾਸਾ॥*** ***ਅੰਗ - 266***

ਮਹਾਰਾਜ ਜੀ ਕਹਿੰਦੇ ਜਿਹੜੇ ਬੰਦੇ ਦੇ ਅੰਦਰ ਦਰਸ ਦੀ ਪਿਆਸ ਲੱਗੀ ਹੋਈ ਹੈ, ਮਿਲਣ ਦੀ, ਕਹਿੰਦੇ ਅਸੀਂ ਉਸ ਦੇ ਦਾਸ ਹਾਂ ਕਿਉਂਕਿ ਉਸ ਨੂੰ ਲਗਨ ਤਾਂ ਹੈ ਕਿ ਅਸੀਂ ਕਦੇ ਤਾਂ ਮਿਲੀਏ, ਕੋਈ ਤਾਂ ਤਰੀਕਾ ਹੋਵੇ। ਮਹਾਰਾਜ ਜੀ ਕਹਿੰਦੇ ਘਬਰਾਓ ਨਾ -

***ਨਾਨਕ ਸਤਿਗੁਰਿ ਭੇਟੀਐ ਪੂਰੀ ਹੋਵੈ ਜੁਗਤਿ॥***
***ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥*** ***ਅੰਗ - 522***

ਜੁਗਤੀ ਤੋਂ ਬਗੈਰ ਨਹੀਂ ਮਿਲਦਾ, ਗੁਰੂ ਤੋਂ ਬਗੈਰ ਸਵਾਲ ਹੱਲ ਨਹੀਂ ਹੁੰਦਾ ਤੇ ਅਧਿਆਪਕ ਵੀ ਯੋਗਤਾ ਪ੍ਰਾਪਤ ਹੋਣਾ ਚਾਹੀਦਾ ਹੈ। ਕਹਿੰਦੇ ਪੂਰਾ ਤਾਂ ਅਧਿਆਪਕ ਹੋਵੇ ਯੋਗਤਾ ਤੇ ਜੁਗਤੀ ਹੋਵੇ ਪੂਰੀ ਫੇਰ ਰਾਹ ਜਰੂਰ ਮਿਲ ਜਾਏਗਾ। ਸੋ ਆਪ ਸਾਰਿਆਂ ਨੇ ਵਿਚਾਰ ਸਰਵਣ ਕਰੇ ਨੇ। ਆਪਣੀ ਸਾਰੀ ਵਿਚਾਰ ਕੇਂਦਰਤ ਹੈ ਪ੍ਰਤੀਤ ਤੇ, ਭਰੋਸੇ ਤੇ। ਜਿਨ੍ਹਾਂ ਨੇ ਭਰੋਸਾ ਕਰ ਲਿਆ, ਪ੍ਰਤੀਤ ਆ ਗਈ ਉਹ ਅੱਗੇ ਵਧਦੇ ਚਲੇ ਜਾਂਦੇ ਨੇ। ਸੋ ਹੁਣ ਸਾਰੇ ਪ੍ਰੇਮੀ ਪਹਿਲਾਂ ਅਨੰਦ ਸਾਹਿਬ ਵਿਚ ਬੋਲੋ, ਫੇਰ ਗੁਰ ਸਤੋਤਰ ਪੜ੍ਹੋ ਪਿਆਰ ਨਾਲ।

-ਅਨੰਦ ਸਾਹਿਬ-

-ਗੁਰ ਸਤੋਤਰ-

-ਅਰਦਾਸ-



# ਕਲਿਜੁਗ ਨਾਮੇ ਕੀ ਵਡਿਆਈ

ਸ਼ਾਨ ................................।

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* *ਅੰਗ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* *ਅੰਗ - 289*
*ਧਾਰਨਾ - ਤਉ ਦਰਸਨ ਕੇ ਤਾਂਈ ਭਇਆ ਦੀਵਾਨਾ, ਭਇਆ ਦੀਵਾਨਾ -2, 2.*
*ਭਇਆ ਦੀਵਾਨਾ, ਭਇਆ ਦੀਵਾਨਾ -2, 2.*
*ਤਉ ਦਰਸਨ ਕੇ ਤਾਂਈ,................ -2.*

*ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥*
*ਮੈ ਦੇਵਾਨਾ ਭਇਆ ਅਤੀਤੁ॥*
*ਕਰ ਕਾਸਾ ਦਰਸਨ ਕੀ ਭੂਖ॥*
*ਮੈ ਦਰਿ ਮਾਗਉ ਨੀਤਾ ਨੀਤ॥* *ਅੰਗ - 721*

*ਤਉ ਦਰਸਨ ਕੀ ਕਰਉ ਸਮਾਇ॥*
*ਮੈ ਦਰਿ ਮਾਗਤੁ ਭੀਖਿਆ ਪਾਇ॥*
*ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ॥*
*ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥*
*ਘਿਅ ਪਟ ਭਾਂਡਾ ਕਹੈ ਨ ਕੋਇ॥*
*ਐਸਾ ਭਗਤਿ ਵਰਨ ਮਹਿ ਹੋਇ॥*
*ਤੇਰੈ ਨਾਮਿ ਨਿਵੇ ਰਹੇ ਲਿਵ ਲਾਇ॥*
*ਨਾਨਕ ਤਿਨ ਦਰਿ ਭੀਖਿਆ ਪਾਇ॥* *ਅੰਗ - 721*

ਸਾਧ ਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ! ਆਪ ਆਪਣੇ ਕਾਰੋਬਾਰ ਸੰਕੋਚਦੇ ਹੋਏ ਗੁਰੂ ਦਰਬਾਰ ਵਿਚ ਪਹੁੰਚੇ ਹੋ। ਜਿਸ ਤਰ੍ਹਾਂ ਮੈਂ ਕੱਲ ਬੇਨਤੀ ਕੀਤੀ ਸੀ ਕਿ ਇਕ ਇਕ ਕਦਮ ਦਾ ਫਲ ਇਕ ਇਕ ਅਸ੍ਵਮੇਧ ਜਗ ਦੇ ਬਰਾਬਰ ਹੋਇਆ ਕਰਦਾ ਹੈ। ਜੇਕਰ ਪੂਰੀ ਵਿਧੀ ਦੇ ਨਾਲ ਸਤਿਸੰਗ ਕੀਤਾ ਜਾਏ ਤਾਂ ਇਸ ਦਾ ਬਹੁਤ ਵੱਡਾ ਮਹਾਤਮ ਹੋਇਆ ਕਰਦਾ ਹੈ ਕਿਉਂਕਿ ਕਲਜੁਗ ਦੇ ਅੰਦਰ ਕੀਰਤਨ ਨੂੰ ਪ੍ਰਧਾਨਤਾ ਦਿਤੀ ਗਈ ਹੈ, ਭਗਤੀ ਨੂੰ ਪ੍ਰਧਾਨਤਾ ਦਿਤੀ ਹੈ। ਆਪ ਦਾ ਜਨਮ ਕਲਜੁਗ ਦੇ ਅੰਦਰ ਹੋਇਐ, ਕਲਜੁਗ ਨੂੰ ਲੋਕ ਬਹੁਤ ਬੁਰਾ ਜੁਗ ਕਹਿੰਦੇ ਹਨ। ਪਾਡਵਾਂ ਨੇ ਜਿਸ ਵਕਤ ਮਹਾਂਭਾਰਤ ਦਾ ਯੁਗ ਫਤਹਿ ਕਰ ਲਿਆ, ਉਸ ਤੋਂ ਬਾਅਦ ਉਹ ਰਾਜ ਕਰਦੇ ਹਨ। ਕ੍ਰਿਸ਼ਨ ਮਹਾਰਾਜ ਜੀ ਨਾਲ ਬਾਤ ਚੀਤ ਹੋਈ। ਕ੍ਰਿਸ਼ਨ ਮਹਾਰਾਜ ਕਹਿਣ ਲੱਗੇ ਕਿ ਦਸ ਪੰਦਰਾਂ ਦਿਨਾਂ ਨੂੰ ਕਲਜੁਗ ਨੇ ਸ਼ੁਰੂ ਹੋ ਜਾਣਾ ਹੈ। ਪਾਂਡਵ ਪੁਛਣ ਲੱਗੇ ਕਿ ਮਹਾਰਾਜ! ਕਲਜੁਗ ਦੇ ਕੀ ਲੱਛਣ ਹੋਣਗੇ? ਕ੍ਰਿਸ਼ਨ ਮਹਾਰਾਜ ਕਹਿਣ ਲੱਗੇ ਕਿ ਸਾਰੇ ਪਾਪ ਫੈਲ ਜਾਏਗਾ ਤੇ ਧਰਮ ਦੇ ਪੈਰ ਟੁੱਟ ਜਾਣਗੇ। ਆਪਸ ਵਿਚ ਨਫਰਤ ਫੈਲ ਜਾਏਗੀ। ਕਹਿਣ ਲੱਗੇ ਕਿ ਜੇ ਚੰਗੀ ਤਰ੍ਹਾਂ ਦੇਖਣਾ ਹੈ ਤਾਂ ਆਪ ਨੂੰ ਪਤਾ ਲੱਗ ਜਾਏਗਾ। ਤੁਹਾਡੇ ਪਾਸ ਕੋਈ ਮੁਕਦਮਾ ਆਇਆ ਹੋਇਐ, ਕਹਿਣ ਲੱਗੇ ਹਾਂ ਜੀ! ਪਾਂਡਵ ਦੱਸਣ ਲੱਗੇ ਕਿ ਮਹਾਰਾਜ! ਇਕ ਮੁਕਦਮਾ ਬੜਾ ਅਜੀਬ ਆਇਆ ਹੈ ਕਿ ਇਕ ਕਿਸਾਨ ਨੇ ਆਪਣੀ ਜ਼ਮੀਨ ਵੇਚੀ ਹੈ। ਖਰੀਦਣ ਵਾਲਾ ਜੋ ਜ਼ਮੀਨ ਦਾ ਨਵਾਂ ਮਾਲਕ ਬਣਿਐ ਉਹ ਜਦੋਂ ਖੂਹ ਲਾਉਣ ਲੱਗਿਆ ਤਾਂ ਜ਼ਮੀਨ ਦੇ ਵਿਚੋਂ ਸੋਨੇ ਦੀਆਂ ਅਸ਼ਰਫੀਆਂ ਦੀ ਭਰੀ ਹੋਈ ਇਕ ਗਾਗਰ ਨਿਕਲ ਆਈ। ਉਸ ਨੇ ਅਰਜ਼ੀ ਦਿਤੀ ਹੈ ਕਿ ਮੈਂ ਇਹ ਜ਼ਮੀਨ ਜਿਸ ਤੋਂ ਖਰੀਦੀ ਹੈ, ਉਸ ਨੂੰ ਮੈਂ ਗਾਗਰ ਵਾਪਸ ਕਰਨ ਗਿਆ ਤਾਂ ਉਸ ਨੇ ਲੈਣ ਤੋਂ ਇਨਕਾਰ ਕਰ ਦਿਤਾ ਕਿਉਂਕਿ ਇਹ ਗਾਗਰ ਉਸ ਦੀ ਹੈ। ਮੇਰਾ ਇਸ ਸੋਨੇ ਦੀ ਗਾਗਰ ਤੇ ਕੋਈ ਹੱਕ ਨਹੀਂ ਹੈ ਕਿਉਂਕਿ ਮੈਂ ਜ਼ਮੀਨ ਖਰੀਦੀ ਹੈ ਪਰੰਤੂ ਇਸ ਦੇ ਵਿਚ ਦੱਬਿਆ ਹੋਇਆ ਧਨ ਨਹੀਂ ਖਰੀਦਿਆ। ਦੂਸਰਾ ਕਹਿੰਦਾ ਹੈ ਕਿ ਮੈਂ ਜ਼ਮੀਨ ਵੇਚ ਦਿਤੀ, ਜੋ ਕੁਝ ਵੀ ਜ਼ਮੀਨ ਦੇ ਅੰਦਰ ਹੈ ਸਭ ਖਰੀਦਣ ਵਾਲੇ ਦੀ ਮਲਕੀਅਤ ਹੁੰਦੀ ਹੈ। ਕ੍ਰਿਸ਼ਨ ਮਹਾਰਾਜ ਕਹਿਣ ਲੱਗੇ ਕਿ ਹਾਲੇ ਇਸ ਕੇਸ ਦਾ ਫੈਸਲਾ ਨਾ ਕਰਿਓ ਤੇ ਕੁਝ ਦਿਨ ਇੰਤਜ਼ਾਰ ਕਰੋ। ਮਹੀਨਾ ਦੋ ਮਹੀਨੇ ਅੱਗੇ ਪਾ ਦਿਓ ਤੇ ਫੇਰ ਇਸ ਦਾ

ਫੈਸਲਾ ਕਰਨਾ। ਬਾਕੀ ਤੁਸੀਂ ਕਲਜੁਗ ਬਾਰੇ ਸਵਾਲ ਕੀਤਾ ਹੈ ਉਹ ਆਪ ਨੂੰ ਪਤਾ ਲੱਗ ਜਾਵੇਗਾ। ਸਵੇਰੇ ਅੰਮ੍ਰਿਤ ਵੇਲੇ ਜਿਸ ਵੇਲੇ ਤੁਸੀਂ ਬੰਦਗੀ ਕਰੋਂਗੇ, ਉਸ ਵੇਲੇ ਜਿਹੜੇ ਆਪ ਦੇ ਸਾਮ੍ਹਣੇ ਨਜ਼ਾਰੇ (**vision**) ਆਉਣਗੇ ਉਨ੍ਹਾਂ ਨੂੰ ਧਿਆਨ ਦੇ ਨਾਲ ਦੇਖਿਓ। ਪੰਜੇ ਪਾਂਡਵ ਅੰਮ੍ਰਿਤ ਵੇਲੇ ਉਠੇ, ਇਸ਼ਨਾਨ ਕੀਤਾ ਤੇ ਚੌਂਕੜੀ ਮਾਰ ਕੇ ਬੈਠ ਗਏ। ਮਨ ਨੂੰ ਇਕਾਗਰ ਕਰਨਾ ਸ਼ੁਰੂ ਕੀਤਾ। ਇਕਾਗਰਤਾ ਦੇ ਘਰ ਵਿਚ ਜਾ ਕੇ ਮਨ ਦੇ ਸਾਮ੍ਹਣੇ ਕੁਝ ਨਜ਼ਾਰੇ ਆਏ। ਪਹਿਲਾ ਪਾਂਡਵ ਕੀ ਦੇਖਦਾ ਹੈ ਕਿ ਇਕ ਬੈਲ ਹੈ ਉਸ ਦੇ ਤਿੰਨ ਪੈਰ ਟੁੱਟ ਚੁਕੇ ਹਨ। ਚੌਥੇ ਪੈਰ ਉਤੇ ਇਕ ਬੰਦਾ ਡੰਡੇ ਮਾਰ ਰਿਹਾ ਹੈ ਤੇ ਉਸ ਨੂੰ ਭੰਨਣ ਦਾ ਯਤਨ ਕਰਦਾ ਹੈ। ਤਿੰਨ ਪੈਰ ਪਹਿਲਾਂ ਹੀ ਟੁਟੇ ਹੋਏ ਹਨ ਤੇ ਇਕ ਪੈਰ ਦੇ ਭਾਰ ਬਲਦ ਖੜ੍ਹਾ ਹੈ। ਦੂਸਰੇ ਪਾਂਡਵ ਨੇ ਦੇਖਿਆ ਕਿ ਇਕ ਹੰਸ ਹੈ, ਉਸ ਦੇ ਦੋਨਾਂ ਖੰਭਾਂ ਦੇ ਉਤੇ ਸੰਸਕ੍ਰਿਤ ਭਾਸ਼ਾ ਵਿਚ ਵੇਦਾਂ ਦੇ ਸ਼ਲੋਕ ਲਿਖੇ ਹੋਏ ਹਨ। ਹੰਸ ਦੇ ਸਾਮ੍ਹਣੇ ਹੀਰੇ ਮੋਤੀ ਪਏ ਹਨ ਲੇਕਿਨ ਉਹ ਮੋਤੀਆਂ ਨੂੰ ਛੱਡ ਕੇ ਕੀੜੇ ਮਕੌੜੇ ਖਾ ਰਿਹਾ ਹੈ ਜਦ ਕਿ ਹੰਸ ਕੀੜੇ ਨਹੀਂ ਖਾਇਆ ਕਰਦਾ ਤੇ ਉਸ ਦੀ ਖੁਰਾਕ ਹੀਰੇ ਮੋਤੀ ਹੋਇਆ ਕਰਦੀ ਹੈ। ਤੀਸਰੇ ਨੇ ਦੇਖਿਆ ਕਿ ਤਿੰਨ ਖੂਹ ਲੱਗੇ ਹੋਏ ਹਨ ਤੇ ਵਿਚਕਾਰਲਾ ਖਾਲੀ ਹੈ ਤੇ ਆਸੇ ਪਾਸੇ ਦੇ ਖੂਹਾਂ ਵਿਚੋਂ ਧਾਰਾ ਨਿਕਲ ਕੇ ਦੂਜੇ ਵਿਚ ਪੈ ਰਹੀ ਹੈ ਤੇ ਵਿਚਕਾਰਲਾ ਸੱਖਣਾ ਪਿਆ ਹੈ। ਚੌਥੇ ਨੇ ਦੇਖਿਆ ਕਿ ਇਕ ਗਊ ਤਾਜ਼ੀ ਸੂਈ ਹੈ ਤੇ ਬੱਛੀ ਨੂੰ ਚੁੰਘ ਰਹੀ ਹੈ। ਪੰਜਵੇਂ ਨੇ ਦੇਖਿਆ ਕਿ ਪਹਾੜ ਦੀ ਚੋਟੀ ਤੋਂ ਇਕ ਬਹੁਤ ਵੱਡਾ ਲੱਖਾਂ ਟਨਾਂ ਦਾ ਪੱਥਰ ਰੁੜ੍ਹਿਆ ਆ ਰਿਹਾ ਹੈ ਜੋ ਸਭ ਦਰਖਤਾਂ ਨੂੰ ਮਲੀਆ ਮੇਟ ਕਰਦਾ ਆ ਰਿਹਾ ਹੈ ਲੇਕਿਨ ਜਦੋਂ ਘਾਹ ਦਾ ਤੀਲਾ ਸਾਮ੍ਹਣੇ ਆਇਆ ਤਾਂ ਉਥੇ ਹੀ ਰੁਕ ਗਿਆ। ਪੰਜਾਂ ਪਾਂਡੂਆਂ ਨੇ ਹੀ ਸਾਰੀਆਂ ਗੱਲਾਂ ਅਜੀਬ ਦੇਖੀਆ। ਜਿਸ ਵਕਤ ਦਿਨ ਚੜ੍ਹਿਆ ਤੇ ਕ੍ਰਿਸ਼ਨ ਮਹਾਰਾਜ ਕੋਲ ਆਏ ਤੇ ਕਹਿਣ ਲੱਗੇ ਕਿ ਅੱਜ ਤਾਂ ਅਸੀਂ ਅਜੀਬੋ ਗਰੀਬ ਨਜ਼ਾਰੇ ਦੇਖੇ ਹਨ ਤੇ ਮਹਾਰਾਜ ਕਹਿਣ ਲੱਗੇ, ਵਾਰੋ ਵਾਰੀ ਆਪਣਾ ਆਪਣਾ ਨਜ਼ਾਰਾ ਦੱਸੋ ਕਿ ਤੁਸੀਂ ਕੀ ਦੇਖਿਆ ਹੈ। ਪਹਿਲਾ ਕਹਿਣ ਲੱਗਿਆ ਕਿ ਮੈਂ ਬੈਲ ਦੇ ਤਿੰਨ ਪੈਰ ਟੁੱਟੇ ਦੇਖੇ ਹਨ ਤੇ ਉਹ ਇਕ ਪੈਰ ਦੇ ਭਾਰ ਖੜ੍ਹਾ ਹੈ ਤੇ ਉਸ ਨੂੰ ਵੀ ਤੋੜਿਆ ਜਾ ਰਿਹਾ ਸੀ ਤੇ ਇਹ ਕੀ ਹੋਇਆ ਮਹਾਰਾਜ! ਕ੍ਰਿਸ਼ਨ ਜੀ ਕਹਿਣ ਲੱਗੇ ਕਿ ਧਰਮ ਦੇ ਤਿੰਨ ਪੈਰ ਟੁੱਟ ਚੁੱਕੇ ਹਨ ਤੇ ਹੁਣ ਚੌਥਾ ਟੁੱਟਣ ਵਾਲਾ ਹੈ। ਧਰਮ ਦੇ ਚਾਰ ਪੈਰ ਹੁੰਦੇ ਹਨ - ਰਾਜਾ, ਤੀਰਥ, ਸੰਤ ਮਹਾਤਮਾ ਤੇ ਸਤਿ ਸ਼ਾਸਤਰ। ਕਲਜੁਗ ਦੇ ਅੰਦਰ ਰਾਜਾ ਪਾਪ ਕਰੇਗਾ, ਟੈਕਸ ਲਾਏਗਾ ਪਰਜਾ ਨੂੰ ਦੁਖੀ ਕਰੇਗਾ ਤੇ ਵਾੜ ਖੇਤ ਨੂੰ ਖਾਏਗੀ। ਦੂਜਾ ਪੈਰ ਤੀਰਥ ਹੈ, ਤੀਰਥਾਂ ਦੇ ਉਤੇ ਵਿਭਚਾਰ ਫੈਲ ਜਾਏਗਾ, ਤੀਰਥਾਂ ਦੇ ਉਤੇ ਜਾ ਕੇ ਲੋਕੀ ਪਾਪ ਕਰਨਗੇ ਇਸ ਕਰਕੇ ਧਰਮ ਦਾ ਦੂਜਾ ਪੈਰ ਵੀ ਟੁੱਟ ਜਾਏਗਾ। ਤੀਜਾ ਜੋ ਸਤਿ ਸ਼ਾਸਤਰ ਹੈ, ਉਸ ਦੇ ਰਾਹੀਂ ਲੋਕਾਂ ਦਾ ਕਲਿਆਣ ਹੁੰਦਾ ਹੈ ਪਰ ਉਸ ਦੇ ਵਿਚ ਵੀ ਮਿਲਾਵਟਾਂ ਹੋ ਜਾਣਗੀਆਂ ਅਤੇ ਉਸ ਵਿਚ ਕੋਈ ਕੁਝ ਲਿਖ ਦੇਵੇਗਾ ਤੇ ਕੋਈ ਕੁਝ ਲਿਖ ਦੇਵੇਗਾ। ਚੌਥਾ ਸੰਤ ਵੀ ਕੋਈ ਵਿਰਲਾ ਹੀ ਰਹੇਗਾ, ਬਾਕੀ ਸਭ ਪਖੰਡ ਕਰਨ ਲੱਗ ਜਾਣਗੇ। ਇਸ ਤਰ੍ਹਾਂ ਨਾਲ ਇਹ ਧਰਮ ਦੇ ਚਾਰ ਪੈਰ ਟੁਟ ਜਾਣਗੇ। ਸੰਸਾਰ ਅੰਦਰ ਗਿਲਾਨੀ ਆ ਜਾਏਗੀ, ਜਗਤ ਦੀ ਮਰਿਆਦਾ ਵਿਗੜ ਜਾਏਗੀ ਤੇ ਧਰਮ ਨੂੰ ਕੋਈ ਪਸੰਦ ਨਹੀਂ ਕਰੇਗਾ ਤੇ ਧਰਮ ਤੋਂ ਨਫਰਤ ਹੋ ਜਾਏਗੀ। ਦੁਨੀਆਂ ਆਪਣੇ ਆਪਣੇ ਰਾਹ ਪੈ ਜਾਏਗੀ। ਪਾਪ ਕਰਨ ਵਾਲੇ ਕੰਮਾਂ ਨੂੰ, ਜਿਵੇਂ ਸ਼ਰਾਬ, ਮਾਸ, ਵਿਭਚਾਰ ਆਦਿ ਖਾਣ ਨੂੰ ਕੋਈ ਦੋਸ਼ ਨਹੀਂ ਸਮਝੇਗਾ ਤੇ ਇਨ੍ਹਾਂ ਕੰਮਾਂ ਨੂੰ ਜਾਇਜ਼ ਸਮਝਣਗੇ ਤੇ ਇਸ ਤਰ੍ਹਾਂ ਦੇ ਕੁਕਰਮਾਂ ਨਾਲ ਧਰਮ ਪਤਿਤ ਹੋ ਜਾਏਗਾ ਤੇ ਧਰਮ ਦੇ ਪੈਰ ਟੁਟ ਜਾਣਗੇ।

ਦੂਜਾ ਕਹਿਣ ਲੱਗਿਆ ਕਿ ਮਹਾਰਾਜ ਮੈਨੂੰ ਖੂਹ ਦਾ ਨਜ਼ਾਰਾ ਦਿਸਿਆ ਹੈ। ਕ੍ਰਿਸ਼ਨ ਮਹਾਰਾਜ ਕਹਿਣ ਲੱਗੇ ਇਹ ਕਲਜੁਗ ਦਾ ਭਾਈਚਾਰਾ ਦਿਖਾਇਆ ਹੈ। ਸਕੇ ਭਰਾ, ਰਿਸ਼ਤੇਦਾਰ, ਆਪਸ ਵਿਚ ਵੈਰ ਕਰਨਗੇ ਅਤੇ ਤੀਸਰੇ ਦੇ ਨਾਲ ਜਾ ਕੇ ਦੋਸਤੀ ਪਏਗੀ ਤੇ ਪਿਆਰ ਪਏਗਾ ਤੇ ਆਪਣਿਆਂ ਦੇ ਪਿਆਰ ਤੋਂ ਭਾਈਚਾਰੇ ਸੁੱਕੇ ਰਹਿ ਜਾਣਗੇ। ਤੀਜਾ ਕਹਿਣ ਲੱਗਿਆ ਕਿ ਮਹਾਰਾਜ ਮੈਂ ਹੰਸ ਦੇਖਿਐ ਜਿਸ ਦੇ ਖੰਭਾਂ ਤੇ ਵੇਦਾਂ ਦੇ ਸਲੋਕ ਲਿਖੇ ਸਨ ਪਰੰਤੂ ਕੀੜੇ ਮਕੌੜੇ ਖਾ ਰਿਹਾ ਸੀ। ਕ੍ਰਿਸ਼ਨ ਮਹਾਰਾਜ ਕਹਿਣ ਲੱਗੇ ਕਿ ਇਸ ਦ੍ਰਿਸ਼ਟਾਂਤ ਵਿਚ ਕਲਜੁਗ ਦੇ ਪ੍ਰਚਾਰਕਾਂ ਦਾ ਹਾਲ ਦੱਸਿਆ ਹੈ ਕਿ ਉਹ ਨਾਮ ਜਪਣਾ ਛੱਡ ਦੇਣਗੇ, ਸੇਵਾ ਕਰਨੀ ਛੱਡ ਦੇਣਗੇ ਤੇ ਭਗਤੀ ਕਰਨੀ ਛੱਡ ਦੇਣਗੇ ਤੇ ਇਸ ਦੀ ਥਾਂ ਤੇ ਵਿਸ਼ੇ ਵਿਕਾਰਾਂ ਵਿਚ ਪ੍ਰਵਿਰਤ ਹੋ ਜਾਣਗੇ। ਲੋਕਾਂ ਨੂੰ ਭਜਨ ਬੰਦਗੀ ਕਰਨ ਦਾ ਉਪਦੇਸ਼ ਦੇਣਗੇ ਲੇਕਿਨ ਉਨ੍ਹਾਂ ਦੀ ਬਿਰਤੀ ਵਿਕਾਰਾਂ ਵਿਚ ਪ੍ਰਵਿਰਤ ਹੋਵੇਗੀ। ਇਸ ਕਰਕੇ ਕਲਜੁਗ ਦਾ ਪ੍ਰਚਾਰਕ ਜੋ ਕੁਝ ਲੋਕਾਂ ਨੂੰ ਕਹੇਗਾ ਕਿ ਇਹ ਨਾ ਕਰੋ, ਉਹ ਖੁਦ ਕੁਕਰਮਾਂ ਵਿਚ ਪ੍ਰਵਿਰਤ ਹੋਵੇਗਾ ਤੇ ਆਪ ਉਹ ਕੰਮ ਕਰੇਗਾ, ਭਜਨ ਬੰਦਗੀ ਨਹੀਂ ਕਰੇਗਾ, ਵਿਸ਼ੇ ਵਿਕਾਰਾਂ ਤੇ ਮਦਰਾ, ਮਾਸ ਆਦਿ ਦੇ ਅੰਦਰ ਉਸ ਦੀ ਬਿਰਤੀ ਲੱਗੀ ਰਹੇਗੀ। ਚੌਥਾ ਕਹਿਣ ਲੱਗਿਆ ਕਿ ਮਹਾਰਾਜ! ਮੈਨੂੰ ਗਊ ਦਾ ਦ੍ਰਿਸ਼ਟਾਂਤ ਦਿਸਿਆ ਹੈ ਕਿ ਵਛੀ ਨੂੰ ਦੁੱਧ ਚੁੰਘਾਉਣ ਦੀ ਥਾਂ ਤੇ ਉਸ ਨੂੰ ਚੁੰਘ ਰਹੀ ਹੈ। ਕ੍ਰਿਸ਼ਨ ਮਹਾਰਾਜ ਕਹਿਣ ਲੱਗੇ ਕਿ ਕਲਜੁਗ ਵਿਚ ਕੰਨਿਆਦਾਨ ਦੇਣ ਦੀ ਥਾਂ ਲੋਕ ਲੜਕੀਆਂ ਨੂੰ ਨੌਕਰੀ ਕਰਵਾ ਕੇ, ਉਨ੍ਹਾਂ ਦੀ ਕਮਾਈ ਖਾਣਗੇ। ਪੰਜਵਾਂ ਯੁਧਿਸ਼ਟਰ ਕਹਿਣ ਲੱਗਿਆ ਕਿ ਮਹਾਰਾਜ ਮੈਨੂੰ ਪਹਾੜ ਤੋਂ ਲੱਖਾਂ ਮਣਾਂ ਦਾ ਪੱਥਰ ਰੁੜਦਾ ਦਿਸਿਐ ਜੋ ਕਿ ਸਭ ਕਾਸੇ ਨੂੰ ਮਲੀਆ ਮੇਟ ਕਰਦਾ ਆ ਰਿਹੈ ਤੇ ਦਰਖਤਾਂ ਨੂੰ ਇਸ ਤਰ੍ਹਾਂ ਤੋੜਦਾ ਆਉਂਦੈ ਜਿਵੇਂ ਕਿ ਕਾਨੇ ਦੇ ਤੀਲੇ ਨੂੰ ਤੋੜੀਦਾ ਹੈ ਪਰੰਤੂ ਇਕ ਘਾਹ ਦਾ ਤੀਲਾ ਅੱਗੇ ਆ ਗਿਆ ਤੇ ਉਸ ਦੇ ਨਾਲ ਉਹ ਰੁਕ ਗਿਆ। ਕ੍ਰਿਸ਼ਨ ਜੀ ਕਹਿਣ ਲੱਗੇ ਕਿ ਕਲਜੁਗ ਨੇ ਇਹ ਗੱਲ ਦੱਸੀ ਹੈ ਕਿ ਮੇਰੇ ਰਾਜ ਦੇ ਅੰਦਰ ਵਰਤ, ਸੰਜਮ, ਤੀਰਥ ਯਾਤਰਾ, ਹੋਰ ਯੱਗ ਆਦਿ

ਇਨ੍ਹਾਂ ਦਾ ਕੋਈ ਮੁਲ ਨਹੀਂ ਰਹਿਣਾ ਇਨ੍ਹਾਂ ਨੂੰ ਸਾਰਿਆਂ ਨੂੰ ਤੋੜ ਦੇਣਾ ਹੈ। ਇਹ ਘਾਹ ਦਾ ਤੀਲਾ ਦੋ ਅੱਖਰ ਦਾ ਨਾਮ ਹੈ ਰਾਮ। ਦੋ ਅੱਖਰ ਨਾਮ ਹੈ ਅੱਲਾ, ਚਾਰ ਅੱਖਰ ਦਾ ਵਾਹਿਗੁਰੂ ਨਾਮ ਤੇ ਚਾਰ ਅੱਖਰ ਨਾਰਾਇਣ ਨਾਮ, ਇਸ ਨਾਮ ਦੇ ਵਿਚ ਐਨੀ ਸ਼ਕਤੀ ਹੋਏਗੀ ਕਿ ਪਾਪਾਂ ਨੂੰ ਰੋਕ ਲਵੇਗਾ। ਕਲਜੁਗ ਦੇ ਅੰਦਰ ਕੇਵਲ ਨਾਮ ਦੀ ਮਹਿਮਾ ਹੋਵੇਗੀ ਤੇ ਬਾਕੀ ਕਰਮ ਧਰਮ ਸਾਰੇ ਛੁਟ ਜਾਣਗੇ ਤੇ ਉਨ੍ਹਾਂ ਦਾ ਕੋਈ ਫਲ ਪ੍ਰਾਪਤ ਨਹੀਂ ਹੋਵੇਗਾ।

ਇਸ ਤਰ੍ਹਾਂ ਜਦੋਂ ਕ੍ਰਿਸ਼ਨ ਮਹਾਰਾਜ ਦੇ ਮੁਖੋਂ ਇਹ ਵਾਰਤਾ ਸੁਣੀ ਤਾਂ ਪਾਂਡਵ ਕਹਿਣ ਲੱਗੇ ਕਲਜੁਗ ਤਾਂ ਬੜਾ ਮਾੜਾ ਯੁਗ ਹੈ, ਇਸ ਦੇ ਵਿਚ ਤਾਂ ਰਹਿਣਾ ਨਹੀਂ ਚਾਹੀਦਾ। ਇਸ ਤਰ੍ਹਾਂ ਦੀ ਵਿਚਾਰ ਸਰਵਣ ਕਰਦਿਆਂ ਦੋ ਮਹੀਨੇ ਗੁਜਰ ਗਏ। ਕਿਉਂਕਿ ਮੁਕਦਮੇ ਦੀ ਦੋ ਮਹੀਨੇ ਦੀ ਪੇਸ਼ੀ ਪਾਈ ਹੋਈ ਸੀ, ਇਸ ਲਈ ਹੁਣ ਜਦੋਂ ਉਹ ਮੁਕਦਮਾ ਪੇਸ਼ ਹੋਇਆ ਤਾਂ ਦੋਵਾਂ ਦੇ ਬਿਆਨ ਬਦਲ ਗਏ। ਪਹਿਲਾ ਕਹਿਣ ਲੱਗਿਆ ਕਿ ਮੈਂ ਤਾਂ ਆਪਣਾ ਮੁਕਦਮਾ ਵਾਪਸ ਲੈਂਦਾ ਹਾਂ ਕਿਉਂਕਿ ਮੈਂ ਜ਼ਮੀਨ ਖਰੀਦੀ ਹੈ ਤੇ ਇਸ ਦੇ ਵਿਚ ਜੋ ਕੁਝ ਵੀ ਦੱਬਿਆ ਹੋਇਆ ਹੈ ਉਸ ਉਤੇ ਮੇਰਾ ਹੱਕ ਹੈ। ਦੂਸਰੇ ਨੇ ਕਿਹਾ ਕਿ ਮੈਂ ਸਿਰਫ ਜ਼ਮੀਨ ਵੇਚੀ ਹੈ ਪਰ ਇਸ ਵਿਚ ਜੋ ਕੁਝ ਵੀ ਦੱਬਿਆ ਹੋਇਆ ਸੀ ਉਹ ਨਹੀਂ ਵੇਚਿਆ ਤੇ ਸੋਨੇ ਦੀ ਗਾਗਰ ਮੇਰੀ ਹੈ ਤੇ ਇਸ ਉਤੇ ਮੇਰਾ ਹੱਕ ਹੈ ਸੋ ਸਾਧ ਸੰਗਤ ਜੀ! ਇਸ ਤਰ੍ਹਾਂ ਮੁਕੱਦਮੇ ਨੇ ਕਲਜੁਗੀ ਪ੍ਰਭਾਵ ਕਾਰਨ ਨਵਾਂ ਰੂਪ ਧਾਰਨ ਕਰ ਲਿਆ। ਕਲਜੁਗ ਨੇ ਖਿਆਲ ਬਦਲਾ ਦਿੱਤੇ, ਪਰੰਤੂ ਕੋਈ ਤਾਰਾ, ਗ੍ਰਹਿ ਜਾਂ ਚੰਦ, ਸੂਰਜ ਨਹੀਂ ਬਦਲਿਆ ਲੋਕਾਂ ਦੇ ਖਿਆਲਾਂ ਵਿਚ ਫਰਕ ਪੈ ਗਿਆ। ਖਿਆਲਾਂ ਦੇ ਵਿਚ ਫਰਕ ਪੈਣ ਦੇ ਨਾਲ ਇਸ ਨੂੰ ਕਲਜੁਗ ਆਖਿਆ ਜਾਂਦਾ ਹੈ। ਇਸ ਕਲਜੁਗ ਤੋਂ ਡਰਦੇ ਪਾਂਡਵਾਂ ਨੇ ਤਪੱਸਿਆ ਸ਼ੁਰੂ ਕੀਤੀ ਤੇ ਅਖੀਰ ਇਨ੍ਹਾਂ ਦੇ ਸਰੀਰ ਬਰਫ ਦੇ ਅੰਦਰ ਹੀ ਗਲ ਗਏ। ਇਨ੍ਹਾਂ ਦਾ ਪੋਤਾ ਰਾਜਾ ਪਰੀਛਤ ਹੋਇਆ ਹੈ। ਇਹ ਇਕ ਦਿਨ ਬਾਹਰ ਜੰਗਲ ਵਿਚ ਜਾ ਰਿਹਾ ਹੈ ਤੇ ਉਥੇ ਕੀ ਦੇਖਦਾ ਹੈ ਕਿ ਇਕ ਕਾਲੇ ਕਪੜਿਆਂ ਵਾਲਾ ਬੈਲ ਨੂੰ ਮਾਰ ਰਿਹਾ ਹੈ। ਰਾਜਾ ਪ੍ਰੀਛਤ ਨੇੜੇ ਗਿਆ ਤੇ ਕਹਿਣ ਲੱਗਿਆ ਤੂੰ ਕੌਣ ਹੈਂ ਜੋ ਮੇਰੇ ਰਾਜ ਵਿਚ ਛੁਰੇ ਨਾਲ ਬੈਲ ਨੂੰ ਮਾਰ ਰਿਹਾ ਹੈਂ? ਮੈਂ ਤੈਨੂੰ ਆਪਣੇ ਰਾਜ ਵਿਚ ਨਹੀਂ ਰਹਿਣ ਦਿਆਂਗਾ। ਉਹ ਕਹਿਣ ਲੱਗਿਆ ਰਾਜਨ! ਮੈਂ ਕਲਜੁਗ ਹਾਂ। ਪਰੀਛਤ ਕਹਿਣ ਲੱਗਿਆ, ਬੈਲ ਨੂੰ ਕਿਉਂ ਮਾਰ ਰਿਹਾ ਹੈ? ਕਹਿਣ ਲੱਗਿਆ ਇਹ ਬੈਲ ਰੂਪੀ ਧਰਮ ਹੈ ਤੇ ਮੈਂ ਕਲਜੁਗ ਵਿਚ ਧਰਮ ਨਾਮ ਦੀ ਕੋਈ ਚੀਜ਼ ਨਹੀਂ ਰਹਿਣ ਦੇਣੀ। ਪਰੀਛਤ ਨੇ ਕਿਹਾ, ਫੇਰ ਮੈਂ ਵੀ ਤੈਨੂੰ ਨਹੀਂ ਛੱਡਣਾ, ਤੇਰਾ ਬੱਧ ਕਰ ਦੇਣਾ ਹੈ। ਤਲਵਾਰ ਕੱਢ ਕੇ ਜਦੋਂ ਪਰੀਛਤ ਮਾਰਨ ਲੱਗਿਆ ਤਾਂ ਕਲਜੁਗ ਕਹਿਣ ਲੱਗਿਆ ਕਿ ਮੇਰੇ ਵਿਚ ਔਗੁਣ ਬਹੁਤ ਹਨ ਪਰ ਗੁਣ ਵੀ ਬਹੁਤ ਹਨ। ਮੈਂ ਔਗੁਣ ਤਾਂ ਤੁਹਾਡੇ ਅੱਗੇ ਪ੍ਰਗਟ ਕਰ ਹੀ ਦਿਤੇ ਹਨ ਕਿ ਮੇਰੇ ਵਿਚ ਕੀ ਔਗੁਣ ਹਨ ਤੇ ਮੇਰੇ ਯੁਗ ਵਿਚ ਸਾਰੇ ਸੰਸਾਰ ਅੰਦਰ ਪਾਪ ਹੀ ਪਾਪ ਹੋਵੇਗਾ, ਪਾਖੰਡ ਫੈਲ ਜਾਏਗਾ ਤੇ ਮੇਰੇ ਵਿਚ ਗੁਣ ਇਹ ਹੈ ਕਿ ਮੇਰਾ ਜੋ ਵੱਡਾ ਭਰਾ ਸਤਿਜੁਗ ਹੈ, ਉਸ ਦੇ ਜੁਗ ਵਿਚ ਜੇਕਰ ਕੋਈ ਦਸ ਹਜ਼ਾਰ ਸਾਲ ਤਪੱਸਿਆ ਕਰੇ ਅਤੇ ਉਸ ਤੋਂ ਛੋਟੇ ਤ੍ਰੇਤੇ ਜੁਗ ਵਿਚ ਜੇ ਕੋਈ ਇਕ ਹਜ਼ਾਰ ਸਾਲ ਤਪੱਸਿਆ ਕਰੇ ਅਤੇ ਫੇਰ ਦੁਆਪਰ ਵਿਚ ਇਕ ਸੌ ਸਾਲ ਤਪੱਸਿਆ ਕਰੇ ਤਾਂ ਉਸ ਦੇ ਫਲ ਦੇ ਬਰਾਬਰ ਮੇਰੇ ਯੁਗ ਵਿਚ ਇਕ ਘੜੀ ਸਤਿਸੰਗ ਕਰਨ ਦੇ ਤੁਲ ਹੈ ਅਤੇ ਜੇ ਕੋਈ ਗੁਰੂ ਧਾਰਨ ਕਰਕੇ ਉਸ ਤੋਂ ਨਾਮ ਲੈ ਲਵੇ ਅਤੇ ਅਖੀਰ ਦੇ ਸਮੇਂ ਉਸ ਦੇ ਮੁੱਖ ਤੋਂ ਵਾਹਿਗੁਰੂ, ਰਾਮ, ਅੱਲਾ, ਹਰੀ ਨਿਕਲ ਜਾਵੇ ਤਾਂ ਉਸ ਦਾ ਉਧਾਰ ਹੋ ਜਾਵੇਗਾ ਅਤੇ ਉਚੀ ਤੋਂ ਉਚੀ ਗਤੀ ਉਸ ਨੂੰ ਪ੍ਰਾਪਤ ਹੋ ਜਾਵੇਗੀ। ਮੇਰੇ ਜੁਗ ਦੇ ਅੰਦਰ ਕੇਵਲ ਨਾਮ ਦੀ ਮਹਿਮਾ ਚਲਣੀ ਹੈ। ਸੋ ਬਾਕੀ ਜਿਥੇ ਮੇਰੇ ਅੰਦਰ ਬਹੁਤ ਔਗੁਣ ਹਨ ਉਥੇ ਗੁਣ ਵੀ ਬਹੁਤ ਜ਼ਿਆਦਾ ਹਨ ਤੇ ਜੇ ਕੋਈ ਨਾਮ ਜਪ ਲਵੇਗਾ ਉਸ ਦਾ ਉਧਾਰ ਹੋ ਜਾਵੇਗਾ।

ਗੁਰੂ ਦਸਵੇਂ ਪਾਤਸ਼ਾਹ ਜੀ ਮਹਾਰਾਜ ਫੁਰਮਾਨ ਕਰਦੇ ਹਨ ਕਿ-

***ਏਕ ਚਿਤ ਜਿ ਇਕ ਛਿਨ ਧਿਆਇਓ॥***<br>
***ਕਾਲ ਫਾਸ ਕੇ ਬੀਚ ਨਾ ਆਇਓ॥***

ਜੇ ਕੋਈ ਗੁਰੂ ਤੋਂ ਨਾਮ ਪ੍ਰਾਪਤ ਕਰਕੇ, ਇਕ ਚਿਤ ਹੋ ਕੇ, ਅੱਖ ਦੇ ਝਮਕਣ ਜਿੰਨੇ ਚਿਰ ਵਿਚ ਵੀ ਵਾਹਿਗੁਰੂ, ਰਾਮ, ਅੱਲਾ ਕਹਿ ਦੇਵੇ ਉਸ ਦਾ ਫਲ ਵੀ ਇਤਨਾ ਵੱਡਾ ਹੋਇਆ ਕਰਦੈ ਕਿ ਉਹ ਜਨਮ ਮਰਨ ਦੇ ਚੱਕਰ ਵਿਚ ਨਹੀਂ ਆਇਆ ਕਰਦਾ। ਸਾਰੇ ਪਿਆਰ ਨਾਲ ਇਸ ਤਰ੍ਹਾਂ ਪੜ੍ਹ ਲਵੋ।

***ਧਾਰਨਾ - ਕੱਟੀ ਜਾਵੇਗੀ ਚੁਰਾਸੀ ਤੇਰੀ,***<br>
***ਇਕ ਵਾਰੀ ਬੋਲ ਵਾਹਿਗੁਰੂ -2, 2.***<br>
***ਮੇਰੇ ਪਿਆਰੇ, ਬਈ ਇਕ ਵਾਰੀ ਬੋਲ ਵਾਹਿਗੁਰੂ -2, 2.***<br>
***ਵਾਹਵਾ-ਵਾਹਵਾ, ਬਈ ਇਕ ਵਾਰੀ ਬੋਲ ਵਾਹਿਗੁਰੂ -2, 2.***<br>
***ਕੱਟੀ ਜਾਵੇਗੀ ਚੁਰਾਸੀ ਤੇਰੀ, ............... -2.***

ਇਕ ਛਿਨ, ਅੱਖ ਦੇ ਝਮਕਣ ਜਿੰਨਾਂ ਚਿਰ, ਇਕ ਚਿਤ ਹੋ ਜਾਵੇ, ਜੇਕਰ ਐਨਾ ਕੁ ਚਿਰ ਵੀ ਆਦਮੀ ਵਾਹਿਗੁਰੂ

ਨੂੰ ਧਿਆ ਲਵੇ ਤਾਂ ਵੀ ਕਾਲ ਫਾਸ ਤੋਂ ਛੁਟ ਜਾਇਆ ਕਰਦਾ ਹੈ। ਦੂਜਾ ਸਵਾਲ ਆਦਮੀ ਦੇ ਮਨ ਵਿਚ ਆਉਂਦਾ ਹੈ ਕਿ ਇਹ ਗੱਲ ਕੇਵਲ ਕਹਿਣ ਮਾਤਰ ਹੈ ਕਿ ਕਦੀ ਕੋਈ ਅੱਜ ਤਕ ਛੁਟਿਆ ਵੀ ਹੈ, ਕਦੇ ਕਿਸੇ ਦਾ ਛੁਟਕਾਰਾ ਇਸ ਤਰ੍ਹਾਂ ਹੋਇਆ ਹੈ? ਕਿਉਂਕਿ ਮੰਨਿਆ ਤਾਂ ਜਾਂਦਾ ਹੈ ਜੇ ਕੋਈ ਐਸੀ ਠੋਸ ਗਵਾਹੀ ਹੋਵੇ। ਗੁਰੂ ਨੌਂਵੇਂ ਪਾਤਸ਼ਾਹ ਜੀ ਮਹਾਰਾਜ ਫੁਰਮਾਨ ਕਰਦੇ ਹਨ –

***ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥***
***ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥*** ***ਅੰਗ – 902***

ਅਜਾਮਲ ਇਕ ਰਾਜ ਪੰਡਤ ਦਾ ਲੜਕਾ ਸੀ। ਛੋਟੀ ਉਮਰ ਦੇ ਵਿਚ ਹੀ ਉਸ ਨੂੰ ਕਿਸੇ ਕਾਮਲ ਗੁਰੂ ਦੇ ਪਾਸ ਪੜ੍ਹਨ ਲਾ ਦਿਤਾ ਗਿਆ ਤੇ ਇਹ ਹੌਲੀ ਹੌਲੀ ਚਾਰੇ ਵੇਦ ਤੇ ਛੇ ਸਾਸ਼ਤਰ ਪੜ੍ਹ ਗਿਆ। ਜਦੋਂ ਅਠਾਰਾਂ ਸਾਲ ਦਾ ਜੁਆਨ ਹੋ ਗਿਆ ਤਾਂ ਗੁਰੂ ਨੇ ਇਸ ਨੂੰ ਬੁਲਾ ਕੇ ਕਿਹਾ ਕਿ ਅਜਾਮਲ! ਬਾਹਰਲੀ ਸੜਕ ਰਾਹੀਂ ਆਪਣੇ ਘਰ ਨੂੰ ਜਾਇਆ ਕਰੀਂ ਤੇ ਇਹ ਜੋ ਵਿਚਕਾਰਲੀ ਸੜਕ ਹੈ ਇਸ ਤੋਂ ਨਾ ਜਾਵੀਂ। ਦਰਅੱਸਲ ਇਸ ਰਸਤੇ ਵੇਸ਼ਵਾਵਾਂ ਦਾ ਬਜ਼ਾਰ ਸੀ, ਜਿਸ ਨੂੰ ਅਧਰਮ ਦਾ ਬਜ਼ਾਰ ਕਹਿੰਦੇ ਹਨ। ਮਨ ਵਿਚ ਖਿਆਲ ਆਇਆ ਕਿ ਗੁਰੂ ਜੀ ਮੈਨੂੰ ਇਧਰੋਂ ਦੀ ਜਾਣ ਵਾਸਤੇ ਕਿਉਂ ਵਰਜਦੇ ਹਨ, ਇਹ ਦੇਖਣਾ ਚਾਹੀਦਾ ਹੈ, ਮੈਨੂੰ ਤਾਂ ਹੁਣ ਸਾਰਾ ਗਿਆਨ ਹੋ ਗਿਆ ਹੈ, ਕੀ ਗਲਤ ਹੈ, ਕੀ ਠੀਕ ਹੈ ਤੇ ਮੇਰੇ ਤੇ ਇਸ ਦਾ ਕੀ ਅਸਰ ਹੋ ਸਕਦਾ ਹੈ। ਇਕ ਜੁਆਨੀ ਦਾ ਮਾਣ ਤੇ ਦੂਜਾ ਗਿਆਨ ਦਾ ਮਾਣ, ਇਸ ਤੋਂ ਰਿਹਾ ਨਾ ਗਿਆ। ਜਿਧਰੋਂ ਦੀ ਗੁਰੂ ਨੇ ਵਰਜਿਆ ਸੀ ਉਧਰੋਂ ਦੀ ਜਾਣ ਲੱਗ ਪਿਆ। ਉਥੇ ਇਕ ਵੇਸਵਾ ਸੀ, ਉਸ ਦੇ ਜਾਣ ਲੱਗ ਪਿਆ, ਹੌਲੀ ਹੌਲੀ ਗੱਲ ਫੈਲ ਗਈ ਤੇ ਗੁਰੂ ਨੇ ਜਵਾਬ ਦੇ ਦਿਤਾ ਕਿ ਤੂੰ ਮੇਰਾ ਬਚਨ ਨਹੀਂ ਮੰਨਿਆ ਤੇ ਹੁਣ ਤੂੰ ਮੇਰੇ ਕੋਲ ਨਾ ਆਇਆ ਕਰ। ਸ਼ਹਿਰ ਦੇ ਵਿਚ ਗੱਲ ਚਲਦੀ ਚਲਦੀ ਰਾਜੇ ਪਾਸ ਪਹੁੰਚ ਗਈ। ਰਾਜੇ ਨੇ ਉਸ ਦੇ ਪਿਤਾ ਨੂੰ ਬੁਲਾਇਆ ਤੇ ਕਹਿਣ ਲੱਗਾ ਕਿ ਤੇਰਾ ਪੁੱਤਰ ਅਜਾਮਲ ਵੇਕਾਰੀ ਹੋ ਗਿਆ ਹੈ ਤੇ ਬੁਰੇ ਕੰਮਾਂ ਵਿਚ ਪੈ ਗਿਆ ਤੇ ਇਹ ਗੱਲ ਚੰਗੀ ਨਹੀਂ। ਰਾਜ ਪੰਡਤ ਦਾ ਪੁਤਰ ਹੋ ਕੇ ਉਸ ਨੂੰ ਇਹ ਕਰਨਾ ਸੋਭਦਾ ਨਹੀਂ ਹੈ। ਉਸ ਦੇ ਪਿਤਾ ਨੇ ਅਜਾਮਲ ਨੂੰ ਸਮਝਾਇਆ। ਜਦੋਂ ਨਾ ਮੰਨਿਆ ਤੇ ਉਸ ਨੂੰ ਘਰੋਂ ਬੇਦਖਲ ਕਰ ਦਿਤਾ ਤੇ ਬੇਦਾਵਾ ਦੇ ਦਿਤਾ। ਉਸ ਤੋਂ ਬਾਅਦ ਸ਼ਹਿਰ ਦੇ ਲੋਕਾਂ ਨੇ ਉਸ ਦਾ ਬਾਈਕਾਟ ਕਰ ਦਿਤਾ ਤੇ ਉਸ ਨੂੰ ਸ਼ਹਿਰ ਵਿਚੋਂ ਬਾਹਰ ਕੱਢ ਦਿਤਾ। ਵੇਸਵਾ ਨੂੰ ਨਾਲ ਲੈ ਕੇ ਜੰਗਲ ਵਿਚ ਚਲਾ ਗਿਆ ਤੇ ਝੌਂਪੜੀ ਬਣਾ ਕੇ ਉਥੇ ਰਹਿਣ ਲੱਗ ਪਿਆ। ਉਥੇ ਰੋਜ਼ਗਾਰ ਦਾ ਕੋਈ ਸਾਧਨ ਨਾ ਹੋਣ ਕਰਕੇ ਉਸ ਦੀ ਵਿਦਿਆ ਭਰਿਸ਼ਟ ਹੋ ਗਈ। ਉਸ ਨੇ ਜਾਲ ਬਣਾ ਕੇ ਪੰਛੀਆਂ ਨੂੰ ਫੜਨਾ ਸ਼ੁਰੂ ਕਰ ਦਿੱਤਾ। ਇਨ੍ਹਾਂ ਨੂੰ ਵੇਚ ਕੇ ਤੇ ਖਾ ਕੇ ਗੁਜ਼ਾਰਾ ਕਰਨ ਲਗ ਪਿਆ। ਹੌਲੀ ਹੌਲੀ ਸਮਾਂ ਬੀਤਦਾ ਗਿਆ ਤੇ ਇਸ ਦੇ ਛੇ ਪੁੱਤਰ ਹੋਏ। ਇਕ ਦਿਨ ਇਕ ਮਹਾਤਮਾ ਆ ਕੇ ਇਹਦੇ ਘਰ ਦੇ ਅੱਗੇ ਖੜ੍ਹੇ ਹੋ ਗਏ ਤੇ ਇਸ ਦੀ ਘਰਵਾਲੀ ਨੇ ਇਕ ਮੁਠੀ ਛੋਲਿਆਂ ਦੀ ਜੋ ਘਰ ਵਿਚ ਸੀ, ਉਹ ਲਿਆ ਕੇ ਮਹਾਂਪੁਰਸ਼ਾਂ ਨੂੰ ਦੇ ਦਿਤੀ। ਮੰਜੇ ਤੇ ਬੈਠਾਏ, ਸੇਵਾ ਕੀਤੀ ਤੇ ਉਨ੍ਹਾਂ ਨੇ ਛੋਲੇ ਖਾ ਕੇ ਪਾਣੀ ਪੀ ਲਿਆ। ਜਿਸ ਵਕਤ ਆਪ ਜਾਣ ਵਾਸਤੇ ਤਿਆਰ ਹੋਏ ਤੇ ਇਤਨੀ ਦੇਰ ਨੂੰ ਅਜਾਮਲ ਵੀ ਆ ਗਿਆ। ਇਨ੍ਹਾਂ ਨੇ ਦੇਖਿਆ ਕਿ ਉਸ ਦੇ ਜਾਲ ਵਿਚ ਪੰਛੀ ਫਸੇ ਹੋਏ ਹਨ। ਉਸ ਨੇ ਵੀ ਆ ਕੇ ਨਮਸਕਾਰ ਕਰ ਦਿਤੀ। ਕਹਿਣ ਲੱਗੇ, ਅਜਾਮਲ ਐਨਾ ਪਾਪ ਕਰਦੈਂ, ਇਨ੍ਹਾਂ ਜੀਵਾਂ ਨੂੰ ਫੜਕੇ ਤੂੰ ਖਾਂਦਾ ਹੈਂ ਤੇ ਬਜ਼ਾਰ ਵਿਚ ਵੇਚਦਾ ਹੈਂ। ਇਹ ਲੇਖੇ ਕਿਥੇ ਦੇਵੇਂਗਾ, ਤੈਨੂੰ ਪਤਾ ਹੈ? ਕਹਿਣ ਲੱਗਿਆ ਹਾਂ, ਸਭ ਪਤਾ ਹੈ ਪਰ ਮੇਰੀ ਕਿਸਮਤ ਫੁੱਟ ਗਈ, ਮੇਰੀ ਕਿਸਮਤ ਮਾੜੀ ਹੋ ਗਈ, ਮੈਂ ਕੁਸੰਗ ਦੇ ਵਿਚ ਪੈ ਗਿਆ, ਕੁਸੰਗ ਦਾ ਅਸਰ ਮੇਰੇ ਮਨ ਤੇ ਪੈ ਗਿਆ।

ਸਾਧ ਸੰਗਤ ਜੀ! ਇਕ ਸਤਿਸੰਗ ਹੋਇਆ ਕਰਦੈ ਤੇ ਇਕ ਕੁਸੰਗ ਹੋਇਆ ਕਰਦਾ ਹੈ।

***ਸਤਸੰਗਤਿ ਕੈਸੀ ਜਾਣੀਐ॥***
***ਜਿਥੈ ਏਕੋ ਨਾਮੁ ਵਖਾਣੀਐ॥*** ***ਅੰਗ – 72***

ਜਿਥੇ ਨਾਮ ਦੀ ਵਿਆਖਿਆ ਸਤਿਪੁਰਸ਼ਾਂ ਰਾਹੀਂ ਹੋਵੇ ਤੇ ਪ੍ਰਮੇਸ਼ਰ ਦੇ ਪਿਆਰੇ ਬੈਠ ਕੇ ਹਰੀ ਜਸ ਸੁਣਨ ਤੇ ਗਾਉਣ, ਉਸ ਨੂੰ ਸਤਿਸੰਗ ਆਖਿਆ ਜਾਂਦਾ ਹੈ। ਉਸ ਸਤਿਸੰਗ ਦੇ ਅੰਦਰ ਦੇਵਤਿਆਂ ਦਾ ਨਿਵਾਸ ਤੇ ਪ੍ਰਭੂ ਦਾ ਖਾਸ ਨਿਵਾਸ ਹੋਇਆ ਕਰਦਾ ਹੈ। ਦੂਸਰੀ ਕੁਸੰਗ ਹੋਇਆ ਕਰਦੀ ਹੈ ਜਿਸ ਦੇ ਵਿਚ ਪੈ ਕੇ ਆਦਮੀ ਦਾ ਮਨ ਪਾਪਾਂ ਵਿਚ ਪ੍ਰਵਿਰਤ ਹੁੰਦਾ ਹੈ। ਸ਼ਰਾਬ ਪੀਣੀ, ਚੋਰੀਆਂ ਕਰਨੀਆਂ, ਜੂਆ ਖੇਡਣਾ, ਗੁਸਤਾਖ ਹੋ ਜਾਣਾ ਤੇ ਉਲਟੇ ਚਕਰਾਂ ਵਿਚ ਪੈ ਜਾਣਾ, ਇਹ ਕੁਸੰਗ ਹੁੰਦਾ ਹੈ ਤੇ ਆਦਮੀ ਦੇ ਜੀਵਨ ਨੂੰ ਬਰਬਾਦ ਕਰ ਦਿਆ ਕਰਦਾ ਹੈ। ਅਜਾਮਲ ਕਹਿਣ ਲੱਗਿਆ ਕਿ ਮਹਾਰਾਜ! ਮੈਨੂੰ ਕੁਸੰਗ ਹੋ ਗਿਆ, ਕੁਸੰਗ ਹੋਣ ਦੇ ਕਾਰਨ ਮੇਰੀ ਇਹ ਹਾਲਤ ਹੋ ਗਈ ਤੇ ਹੁਣ ਸੁਧਰ ਨਹੀਂ ਸਕਦਾ ਕਿਉਂਕਿ ਮੇਰਾ ਮਨ ਬਹੁਤ ਜ਼ਿਆਦਾ ਇਨ੍ਹਾਂ ਚੀਜ਼ਾਂ ਵਿਚ ਪ੍ਰਵਿਰਤ ਹੋ ਗਿਆ ਹੈ। ਸਾਧ ਸੰਗਤ ਜੀ! ਜਦੋਂ ਕੋਈ ਆਦਤ ਆਦਮੀ ਤੇ ਸਵਾਰ ਹੋ ਜਾਵੇ, ਉਸ ਵੇਲੇ ਆਦਮੀ ਬੜਾ ਦੁਖੀ ਹੋਇਆ ਕਰਦਾ ਹੈ। ਕਈ ਸ਼ਰਾਬ ਪੀਣ ਵਾਲੇ ਮੇਰੇ ਕੋਲ ਆਇਆ ਕਰਦੇ ਹਨ, ਆ ਕੇ ਰੋਣ ਲੱਗ ਪੈਂਦੇ ਹਨ ਤੇ ਮੈਂ ਪੁਛਦਾ ਹਾਂ, ਭਾਈ ਰੋਂਦਾ ਕਿਉਂ ਹੈਂ? ਕਹਿੰਦਾ ਮਹਾਰਾਜ! ਮੇਰੀ ਸ਼ਰਾਬ ਛਡਾ ਦਿਓ। ਜੇ ਉਸ ਨੂੰ ਕਹੀਏ ਕਿ ਭਾਈ ਤੂੰ ਛੱਡ ਦੇ ਇਸ ਨੂੰ, ਤੂੰ ਇਸ ਨੂੰ ਫੜਿਆ ਹੋਇਐ, ਜੇ

ਬੋਤਲ ਫੜੀ ਹੋਈ ਹੈ ਤਾਂ ਛੱਡ ਦੇ, ਆਪੇ ਧਰਤੀ ਤੇ ਡਿਗ ਕੇ ਫੁਟ ਜਾਵੇਗੀ। ਇਹ ਗੱਲ ਨਹੀਂ ਹੈ, ਬਲਕਿ ਉਸ ਦੇ ਉਤੇ ਸ਼ਰਾਬ ਪੀਣ ਦੀ ਆਦਤ ਸਵਾਰ ਹੋ ਗਈ ਹੁੰਦੀ ਹੈ, ਉਹ ਰਹਿ ਨਹੀਂ ਸਕਦਾ ਤੇ ਆਪਣਾ ਨੁਕਸਾਨ ਵੀ ਕਰਦਾ ਹੈ। ਇਕ ਪ੍ਰੇਮੀ ਆਇਆ, ਕਹਿੰਦਾ ਜੀ! ਮੈਂ ਇਹ ਗੱਲ ਜਾਣਦਾ ਹਾਂ ਕਿ ਸ਼ਰਾਬ ਬਹੁਤ ਬੁਰੀ ਚੀਜ਼ ਹੁੰਦੀ ਹੈ ਅਤੇ ਮੈਨੂੰ ਇਹ ਵੀ ਪਤਾ ਹੈ ਕਿ ਇਸ ਦੇ ਨਾਲ ਹੀ ਕਿਸੇ ਦਿਨ ਮੇਰੀ ਮੌਤ ਹੋਵੇਗੀ ਲੇਕਿਨ ਮੈਂ ਛੱਡ ਨਹੀਂ ਸਕਦਾ। ਕਹਿਣ ਲੱਗਿਆ ਕਿ ਪਰਸੋਂ ਦੀ ਗੱਲ ਹੈ ਕਿ ਮੇਰੀ ਜੇਬ ਵਿਚ ਪੰਜ ਹਜ਼ਾਰ ਰੁਪਿਆ ਸੀ ਤੇ ਮੈਂ ਸ਼ਰਾਬ ਪੀ ਕੇ ਜਾ ਰਿਹਾ ਸੀ ਤੇ ਰਸਤੇ ਵਿਚ ਮੈਂ ਬੇਹੋਸ਼ ਹੋ ਕੇ ਗਿਰ ਗਿਆ, ਕੁਦਰਤੀ ਪੈਸੇ ਬਚ ਗਏ, ਹੋ ਸਕਦੈ ਜੇ ਕੋਈ ਤਲਾਸ਼ੀ ਲੈ ਲੈਂਦਾ ਕਿ ਇਹ ਤਾਂ ਬੇਹੋਸ਼ ਪਿਐ, ਹੋ ਸਕਦਾ ਸੀ ਕਿ ਮੇਰਾ ਗਲ ਵੀ ਘੁਟ ਦਿੰਦਾ ਤੇ ਪੈਸੇ ਲੈ ਕੇ ਰਾਹ ਪੈ ਜਾਂਦਾ। ਸ਼ਰਾਬ ਪੀਣ ਵਾਲਾ ਆਪਣਾ ਕਿੰਨਾ ਨੁਕਸਾਨ ਕਰਦੈ, ਪੈਸੇ ਦੇ ਨੁਕਸਾਨ ਨਾਲ ਸਿਹਤ ਦਾ ਨੁਕਸਾਨ ਵੀ ਕਰੀ ਜਾਂਦੈ, ਜਾਣਦੇ ਬੁਝਦੇ ਹੋਏ ਵੀ ਆਦਮੀ ਛੁਟਕਾਰਾ ਨਹੀਂ ਪਾ ਸਕਦਾ ਕਿਉਂਕਿ ਆਦਤ ਸਵਾਰ ਹੋ ਗਈ। ਸ਼ਰਾਬ ਪੀਣ ਵਾਲੇ ਬੰਦੇ ਨਾਲ ਨਫਰਤ ਨਹੀਂ ਕਰਨੀ ਚਾਹੀਦੀ ਕਿਉਂਕਿ ਉਹ ਤਾਂ ਬੀਮਾਰ ਹੋ ਗਿਐ, ਉਸ ਦਾ ਮਨ ਕਮਜ਼ੋਰ ਹੋ ਗਿਐ ਤੇ ਨਸ਼ੇ ਦੇ ਅਧੀਨ ਹੋ ਗਿਆ। ਨਸ਼ੇ ਦੇ ਅਧੀਨ ਹੋ ਕੇ ਜ਼ਰਦਾ ਖਾਂਦੈ, ਸ਼ਰਾਬ ਪੀਂਦੈ, ਪਰ ਸਿਆਣਾ ਬੰਦਾ ਸੋਚਦਾ ਹੈ ਕਿ ਇਸ ਦੀ ਇਹ ਨਸ਼ੇ ਦੀ ਆਦਤ ਛਡਾ ਦਿੱਤੀ ਜਾਵੇ। ਕਹਿਣ ਲੱਗਿਆ ਕਿ ਮਹਾਰਾਜ! ਮੈਂ ਸਭ ਕੁਝ ਜਾਣਦਾ ਹਾਂ ਪਰ ਮੇਰੇ ਤੇ ਇਹ ਭੈੜੀ ਆਦਤ ਸਵਾਰ ਹੋ ਗਈ। ਮੇਰਾ ਕਿਸੇ ਤਰ੍ਹਾਂ ਇਸ ਤੋਂ ਛੁਟਕਾਰਾ ਕਰਵਾ ਦੇਵੋ। ਬਾਲਮੀਕ ਵਰਗੇ ਦਾ ਭਲਾ ਹੋ ਗਿਆ, ਗਨਕਾ ਦਾ ਭਲਾ ਹੋ ਗਿਆ, ਇਸੇ ਤਰ੍ਹਾਂ ਆਪ ਕਿਰਪਾ ਕਰੋ, ਮੇਰਾ ਵੀ ਭਲਾ ਕਰ ਦੇਵੋ। ਮਹਾਂਪੁਰਸ਼ਾਂ ਨੇ ਸੁਣ ਕੇ ਨੇਤਰ ਬੰਦ ਕਰ ਲਏ। ਕਾਫੀ ਦੇਰ ਤੋਂ ਬਾਅਦ ਨੇਤਰ ਖੋਲ੍ਹ ਕੇ ਕਹਿਣ ਲੱਗੇ, ਦੇਖ ਅਜਾਮਲ! ਜੇ ਤੈਨੂੰ ਕਹੀਏ ਕਿ ਨਾਮ ਜਪਿਆ ਕਰ, ਤੈਥੋਂ ਜਪਿਆ ਨਹੀਂ ਜਾਣਾ ਕਿਉਂਕਿ ਤੇਰੇ ਸੰਸਕਾਰ ਮਾੜੇ ਹੋ ਗਏ। ਤੂੰ ਇਸ ਤਰ੍ਹਾਂ ਕਰੀਂ ਤੇਰੇ ਸੱਤਵਾਂ ਪੁੱਤਰ ਇਕ ਹੋਰ ਆਵੇਗਾ, ਉਸ ਦਾ ਨਾਮ ਨਰਾਇਣ ਰੱਖ ਲਵੀਂ। ਉਸ ਦੇ ਨਾਲ ਜ਼ਿਆਦਾ ਪਿਆਰ ਕਰੀਂ ਤੇ ਉਸ ਨੂੰ ਦਿਨ ਰਾਤ ਹਾਕਾਂ ਮਾਰਦਾ ਰਿਹਾ ਕਰੀਂ। ਅਜਾਮਲ ਦਾ ਸੱਤਵਾਂ ਪੁੱਤਰ ਹੋਇਆ ਤੇ ਮਹਾਂਪੁਰਸ਼ਾਂ ਦੇ ਹੁਕਮ ਅਨੁਸਾਰ ਸਭ ਕੁਝ ਉਸੇ ਤਰ੍ਹਾਂ ਕਰਦਾ ਰਿਹਾ। ਅਖੀਰ ਵਿਚ ਜਦੋਂ ਉਮਰ ਦੀ ਡੋਰ ਟੁਟੀ, ਜਮਦੂਤ ਲੈਣ ਵਾਸਤੇ ਆ ਗਏ ਤੇ ਜਿਸ ਵਕਤ ਜਾਨ ਕੱਢਣ ਲੱਗੇ, ਸਾਧ ਸੰਗਤ ਜੀ! ਜਦੋਂ ਜਮਦੂਤ ਜਾਨ ਕੱਢਦੇ ਹਨ, ਉਸ ਵੇਲੇ ਬੜੀ ਤਕਲੀਫ ਹੋਇਆ ਕਰਦੀ ਹੈ। ਜਿਸ ਤਰ੍ਹਾਂ ਚਾਰ ਸੌ ਤਲਵਾਰ ਇਕ ਥਾਂ ਤੇ ਲੱਗੇ, ਜਿੰਨਾ ਦਰਦ ਉਸਦਾ ਹੁੰਦਾ ਹੈ ਅਤੇ ਸੌ ਬਿਛੂ ਲੜ ਜਾਵੇ ਜਿੰਨਾ ਉਸ ਦਾ ਦਰਦ ਹੁੰਦਾ ਹੈ, ਉਤਨਾ ਦੁਖ ਜਮਾਂ ਦੇ ਠੇਂਗੇ ਦਾ ਹੋਇਆ ਕਰਦਾ ਹੈ।

***ਕਬੀਰ ਜਮੁ ਕਾ ਠੇਂਗਾ ਬੁਰਾ ਹੈ ਓਹੁ ਨਹੀ ਸਹਿਆ ਜਾਇ॥ ਅੰਗ - 1368***

ਕਹਿੰਦੇ ਹਨ ਕਿ ਉਸ ਨੂੰ ਸਹਿਨ ਕਰਨਾ ਬਹੁਤ ਔਖਾ ਹੁੰਦਾ ਹੈ ਤੇ ਬਾਬਾ ਫਰੀਦ ਜੀ ਵੀ ਫੁਰਮਾਨ ਕਰਦੇ ਹਨ ਕਿ ਇਹ ਜਿਹੜੀ ਜਾਨ ਹੈ, ਇਸ ਨੂੰ ਜਿਸ ਵਕਤ ਕੱਢਦੇ ਹਨ ਤਾਂ ਹੱਡਾਂ ਨੂੰ ਕੜਕਾ ਕੇ ਕਢਦੇ ਹਨ।

***ਧਾਰਨਾ - ਹੱਡਾਂ ਨੂੰ ਕੜਕਾ ਕੇ ਕੱਢਣੀ ਜਿੰਦੜੀ ਨਿਮਾਣੀ -2, 2.***
***ਹੱਡਾਂ ਨੂੰ ਕੜਕਾ ਕੇ ਕਢਣੀ ਜਿੰਦੜੀ ਨਿਮਾਣੀ -4.***

***ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥***
***ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥***
***ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥***
***ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥***
***ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥***
***ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ॥***
***ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ॥***
***ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ॥ ਅੰਗ - 1377***

ਸੋ ਸਾਧ ਸੰਗਤ ਜੀ! ਜਿੰਦ ਨੂੰ ਇਸ ਤਰ੍ਹਾਂ ਨਾਲ ਇਸ ਪਿੰਜਰ ਵਿਚੋਂ ਕੱਢਿਆ ਜਾਂਦਾ ਹੈ। ਸੰਸਾਰ ਦੇ ਅੰਦਰ ਛੇ ਕਿਸਮ ਦੇ ਮਨੁਖ ਹਨ ਤੇ ਉਹਨਾਂ ਦੀ ਗਤੀ ਛੇ ਕਿਸਮ ਦੀ ਹੋਇਆ ਕਰਦੀ ਹੈ। ਪਹਿਲੇ ਉਹ ਹੁੰਦੇ ਹਨ ਜਿਹੜੇ ਸੰਸਾਰ ਵਿਚ ਆ ਕੇ ਨਸ਼ਿਆ ਵਿਚ ਮਸਤ ਰਹਿੰਦੇ ਹਨ, ਭੋਗਾਂ ਵਿਚ ਮਸਤ ਰਹਿੰਦੇ ਹਨ, ਵਿਭਚਾਰ, ਈਰਖਾ, ਬਖੀਲੀ, ਨਿੰਦਿਆ, ਚੁਗਲੀ ਵਿਚ ਲੱਗੇ ਰਹਿੰਦੇ ਹਨ ਅਤੇ ਪ੍ਰਮੇਸ਼ਰ ਦਾ ਨਾਮ ਨਹੀਂ ਜਪਦੇ, ਗੁਰੂ ਧਾਰਨ ਨਹੀਂ ਕਰਦੇ ਤੇ ਨਿਗੁਰੇ ਹੀ ਮਰ ਜਾਂਦੇ ਹਨ। ਇਹੋ ਜਿਹੇ ਬੰਦਿਆਂ ਨੂੰ ਜਮਦੂਤ ਲੈਣ ਵਾਸਤੇ ਆਇਆ ਕਰਦੇ ਹਨ ਅਤੇ ਧਰਮਰਾਜ ਦੀ ਕਚਿਹਰੀ ਵਿਚ ਮਾਰਦੇ ਕੁੱਟਦੇ ਲੈ ਕੇ ਜਾਇਆ ਕਰਦੇ ਹਨ। ਦੂਸਰੇ ਉਹ ਹੁੰਦੇ ਹਨ, ਜਿਹੜੇ ਬੰਦੇ ਇਥੇ ਆ ਕੇ ਪਾਪ ਨਹੀਂ ਕਰਦੇ ਤੇ ਪੁੰਨ ਦਾਨ ਕਰਦੇ ਰਹਿੰਦੇ ਹਨ। ਉਹ ਜਦੋਂ ਸੰਸਾਰ ਤੋਂ ਜਾਂਦੇ ਹਨ ਤਾਂ ਉਨ੍ਹਾਂ ਨੂੰ ਮਾਰਨ ਵਾਲੇ ਨਹੀਂ ਆਇਆ ਕਰਦੇ, ਪਰ ਉਹ ਦੂਤ ਧਰਮਰਾਜ ਵਲੋਂ ਹੀ ਆਇਆ ਕਰਦੇ ਹਨ। ਉਨ੍ਹਾਂ ਨੂੰ ਲੈ ਜਾਂਦੇ ਹਨ ਤੇ ਰਸਤੇ ਦੇ ਵਿਚ ਹੀ ਉਨ੍ਹਾਂ ਦੇ ਪੁੰਨ ਲੁੱਟ ਜਾਂਦੇ ਹਨ ਤੇ ਧਰਮਰਾਜ ਦੀ

ਕਚਿਹਰੀ ਤੀਕਰ ਪਹੁੰਚਦਿਆਂ ਪਹੁੰਚਦਿਆਂ ਬਹੁਤ ਥੋੜ੍ਹੇ ਜਿਹੇ ਪੁੰਨ ਬਚਿਆ ਕਰਦੇ ਹਨ। ਇਸ ਦੇ ਬਦਲੇ ਇਨ੍ਹਾਂ ਨੂੰ ਸਵਰਗ ਮਿਲ ਜਾਂਦਾ ਹੈ ਜਾਂ ਕਿਸੇ ਚੰਗੀ ਜੂਨੀ ਵਿਚ ਭੇਜ ਦਿਤਾ ਜਾਂਦਾ ਹੈ। ਤੀਸਰੀ ਕਿਸਮ ਦੇ ਬੰਦਿਆਂ ਨੂੰ ਪ੍ਰਾਣਾਯਾਮੀ ਕਹਿੰਦੇ ਹਨ, ਜਿਹੜੇ ਆਪਣੇ ਪ੍ਰਾਣਾਂ ਨੂੰ ਰੋਕਦੇ ਹਨ, ਮਨ ਨੂੰ ਦੌੜਨ ਤੋਂ ਰੋਕਦੇ ਹਨ, ਵਿਕਾਰ ਕੋਈ ਨਹੀਂ ਕਰਦੇ, ਜਦੋਂ ਉਹ ਸੰਸਾਰ ਵਿਚੋਂ ਸਰੀਰ ਛੱਡਦੇ ਹਨ ਤਾਂ ਉਹ ਬ੍ਰਹਮ ਲੋਕ ਵਿਚ ਚਲੇ ਜਾਇਆ ਕਰਦੇ ਹਨ। ਕਰੋੜਾਂ ਸਾਲ ਬ੍ਰਹਮ ਲੋਕ ਰਹਿ ਕੇ ਮੁੜ ਕੇ ਫੇਰ ਮਨੁੱਖ ਦੀ ਜੂਨੀ ਪ੍ਰਾਪਤ ਕਰ ਲੈਂਦੇ ਹਨ। ਚੌਥੇ ਉਹ ਹੁੰਦੇ ਹਨ ਜਿਹੜੇ ਸੰਸਾਰ ਦੇ ਅੰਦਰ ਆ ਕੇ, ਗੁਰੂ ਧਾਰਨ ਕਰਦੇ ਹਨ, ਗੁਰੂ ਤੋਂ ਪ੍ਰਾਪਤ ਕੀਤਾ ਹੋਇਆ ਨਾਮ ਜਪਦੇ ਹਨ, ਗੁਰੂ ਨੂੰ ਪਿਆਰ ਕਰਦੇ ਹਨ ਤੇ ਉਹ ਜਦੋਂ ਸੰਸਾਰ ਤੋਂ ਜਾਂਦੇ ਹਨ, ਉਸ ਵੇਲੇ ਉਨ੍ਹਾਂ ਨੂੰ ਬਿਬਾਨ ਲੈਣ ਵਾਸਤੇ ਆਇਆ ਕਰਦੇ ਹਨ ਤੇ ਉਨ੍ਹਾਂ ਨੂੰ ਦਰਗਾਹ ਵਿਚ ਥਾਂ ਮਿਲਿਆ ਕਰਦੀ ਹੈ। ਪੰਜਵੀਂ ਕਿਸਮ ਦੇ ਕਾਰਕ ਹੁੰਦੇ ਹਨ ਜਿਹੜੇ ਦੁਨੀਆਂ ਦਾ ਉਧਾਰ ਕਰਨ ਵਾਸਤੇ ਆਉਂਦੇ ਹਨ। ਉਹ ਆਪਣਾ ਕੰਮ ਕਰਨ ਤੋਂ ਬਾਅਦ ਵਾਪਸ ਚਲੇ ਜਾਇਆ ਕਰਦੇ ਹਨ। ਛੇਵੀਂ ਕਿਸਮ ਦੇ ਬ੍ਰਹਮ ਗਿਆਨੀ ਹੋਇਆ ਕਰਦੇ ਹਨ ਜਿਨ੍ਹਾਂ ਨੂੰ ਇਥੇ ਪ੍ਰਤੱਖ ਗਿਆਨ ਹੋ ਗਿਆ ਹੁੰਦਾ ਹੈ। ਦੋ ਤਰ੍ਹਾਂ ਦਾ ਗਿਆਨ ਹੁੰਦਾ ਹੈ, ਇਕ ਤਾਂ ਬੁਧੀ ਮੰਡਲ ਦਾ (**inttlectual**) ਗਿਆਨ ਹੁੰਦਾ ਹੈ ਜਿਸ ਨੂੰ ਮਨ ਦੇ ਮੰਡਲ ਦਾ ਗਿਆਨ ਕਹਿੰਦੇ ਹਨ। ਦੂਜਾ ਵਲਵਲੇ ਦੇ ਦੇਸ਼ ਦਾ ਗਿਆਨ ਹੋਇਆ ਕਰਦਾ ਹੈ, ਜਿਸ ਨੂੰ ਆਤਮ ਮੰਡਲ ਦਾ ਗਿਆਨ ਕਹਿੰਦੇ ਹਨ। ਆਤਮ ਮੰਡਲ ਦੇ ਗਿਆਨ ਵਿਚ ਸਭ ਕੁਝ ਪ੍ਰਤੱਖ ਨਜ਼ਰ ਆ ਜਾਇਆ ਕਰਦਾ ਹੈ ਤੇ ਜਿਹੜਾ ਮਨ ਮੰਡਲ ਦਾ ਗਿਆਨ ਹੁੰਦੈ ਉਸ ਦੇ ਵਿਚ ਕਿਆਸ ਹੁੰਦਾ ਹੈ ਕਿ ਵਾਹਿਗੁਰੂ ਸਾਰੇ ਹੀ ਹੈ ਤੇ ਆਹ ਸਾਰਾ ਵਾਹਿਗੁਰੂ ਹੀ ਹੈ। ਪਰ ਜੇਕਰ ਉਸ ਨੂੰ ਬਿਪਤਾ ਪੈ ਜਾਵੇ ਤਾਂ ਉਸ ਦਾ ਮਨ ਠਹਿਰਿਆ ਨਹੀਂ ਕਰਦਾ, ਡੋਲ ਜਾਂਦਾ ਹੈ। ਘਾਟਾ ਪੈ ਜਾਵੇ ਤਾਂ ਉਹ ਅਗਿਆਨੀਆਂ ਵਾਂਗੂੰ ਰੋਂਦਾ ਹੈ, ਬਿਮਾਰ ਹੋ ਜਾਵੇ, ਅਗਿਆਨੀਆਂ ਵਾਂਗੂੰ ਕਲਪਦਾ ਹੈ, ਜੇਕਰ ਕੋਈ ਬੰਦਾ ਉਸ ਦੀ ਨਿਰਾਦਰੀ ਕਰ ਦੇਵੇ ਤਾਂ ਅਗਿਆਨੀ ਪੁਰਸ਼ਾਂ ਵਾਂਗੂੰ ਗੁੱਸਾ ਕਰੇਗਾ, ਜੇ ਮਾਣ ਮਿਲ ਜਾਵੇ ਤਾਂ ਬਹੁਤ ਫੁਲ ਜਾਵੇਗਾ। ਸੋ ਉਸ ਦੇ ਅੰਦਰ ਅਗਿਆਨਤਾ ਦਾ ਬੀਜ ਨਾਸ ਨਹੀਂ ਹੋ ਸਕਿਆ ਕਰਦਾ, ਸਿਰਫ ਮਨ ਦੇ ਨਾਲ ਹੀ ਇਹ ਗੱਲ ਸਮਝ ਲੈਂਦਾ ਹੈ ਕਿ ਵਾਹਿਗੁਰੂ ਸਾਰੇ ਹੀ ਹੈ, ਵਾਹਿਗੁਰੂ ਪਰੀਪੂਰਨ ਹੈ, ਆਹ ਮੇਰੇ ਆਲੇ ਦੁਆਲੇ ਸਾਰੇ ਵਾਹਿਗੁਰੂ ਹੈ।

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨਾ ਘਾਟ ਹੈ ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ॥*** ***(ਅਕਾਲ ਉਸਤਤਿ)***

ਪ੍ਰਾਪਤੀ ਦੀਆਂ ਚਾਰ ਅਵਸਥਾ ਹੋਇਆ ਕਰਦੀਆਂ ਹਨ, ਪਹਿਲਾਂ ਕਰਮ, ਫੇਰ ਉਪਾਸ਼ਨਾ, ਤੀਸਰਾ ਗਿਆਨ ਫੇਰ ਵਿਗਿਆਨ। ਜੇਕਰ ਪ੍ਰਤੱਖ ਗਿਆਨ ਪ੍ਰਾਪਤ ਕਰਨਾ ਹੋਵੇ ਤਾਂ ਉਸ ਦੇ ਲਈ ਪਹਿਲਾਂ ਕਰਮ ਵਿਚੋਂ ਦੀ ਲੰਘਣਾ ਪੈਂਦਾ ਹੈ, ਫੇਰ ਉਪਾਸ਼ਨਾ ਸਿੱਧ ਕਰਨੀ ਪੈਂਦੀ ਹੈ ਤੇ ਉਸ ਤੋਂ ਬਾਅਦ ਵਿਵੇਕ ਬਿਰਤੀ ਜਾਗਦੀ ਹੈ। ਵਿਵੇਕ ਬਿਰਤੀ ਦਾ ਜਿਹੜਾ ਗਿਆਨ ਹੈ ਉਹ ਪੱਕਾ ਗਿਆਨ ਹੋਇਆ ਕਰਦਾ ਹੈ। ਉਸ ਗਿਆਨ ਤੋਂ ਬਾਅਦ ਫੇਰ ਵਿਗਿਆਨ ਦਾ ਜੀਵਨ ਆਇਆ ਕਰਦੈ ਤੇ ਫੇਰ ਆਦਮੀ ਦੀ ਮੁਕਤੀ ਹੋਇਆ ਕਰਦੀ ਹੈ। ਇਸ ਅਵਸਥਾ ਵਾਲਿਆਂ ਨੂੰ ਬ੍ਰਹਮਗਿਆਨੀ ਆਖਿਆ ਜਾਂਦਾ ਹੈ। ਜਿਨ੍ਹਾਂ ਦੇ ਅੰਦਰਲੇ ਨੇਤਰ ਖੁਲ੍ਹ ਜਾਇਆ ਕਰਦੇ ਹਨ ਤੇ ਉਹਨਾਂ ਨੂੰ ਘਟ ਘਟ ਦੇ ਵਿਚ ਪ੍ਰਮੇਸ਼ਰ ਨਜ਼ਰ ਆਇਆ ਕਰਦਾ ਹੈ। ਨਾਮਦੇਵ ਜੀ ਪ੍ਰਸ਼ਾਦੇ ਲਾਹ ਰਹੇ ਹਨ, ਪ੍ਰਸ਼ਾਦੇ ਲਾਹੁਣ ਤੋਂ ਬਾਅਦ ਰੋਟੀਆਂ ਚੋਪੜਨ ਵਾਸਤੇ ਅੰਦਰੋਂ ਕੋਠੀ ਦੇ ਵਿਚੋਂ ਘਿਉ ਦਾ ਕੁੱਜਾ ਲੈਣ ਵਾਸਤੇ ਚਲੇ ਗਏ ਤੇ ਰੋਟੀਆਂ ਪੋਣੇ ਵਿਚ ਬੰਨ ਗਏ। ਇਨੇ ਨੂੰ ਇਕ ਕੁੱਤਾ ਆਇਆ ਤੇ ਉਸ ਨੇ ਰੋਟੀਆਂ ਦਾ ਪੋਣਾ ਚੁਕ ਲਿਆ। ਜਦੋਂ ਨਾਮਦੇਵ ਜੀ ਘਿਓ ਦਾ ਕੁੱਜਾ ਲੈ ਕੇ ਆਏ ਤਾਂ ਦੇਖਿਆ ਕਿ ਰੋਟੀਆਂ ਤਾਂ ਕੁੱਤਾ ਚੁੱਕੀਂ ਜਾ ਰਿਹੈ। ਉਹਨਾਂ ਨੇ ਕੁੱਤੇ ਨੂੰ ਇਕ ਦਮ ਅਵਾਜ਼ਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਹੇ ਪ੍ਰਭੂ! ਰੁਖੀਆਂ ਨਾ ਖਾਇਓ, ਹੇ ਪ੍ਰਭੂ! ਰੁਖੀਆਂ ਨਾ ਖਾਇਓ, ਰੋਟੀਆਂ ਚੋਪੜ ਲੈਣ ਦਿਓ, ਇਨੀ ਕਾਹਲੀ ਤੁਹਾਨੂੰ ਕਾਹਦੀ ਹੈ, ਮੈਨੂੰ ਚੋਪੜ ਤਾਂ ਲੈਣ ਦਿਓ। ਸਾਧ ਸੰਗਤ ਜੀ! ਕੁੱਤਾ ਅੱਗੇ ਅੱਗੇ ਤੇ ਨਾਮਦੇਵ ਜੀ ਪਿਛੇ ਪਿਛੇ, ਤਿੰਨ ਚਾਰ ਮੀਲ ਦੌੜੇ ਹੀ ਚਲੇ ਗਏ। ਉਹ ਅਵਾਜ਼ਾਂ ਮਾਰਦੇ ਨੇ ਤੇ ਨਾਲ ਰੋਂਦੇ ਜਾ ਰਹੇ ਨੇ ਕਿ ਪ੍ਰਭੂ ਰੁਖੀਆਂ ਨਾ ਖਾਇਓ। ਅਖੀਰ ਕੁੱਤਾ ਹੰਭ ਗਿਆ, ਉਸ ਨੇ ਰੋਟੀਆਂ ਮੂੰਹ ਵਿਚੋਂ ਛੱਡ ਦਿਤੀਆਂ ਤੇ ਨਾਮਦੇਵ ਨੂੰ ਚਾਉ ਚੜ੍ਹ ਗਿਆ, ਕੁੱਤੇ ਨੂੰ ਕੁਝ ਨਹੀਂ ਕਹਿ ਰਿਹਾ ਤੇ ਪੈਰੀਂ ਪਈ ਜਾਂਦੈ ਤੇ ਕੁੱਜੇ 'ਚੋਂ ਘਿਉ ਕੱਢ ਕੇ ਰੋਟੀਆਂ ਚੋਪੜਨੀਆਂ ਸ਼ੁਰੂ ਕੀਤੀਆਂ ਤੇ ਕਹਿਣ ਲੱਗਿਆ ਪ੍ਰਭੂ! ਹੁਣ ਤੁਸੀਂ ਰੋਟੀਆਂ ਛੱਕਣੀਆਂ ਸ਼ੁਰੂ ਕਰੋ। ਸਾਹਮਣੇ ਕੀ ਦੇਖਦਾ ਹੈ ਕਿ ਕੁੱਤਾ ਤਾਂ ਗਾਇਬ ਹੋ ਗਿਆ ਤੇ ਉਥੇ ਪ੍ਰਮੇਸ਼ਰ ਜੀ ਖੜ੍ਹੇ ਹਨ ਤੇ ਨਾਮਦੇਵ ਦੇ ਪ੍ਰਸ਼ਾਦੇ ਛੱਕ ਰਹੇ ਹਨ। ਪ੍ਰਭੂ ਕਹਿਣ ਲੱਗੇ, ਨਾਮਦੇਵ! ਤੂੰ ਮੈਨੂੰ ਕੁਤਿਆਂ ਵਿਚ ਵੀ ਪਛਾਣ ਲਿਆ। ਨਾਮਦੇਵ ਕਹਿਣ ਲੱਗਿਆ, ਮਹਾਰਾਜ! ਉਹ ਕਿਹੜਾ ਥਾਂ ਹੈ ਜਿਸ ਦੇ ਵਿਚ ਤੂੰ ਨਹੀਂ ਹੈ, ਉਹ ਤਾਂ ਸੰਸਾਰ ਵਿਚ ਕੋਈ ਥਾਂ ਹੀ ਨਹੀਂ ਜਿਥੇ ਤੂੰ ਨਾ ਹੋਵੇ। ਇਸ ਨੂੰ ਯਥਾਰਥ ਗਿਆਨ ਕਹਿੰਦੇ ਹਨ।

ਸੰਤ ਮਹਾਰਾਜ, ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ, ਹਜ਼ੂਰ ਸਾਹਿਬ ਤੋਂ ਵਾਪਿਸ ਆ ਰਹੇ ਹਨ। ਆਉਂਦੇ ਆਉਂਦੇ ਜਦੋਂ ਵਿੰਧੀਆਚਲ ਪਰਬਤ ਵਿਚੋਂ ਦੀ ਲੰਘੇ ਜਾ ਰਹੇ ਸਨ ਤਾਂ ਉਥੇ ਇਕ ਸ਼ੇਰ ਆ ਗਿਆ। ਉਨ੍ਹਾਂ ਦੇ ਨਾਲ ਜੋ ਸਿੰਘ ਪਿੱਛੇ ਆ ਰਿਹਾ ਸੀ ਉਹ ਤਾਂ ਆਪਣੀ ਜਾਨ ਬਚਾਉਣ ਦੀ ਖਾਤਰ ਇਕ ਦਰਖਤ ਦੇ ਉਤੇ ਚੜ੍ਹ ਗਿਆ ਤੇ ਬਾਬਾ ਜੀ ਉਸੇ ਤਰ੍ਹਾਂ ਆਪਣੀ ਮਸਤੀ ਵਿਚ ਤੁਰੇ ਜਾ ਰਹੇ ਹਨ। ਸਾਮ੍ਹਣੇ ਸ਼ੇਰ ਆ ਗਿਆ, ਬਾਬਾ ਜੀ ਖੜ੍ਹ ਗਏ, ਸ਼ੇਰ

ਨੇ ਸੁੰਘਿਆ ਤੇ ਸੁੰਘ ਕੇ ਪੂਛ ਹਿਲਾਉਣ ਲੱਗ ਪਿਆ, ਉਸ ਤੋਂ ਬਾਅਦ ਨਾਲ ਦੇ ਜੰਗਲ ਵਿਚ ਛਾਲ ਮਾਰੀ ਤੇ ਜੰਗਲ ਵਿਚ ਚਲਾ ਗਿਆ। ਜਦੋਂ ਸੇਵਾਦਾਰ ਨੇ ਦੇਖਿਆ ਕਿ ਸ਼ੇਰ ਜੰਗਲ ਵਿਚ ਚਲਿਆ ਗਿਆ ਹੈ ਤਾਂ ਇਹ ਦਰਖਤ ਤੋਂ ਉਤਰਿਆ ਤੇ ਕਾਹਲੀ ਕਾਹਲੀ ਨਾਲ ਬਾਬਾ ਜੀ ਨਾਲ ਜਾ ਰਲਿਆ ਤੇ ਕਹਿਣ ਲੱਗਿਆ ਕਿ ਮਹਾਰਾਜ! ਮੈਂ ਤਾਂ ਦਰਖਤ ਤੇ ਚੜ੍ਹ ਕੇ ਬਚਿਆ ਹਾਂ ਪਰ ਤੁਸੀਂ ਤਾਂ ਸਿਧੇ ਹੀ ਸ਼ੇਰ ਦੇ ਸਾਮ੍ਹਣੇ ਹੋ ਗਏ, ਬਿਲਕੁਲ ਤੁਹਾਡੇ ਕੋਲ ਆ ਕੇ ਤੁਹਾਨੂੰ ਸੁੰਘ ਕੇ ਗਿਐ। ਬਾਬਾ ਜੀ ਕਹਿਣ ਲੱਗੇ, "ਭਾਈ ਪ੍ਰੇਮੀਆਂ! ਸ਼ੇਰ ਕਿਥੇ ਸੀ?" ਕਹਿਣ ਲੱਗਿਆ, "ਮਹਾਰਾਜ! ਉਹ ਪਿਛੇ ਹਟ ਕੇ ਉਥੇ ਤੁਹਾਡੇ ਸਾਮ੍ਹਣੇ ਆ ਕੇ ਗਿਆ ਹੈ।" ਬਾਬਾ ਜੀ ਕਹਿਣ ਲੱਗੇ, "ਪ੍ਰੇਮੀਆ! ਤੇਰੀ ਨਿਗ੍ਹਾ ਦੇ ਵਿਚ ਸ਼ੇਰ ਹੋਵੇਗਾ, ਪਰ ਮੇਰੀ ਨਿਗ੍ਹਾ ਵਿਚ ਤਾਂ ਗੁਰੂ ਨਾਨਕ ਸਾਹਿਬ ਤੋਂ ਬਿਨਾ ਹੋਰ ਕੋਈ ਵੀ ਨਹੀਂ ਹੈ, ਮੈਨੂੰ ਤਾਂ ਕੇਵਲ ਇਕੋ ਨਜ਼ਰ ਆ ਰਿਹਾ ਹੈ।" ਸੋ ਇਹ ਯਥਾਰਥ ਗਿਆਨ ਹੋਇਆ ਕਰਦਾ ਹੈ। ਜਿਹੜਾ ਦੂਸਰਾ ਗਿਆਨ ਹੁੰਦੈ ਉਹ ਕੇਵਲ ਮਨ ਦਾ ਗਿਆਨ ਹੋਇਆ ਕਰਦਾ ਹੈ। ਉਸ ਨੂੰ ਭਰਿਸ਼ਟ ਗਿਆਨ ਕਹਿੰਦੇ ਹਨ। ਛੇਵੇਂ ਪਾਤਸ਼ਾਹ ਜੀ ਮਹਾਰਾਜ ਜੀ ਨੂੰ ਸਿਖਾਂ ਨੇ ਪੁਛਿਆ ਕਿ ਮਹਾਰਾਜ! ਗਿਆਨ ਵੱਡੀ ਚੀਜ਼ ਹੈ ਕਿ ਭਗਤੀ ਵੱਡੀ ਹੈ? ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਭਾਈ ਦੋਵੇਂ ਠੀਕ ਹਨ। ਪਰ ਜੇ ਇਕੱਲਾ ਗਿਆਨ ਹੋਵੇ ਤਾਂ ਇਸ ਤਰ੍ਹਾਂ ਸਮਝ ਲਵੋ ਜਿਵੇਂ ਕੋਈ ਘਿਓ ਖਾ ਲਵੇ, ਘਿਉ ਖਾਣ ਨਾਲ ਕੀ ਹੋਵੇਗਾ? ਬਦਹਜ਼ਮੀ ਹੋ ਜਾਵੇਗੀ, ਅਤੀਸਾਰ ਲੱਗ ਜਾਣਗੇ ਤੇ ਇਕੱਲਾ ਘਿਓ ਖਾਧਾ ਹੋਇਆ ਹਜ਼ਮ ਨਹੀਂ ਹੋ ਸਕਦਾ। ਪਰ ਜੇਕਰ ਇਸ ਨੂੰ ਸ਼ੱਕਰ ਵਿਚ ਰਲਾ ਕੇ, ਕੜਾਹ ਆਦਿ ਬਣਾ ਕੇ ਖਾਧਾ ਜਾਵੇ ਤਾਂ ਹਜ਼ਮ ਹੋ ਜਾਵੇਗਾ। ਇਸੇ ਤਰ੍ਹਾਂ ਜੇਕਰ ਗਿਆਨ ਇਕੱਲਾ ਹੈ ਤੇ ਭਗਤੀ ਸਹਿਤ ਗਿਆਨ ਨਹੀਂ ਹੈ ਤਾਂ ਇਹ ਨਾਸਤਿਕ ਬਣਾ ਦੇਵੇਗਾ। ਜੀਵਨ ਵਿਚ ਕੋਈ ਰਸ ਨਹੀਂ ਰਿਹਾ ਕਰਦਾ, ਨਿਰੱਸ ਜੀਵਨ ਹੋ ਜਾਇਆ ਕਰਦਾ ਹੈ। ਵਿਕਾਰਾਂ ਤੋਂ ਕੋਈ ਗਿਲਾਨੀ ਨਹੀਂ ਰਿਹਾ ਕਰਦੀ। ਸੋ ਏਸ ਤਰ੍ਹਾਂ ਜਿਹੜਾ ਪਰਤੱਖ ਗਿਆਨ ਹੁੰਦੈ ਉਹ ਜਿਸ ਨੂੰ ਹੋ ਜਾਵੇ, ਇਹ ਬ੍ਹਮ ਗਿਆਨ ਹੁੰਦੈ ਤੇ ਉਸ ਨੂੰ ਬ੍ਹਮ ਗਿਆਨੀ ਆਖਿਆ ਜਾਂਦਾ ਹੈ -

*ਬ੍ਹਮ ਗਿਆਨੀ ਕਉ ਖੋਜਹਿ ਮਹੇਸੁਰ॥*
*ਨਾਨਕ ਬ੍ਹਮ ਗਿਆਨੀ ਆਪਿ ਪਰਮੇਸੁਰ॥* ***ਅੰਗ - 273***

ਉਸ ਦੀ ਗਤੀ ਇਹ ਹੁੰਦੀ ਹੈ ਕਿ ਉਸ ਦੇ ਵਾਸਤੇ ਮੌਤ ਕੋਈ ਚੀਜ਼ ਨਹੀਂ ਹੋਇਆ ਕਰਦੀ। ਜਿਸ ਵਕਤ ਇਹਦਾ ਸਰੀਰ ਛੁੱਟਦੈ, ਇਹ ਪਹਿਲਾਂ ਹੀ ਪ੍ਰਮੇਸ਼ਰ ਨਾਲ ਮਿਲਿਆ ਹੋਇਆ ਹੁੰਦਾ ਹੈ। ਉਹ ਕਿਸੇ ਥਾਂ ਤੋਂ ਆਉਂਦਾ ਨਹੀਂ ਤੇ ਕਿਸੇ ਥਾਂ ਤੇ ਜਾਂਦਾ ਨਹੀਂ। ਉਹ ਪ੍ਰਮੇਸ਼ਰ ਦੀ ਜੋਤ ਵਿਚ ਇਸ ਤਰ੍ਹਾਂ ਮਿਲ ਜਾਂਦਾ ਹੈ, ਜਿਸ ਤਰ੍ਹਾਂ ਇਕ ਚੁਬੱਚੇ ਵਿਚ ਘੜਾ ਪਿਆ ਹੋਵੇ, ਚੁਬਚਾ ਪਾਣੀ ਦਾ ਭਰਿਆ ਹੋਇਆ ਹੋਵੇ ਤੇ ਘੜਾ ਵੀ ਪਾਣੀ ਦਾ ਭਰਿਆ ਹੋਇਐ ਹੋਵੇ। ਜੇਕਰ ਘੜੇ ਨੂੰ ਭੰਨ ਦੇਈਏ ਤਾਂ ਪਾਣੀ ਕਿਥੇ ਜਾਵੇਗਾ? ਉਹ ਤਾਂ ਪਹਿਲਾਂ ਹੀ ਚੁਬੱਚੇ ਦੇ ਪਾਣੀ ਵਿਚ ਰਲਿਆ ਹੋਇਆ ਹੈ। ਉਸ ਨੇ ਇਧਰ ਉਧਰ ਕਿਧਰੇ ਨਹੀਂ ਜਾਣਾ, ਪਰ ਬਿਆਧੀ ਸਰੀਰ ਦੀ ਟੁਟ ਗਈ। ਸੋ ਏਸ ਤਰ੍ਹਾਂ ਦੇ ਨਾਲ ਮਨੁੱਖਾਂ ਦੀ ਛੇ ਕਿਸਮ ਦੀ ਗਤੀ ਹੁੰਦੀ ਹੈ। ਉਹਦੇ ਵਿਚੋਂ ਜਿਹੜੀ ਪਾਪੀਆਂ ਦੀ ਗਤੀ ਹੁੰਦੀ ਹੈ, ਉਸ ਵਿਚ ਪਾਪੀਆਂ ਨੂੰ ਜਮਦੂਤ ਲੈਣ ਵਾਸਤੇ ਆਇਆ ਕਰਦੇ ਹਨ ਤੇ ਮਾਰਦੇ ਕੁਟਦੇ ਧਰਮ ਦੀ ਕਚਹਿਰੀ ਵਿਚ ਲੈ ਜਾਇਆ ਕਰਦੇ ਹਨ। ਬਹੁਤ ਸਾਰੇ ਪ੍ਰੇਮੀਆਂ ਦੇ ਮਨਾਂ ਵਿਚ ਖਿਆਲ ਆ ਜਾਂਦੈ ਕਿ ਕੇਵਲ ਡਰਾਉਣ ਵਾਸਤੇ ਤਾਂ ਨਹੀਂ ਲਿਖ ਦਿਤਾ ਤੇ ਇਹ ਹੁੰਦੇ ਵੀ ਹਨ ਜਾਂ ਨਹੀਂ?

ਇਕ ਦਿਨ ਦੀ ਗੱਲ ਹੈ ਕਿ ਗੁਰਬਾਣੀ ਪੜ੍ਹਨ ਵਾਲਾ ਬਾਣੀ ਦਾ ਖੋਜੀ, ਚੰਗਾ ਪ੍ਰੇਮੀ ਮੇਰੇ ਕੋਲ ਆਇਆ ਤੇ ਪੁਛਣ ਲੱਗਾ ਕਿ ਬਾਬਾ ਜੀ! ਜਮਦੂਤ ਸੱਚੀ-ਮੁਚੀ ਹੁੰਦੇ ਹਨ ਜਾਂ ਗੁਰੂ ਮਹਾਰਾਜ ਜੀ ਨੇ ਐਵੇਂ ਡਰਾਵਾ ਦੇਣ ਵਾਸਤੇ ਲਿਖਿਆ ਹੈ? ਮੈਂ ਆਖਿਆ ਫੇਰ ਤੂੰ ਪ੍ਰੇਮੀਆਂ, ਐਵੇਂ ਬਾਣੀ ਪੜ੍ਹੀ ਜਾ ਰਿਹਾ ਹੈਂ ਤੇ ਤੈਨੂੰ ਅਜੇ ਤੱਕ ਵੀ ਪਤਾ ਨਹੀਂ ਲੱਗਿਆ। ਕਹਿਣ ਲੱਗਿਆ ਕਿ ਮੈਂ ਤਾਂ ਇਸ ਤਰ੍ਹਾਂ ਸਮਝਦਾ ਹਾਂ ਕਿ ਜਿਵੇਂ ਮਾਂ ਬੱਚੇ ਨੂੰ ਡਰਾਉਣ ਵਾਸਤੇ ਕਿਹਾ ਕਰਦੀ ਹੈ ਕਿ 'ਤੂੰ ਅੰਦਰ ਨਾ ਜਾਂਈ ਤੈਨੂੰ ਫਲਾਣੀ ਚੀਜ਼ ਫੜ ਲਵੇਗੀ' ਤੇ ਇਸ ਤਰ੍ਹਾਂ ਇਹ ਗੁਰੂ ਪੀਰ ਡਰਾਉਂਦੇ ਹਨ। ਮੈਂ ਕਿਹਾ, ਜੇ ਬੱਚੇ ਨੂੰ ਪਤਾ ਲੱਗ ਜਾਵੇ ਕਿ ਅੰਦਰ ਕੁਛ ਨਹੀਂ ਹੈ ਫੇਰ ਡਰਨ ਤੋਂ ਹਟ ਜਾਂਦਾ ਹੈ ਕਿ ਨਹੀਂ। ਕਹਿਣ ਲੱਗਾ, ਹਾਂ ਜੀ! ਮੈਂ ਕਿਹਾ ਫੇਰ ਤੂੰ ਤਾਂ ਹੁਣ ਡਰਨ ਤੇ ਹੱਟ ਗਿਆ। ਤੈਨੂੰ ਇਹ ਹੋ ਗਿਆ ਕਿ ਨਰਕ ਤਾਂ ਹੈਗੇ ਹੀ ਨਹੀਂ। ਇਸ ਦਾ ਨਤੀਜਾ ਇਹ ਹੋਵੇਗਾ ਕਿ ਜਦੋਂ ਜਵਾਬ ਤਲਬੀ ਨਹੀਂ ਹੋਣੀ ਤਾਂ ਆਦਮੀ ਵਿਕਾਰਾਂ ਵਿਚ ਪੈ ਜਾਵੇਗਾ, ਪਾਪ ਵੀ ਕਰ ਸਕਦੈ, ਰਿਸ਼ਵਤ ਵੀ ਖਾ ਸਕਦੈ, ਚੋਰੀਆਂ ਵੀ ਕਰ ਸਕਦੈ ਅਤੇ ਹੋਰ ਅਨੇਕਾਂ ਗਲਤ ਕੰਮ ਕਰ ਸਕਦਾ ਹੈ। ਗੁਰੂ ਮਹਾਰਾਜ ਜੀ ਤਾਂ ਇਸ ਤਰ੍ਹਾਂ ਲਿਖਦੇ ਹਨ ਕਿ ਅਸੀਂ ਤਾਂ ਆਪਣੇ ਵਲੋਂ ਕੁਝ ਨਹੀਂ ਕਹਿ ਰਹੇ, ਜੋ ਪ੍ਰਭੂ ਦਾ ਹੁਕਮ ਹੈ ਸੋ ਲਿਖ ਰਹੇ ਹਾਂ।

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥* ***ਅੰਗ - 722***

*ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥* ***ਅੰਗ - 763***

ਇਕ ਥਾਂ ਤੇ ਮਹਾਰਾਜ ਜੀ ਲਿਖਦੇ ਹਨ ਕਿ -

***ਹਰ ਦਰ ਦੀਆਂ ਬਾਤਾਂ ਨਾਨਕ ਆਖ ਸੁਨਾਵੈ॥***

ਜੋ ਦਰਗਾਹ ਦੇ ਵਿਚ ਵਰਤਾਰਾ ਹੋ ਰਿਹਾ ਹੈ, ਉਹ ਅਸੀਂ ਲੋਕਾਂ ਨੂੰ ਕਹਿ ਰਹੇ ਹਾਂ, ਇਹਦੇ ਵਿਚ ਡਰਾਉਣ ਦੀ ਕੋਈ ਬਾਤ ਨਹੀਂ ਹੈ, ਇਹ ਬਿਲਕੁਲ ਸੱਚੀ ਤੇ ਸਹੀ ਕਹਿ ਰਹੇ ਹਾਂ।

***ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥***
***ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥***
***ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥***
***ਅਜਰਾਈਲੁ ਫਰੇਸਤਾ ਹੋਸੀ ਆਇ ਤਈ॥***
***ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥***
***ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥*** ***ਅੰਗ - 953***

ਮਹਾਰਾਜ ਜੀ ਕਹਿ ਰਹੇ ਹਨ ਕਿ ਐ ਸੰਸਾਰ ਦੇ ਲੋਕੋ ਤੁਸੀਂ ਸਾਥੋਂ ਸਹੀ ਗਲ ਸੁਣੋ ਕਿ ਦਰਗਾਹ ਦੇ ਵਿਚ ਲੇਖਾ ਹੋਵੇਗਾ ਤੇ ਉਥੇ ਭੀੜੀਆਂ ਗਲੀਆਂ ਥਾਈਂ ਜਾਣਾ ਪੈਂਦਾ ਹੈ, ਇਸ ਤਰ੍ਹਾਂ ਨਾਲ ਪੜ੍ਹ ਲਵੋ।

***ਧਾਰਨਾ - ਉਥੇ ਭੀੜੀਆਂ ਸੁਣੀਦੀਆਂ ਗਲੀਆਂ,***
***ਜਿਥੋਂ ਦੀ ਜਮ ਲੈ ਕੇ ਜਾਣਗੇ -2, 2.***
***ਜਿਥੋਂ ਦੀ ਜਮ ਜੀ, ਲੈ ਕੇ ਜਾਣਗੇ -2, 2.***
***ਉਥੇ ਭੀੜੀਆਂ ਸੁਣੀਦੀਆਂ ਗਲੀਆਂ,.. -2.***

***ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥***
***ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥***
***ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥***
***ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥***
***ਮਨਿ ਅੰਧੈ ਜਨਮੁ ਗਵਾਇਆ॥*** ***ਅੰਗ - 464***

ਸਾਧ ਸੰਗਤ ਜੀ! ਗੁਰੂ ਮਹਾਰਾਜ ਜੀ ਸਾਨੂੰ ਕੋਈ ਡਰਾਉਣ ਵਾਸਤੇ ਨਹੀਂ ਕਹਿੰਦੇ, ਜੋ ਅੱਖਾਂ ਦੇ ਨਾਲ ਵੇਖਿਆ ਉਹ ਆਪ ਫੁਰਮਾਉਂਦੇ ਹਨ। ਸੋ ਇਸ ਤਰ੍ਹਾਂ ਇਥੇ ਚੰਡੀਗੜ੍ਹ ਦੇ ਵਿਚ ਸਾਡੇ ਇਕ ਪੜੌਸੀ ਸਨ ਤੇ ਉਨ੍ਹਾਂ ਦੇ ਇਕ ਮਾਈ ਰਿਸ਼ਤੇਦਾਰ ਆਈ ਹੋਈ ਸੀ ਤੇ ਉਹ 34 ਸੈਕਟਰ ਦੇ ਗੁਰਦਆਰੇ ਹਰ ਰੋਜ਼ ਹਰ ਤਰ੍ਹਾਂ ਦਾ ਰਾਸ਼ਨ ਦਾ ਸਮਾਨ ਲੈ ਕੇ ਜਾਇਆ ਕਰਦੀ ਸੀ ਜਿਸ ਵਿਚ ਦਾਲ, ਚੀਨੀ, ਨਮਕ ਤੇ ਆਟਾ ਆਦਿ ਸਾਰਾ ਕੁਝ ਬੰਨੇ ਹੁੰਦੇ ਸਨ। ਇਕ ਦਿਨ ਤੁਹਾਡੇ ਬੀਜੀ (ਮੇਰੀ ਧਰਮ ਸੁਪਤਨੀ ਬੀਬੀ ਰਣਜੀਤ ਕੌਰ) ਪੁਛਣ ਲੱਗੇ ਕਿ ਭੈਣ ਜੀ, ਤੁਸੀਂ ਐਨੀਆਂ ਸਾਰੀਆਂ ਪੋਟਲੀਆਂ ਕਿਉਂ ਬੰਨ੍ਹੀਆਂ ਹੋਈਆਂ ਹਨ? ਕਹਿਣ ਲੱਗੀ ਭੈਣ ਜੀ! ਮੈਂ ਤਾਂ ਸਾਰਾ ਕੁਝ ਅੱਖਾਂ ਨਾਲ ਦੇਖ ਕੇ ਆਈ ਹੋਈ ਹਾਂ, ਤੁਸੀਂ ਬੈਠੋ, ਤੁਹਾਨੂੰ ਦਰਗਾਹ ਦੀ ਬਾਤ ਸੁਣਾਵਾਂ ਜੋ ਮੇਰੇ ਨਾਲ ਬੀਤੀ ਸੀ। ਕਹਿਣ ਲੱਗੀ ਕਿ ਮੈਂ ਥੋੜ੍ਹੇ ਸਾਲ ਹੋਏ ਮਰ ਗਈ ਸੀ, ਮੈਂ ਪਾਠ ਕਰਦੀ ਹੁੰਦੀ ਤੇ ਕੁਝ ਥੋੜ੍ਹੇ ਬਹੁਤ ਚੰਗੇ ਕਰਮ ਵੀ ਕਰਿਆ ਕਰਦੀ ਸੀ ਤੇ ਮੈਨੂੰ ਜਮਦੂਤ ਲੈਣ ਵਾਸਤੇ ਆ ਗਏ, ਮਾਰਨ ਕੁਟਣ ਵਾਲੇ ਤਾਂ ਨਹੀਂ ਸਨ। ਪਰ ਮੈਨੂੰ ਇਕ ਲੰਮੇ ਰਸਤੇ ਲੈ ਕੇ ਚਲੇ ਗਏ। ਜਿਸ ਵਕਤ ਮੈਂ ਅੱਗੇ ਗਈ, ਉਥੇ ਬਹੁਤ ਗਰਮੀ ਸੀ, ਮੇਰੇ ਦਮ ਟੁਟਦਾ ਜਾਵੇ, ਮੈਨੂੰ ਪਿਆਸ ਲੱਗੀ ਤੇ ਮੈਂ ਉਨ੍ਹਾਂ ਜਮਦੂਤਾਂ ਨੂੰ ਕਿਹਾ ਕਿ ਮੈਨੂੰ ਪਾਣੀ ਪਿਲਾ ਦਿਉ, ਕਹਿਣ ਲੱਗੇ, ਅੱਛਾ! ਦੇਖਦੇ ਦੇਖਦੇ ਇਕ ਦਮ ਪਾਣੀ ਹੀ ਪਾਣੀ ਵੰਨ ਸਵੰਨੇ ਬਰਤਨਾਂ ਵਿਚ ਆ ਗਿਆ ਤੇ ਦੇਖਣ ਨੂੰ ਸੋਹਣਾ ਲੱਗੇ। ਕਹਿਣ ਲੱਗੇ ਬੀਬੀ! ਜਲ ਪੀ ਲੈ, ਜਿਸ ਵਕਤ ਮੈਂ ਪੀਣ ਲੱਗੀ, ਜਿਹੜੇ ਬਰਤਨ ਨੂੰ ਮੈਂ ਹੱਥ ਲਾਇਆ ਕਰਾਂ, ਉਹਦਾ ਪਾਣੀ ਸੁਕ ਜਾਇਆ ਕਰੇ ਫੇਰ ਬਰਤਨ 'ਚ ਪਾਣੀ ਪਾਵਾਂ, ਉਸ ਵੇਲੇ ਪਾਣੀ ਸੁਕ ਜਾਇਆ ਕਰੇ, ਜਿਹੜੇ ਬਰਤਨ ਨੂੰ ਹੱਥ ਲਾਵਾਂ ਉਸ ਦਾ ਪਾਣੀ ਸੁਕ ਜਾਂਦਾ ਸੀ ਤੇ ਅਖੀਰ ਸਾਰੇ ਬਰਤਨਾਂ ਦਾ ਪਾਣੀ ਸੁਕ ਗਿਆ ਤੇ ਮੈਂ ਉਨ੍ਹਾਂ ਨੂੰ ਪੁਛਿਆ ਭਾਈ ਇਹ ਤਾਂ ਪਾਣੀ ਸੁਕ ਜਾਂਦਾ ਹੈ ਤੇ ਇਹ ਕਿਉਂ ਸੁੱਕ ਰਿਹਾ ਹੈ, ਮੈਨੂੰ ਤਾਂ ਪਿਆਸ ਬਹੁਤ ਲੱਗੀ ਹੋਈ ਹੈ। ਕਹਿਣ ਲੱਗੇ, ਬੀਬੀ! ਇਥੇ ਇਸ ਤਰ੍ਹਾਂ ਨਹੀਂ ਹੋਇਆ ਕਰਦਾ ਕਿ ਐਵੇਂ ਮਿਲ ਜਾਵੇ, ਜਿਹੜਾ ਕੁਝ ਮਾਤਲੋਕ ਵਿਚ ਬੀਜਿਆ ਹੁੰਦਾ ਹੈ ਸਿਰਫ ਉਹੀ ਇਥੇ ਮਿਲਦਾ ਹੈ। ਤੂੰ ਕਿਸੇ ਥਾਂ ਤੇ ਜਲ ਦਾ ਪੌਲ ਲੁਆਇਆ ਹੋਵੇ, ਕਿਸੇ ਥਾਂ ਤੇ ਜਿਥੇ ਰੋਹੀ ਹੋਵੇ, ਉਥੇ ਨਲਕਾ ਲਵਾਇਆ ਹੋਵੇ ਤਾਂ ਇਥੇ ਵੀ ਮਿਲ ਜਾਇਆ ਕਰਦਾ ਹੈ। ਹੁਣ ਤਾਂ ਸਾਧ ਸੰਗਤ ਜੀ! ਕਲਜੁਗ ਦਾ ਪ੍ਰਭਾਵ ਬਹੁਤ ਹੈ ਕਿਸੇ ਥਾਂ ਤੇ ਨਲਕਾ ਲੱਗਿਆ ਹੋਵੇ, ਹੱਥੀ ਹੀ ਖੋਲ ਕੇ ਲੈ ਜਾਂਦੇ ਨੇ, ਕਿਸੇ ਥਾਂ ਤੇ ਘੜੇ ਰੱਖੇ ਹੋਏ ਹੋਣ, ਪਾਣੀ ਪੀਣ ਵਾਸਤੇ ਤੇ ਘੜੇ ਹੀ ਭੰਨ ਜਾਂਦੇ ਹਨ, ਛਾਂ ਵਾਸਤੇ ਕਿਸੇ ਨੇ ਦਰਖਤ ਲੁਵਾਏ ਹੋਣ, ਦਰਖਤ ਹੀ ਪੁਟ ਦਿੰਦੇ ਹਨ। ਸੋ ਇਸ ਤਰ੍ਹਾਂ ਉਹ ਬੀਬੀ ਦੱਸ ਰਹੀ ਸੀ ਕਹਿਣ ਲੱਗੀ ਕਿ ਮੈਂ ਪਿਆਸੀ ਰਹੀ ਤੇ ਫੇਰ ਮੈਨੂੰ ਭੁਖ ਲੱਗੀ ਤੇ ਮੈਂ ਜਮਦੂਤਾਂ ਨੂੰ ਕਿਹਾ ਕਿ ਭਾਈ ਮੈਨੂੰ ਪਰਸ਼ਾਦਾ ਤਾਂ ਛਕਾਉ ਮੈਨੂੰ ਬਹੁਤ ਭੁਖ ਲੱਗੀ ਹੈ। ਇਕ ਦਮ ਪਰਸ਼ਾਦੇ ਦੇ ਥਾਲ ਹੀ ਥਾਲ ਆ ਗਏ, ਜਿਹੜੇ ਥਾਲ ਨੂੰ ਹੱਥ ਲਾਵਾਂ ਤੇ ਹੱਥ ਲੱਗਣ ਤੋਂ ਪਹਿਲਾਂ ਹੀ ਉਡ ਜਾਇਆ ਕਰੇ ਤੇ ਮੈਂ ਭੁਖੀ ਹੀ ਰਹੀ

ਤੇ ਰੋਂਦੀ ਕੁਰਲਾਂਦੀ ਦੁਖੀ ਹੁੰਦੀ ਧਰਮਰਾਜ ਦੀ ਕਚਹਿਰੀ ਵਿਚ ਚਲੀ ਗਈ ਤੇ ਧਰਮਰਾਜ ਉਨ੍ਹਾਂ ਜਮਦੂਤਾਂ ਨੂੰ ਕਹਿਣ ਲੱਗਿਆ ਕਿ ਤੁਸੀਂ ਬੜੀ ਭਾਰੀ ਭੁੱਲ ਕੀਤੀ ਹੈ। ਜਿਥੇ ਇਹ ਬੀਬੀ ਰਹਿੰਦੀ ਹੈ, ਇਸੇ ਦੇ ਨਾਮ ਦੀ ਇਸ ਦੇ ਘਰ ਦੇ ਪਿਛਲੇ ਪਾਸੇ ਰਹਿੰਦੀ ਹੈ, ਉਸ ਨੂੰ ਲੈ ਕੇ ਆਉਣਾ ਸੀ। ਦੂਤਾਂ ਨੂੰ ਤਾੜ ਕੇ ਕਹਿਣ ਲੱਗਿਆ ਜਲਦੀ ਇਸ ਨੂੰ ਵਾਪਸ ਲੈ ਕੇ ਜਾਉ ਕਿਤੇ ਇਸ ਦੇ ਘਰ ਵਾਲੇ ਇਸ ਦਾ ਪਿੰਜਰ ਨਾ ਸਾੜ ਦੇਣ ਭਾਵ ਇਸ ਦੇ ਸਥੂਲ ਸਰੀਰ ਦਾ ਸਸਕਾਰ ਨਾ ਕਰ ਦੇਣ। ਉਹ ਫਟਾ ਫਟ ਲੈ ਆਏ ਤੇ ਮੈਨੂੰ ਨੁਹਾ ਧੁਆ ਕੇ ਅਰਥੀ ਤੇ ਪਾਇਆ ਹੋਇਆ ਸੀ ਤੇ ਲਿਜਾਣ ਦੀ ਤਿਆਰੀ ਸੀ ਤੇ ਅਚਾਨਕ ਮੇਰਾ ਪੈਰ ਹਿਲ ਗਿਆ ਕਿਉਂਕਿ ਜਦੋਂ ਜਾਨ ਪੈਂਦੀ ਹੈ ਤਾਂ ਸਭ ਤੋਂ ਪਹਿਲਾਂ ਪੈਰ ਦਾ ਅੰਗੂਠਾ ਹਿਲਿਆ ਕਰਦਾ ਹੈ। ਜਿਹੜੇ ਸਿਆਣੇ ਲੋਕ ਬੈਠੇ ਸੀ ਉਨ੍ਹਾਂ ਨੇ ਇਕ ਦਮ ਦੇਖਿਆ, ਕਹਿੰਦੇ, ਪੈਰ ਹਿਲਿਐ, ਇਹ ਜਿਉਂਦੀ ਹੋ ਗਈ ਤੇ ਥੋੜ੍ਹੀ ਦੇਰ ਬਾਅਦ ਦੂਜਾ ਪੈਰ ਵੀ ਹਿੱਲ ਗਿਆ ਤੇ ਉਹਨਾਂ ਨੇ ਮੇਰਾ ਕੱਫਣ ਲਾਹ ਦਿੱਤਾ ਤੇ ਦੇਖਿਆ ਕਿ ਸਾਹ ਵੀ ਚਲਣਾ ਸ਼ੁਰੂ ਹੋ ਗਿਆ, ਅੱਖਾਂ ਖੁੱਲ੍ਹ ਗਈਆਂ ਤੇ ਵਾਹਿਗੁਰੂ ਵਾਹਿਗੁਰੂ ਕਰਦੀ ਹੋਈ ਮੈਂ ਬੈਠ ਗਈ। ਸਾਰੇ ਘਰ ਵਾਲੇ ਕਹਿਣ ਲੱਗੇ ਲਉ ਬਈ ਜਿਉਂਦੀ ਹੋ ਗਈ। ਮੈਂ ਕਿਹਾ, ਮੈਂ ਤਾਂ ਜਿਉਂਦੀ ਹੋ ਗਈ ਪਰ ਆਪਣੀ ਪਿਛਲੀ ਪੜੋਸਣ ਮਰ ਗਈ ਹੈ। ਮੇਰੇ ਕਹਿਣ ਦੀ ਦੇਰ ਸੀ, ਉਸੇ ਵੇਲੇ ਪਿਛਲੇ ਘਰ ਦੇ ਅੰਦਰ ਰੋਣਾ ਪਿਟਣਾ ਪੈ ਗਿਆ। ਜਦੋਂ ਪੁਛਿਆ ਕਹਿਣ ਲੱਗੇ ਹੁਣੇ ਚੰਗੀ ਭਲੀ ਸੀ, ਬੈਠੀ ਬੈਠੀ ਮਰ ਗਈ। ਲੋਕ ਕਹਿੰਦੇ **heart** (ਦਿਲ) ਫੇਲ੍ਹ ਹੋ ਗਿਆ। ਸਾਧ ਸੰਗਤ ਜੀ! ਇਹ ਤਾਂ ਮਰਨ ਦੇ ਬਹਾਨੇ ਹੋਇਆ ਕਰਦੇ ਹਨ। ਉਸ ਨੂੰ ਸ਼ਮਸ਼ਾਨ ਘਾਟ ਫੂਕਣ ਵਾਸਤੇ ਲੈ ਗਏ। ਕਹਿਣ ਲੱਗੀ ਉਸ ਦਿਨ ਤੋਂ ਜਿੰਨਾ ਕੁਛ ਵੀ ਖਾਣ ਪੀਣ ਵਾਸਤੇ ਚਾਹੀਦਾ ਹੈ, ਪਹਿਨਣ ਵਾਸਤੇ ਚਾਹੀਦਾ ਹੈ, ਸਾਰਾ ਕੁਝ ਬੀਜਦੀ ਹਾਂ ਤੇ ਰੋਜ਼ ਨਾ ਆ ਸਕਾਂ ਤਾਂ ਪੰਜਾਂ-ਸੱਤਾਂ ਦਿਨਾਂ ਬਾਅਦ ਇਕੱਠਾ ਲੈ ਕੇ ਆ ਜਾਂਦੀ ਹਾਂ।

ਸੋ ਸਾਧ ਸੰਗਤ ਜੀ! ਇਸ ਤਰ੍ਹਾਂ ਦੇ ਕਈ ਕੌਤਕ ਦੇਖਣ ਵਿਚ ਆਏ ਹਨ। ਇਕ ਸੰਤ ਛਿਆਮ ਸਿੰਘ ਜੀ ਹੋਏ ਹਨ, ਉਨ੍ਹਾਂ ਦਾ ਕੱਦ ਛੇ ਫੁਟ ਤੋਂ ਵੀ ਉਚਾ ਸੀ ਤੇ ਬਹੁਤ ਭਜਨ ਬੰਦਗੀ ਕਰਨ ਵਾਲੇ ਮਹਾਂਪੁਰਸ਼ ਹੋਏ ਹਨ ਤੇ ਉਹ ਚੜ੍ਹਾਈ ਕਰ ਗਏ। ਫੌਜ ਵਿਚ ਨੌਕਰੀ ਕਰਨ ਤੋਂ ਬਾਅਦ ਪਿੰਡ ਆਏ ਹੋਏ ਸੀ ਤੇ ਉਥੇ ਸਰੀਰ ਚੜ੍ਹਾਈ ਕਰ ਗਿਆ। ਇਸੇ ਤਰ੍ਹਾਂ ਨਾਲ ਜਦੋਂ ਜਮਦੂਤ ਉਨ੍ਹਾਂ ਨੂੰ ਧਰਮਰਾਜ ਦੇ ਲੈ ਕੇ ਗਏ ਤਾਂ ਧਰਮਰਾਜ ਨੇ ਦੂਤਾਂ ਨੂੰ ਕਿਹਾ ਕਿ ਇਹ ਛਿਆਮ ਸਿੰਘ ਨਹੀਂ ਸੀ ਲਿਆਉਣਾ, ਤੁਸੀਂ ਛਿਆਮ ਸਿੰਘ ਰਾਮਗੜੀਏ ਨੂੰ ਲੈ ਕੇ ਆਉਣਾ ਸੀ। ਜਲਦੀ ਜਾਉ ਇਸ ਦੀ ਰੂਹ ਨੂੰ ਜਲਦੀ ਇਸ ਦੇ ਸਰੀਰ ਵਿਚ ਪਾਉ। ਇਹ ਵਾਰਤਾ ਉਹ ਆਪ ਹੀ ਸੁਣਾਇਆ ਕਰਦੇ ਸੀ। ਕਹਿੰਦੇ ਜਿਸ ਵਕਤ ਮੈਨੂੰ ਵਾਪਸ ਲੈ ਕੇ ਆਏ ਮੈਂ ਦੂਤਾਂ ਨੂੰ ਕਿਹਾ ਕਿ ਤੁਸੀਂ ਮੈਨੂੰ ਵਾਪਸ ਲਈ ਜਾ ਰਹੇ ਹੋ, ਕਿਰਪਾ ਕਰਕੇ ਮੈਨੂੰ ਨਰਕ ਤੇ ਸੁਰਗ ਤਾਂ ਦਿਖਾ ਦਿਓ। ਮੈਂ ਜਾ ਕੇ ਦਸਾਂ ਤਾਂ ਸਹੀ ਕਿ ਕਿਹੋ ਜਿਹਾ ਨਰਕ ਹੈ ਤੇ ਕਿਸ ਤਰ੍ਹਾਂ ਦਾ ਸੁਰਗ ਹੈ। ਕਹਿਣ ਲੱਗੇ ਨਹੀਂ ਭਾਈ, ਜੇ ਦੇਰ ਹੋ ਗਈ ਤਾਂ ਤੇਰਾ ਪਿੰਜਰ ਸੜ ਜਾਵੇਗਾ। ਉਹ ਕਹਿਣ ਲੱਗੇ ਮੈਨੂੰ ਜ਼ਰੂਰ ਦਿਖਾ ਦਿਓ। ਜਦੋਂ ਬਾਰ ਬਾਰ ਕਹੀ ਗਏ ਤਾਂ ਕਹਿਣ ਲੱਗੇ ਚਲੋ ਤੈਨੂੰ ਨਰਕ ਤੇ ਸੁਰਗ ਦੇ ਉਪਰ ਦੀ ਲੰਘਾ ਦਿੰਦੇ ਹਨ। ਉਤੋਂ ਦੇਖ ਲਈ। ਜਦੋਂ ਨਰਕਾਂ ਦੇ ਉਤੋਂ ਦੀ ਲੰਘਾਇਆ ਤਾਂ ਉਥੇ ਕੀ ਦੇਖਦੇ ਹਨ ਕਿ -

***ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥***
***ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥*** ***ਅੰਗ - 1383***

ਤੇ ਉਥੇ ਹਾਹਾਕਾਰ ਮਚੀ ਹੋਈ ਹੈ।

***ਧਾਰਨਾ - ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ -2, 2.***
***ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ 2, 2.***

ਇਸ ਤਰ੍ਹਾਂ ਨਾਲ ਉਸ ਨੇ ਹਾਇ ਕੁਰਲਾਪ ਸੁਣੀ ਤੇ ਦੂਤ ਕਹਿਣ ਲੱਗੇ, ਭਾਈ! ਇਹ ਨਰਕ ਹੈ, ਇਥੇ ਸੰਸਾਰ ਤੇ ਜਾ ਕੇ ਜਿਹੜੇ ਲੋਕ ਪਾਪਾਂ ਵਿਚ, ਕੁਕਰਮਾਂ ਵਿਚ, ਠੱਗੀ, ਚੋਰੀ ਯਾਰੀ ਵਿਚ ਪ੍ਰਵਿਰਤ ਹੁੰਦੇ ਹਨ, ਉਥੇ ਉਹਨਾਂ ਨੂੰ ਨਰਕਾਂ ਦੀ ਅੱਗ ਵਿਚ ਸੜਨ ਵਾਸਤੇ ਸੁਟਿਆ ਜਾਂਦਾ ਹੈ।

***ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥***
***ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥***
***ਸੰਨ੍ਹੀ ਦੇਨ੍ਹਿ ਵਿਖੰਮ ਥਾਇ ਮਿਠਾ ਮਦੁ ਮਾਣੀ॥***
***ਕਰਮੀ ਆਪੋ ਆਪਣੀ ਆਪੇ ਪਛੁਤਾਣੀ॥***
***ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥*** ***ਅੰਗ - 315***

ਜਿਵੇਂ ਘਾਣੀ ਵਿਚ ਤਿਲ ਪੀੜੇ ਜਾਂਦੇ ਹਨ ਇਸ ਤਰ੍ਹਾਂ ਜਿੰਦੜੀ ਉਥੇ ਪੀੜੀ ਜਾਇਆ ਕਰਦੀ ਹੈ। ਕਹਿਣ ਲੱਗਿਆ ਇਹ ਤਾਂ ਮੈਂ ਦੇਖ ਲਿਆ ਹੁਣ ਸੁਰਗ ਵੀ ਦਿਖਾ ਦਿਓ। ਕਹਿਣ ਲੱਗੇ, ਐਨਾ ਸਮਾਂ ਨਹੀਂ ਹੈ। ਅਖੀਰ ਸੰਤ ਕਹਿਣ ਲੱਗੇ ਜਦ ਮੈਂ ਬਾਰ ਬਾਰ ਕਿਹਾ, ਉਹਨਾਂ ਨੇ ਮੈਨੂੰ ਉਹ ਵੀ ਦਿਖਾਲ ਦਿਤਾ। ਦੱਸਿਆ ਕਰਦੇ ਸੀ ਕਿ ਬਹੁਤ

ਵਧੀਆ ਸੀ। ਜਦੋਂ ਪਹੁੰਚੇ ਤਾਂ ਇਹਦੀ ਚਿਤਾ ਨੂੰ ਅੱਗ ਲਾ ਦਿਤੀ ਤੇ ਦੂਤ ਕਹਿਣ ਲੱਗੇ ਛੇਤੀ ਕਰੀਏ ਇਹਦੇ ਪਿੰਜਰ ਨੂੰ ਤਾਂ ਅੱਗ ਲਾ ਦਿਤੀ। ਇਕ ਦਮ ਜਦੋਂ ਜਾਨ ਪਾਈ, ਇਹ ਤਕੜੇ ਸਨ, ਝਟਕਾ ਮਾਰ ਕੇ ਬੈਠ ਗਏ ਤੇ ਚਿਤਾ ਢਹਿ ਗਈ ਤੇ ਜਿਊਂਦੇ ਹੋ ਕੇ ਵਾਹਿਗੁਰੂ ਵਾਹਿਗੁਰੂ ਕਰਦੇ ਬਾਹਰ ਆ ਗਏ। ਪਰ ਅੱਗ ਲੱਗਣ ਕਰਕੇ ਲੱਤ ਨੂੰ ਸੇਕ ਲਗ ਗਿਆ। ਉਹਨਾਂ ਦੀ ਇਕ ਲੱਤ ਸੜੀ ਹੋਈ ਸੀ। ਉਹ ਜਿਹੜਾ ਵੀ ਪੁਛਦਾ ਸੀ, ਉਸ ਨੂੰ ਆਪਣੀ ਜਲੀ ਹੋਈ ਲੱਤ ਦਿਖਾਇਆ ਕਰਦੇ ਸੀ। ਜਦੋਂ ਉਠ ਕੇ ਬੈਠ ਗਏ ਤਾਂ ਸਾਰੇ ਘਰ ਵਾਲੇ ਪ੍ਰਸੰਨ ਹੋ ਗਏ ਕਿ ਚੰਗਾ ਹੋ ਗਿਆ ਕਿ ਜਿਊਂਦਾ ਹੋ ਗਿਆ। ਕਹਿਣ ਲੱਗੇ ਕਿ ਮੈਂ ਤਾਂ ਜੀਊਂਦਾ ਹੋ ਗਿਆ ਪਰ ਛਿਆਮ ਸਿੰਘ ਰਾਮਗੜ੍ਹੀਆ ਕਿਥੇ ਹੈ, ਹੁਣ ਉਸ ਨੂੰ ਲੈ ਕੇ ਜਾਣਗੇ। ਉਹ ਕਹਿਣ ਲੱਗੇ ਉਹ ਤਾਂ ਇਥੇ ਹੀ, ਹੁਣੇ ਲਕੜੀਆਂ ਪਾੜ ਰਿਹਾ ਸੀ। ਉਨ੍ਹਾਂ ਵਿਚੋਂ ਹੀ ਇਕ ਨੌਜਵਾਨ ਕਹਿਣ ਲੱਗਿਆ ਕਿ ਉਹ ਤਾਂ ਔਹ ਦੇਖੋ ਕਿਕਰ ਤੇ ਚੜ੍ਹ ਕੇ ਇਕ ਟਾਹਣਾ ਵੱਢਣ ਲੱਗਿਐ। ਜਦ ਜ਼ੋਰ ਦੀ ਕੁਹਾੜਾ ਮਾਰਿਆ, ਉਹ ਟਾਹਣੇ ਨੂੰ ਤਾਂ ਨਾ ਲਗਿਆ ਆਪ ਝੂਟਾ ਖਾ ਕੇ ਗਰਦਨ ਪਰਨੇ ਹੇਠ ਡਿਗ ਪਿਆ। ਸੰਤ ਕਹਿਣ ਲੱਗੇ ਮੈਨੂੰ ਛੱਡ ਗਏ ਤੇ ਹੁਣ ਉਹਦੀ ਵਾਰੀ ਹੈ। ਦੇਖਿਆ ਤਾਂ ਛਿਆਮ ਸਿੰਘ ਰਾਮਗੜ੍ਹੀਆ ਚੜ੍ਹਾਈ ਕਰ ਗਿਆ। ਮੈਂ ਸਾਰਾ ਕੁਝ ਉਥੇ ਅੱਖਾਂ ਨਾਲ ਦੇਖ ਕੇ ਆਇਆ ਹਾਂ। ਸਾਰੇ ਘਰਦਿਆਂ ਨੂੰ ਬੁਲਾ ਕੇ ਕਹਿਣ ਲੱਗੇ ਦੇਖੋ ਬਈ, ਤੁਹਾਡੇ ਵਾਸਤੇ ਤਾਂ ਮੈਂ ਮਰ ਗਿਆ ਸੀ ਨਾ, ਕਹਿੰਦੇ ਇਹ ਗੱਲਾਂ ਨਾ ਕਰੋ, ਹੁਣ ਤੁਸੀਂ ਜਿਊਂਦੇ ਹੋ ਗਏ। ਕਹਿਣ ਲੱਗੇ, ਮੈਨੂੰ ਤੁਸੀਂ ਇਸੇ ਤਰ੍ਹਾਂ ਸਮਝ ਲਉ ਕਿ ਮੈਂ ਚਿਖਾ ਵਿਚ ਸੜ ਗਿਆ ਸੀ। ਇਹ ਤਾਂ ਮੈਨੂੰ ਪ੍ਰਮੇਸ਼ਰ ਨੇ ਜੀਵਨ ਦਿਤਾ ਹੈ ਤੇ ਮੈਂ ਤਾਂ ਹੁਣ ਉਹ ਕੰਮ ਕਰਨੈ। ਜਿਸ ਨੂੰ ਕਰਕੇ ਮੈਨੂੰ ਇਹ ਨਰਕਾਂ ਨਾਲ ਫੇਰ ਵਾਹ ਨਾ ਪਵੇ। ਸਾਧ ਸੰਗਤ! ਉਹ ਘਰ ਨਹੀਂ ਗਏ ਤੇ ਉਥੋਂ ਹੀ ਸਭ ਨੂੰ ਫਤਹਿ ਬੁਲਾ ਕੇ ਮਹਾਂਪੁਰਸ਼ਾਂ ਪਾਸ ਰਾੜਾ ਸਾਹਿਬ ਆਪਣੇ ਖੇਤਾਂ ਵਿਚ ਕੁਟੀਆ ਪਾ ਕੇ ਬਹੁਤ ਬੰਦਗੀ ਕੀਤੀ। ਉਹ ਇਹ ਆਪਣੀ ਹੱਡ ਬੀਤੀ ਸਭ ਨੂੰ ਸਾਰੀ ਜ਼ਿੰਦਗੀ ਸੁਣਾਇਆ ਕਰਦੇ ਸੀ। ਇਸੇ ਤਰ੍ਹਾਂ ਜਿਹੜੇ ਮਨਮੁਖ ਹੁੰਦੇ ਹਨ ਉਹ ਫੇਰ ਵੀ ਮੰਨਿਆ ਨਹੀਂ ਕਰਦੇ ਤੇ ਇਸ ਤਰ੍ਹਾਂ ਕਹਿ ਕੇ ਖਹਿੜਾ ਛੁਡਾ ਲੈਂਦੇ ਹਨ ਕਿ -

*ਇਹ ਜਗ ਮਿਠਾ ਅਗਲਾ ਕਿਨ ਡਿੱਠਾ।*

ਇਹ ਗੱਲ ਨਹੀਂ ਕਿ ਡਿੱਠਾ ਨਹੀਂ ਹੈ, ਇਹ ਗੁਰੂ ਮਹਾਰਾਜ ਜੀ ਨੇ ਡਿੱਠਾ ਹੈ, ਇਸ ਨੂੰ ਟਾਂਵੇ ਟਾਂਵੇ ਪ੍ਰੇਮੀਆਂ ਨੇ ਵੀ ਡਿੱਠਾ ਹੈ। ਸਾਡੇ ਪਿੰਡ ਦਾ ਇਕ ਪੰਡਤ ਜਿਸ ਦਾ ਨਾਮ ਸੰਸਾਰੀ ਸੀ, 1910 ਦੇ ਕਰੀਬ ਜਦੋਂ ਪਲੇਗ ਫੈਲੀ ਹੋਈ ਸੀ, ਉਹਦੇ ਵਿਚ ਮਰ ਗਿਆ। ਸਾਡੇ ਪਿੰਡ ਹਰ ਰੋਜ਼ ਵੀਹ ਬੰਦੇ ਮਰਦੇ ਹੁੰਦੇ ਸੀ। ਪਿੰਡ ਵੱਡਾ ਸੀ ਤੇ ਸਾਰੇ ਮੁਰਦੇ ਇਕੱਠੇ ਕਰਕੇ ਗੱਡੇ ਤੇ ਲੈ ਜਾਇਆ ਕਰਦੇ ਸੀ ਤੇ ਮੜ੍ਹੀਆਂ ਵਿਚ ਜਾ ਕੇ ਫੂਕ ਕੇ ਆ ਜਾਂਦੇ ਸੀ। ਬੁੱਢੇ ਬਜ਼ੁਰਗਾਂ ਸਣੇ ਵੀਹ ਬੰਦੇ ਰੋਜ਼ ਦੀ ਔਸਤ ਸੀ, ਉਸ ਬਿਮਾਰੀ ਨਾਲ ਬਹੁਤ ਦੁਨੀਆਂ ਮਰੀ ਸੀ। ਜਦੋਂ ਉਹਨੂੰ ਮੜ੍ਹੀਆਂ ਵਿਚ ਫੂਕਣ ਵਾਸਤੇ ਲੈ ਕੇ ਗਏ ਅਤੇ ਜਦੋਂ ਚਿਖਾ ਉਤੇ ਧਰਨ ਲੱਗੇ ਉਸੇ ਵੇਲੇ ਉਹਦੇ ਵਿਚ ਜਾਨ ਪੈ ਗਈ। ਸਾਰੇ ਹੀ ਕਹਿਣ ਲੱਗੇ, ਲਉ ਬਈ ਇਹ ਤਾਂ ਜਿਊਂਦਾ ਹੋ ਗਿਆ, ਉਹ ਰਾਮ ਰਾਮ ਕਰਦਾ ਉਠ ਖੜਿਆ। ਬੜਾ ਚੰਗਾ ਬੰਦਾ ਸੀ, ਸਾਰੇ ਖੁਸ਼ ਹੋ ਗਏ ਤੇ ਕਹਿਣ ਲੱਗੇ ਚੰਗਾ ਹੋ ਗਿਆ ਭਾਈ ਤੂੰ ਜਿਊਂਦਾ ਹੋ ਗਿਆ। ਕਹਿਣ ਲੱਗਿਆ ਮੈਂ ਤਾਂ ਆ ਗਿਆ ਪਰ ਹੁਣ ਮੇਰਾ ਵੱਡਾ ਭਰਾ ਮੇਲਾ ਰਾਮ ਜਾਊਗਾ। ਕਹਿਣ ਲੱਗਿਆ ਮੈਨੂੰ ਛੱਡ ਗਏ, ਹੁਣ ਉਧਰ ਨੂੰ ਜਮਦੂਤ ਉਸ ਨੂੰ ਲੈਣ ਗਏ ਹਨ। ਕਹਿਣ ਲੱਗੇ ਕਿ ਮੇਲਾ ਰਾਮ ਤਾਂ ਹੁਣੇ ਨਾਲ ਹੀ ਤੁਰਿਆ ਆ ਰਿਹਾ ਸੀ। ਮੁੰਡੇ ਕਹਿਣ ਲੱਗੇ, ਨਾਲ ਤਾਂ ਆ ਰਿਹਾ ਸੀ ਪਰ ਅੱਧ 'ਚੋਂ ਵਾਪਸ ਮੁੜ ਗਿਆ, ਪਤਾ ਨਹੀਂ ਕੀ ਉਸ ਦੇ ਮਨ ਵਿਚ ਆਇਆ ਹੋਣੈ। ਹੋਣੈ ਕੀ ਹੈ ਸਾਧ ਸੰਗਤ ਜੀ! ਮੌਤ ਨੇ ਪ੍ਰੇਰ ਦਿਤਾ ਤੇ ਘਰ ਜਾਂਦੀ ਸਾਰ ਹੀ ਮਰ ਗਿਆ। ਇਹ ਸੰਸਾਰੀ ਰਾਮ ਜਿਊਂਦਾ ਹੋ ਗਿਆ ਤੇ ਪੰਡਿਤ ਮੇਲਾ ਰਾਮ ਉਧਰ ਚੜ੍ਹਾਈ ਕਰ ਗਿਆ।

ਜਦੋਂ ਅਸੀਂ ਉਸ ਨੂੰ ਪੁਛਣਾ ਕਿ ਦਾਦਾ ਜੀ! ਦੱਸੋ ਤਾਂ ਸਹੀ ਕਿ ਤੁਹਾਡੇ ਨਾਲ ਕਿੱਦਾ ਹੋਇਆ ਸੀ। ਬਸ ਉਸ ਨੇ ਰਾਮ-ਰਾਮ-ਰਾਮ ਕਰੀ ਜਾਣਾ ਤੇ ਸਾਰੀ ਜ਼ਿੰਦਗੀ ਰਾਮ-ਰਾਮ ਹੀ ਕਰਦਾ ਰਿਹਾ ਸੀ।

ਸੋ ਇਸ ਤਰ੍ਹਾਂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਭਾਈ ਇਹ ਡਰਾਉਣ ਵਾਲੀ ਬਾਤ ਨਹੀਂ ਹੈ।

*ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥* *ਅੰਗ - 953*

ਤੁਸੀਂ ਸਹੀ ਸਿਖਿਆ ਸੁਣੋ।

*ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥*
*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥*
*ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥*
*ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥*
*ਕਰਿ ਅਉਗਣ ਪਛੋਤਾਵਣਾ॥* *ਅੰਗ - 470*

ਇਹ ਉਥੇ ਕੋਈ ਵੀ ਚੀਜ਼ ਲੈ ਕੇ ਨਹੀਂ ਜਾਂਦਾ, ਇਹ ਨਗਨ ਜਾਂਦਾ ਹੈ। ਸੰਸਾਰ ਦੇ ਅੰਦਰ ਆ ਕੇ ਆਦਮੀ

ਪਾਪ ਕਰਦੈ, ਰਿਸ਼ਵਤਾਂ ਖਾਂਦੈ, ਬਲੈਕਾਂ ਕਰ ਕਰ ਕੇ ਬੇਈਮਾਨੀਆਂ ਕਰਦੈ, ਚੀਜ਼ਾਂ ਵਿਚ ਮਿਲਾਵਟਾਂ ਕਰਕੇ ਦੁਨੀਆਂ ਨੂੰ ਦੁਖੀ ਕਰਦੈ ਤੇ ਪੈਸੇ ਜੋੜਦਾ ਹੈ। ਮਹਾਰਾਜ ਜੀ ਕਹਿੰਦੇ ਹਨ ਕਿ ਭਾਈ ਕਿੰਨੇ ਕੁ ਜੋੜ ਲਵੇਂਗਾ, ਤੇਰੇ ਨਾਲੋਂ ਜਿਹੜੇ ਵੱਡੇ ਵੱਡੇ ਧਨਵਾਨ ਕਰੋੜਾਂ ਦੇ ਮਾਲਕ ਹੋਏ ਹਨ ਉਹਨਾਂ ਦੇ ਵੀ ਸੰਸਾਰ ਤੋਂ ਜਾਣ ਵੇਲੇ ਨੰਗੇ ਪੈਰ ਸਨ ਤੇ ਹੱਥ ਖਾਲੀ ਸਨ।

***ਧਾਰਨਾ -*** ***ਨੰਗੇ ਪੈਰੀਂ ਦੁਨੀਆਂ ਦੇ ਉਤੋਂ ਜਾਣਗੇ,***
***ਮਾਲਕ ਕਰੋੜਾਂ ਦੇ -2, 2.***
***ਮੇਰੇ ਪਿਆਰੇ, ਮਾਲਕ ਕਰੋੜਾਂ ਦੇ -2, 2.***
***ਨੰਗੇ ਪੈਰੀਂ ਦੁਨੀਆਂ ਦੇ ਉਤੋਂ ਜਾਣਗੇ,.. -2.***

***ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ॥***
***ਨਾਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ॥*** ***ਅੰਗ - 1365***

ਕਿੱਡਾ ਹੀ ਵੱਡਾ ਆਦਮੀ ਹੋਵੇ, ਬੈਂਕ ਰੁਪਈਆਂ ਨਾਲ ਭਰਿਆ ਹੋਵੇ, ਲੇਕਿਨ ਜਾਣ ਵੇਲੇ ਕੀ ਲੈ ਕੇ ਜਾਂਦਾ ਹੈ? ਇਕ ਚੀਜ਼ ਵੀ ਨਾਲ ਨਹੀਂ ਜਾਇਆ ਕਰਦੀ, ਸਗੋਂ ਸਰੀਰ ਵੀ ਇਥੇ ਰਹਿ ਜਾਇਆ ਕਰਦਾ ਹੈ।

ਸੋ ਇਸ ਤਰ੍ਹਾਂ ਹੈ ਸਾਧ ਸੰਗਤ ਜੀ! ਇਹ ਨਹੀਂ ਹੈ ਕਿ ਨਾਲ ਕੁਝ ਜਾਂਦਾ ਨਹੀਂ ਹੈ। ਨਾਲ ਵੀ ਜਾਂਦਾ ਹੈ, ਬੁਰੇ ਕੰਮ ਨਾਲ ਜਾਂਦੇ ਹਨ, ਚੰਗੇ ਕੰਮ ਵੀ ਨਾਲ ਜਾਂਦੇ ਹਨ।

***ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥***
***ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥***
***ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ।.***
***ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥*** ***ਅੰਗ - 1383***

ਜੇ ਮਾੜੇ ਕੰਮ ਕੀਤੇ ਹੋਏ ਹਨ ਤਾਂ ਸਜ਼ਾ ਮਿਲਿਆ ਕਰਦੀ ਹੈ। ਜਿਹੜੇ ਉਥੇ ਪਾਪ ਬੰਨ ਕੇ ਲੈ ਕੇ ਜਾਂਦਾ ਹੈ।

***ਕਬੀਰ ਬੇੜਾ ਜਰਜਰਾ ਫੂਟੇ ਛੇਕ ਹਜਾਰ॥***
***ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ॥*** ***ਅੰਗ - 1366***

ਜਿਸ ਬੇੜੇ ਵਿਚ ਹਜ਼ਾਰਾਂ ਛੇਕ ਹੋਏ ਹੋਏ ਹਨ ਤੇ ਜਰਜਰਾ ਹੋਇਆ ਹੈ ਤੇ ਜਿਹੜੇ ਹੌਲੇ ਸਨ ਉਹ ਤਾਂ ਤਰ ਗਏ ਤੇ ਜਿਨ੍ਹਾਂ ਨੇ ਪਾਪਾਂ ਦੇ ਭਾਰ ਬੰਨੇ ਹੋਏ ਸਨ ਉਹ ਭਵਜਲ ਸਾਗਰ ਦੇ ਅੰਦਰ ਡੁਬ ਜਾਇਆ ਕਰਦੇ ਹਨ।

***ਧਾਰਨਾ -*** ***ਉਹ ਦਰਗਹ ਡੁਬ ਗਏ ਜੀ,***
***ਜਿਨ੍ਹਾਂ ਨੇ ਭਾਰ ਪਾਪ ਦੇ ਬੰਨ੍ਹੇ -2, 2.***

ਜਿਨ੍ਹਾਂ ਨੇ ਪਾਪਾਂ ਦੇ ਬੋਝ ਲੱਦੇ ਹੋਏ ਹਨ, ਨਿੰਦਿਆ ਦੇ, ਈਰਖਾ ਦੇ, ਵੈਰ ਦੇ, ਵਿਰੋਧ ਦੇ, ਮੋਹ ਦੇ, ਲੋਭ ਦੇ, ਕਾਮ ਦੇ ਤੇ ਕਰੋਧ ਦੇ, ਇਨ੍ਹਾਂ ਦੇ ਭਾਰ ਥੱਲੇ ਦੱਬ ਕੇ ਬੇੜਾ ਡੁੱਬ ਜਾਇਆ ਕਰਦਾ ਹੈ।

ਮਹਾਤਮਾ ਕਹਿਣ ਲੱਗੇ ਅਜਾਮਲ! ਤੈਨੂੰ ਨਹੀਂ ਪਤਾ ਦਰਗਾਹ ਦੇ ਵਿਚ ਜਾ ਕੇ ਕੀ ਹਾਲ ਹੋਇਆ ਕਰਦਾ ਹੈ। ਕਹਿਣ ਲਗਿਆ ਮਹਾਰਾਜ! ਮੈਨੂੰ ਸਭ ਪਤਾ ਹੈ ਪਰ ਮੇਰੀ ਮੱਤ ਐਸੀ ਪੁੱਠੀ ਹੋ ਗਈ ਤੇ ਮੈਨੂੰ ਐਨੀਆਂ ਭੈੜੀਆਂ ਆਦਤਾਂ ਪੈ ਗਈਆਂ, ਮੈਂ ਇਨ੍ਹਾਂ ਦੀ ਦਲਦਲ ਵਿਚ ਐਨਾ ਖੁਭ ਗਿਆ ਕਿ ਮੈਂ ਆਪਣੇ ਆਪ ਨਿਕਲ ਨਹੀਂ ਸਕਦਾ, ਆਪ ਕੋਈ ਐਸੀ ਕਿਰਪਾ ਕਰੋ ਜਿਸ ਨਾਲ ਮੇਰਾ ਵੀ ਪਾਪੀ ਦਾ ਉਧਾਰ ਹੋ ਜਾਵੇ। ਮਹਾਤਮਾ ਜੁਗਤੀ ਦੇ ਨਾਲ ਉਧਾਰ ਕਰ ਦਿਆ ਕਰਦੇ ਹਨ ਕਿਉਂਕਿ ਇਕ ਪ੍ਰਮੇਸ਼ਰ ਹੈ ਤੇ ਇਕ ਉਸ ਦੇ ਸੰਤ ਹਨ -

***ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥***
***ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥*** ***ਅੰਗ - 1373***

ਵਾਹਿਗੁਰੂ ਮੁਕਤੀ ਦਾ ਦਾਤਾ ਹੁੰਦੈ ਤੇ ਸੰਤ ਦਾ ਕੰਮ ਨਾਮ ਜਪਾਉਣਾ ਹੋਇਆ ਕਰਦਾ ਹੈ।

***ਧਾਰਨਾ -*** ***ਪਿਆਰੇ ਸੰਤ ਜਪਾਉਂਦੇ ਨੇ ਨਾਮ,***
***ਰਾਮ ਦਾਤਾ ਮੁਕਤੀ ਦਾ -2, 2.***
***ਰਾਮ ਦਾਤਾ ਜੀ ਮੁਕਤੀ ਦਾ -2, 2.***
***ਪਿਆਰੇ ਸੰਤ ਜਪਾਉਂਦੇ ਨੇ ਨਾਮ,..... -2.***

ਗਨਕਾ ਇਕ ਵੇਸਵਾ ਸੀ ਜੋ ਕਿ ਪਾਪਾਂ ਵਿਚ ਪ੍ਰਵਿਰਤ ਹੋਈ ਹੋਈ ਸੀ। ਇਕ ਸੰਤ ਜੰਗਲ ਵਿਚ ਰਹਿੰਦੇ ਸੀ, ਇਕ ਦਿਨ ਮੀਂਹ ਜ਼ੋਰ ਦੀ ਪਿਆ ਤੇ ਉਨ੍ਹਾਂ ਦੀ ਛੱਪਰੀ ਬਹੁਤ ਜ਼ਿਆਦਾ ਚੋਣ ਲੱਗ ਪਈ, ਮੀਂਹ ਥੋੜ੍ਹਾ ਰੁਕਿਆ ਤੇ ਉਸ ਤੋਂ ਬਚਣ ਵਾਸਤੇ ਸ਼ਹਿਰ ਵੱਲ ਨੂੰ ਤੁਰ ਪਏ। ਹੱਥ ਦੇ ਵਿਚ ਇਕ ਪਿੰਜਰਾ ਹੈ ਤੇ ਪਿੰਜਰੇ ਵਿਚ ਇਕ ਤੋਤਾ ਹੈ। ਸ਼ਹਿਰ ਵਿਚ ਆ ਗਏ ਤਾਂ ਅੱਗੇ ਇਕ ਦਰਵਾਜਾ ਦੇਖਿਆ।

***ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥ ਅੰਗ - 642***

ਇਹ ਦਰਵਾਜ਼ਾ ਇਕ ਵੇਸਵਾ ਦੇ ਘਰ ਦਾ ਸੀ, ਜਿਥੇ ਘੋਰ ਨਰਕਾਂ ਦੇ ਟਿਕਟ ਮਿਲਿਆ ਕਰਦੇ ਹਨ ਤੇ ਪਾਪ ਦਾ ਇਹ ਸਾਕਾਰ ਰੂਪ ਸੀ। ਇਥੇ ਆ ਕੇ ਮਹਾਤਮਾ ਖੜ੍ਹੇ ਹੋ ਗਏ ਤੇ ਮਨ ਦੇ ਅੰਦਰ ਕਹਿਣ ਲੱਗੇ ਕਿ ਦੇਖੋ ਇਸ ਬੀਬੀ ਨੂੰ ਮਾਨਸ ਜਨਮ ਪ੍ਰਾਪਤ ਹੋਇਐ, ਦੇਖੋ ਕੀ ਇਸ ਦੀ ਮੱਤ ਪੁਠੀ ਹੋਈ ਹੈ ਕਿ ਚਾਰ ਦਮੜਿਆਂ ਪਿਛੇ ਇਸ ਨੇ ਆਪਣਾ ਮਾਨਸ ਜਨਮ ਬਰਬਾਦ ਕੀਤਾ ਹੋਇਆ ਹੈ, ਮਨੁਖ ਕਿਰਮ ਬਣਨ ਵਾਸਤੇ ਨਹੀਂ ਸੀ ਆਇਆ ਸਗੋਂ ਪ੍ਰਮੇਸ਼ਰ ਬਣਨ ਵਾਸਤੇ ਆਇਆ ਸੀ। ਦ੍ਰਿਸ਼ਟੀ ਕੀਤੀ ਤੇ ਉਤੋਂ ਬੀਬੀ ਨੇ ਦੇਖ ਲਿਆ ਕਿ ਕੋਈ ਮਹਾਤਮਾ ਖੜ੍ਹੇ ਹਨ, ਉਸ ਨੇ ਦਰਵਾਜ਼ਾ ਖੋਲ੍ਹ ਕੇ ਬੁਲਾ ਲਿਆ। ਮਹਾਤਮਾ ਦੀ ਦ੍ਰਿਸ਼ਟੀ ਪਈ ਤਾਂ ਉਸ ਦਾ ਮਨ ਨਿਰਮਲ ਹੋ ਗਿਆ, ਵੇਸਵਾ ਦੇ ਮਨ ਵਿਚ ਖਿਆਲ ਆਇਆ ਕਿ ਕੁਦਰਤੀ ਸਾਧੂ-ਮਹਾਤਮਾ ਮੇਰੇ ਘਰ ਆ ਗਏ ਹਨ ਕਿਉਂਕਿ ਅੱਜ ਤੱਕ ਤਾਂ ਇਥੇ ਕੋਈ ਅਜਿਹਾ ਸਾਧੂ ਆਇਆ ਹੀ ਨਹੀਂ ਤੇ ਇਹ ਤਾਂ ਪਾਪ ਦਾ ਘਰ ਹੈ, ਮੇਰੇ ਚੰਗੇ ਭਾਗ ਬਣੇ ਹਨ। ਸੇਵਾ ਕਰਨ ਲਈ ਮਹਾਤਮਾ ਦੇ ਅੱਗੇ ਅੰਗੀਠੀ ਲਾ ਕੇ ਕੱਪੜੇ ਸੁਕਾਏ ਤੇ ਮਹਾਂਪੁਰਸ਼ ਪੰਜ-ਸੱਤ ਘੰਟੇ ਉਥੇ ਰਹੇ ਤੇ ਬੀਬੀ ਨੇ ਬੜੀ ਸ਼ਰਧਾ ਤੇ ਪਿਆਰ ਨਾਲ ਸੰਤਾਂ ਨੂੰ ਪ੍ਰਸ਼ਾਦ ਪਾਣੀ ਛਕਾਇਆ। ਜਿਸ ਵਕਤ ਤੁਰਨ ਲੱਗੇ, ਕਹਿਣ ਲੱਗੀ, ਮਹਾਰਾਜ! ਮੇਰਾ ਵੀ ਤਾਂ ਕੋਈ ਹੀਲਾ-ਉਪਾਅ ਦਸੋ ਕਿ ਮੈਂ ਵੀ ਤਰ ਸਕਦੀ ਹਾਂ ਕਿਉਂਕਿ ਮੈਂ ਤਾਂ ਪਾਪਾਂ ਦਾ ਕੀੜਾ ਬਣੀ ਹੋਈ ਹਾਂ। ਮੇਰੇ ਵਿਚ ਤਾਂ ਸਭ ਪਾਪ ਹੀ ਪਾਪ ਹਨ।

***ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ॥***
***ਮਹਾ ਪੁਰਖੁ ਅਚਾਣਚਕ ਗਨਿਕਾ ਵਾੜੇ ਆਏ ਖਲੋਤਾ॥***
***ਦੁਰਮਤਿ ਦੇਖਿ ਦਇਆਲ ਹੋਇ ਹਥਹੁ ਉਸਨੋ ਦਿਤੋਨੁ ਤੋਤਾ॥***
***ਰਾਮ ਨਾਮ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਉਤਾ॥ ਭਾਈ ਗੁਰਦਾਸ ਜੀ ਦੀ ਵਾਰ 10/21***

ਇਸ ਤਰ੍ਹਾਂ ਮਹਾਤਮਾ ਨੇ ਬੇਨਤੀ ਸੁਣੀ ਤੇ ਮਨ ਵਿਚ ਵਿਚਾਰ ਆਈ ਕਿ ਇਹ ਨਾਮ ਤਾਂ ਜਪ ਨਹੀਂ ਸਕਦੀ ਕਿਉਂਕਿ ਇਸ ਨੇ ਪਾਪ ਬਹੁਤ ਕੀਤੇ ਹੋਏ ਹਨ। ਇਸ ਵਾਸਤੇ ਕੋਈ ਜੁਗਤ ਨਾਲ ਹੀ ਇਹ ਇਸ ਪਾਸੇ ਵੱਲ ਤੁਰ ਸਕਦੀ ਹੈ। ਕਹਿਣ ਲੱਗੇ ਬੀਬੀ! ਆਹ ਤੋਤਾ ਅਸੀਂ ਤੈਨੂੰ ਦਿੰਦੇ ਹਾਂ। ਇਸ ਦੇ ਨਾਲ ਅੰਮ੍ਰਿਤ ਵੇਲੇ ਉਠਿਆ ਕਰ ਤੇ ਉਠ ਕੇ ਇਸ ਨੂੰ ਮੁਹਾਰਨੀ ਕਹਾਇਆ ਕਰ, ਇਕ ਵਾਰੀ ਤੂੰ ਰਾਮ-ਰਾਮ ਕਹੀਂ ਤੇ ਫੇਰ ਇਹ ਕਹੇਗਾ, ਇਸੇ ਤਰ੍ਹਾਂ ਕਰਦੀ ਰਿਹਾ ਕਰੀਂ। ਕਹਿਣ ਲੱਗੀ, ਸਤਿ ਬਚਨ ਮਹਾਰਾਜ। ਇਸ ਤਰ੍ਹਾਂ ਕਰਦੇ ਕਰਦੇ ਉਸ ਦੀ ਲਿਵ ਲੱਗ ਗਈ ਤੇ ਨਾਮ ਦੇ ਨਾਲ ਪਰੀਤੀ ਲੱਗ ਗਈ ਤੇ ਅਖੀਰ ਇਸ ਦਾ ਨਤੀਜਾ ਕੀ ਹੋਇਆ ਕਿ

***ਪਤਿਤ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ॥ ਭਾਈ ਗੁਰਦਾਸ ਜੀ ਦੀ ਵਾਰ 10/21***

ਬੁਰੀ ਮੱਤ ਤੇ ਪਾਪਾਂ ਨਾਲ ਭਰਿਆ ਹੋਇਆ ਜੋ ਹਿਰਦਾ ਸੀ, ਉਹ ਸਾਰਾ ਪ੍ਰਮੇਸ਼ਰ ਦੇ ਨਾਮ ਨੇ ਧੋ ਦਿਤਾ।

***ਅੰਤਕਾਲਿ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੁਸੁ ਗੋਤਾ॥***
***ਗਈ ਬੈਕੁੰਠਿ ਬਿਬਾਣਿ ਚੜ੍ਹਿ ਨਾਉ ਨਰਾਇਣੁ ਛੋਤਿ ਅਛੋਤਾ॥ ਭਾਈ ਗੁਰਦਾਸ ਜੀ ਦੀ ਵਾਰ 10/21***

ਜਦੋਂ ਅਖੀਰ ਸਮਾਂ ਆਇਆ ਤਾਂ ਰਾਮ ਰਾਮ ਕਰਦੀ ਦੇ ਪ੍ਰਾਣ ਨਿਕਲ ਗਏ ਕਿਉਂਕਿ ਪਿੰਜਰੇ ਵਿਚ ਸੱਪ ਬੈਠਾ ਸੀ, ਤੋਤੇ ਦੀ ਆਵਾਜ਼ ਨਾ ਆਉਣ ਕਰਕੇ ਹੱਥ ਨਾਲ ਹਿਲਾਉਣ ਲਗੀ ਤਾਂ ਸੱਪ ਨੇ ਡੰਗ ਮਾਰਿਆ ਤੇ ਚੜ੍ਹਾਈ ਕਰ ਗਈ ਤੇ ਇਸ ਨੂੰ ਬਿਵਾਨ ਲੈਣ ਵਾਸਤੇ ਆ ਗਏ ਤੇ ਬੈਕੁੰਠ ਵਿਚ ਇਸ ਦਾ ਵਾਸਾ ਹੋ ਗਿਆ।

ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪ੍ਰਭੂ ਦਾ ਸਿਮਰਨ ਕਰੋ ਤੇ ਉਸ ਦੀ ਸ਼ਰਨ ਵਿਚ ਜਾਵੋ।

***ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥***
***ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥ ਅੰਗ - 632***

ਐਸਾ ਪ੍ਰਮੇਸ਼ਰ ਜਿਸ ਨੂੰ ਸਿਮਰ ਕੇ ਮਹਾਂ ਪਾਪਣ ਗਨਕਾ ਦਾ ਉਧਾਰ ਹੋ ਗਿਆ, ਉਸ ਦਾ ਜਸ ਤੁਸੀਂ ਹਿਰਦੇ ਵਿਚ

ਧਾਰਨ ਕਰੋ, ਜੁਗਤੀ ਦੇ ਨਾਲ ਆਦਮੀ ਤਰ ਜਾਇਆ ਕਰਦਾ ਹੈ।

ਮਹਾਤਮਾ ਅਜਾਮਲ ਨੂੰ ਕਹਿਨ ਲੱਗੇ ਕਿ ਤੇਰੇ ਇਕ ਸੱਤਵਾਂ ਪੁੱਤਰ ਹੋਵੇਗਾ ਤੂੰ ਉਸ ਦਾ ਨਾਮ ਨਰਾਇਣ ਰੱਖ ਲਵੀਂ ਤੇ ਉਸ ਨੂੰ ਹੀ ਹਾਕਾਂ ਮਾਰੀ ਜਾਇਆ ਕਰੀਂ ਤੇ ਉਸ ਨੂੰ ਉਸ ਦਾ ਨਾਮ ਲੈ ਕੇ ਬੁਲਾਉਂਦਾ ਰਿਹਾ ਕਰੀਂ ਤੇ ਕਦੇ ਤਾਂ ਤੈਨੂੰ ਅਸਲੀ ਨਰਾਇਣ ਦਾ ਧਿਆਨ ਆ ਹੀ ਜਾਵੇਗਾ। ਅਖੀਰ ਹੋਇਆ ਵੀ ਇਸੇ ਤਰ੍ਹਾਂ। ਜਦੋਂ ਅਖੀਰ ਸਮਾਂ ਆਇਆ ਤਾਂ ਜਮਦੂਤ ਆ ਕੇ ਖੜ੍ਹ ਗਏ। ਉਨ੍ਹਾਂ ਨੂੰ ਦੇਖ ਕੇ ਡਰ ਗਿਆ ਤੇ ਫੇਰ ਇਸ ਨੇ ਪੁਤਰ ਨੂੰ ਅਵਾਜ਼ ਦਿਤੀ, ਪੁਤਰ ਨਰਾਇਣ! ਪੁਤਰ ਨਰਾਇਣ!! ਦੋ ਵਾਰੀ ਕਿਹਾ ਤਾਂ ਇਕ ਸਾਹ ਬਾਕੀ ਰਹਿ ਗਿਆ। ਉਸ ਵੇਲੇ ਇਸ ਨੂੰ ਧਿਆਨ ਆ ਗਿਆ ਕਿ ਪੁੱਤਰ ਨੇ ਐਥੇ ਮੇਰੀ ਕੀ ਸਹਾਇਤਾ ਕਰਨੀ ਹੈ, ਮੈਂ ਨਰਾਇਣ ਨੂੰ ਕਿਉਂ ਨਾ ਆਵਾਜ਼ ਮਾਰਾਂ ਤੇ ਉਸ ਨੇ ਅਖੀਰਲੇ ਇਕ ਸਾਹ ਦੇ ਵਿਚ ਹੇ........ਨਾ ..........ਰਾ........ਇ........ਣ (ਨਾਰਾਇਣ) ਐਨਾ ਕਹਿ ਦਿਤਾ ਤੇ ਨਾਲ ਦੀ ਨਾਲ ਸਾਹ ਨਿਕਲ ਗਏ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ -

***ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥*** ***ਅੰਗ - 902***

ਜਦੋਂ ਨਰਾਇਣ ਦੀ ਸੁਧ ਆਈ ਤਾਂ ਇਕ ਵਾਰੀ, ਵਾਹਿਗੁਰੂ ਨਰਾਇਣ ਕਿਹਾ ਹੋਇਆ ਹੀ-

***ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥*** ***ਅੰਗ - 902***

ਜਿਸ ਗਤੀ ਵਾਸਤੇ ਵੱਡੇ-ਵੱਡੇ ਤਪੀ ਜੋਗੀ ਤਪਸਿਆ ਕਰਦੇ ਹਨ, ਪ੍ਰਾਣਾਯਾਮ ਕਰਦੇ ਹਨ, ਅੱਖ ਝਮਕਣ ਦੇ ਸਮੇਂ ਵਿਚ ਉਹ ਗਤੀ ਪ੍ਰਾਪਤ ਹੋ ਗਈ। ਉਸੇ ਵੇਲੇ ਬਿਬਾਨ ਆ ਗਏ ਤੇ ਦੇਵਗਣ ਉਸ ਨੂੰ ਬਿਬਾਨਾਂ ਵਿਚ ਚੜ੍ਹਾ ਕੇ ਲੈ ਗਏ। ਮਹਾਰਾਜ ਜੀ ਕਹਿੰਦੇ ਹਨ ਕਿ ਉਸ ਨੂੰ ਵੱਡੀ ਗਤੀ ਪ੍ਰਾਪਤ ਹੋ ਗਈ।

***ਧਾਰਨਾ - ਗਤੀ ਮਿਲ ਗਈ ਜੋਗੀਆਂ ਵਾਲੀ,***
***ਇਕ ਵਾਰੀ ਰਾਮ ਬੋਲ ਕੇ -2, 2.***
***ਮੇਰੇ ਪਿਆਰੇ, ਇਕ ਵਾਰੀ ਰਾਮ ਬੋਲ ਕੇ -2, 2.***
***ਗਤੀ ਮਿਲ ਗਈ ਜੋਗੀਆਂ ਵਾਲੀ,... -2.***

***ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥*** ***ਅੰਗ - 632***

ਅੱਖ ਦੇ ਝਮਕਣ ਜਿੰਨੇ ਚਿਰ ਵਿਚ ਇਸ ਦਾ ਨਿਸਤਾਰਾ ਹੋ ਗਿਆ -

***ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥*** ***ਅੰਗ - 526***

ਜਿਸ ਪ੍ਰਾਣੀ ਦੇ ਅੰਤ ਸਮੇਂ ਵਾਹਿਗੁਰੂ, ਰਾਮ, ਅੱਲਾ, ਨਰਾਇਣ, ਗੋਬਿੰਦ ਕੋਈ ਵੀ ਨਾਮ ਚਿਤ ਆ ਜਾਵੇ ਤੇ ਪ੍ਰਮੇਸ਼ਰ ਵੱਲ ਉਸ ਦਾ ਧਿਆਨ ਚਲਿਆ ਜਾਵੇ। ਸਾਧ ਸੰਗਤ ਜੀ! ਇਕ ਦਮ ਉਸ ਦੇ ਸਾਰੇ ਪਾਪਾਂ ਦਾ ਨਾਸ ਹੋ ਕੇ ਬੜੀ ਉਤਮ ਗਤੀ ਨੂੰ ਪ੍ਰਾਪਤ ਹੋ ਜਾਇਆ ਕਰਦਾ ਹੈ।

ਸੋ ਕਲਜੁਗ ਰਾਜਾ ਪ੍ਰੀਛਤ ਨੂੰ ਕਹਿਣ ਲੱਗਿਆ, ਮੇਰੇ ਅੰਦਰ ਗੁਣ ਵੀ ਬਹੁਤ ਹਨ ਭਾਵੇਂ ਮੇਰੇ ਅੰਦਰ ਅਉਗਣ ਵੀ ਬਹੁਤ ਹਨ। ਤੇਰੀ ਮਰਜ਼ੀ ਹੈ ਭਾਵੇਂ ਮੈਨੂੰ ਮਾਰ ਦਿਓ ਤੇ ਭਾਵੇਂ ਛੱਡ ਦਿਓ। ਰਾਜਾ ਪ੍ਰੀਛਤ ਕਹਿਣ ਲੱਗਿਆ ਹੇ ਕਲਜੁਗ! ਕਿ ਐਸਾ ਜੁਗ ਤਾਂ ਦੇਖਿਆ ਹੀ ਨਹੀਂ, ਕਿਉਂਕਿ ਤੇਰੇ ਜੁਗ ਦੇ ਅੰਦਰ ਨਾਮ ਦੀ ਬਹੁਤ ਵਡਿਆਈ ਹੈ।

***ਕਲਿਜੁਗਿ ਨਾਵੈ ਕੀ ਵਡਿਆਈ॥*** ***ਭਾਈ ਗੁਰਦਾਸ ਜੀ ਦੀ ਵਾਰ 1/16***

ਇਸ ਜੁਗ ਵਿਚ ਨਾਮ ਦੀ ਵਡਿਆਈ ਹੈ ਤੇ ਬਾਕੀ ਕਰਮ ਕਿਰਤ ਦੀ ਕੋਈ ਵੀ ਪੇਸ਼ ਨਹੀਂ ਜਾਂਦੀ, ਸਾਰੇ ਕਰਮ ਧਰਮ ਟੁੱਟ ਜਾਇਆ ਕਰਦੇ ਹਨ।

***ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ॥***
***ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥*** ***ਅੰਗ - 902***

ਸੋ ਕਲਜੁਗ ਦੇ ਲੱਛਣ ਹੀ ਐਸੇ ਹਨ।

ਮਹਾਰਾਜ ਗੁਰੂ ਨਾਨਕ ਸਾਹਿਬ ਸਾਨੂੰ ਸੰਬੋਧਨ ਕਰਦੇ ਹੋਏ ਫੁਰਮਾਉਂਦੇ ਹਨ ਕਿ ਭਾਈ ਹੁਣ ਨਾਮ ਬੀਜਣ ਦੀ ਰੁੱਤ ਆਈ ਹੋਈ ਹੈ। ਜਿਸ ਤਰ੍ਹਾਂ ਹੁਣ ਕਣਕਾਂ ਬੀਜਣ ਦੀ ਰੁਤ ਆਈ ਹੋਈ ਸੀ, ਜੇ ਕੋਈ ਇਸ ਰੁੱਤ ਵਿਚ ਧਾਨ ਬੀਜਣ ਲੱਗ ਜਾਵੇ, ਕਪਾਹ ਬੀਜਣ ਲੱਗ ਜਾਵੇ, ਮੱਕੀ ਬੀਜਣ ਲੱਗ ਜਾਵੇ ਤਾਂ ਮੱਕੀ ਨੂੰ ਗੱਠ ਨਹੀਂ ਪਾਟਿਆ ਕਰਦੀ, ਹਰੀ ਤਾਂ ਜ਼ਰੂਰ ਹੋ ਜਾਵੇਗੀ, ਕਪਾਹ ਵੀ ਹਰੀ ਹੋ ਜਾਏਗੀ ਪਰ ਉਸ ਨੂੰ ਟੀਂਡੇ ਨਹੀਂ ਲੱਗਣਗੇ। ਇਸੇ ਤਰ੍ਹਾਂ ਰੁਤ ਕਣਕ

ਬੀਜਣ ਦੀ ਆ ਗਈ, ਸਰ੍ਹੋਂ ਬੀਜਣ ਦੀ ਰੁਤ ਆ ਗਈ। ਜਿਹੜੀ ਰੁਤ ਹੋਵੇ ਤੇ ਉਸ ਰੁਤ ਮੁਤਾਬਿਕ ਬੀਜ ਪਾ ਦੇਈਏ ਤਾਂ ਫਲ ਜਾਇਆ ਕਰਦਾ ਹੈ ਜੇਕਰ ਕਰੁੱਤਾ ਬੀਜ ਪਾ ਦੇਈਏ ਤਾਂ ਉਹ ਜੰਮਿਆਂ ਨਹੀਂ ਕਰਦਾ ਮਿਹਨਤ ਜਾਇਆ ਚਲੀ ਜਾਂਦੀ ਹੈ। ਸੋ ਮਹਾਰਾਜ ਜੀ ਕਹਿੰਦੇ ਹਨ ਕਿ ਭਾਈ ਹੁਣ ਨਾਮ ਬੀਜਣ ਦੀ ਰੁੱਤ ਆਈ ਹੋਈ ਹੈ, ਨਾਮ ਬੀਜ ਲਵੋ, ਦੇਖਿਓ ਕਿਤੇ ਭੁਲ ਨਾ ਜਾਇਓ।

***ਧਾਰਨਾ - ਕਲੂ ਆਇਓ ਰੇ ਇਕ ਨਾਮ ਬੀਜ ਲਓ -2, 2.***
***ਸਤਿਨਾਮ ਵਾਹਿਗੁਰੂ ਅਕਾਲ ਪੁਰਖ ਤੂੰਹੀ ਹੈ -2, 2.***

***ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥***
***ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥ ਅੰਗ - 1185***

ਮਹਾਰਾਜ ਜੀ ਕਹਿੰਦੇ ਹਨ ਕਿ ਭਾਈ ਪ੍ਰੇਮੀਓ! ਭਰਮ ਵਿਚ ਨਾ ਪਵੋ, ਹੁਣ ਨਾਮ ਬੀਜਣ ਦੀ ਰੁੱਤ ਆਈ ਹੋਈ ਹੈ। ਸੋ ਕਲਜੁਗ ਦੇ ਅੰਦਰ ਨਾਮ ਜਪਣ ਦਾ ਬਹੁਤ ਵੱਡਾ ਫਲ ਹੋਇਆ ਕਰਦਾ ਹੈ, ਬਾਕੀ ਕਰਮ ਤੇ ਹੋਰ ਤੀਰਥ ਬਰਤ ਆਦਿ ਚੀਜ਼ਾਂ ਕੰਮ ਨਹੀਂ ਦਿਆ ਕਰਦੀਆਂ।

ਇਕ ਦਫਾ ਗੁਰੂ ਨਾਨਕ ਸਾਹਿਬ ਮਹਾਰਾਜ ਮਰਦਾਨਾ ਤੇ ਬਾਲਾ ਜੀ ਸਮੇਤ ਜਗਤ ਦਾ ਉਧਾਰ ਕਰਦੇ ਕਰਦੇ ਜਾ ਰਹੇ ਹਨ। ਰਸਤੇ ਵਿਚ ਮਰਦਾਨਾ ਕਹਿਣ ਲੱਗਿਆ ਕਿ ਮਹਾਰਾਜ! ਆਪ ਨਾਮ ਦੀ ਮਹਿਮਾ ਕਰਦੇ ਹੋ ਤੇ ਨਾਮ ਦੇ ਬਾਰੇ ਬਹੁਤ ਕੁਝ ਦੱਸਦੇ ਹੋ ਪਰ ਇਸ ਸੰਸਾਰ ਨੂੰ ਕਿਉਂ ਨਹੀਂ ਸਮਝ ਆਉਂਦੀ, ਕਿਉਂ ਨਹੀਂ ਲੋਕ ਇਸ ਗੱਲ ਨੂੰ ਸਮਝਦੇ ਕਿ ਨਾਮ ਜਪਣਾ ਚਾਹੀਦਾ ਹੈ। ਮਹਾਰਾਜ ਜੀ ਕਹਿਣ ਲੱਗੇ ਮਰਦਾਨਿਆ, ਜੋ ਕੀਮਤੀ ਚੀਜ਼ਾਂ ਹੋਇਆ ਕਰਦੀਆਂ ਹਨ ਇਨ੍ਹਾਂ ਦੀ ਕਦਰ ਕੇਵਲ ਕਦਰਦਾਨਾਂ ਨੂੰ ਹੋਇਆ ਕਰਦੀ ਹੈ। ਬਾਕੀ ਸੰਸਾਰ ਨੂੰ ਇਸ ਗੱਲ ਦਾ ਪਤਾ ਨਹੀਂ ਲਗਦਾ ਕਿਉਂਕਿ ਸੰਸਾਰ ਅੰਨ੍ਹਾ ਹੈ। ਅੰਨ੍ਹਾ ਹੋਣ ਕਰਕੇ ਇਸ ਨੂੰ ਦਿਸਦਾ ਨਹੀਂ ਹੈ।

***ਕਬੀਰਾ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ॥ ਅੰਗ - 1372***
***ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ॥ ਅੰਗ - 1370***

ਸੰਸਾਰ ਨੂੰ ਪਤਾ ਨਹੀਂ ਹੈ ਕਿ ਨਾਮ ਦੇ ਵਿਚ ਕਿੰਨੀ ਸ਼ਕਤੀ ਹੈ, ਅੱਲਾ ਦੋ ਅੱਖਰ ਹਨ, ਹਰੀ ਦੋ ਅੱਖਰ ਹਨ ਤੇ ਰਾਮ ਦੋ ਅੱਖਰ ਹਨ। ਹਰੇ ਰਾਮ ਚਾਰ ਅੱਖਰ ਹਨ, ਵਾਹਿਗੁਰੂ ਚਾਰ ਅੱਖਰ ਹਨ। ਲੇਕਿਨ ਜਦੋਂ ਨਾਮ ਗੁਰੂ ਤੋਂ ਪ੍ਰਾਪਤ ਹੋ ਜਾਂਦਾ ਹੈ ਉਸ ਵੇਲੇ ਇਹਦੇ ਵਿਚ ਸ਼ਕਤੀ ਪੈ ਜਾਇਆ ਕਰਦੀ ਹੈ। ਮੰਤਰ ਕੀ ਹੁੰਦੇ ਹਨ? ਇਨ੍ਹਾਂ ਨਾਲ ਮੱਝ ਨੂੰ ਨਜ਼ਰ ਲੱਗ ਗਈ ਠੀਕ ਹੋ ਜਾਂਦੀ ਹੈ। ਇਹ ਮੰਤਰ ਤਾਂ ਕੇਵਲ ਭੂਤ ਪ੍ਰੇਤਾਂ ਨੂੰ ਵਸ ਕਰਨ ਲਈ ਸਿਧ ਕੀਤੇ ਹੁੰਦੇ ਹਨ। ਇਸੇ ਤਰ੍ਹਾਂ ਇਹ ਵਾਹਿਗੁਰੂ ਗੁਰਮੰਤਰ ਹੈ, ਵਾਹਿਗੁਰੂ ਦੇ ਨਾਮ ਦੀ ਸ਼ਕਤੀ ਦਾ ਸੰਸਾਰ ਨੂੰ ਪਤਾ ਨਹੀਂ ਹੈ। ਮਰਦਾਨਾ ਕਹਿਣ ਲੱਗਿਆ, ਮਹਾਰਾਜ! ਇਹ ਸਮਝ ਵਿਚ ਕਿਉਂ ਨਹੀਂ ਆਉਂਦਾ ਲੋਕਾਂ ਦੇ, ਇਨ੍ਹਾਂ ਨੂੰ ਸਮਝ ਲੈਣਾ ਚਾਹੀਦਾ ਹੈ। ਹਾਲੇ ਇਹ ਬਚਨ ਬਿਲਾਸ ਚਲ ਰਹੇ ਸਨ ਕਿ ਗੁਰੂ ਮਹਾਰਾਜ ਮਰਦਾਨੇ ਨੂੰ ਕਹਿਣ ਲੱਗੇ, ਦੇਖ ਮਰਦਾਨਿਆ! ਉਹ ਦੇਖ! ਸ਼ਹਿਰ ਨਜ਼ਰ ਆ ਰਿਹਾ ਹੈ, ਦੇਖ ਬੜੇ ਬੜੇ ਚੁਬਾਰੇ ਤੇ ਮੰਮਟੀਆਂ ਨਜ਼ਰ ਆ ਰਹੀਆਂ ਹਨ। ਤੂੰ ਇਸ ਤਰ੍ਹਾਂ ਕਰ ਤੇ ਉਥੇ ਜਾ ਕੇ ਪ੍ਰਸ਼ਾਦ ਪਾਣੀ ਛਕ ਆ, ਤੈਨੂੰ ਭੁਖ ਲੱਗ ਗਈ ਹੋਵੇਗੀ। ਮਰਦਾਨਾ ਹੱਸਣ ਲੱਗ ਪਿਆ। ਮਹਾਰਾਜ ਕਹਿਣ ਲੱਗੇ, ਕੀ ਗੱਲ, ਹੱਸਦਾ ਕਿਉਂ ਹੈ? ਕਹਿਣ ਲੱਗਿਆ ਮਹਾਰਾਜ! ਆਪ ਜੀ ਨੇ ਇਸ ਤਰ੍ਹਾਂ ਕਹਿ ਦਿੱਤਾ ਜਿਵੇਂ ਉਥੇ ਮੇਰੇ ਕੋਈ ਰਿਸ਼ਤੇਦਾਰ ਜਾਂ ਜਾਣਕਾਰੀ ਹੈ। ਕਹਿਣ ਲੱਗਿਆ ਪਹਿਲਾਂ ਦਸ ਘਰਾਂ ਵਿਚ ਜਾਵਾਂਗਾ ਤੇ ਨਾਲੇ ਗਾਲਾਂ ਖਾਵਾਂਗਾ। ਕੋਈ ਰੱਬ ਦਾ ਪਿਆਰਾ ਮਿਲਿਆ ਤਾਂ ਮੈਂ ਉਸ ਨੂੰ ਕਹਿਣੈ ਤੇ ਫੇਰ ਪ੍ਰਸ਼ਾਦ ਪਾਣੀ ਛੱਕਣ ਦਾ ਇੰਤਜ਼ਾਮ ਹੋਣਾ ਹੈ। ਮਹਾਰਾਜ ਕਹਿਣ ਲੱਗੇ ਮਰਦਾਨਿਆ! ਨਿਰੰਕਾਰ ਦੇ ਹੋਈਏ ਚਾਕਰ ਤੇ ਦੁਨੀਆਂ ਅੱਗੇ ਹੱਥ ਅੱਡੀਏ, ਮਹਾਰਾਜ ਜੀ ਨੇ ਪੈਰ ਦਾ ਅੰਗੂਠਾ ਜ਼ਮੀਨ 'ਚ ਮਾਰਿਆ, ਇਕ ਬਹੁਤ ਹੀ ਕੀਮਤੀ ਲਾਲ ਮਰਦਾਨੇ ਨੂੰ ਕੱਢ ਕੇ ਫੜਾ ਦਿੱਤਾ। ਕਹਿਣ ਲੱਗੇ ਲੈ ਮਰਦਾਨਿਆ! ਇਹ ਲੈ ਕੇ ਤੂੰ ਸ਼ਹਿਰ ਚਲਿਆ ਜਾਹ, ਨਾਲੇ ਪ੍ਰਸ਼ਾਦ ਪਾਣੀ ਛੱਕ ਆਈਂ, ਨਾਲੇ ਇਸ ਦੀ ਕੀਮਤ ਪੁਛ ਕੇ ਆਵੀਂ। ਬੜਾ ਕੀਮਤੀ ਹੈ, ਐਵੇਂ ਕਿਤੇ ਸਸਤੇ ਭਾਅ ਵਿਚ ਨਾ ਵੇਚ ਕੇ ਆਵੀਂ ਤੇ ਚੰਗੀ ਤਰ੍ਹਾਂ ਨਿਰਣਾ ਕਰਕੇ ਦੇ ਕੇ ਆਵੀਂ। ਨਾ ਮਹਾਰਾਜ ਜੀ ਨੇ ਕੀਮਤ ਦੱਸੀ ਤੇ ਨਾ ਹੀ ਮਰਦਾਨੇ ਨੂੰ ਕੀਮਤ ਦਾ ਪਤਾ ਹੈ। ਆਪਣੇ ਅੱਟੇ-ਸੱਟੇ ਲਾਈ ਜਾਂਦੈ ਕਿ ਪੱਥਰ ਜਿਹਾ ਹੈ, ਵੀਹ ਕੁ ਰੁਪਈਏ ਦਾ ਹੋਣੈ। ਕਦੇ ਸੋਚਦਾ ਹੈ ਕਿ 50 ਰੁਪਏ ਦਾ ਹੋਵੇਗਾ। ਅੱਗੇ ਜਾ ਕੇ ਜਦੋਂ ਸ਼ਹਿਰ ਦੇ ਵਿਚ ਵੜਿਆ। ਸਬਜ਼ੀ ਬਜ਼ਾਰ ਦੇਖ ਕੇ ਇਕ ਦੁਕਾਨ ਤੇ ਜਾ ਕੇ ਮਰਦਾਨੇ ਨੇ ਉਹ ਲਾਲ ਦਿਤਾ ਤੇ ਸਬਜ਼ੀ ਫਰੋਸ਼ ਨੂੰ ਕਹਿਣ ਲੱਗਿਆ ਕਿ ਮੈਨੂੰ ਸਵਾ ਸੇਰ ਫਲ ਦੇ ਕੇ ਬਾਕੀ ਦੇ ਪੈਸੇ ਮੈਨੂੰ ਵਾਪਸ ਦੇ ਦਿਓ ਤਾਂ ਕਿ ਫਲ ਖਾ ਕੇ ਮੇਰੀ ਭੁਖ ਮਿਟ ਜਾਵੇ। ਉਸ ਨੇ ਦੇਖਿਆ ਤੇ ਦੇਖ ਕੇ ਕਹਿਣ ਲਗਿਆ, ਇਹਦਾ ਕੀ ਆਉਣੈ? ਦੋ ਮੂਲੀਆਂ ਮਿਲ ਜਾਣਗੀਆਂ। ਮਰਦਾਨਾ ਕਹਿਣ ਲੱਗਿਆ ਇਹ ਤਾਂ ਮੇਰੇ ਗੁਰੂ ਮਹਾਰਾਜ ਨੇ ਦਿਤਾ ਹੈ ਤੇ ਕਹਿੰਦੇ ਸਨ ਇਹ ਬਹੁਤ ਕੀਮਤੀ ਹੈ। ਕਹਿੰਦਾ ਇਹਦੇ ਵਿਚ ਕੀ ਹੈ? ਲਾਲ ਜਿਹਾ ਪੱਥਰ ਹੈ, ਇਹੋ ਜਿਹੇ ਪੱਥਰ ਬਥੇਰੇ

ਗੰਗਾ ਵਿਚ ਰੁਲਦੇ ਫਿਰਦੇ ਹਨ। ਮਰਦਾਨਾ ਕਹਿਣ ਲੱਗਿਆ ਭਾਈ! ਵਾਪਸ ਕਰ ਦਿਓ, ਉਸਨੇ ਵਾਪਸ ਕਰ ਦਿਤਾ। ਮਰਦਾਨਾ ਅੱਗੇ ਚਲਿਆ ਜਾਂਦਾ ਹੈ ਤੇ ਹਲਵਾਈ ਦੀ ਦੁਕਾਨ ਆ ਗਈ। ਕਹਿਣ ਲੱਗਿਆ ਲੈ ਭਾਈ! ਇਹ ਬੜਾ ਕੀਮਤੀ ਪੱਥਰ ਹੈ। ਸਵਾ ਸੇਰ ਮੈਨੂੰ ਮਠਿਆਈ ਦੇ ਕੇ ਤੇ ਬਾਕੀ ਪੈਸੇ ਵਾਪਸ ਕਰ ਦਿਉ। ਦੁਕਾਨਦਾਰ ਪੱਥਰ ਨੂੰ ਉਲਟਾਅ ਪਲਟਾਅ ਕੇ ਦੇਖਦਾ ਹੈ। ਕਹਿਣ ਲੱਗਿਆ ਭਾਈ! ਇਸ ਦੀ ਤਾਂ ਕੋਈ ਕੀਮਤ ਨਹੀਂ ਹੈ, ਪੱਥਰ ਜਿਹਾ ਹੈ ਦੇਖਣ ਨੂੰ ਸੋਹਣਾ ਲਗਦਾ ਹੈ ਤੇ ਤੂੰ ਅੱਧ ਸੇਰ ਮਠਿਆਈ ਲੈ ਲੈ ਤੇ ਇਸ ਨਾਲ ਨਿਆਣੇ ਖੇਡ ਲਿਆ ਕਰਨਗੇ। ਮਰਦਾਨੇ ਨੇ ਵਾਪਸ ਲੈ ਲਿਆ। ਅੱਗੇ ਬਜਾਜ ਦੀ ਦੁਕਾਨ ਆ ਗਈ। ਉਥੇ ਜਾ ਕੇ ਕਹਿਣ ਲੱਗਿਆ ਸ਼ਾਹ ਜੀ! ਆਹ ਮੇਰੇ ਕੋਲ ਬੜਾ ਕੀਮਤੀ ਪੱਥਰ ਹੈ। ਇਹ ਤੁਸੀਂ ਲੈ ਲਵੋ ਤੇ ਮੈਨੂੰ ਦੋ ਚਾਦਰਾਂ ਦੇ ਦਿਓ, ਇਕ ਵਸਤਰ ਦੇ ਦਿਓ ਤੇ ਬਾਕੀ ਪੈਸੇ ਮੈਨੂੰ ਮੋੜ ਦਿਓ। ਉਹ ਪੱਥਰ ਦੇਖ ਕੇ ਮਰਦਾਨੇ ਦੇ ਮੂੰਹ ਵੱਲ ਦੇਖਣ ਲੱਗ ਗਿਆ। ਕਹਿਣ ਲੱਗਿਆ, ਕੀ ਕਿਹਾ ਭਾਈ! ਮਰਦਾਨੇ ਨੇ ਫੇਰ ਉਹੋ ਗੱਲ ਦੁਹਰਾਅ ਦਿੱਤੀ। ਸੇਠ ਕਹਿਣ ਲੱਗਿਆ ਕਿ ਤੂੰ ਕਹਿੰਨੈ ਇਹ ਬਹੁਤ ਕੀਮਤੀ ਹੈ, ਇਹੋ ਜਿਹੇ ਪੱਥਰ ਤਾਂ ਗੰਗਾ ਦੇ ਕੰਢੇ ਤੇ ਰੁਲਦੇ ਫਿਰਦੇ ਹਨ। ਜਿੰਨੇ ਮਰਜ਼ੀ ਲੈ ਆਉ। ਜੇ ਨਹੀਂ ਯਕੀਨ ਤਾਂ ਹੁਣੇ ਦਿਖਾ ਦਿੰਦਾ ਹਾਂ। ਮੈ ਇਥੇ ਰੱਖ ਛਡਾਂਗਾ, ਦੇਖਣ ਨੂੰ ਸੋਹਣਾ ਲੱਗਦੈ ਤੇ ਜੇ ਲੇਣੈ ਤਾਂ ਦੋ ਗਜ਼ ਕੱਪੜਾ ਮਿਲ ਜਾਵੇਗਾ। ਮਰਦਾਨੇ ਨੇ ਉਸ ਤੋਂ ਵੀ ਲਾਲ ਵਾਪਸ ਲੈ ਲਿਆ ਤੇ ਪੁਛਦਾ ਪੁਛਾਉਂਦਾ ਇਕ ਜੌਹਰੀ ਦੇ ਪਾਸ ਚਲਿਆ ਗਿਆ। ਜੌਹਰੀ ਨੇ ਦੇਖਿਆ ਤੇ ਕਹਿਣ ਲੱਗਿਆ, ਭਾਈ ਇਸ ਦਾ ਸੌ ਰੁਪਿਆ ਮੁਲ ਮਿਲ ਸਕਦੈ, ਉਸ ਨੇ ਬੜੇ ਜ਼ੋਰ ਨਾਲ ਕਿਹਾ। ਪਰ ਉਸ ਵੇਲੇ ਤਾਂ ਸੌ ਰੁਪੈ ਦਾ ਮੁੱਲ ਵੀ ਬਹੁਤ ਸੀ ਕਿਉਂਕਿ ਰੁਪਏ ਦੀ ਕੀਮਤ ਬਹੁਤ ਸੀ। ਮਰਦਾਨਾ ਸੁਣ ਕੇ ਹੈਰਾਨ ਹੋ ਗਿਆ ਕਿ ਇਸ ਦਾ ਤਾਂ ਮੁੱਲ ਅੱਗੇ ਤੋਂ ਅੱਗੇ ਜਿਹੜੀ ਦੁਕਾਨ ਤੇ ਜਾਂਦਾ ਹੈ ਵਧਦਾ ਜਾ ਰਿਹਾ ਹੈ। ਅਖੀਰ ਉਸ ਨੂੰ ਪੁਛਣ ਲੱਗਿਆ, ਕਹਿੰਦਾ ਇਸ ਤਰ੍ਹਾਂ ਦੱਸੋ ਕਿ ਇਥੇ ਸਭ ਤੋਂ ਚੰਗਾ ਜੌਹਰੀ ਕੌਣ ਹੈ? ਉਸ ਨੇ ਉਤਰ ਦਿੱਤਾ, ਇਥੇ ਸਭ ਤੋਂ ਵੱਡਾ ਜੌਹਰੀ ਸਾਲਸਰਾਇ ਹੈ, ਦੂਰ ਦੂਰ ਦੇਸ਼ਾਂ ਤੋਂ ਲੋਕ ਉਸ ਦੇ ਪਾਸ ਕੀਮਤੀ ਚੀਜ਼ਾਂ ਵੇਚਣ ਆਇਆ ਕਰਦੇ ਹਨ। ਮਰਦਾਨੇ ਨੇ ਦੁਕਾਨ ਦਾ ਅਤਾ ਪਤਾ ਪੁਛ ਲਿਆ ਤੇ ਦੁਕਾਨ ਤੇ ਪਹੁੰਚ ਗਿਆ। ਜਾ ਕੇ ਪਤਾ ਕੀਤਾ, ਕਹਿਣ ਲੱਗੇ, ਸੇਠ ਜੀ ਤਾਂ ਉਪਰ ਬੈਠਦੇ ਹਨ। ਉਸ ਨੇ ਦਰਵਾਜ਼ੇ ਮੂਹਰੇ ਜਾ ਕੇ ਰੱਸੀ ਖਿਚੀ ਤੇ ਅੰਦਰ ਘੰਟੀ ਵੱਜੀ ਤਾਂ ਸ਼ਾਹ ਜੀ ਦਾ ਨੌਕਰ ਆਇਆ ਜਿਸ ਦਾ ਨਾਮ ਅਧਰੱਕਾ ਸੀ। ਕਹਿਣ ਲੱਗਿਆ, ਕੀ ਗੱਲ ਹੈ ਭਾਈ? ਮਰਦਾਨੇ ਨੇ ਕਿਹਾ, ਜੀ ਮੈਂ ਆਹ ਲਾਲ ਵੇਚਣਾ ਹੈ ਤੇ ਇਸ ਦਾ ਮੁਲ ਪੁਛਣਾ ਹੈ ਕਿ ਕਿੰਨਾ ਹੈ। ਨੌਕਰ ਕਹਿਣ ਲੱਗਿਆ ਕਿ ਉਪਰ ਹੀ ਆ ਜਾਵੋ। ਕਹਿਣ ਲੱਗਿਆ, ਸ਼ਾਹ ਜੀ! ਆਹ ਮੇਰੇ ਪਾਸ ਬਹੁਤ ਕੀਮਤੀ ਚੀਜ਼ ਹੈ, ਮੈਂ ਵੇਚਣੀ ਹੈ। ਕਹਿਣ ਲੱਗਿਆ ਕੀ ਨਾਮ ਹੈ ਭਾਈ ਤੇਰਾ? ਕਹਿੰਦਾ ਜੀ ਮੇਰਾ ਨਾਮ ਮਰਦਾਨਾ ਹੈ। ਜਿਸ ਵਕਤ ਸ਼ਾਹ ਜੀ ਨੇ ਲਾਲ ਦੇਖਿਆ ਤਾਂ ਉਹ ਢਾਸਣਾ ਲਾ ਕੇ ਪਿਆ ਸੀ, ਟੇਢਾ ਜਿਹਾ ਹੋ ਕੇ, ਇਕ ਦਮ ਉਠ ਕੇ ਬਹਿ ਗਿਆ, ਹੈਰਾਨ ਹੋ ਗਿਆ, ਚੇਹਰੇ ਦਾ ਰੰਗ ਬਦਲ ਗਿਆ ਤੇ ਰੋਸ਼ਨੀ ਵੱਲ ਕਰਕੇ ਕਦੇ ਇਧਰ ਨੂੰ ਕਰਕੇ ਦੇਖਦੈ ਅਤੇ ਕਦੇ ਉਧਰ ਨੂੰ ਕਰਕੇ ਦੇਖਦੈ ਤੇ ਹੈਰਾਨ ਹੋਈ ਜਾਂਦਾ ਹੈ। ਨੌਕਰ ਨੂੰ ਆਵਾਜ਼ ਮਾਰੀ, ਬੇਟਾ ਅਧਰੱਕਾ! ਆਹ ਦੇਖ ਲਾਲ ਬੜੀ ਦੇਰ ਬਾਅਦ ਦੇਖਣ ਨੂੰ ਮਿਲਿਐ। ਇਹ ਬੇਕੀਮਤੀ ਲਾਲ ਹੈ। ਇਸ ਦੀ ਪਰਖ ਸਾਡੇ ਉਸਤਾਦਾਂ ਨੂੰ ਸੀ, ਉਨ੍ਹਾਂ ਨੇ ਇਹ ਰਮਜ਼ ਦੱਸੀ ਸੀ ਕਿ ਕਦੇ ਕਦਾਈ ਜ਼ਿੰਦਗੀ ਦੇ ਅੰਦਰ ਇਹੋ ਜਿਹਾ ਲਾਲ ਜੇ ਦਰਸ਼ਨ ਕਰਨ ਵਾਸਤੇ ਮਿਲ ਜਾਵੇ ਤਾਂ ਉਸ ਦੀ ਦਰਸ਼ਨੀ ਭੇਟ ਸੌ ਰੁਪਿਆ ਰੱਖੀਦੀ ਹੈ। ਫੇਰ ਦੂਜੀ ਗੱਲ ਕਰੀਦੀ ਹੈ। ਕਹਿਣ ਲੱਗਿਆ ਤੂੰ ਸੌ ਰੁਪਿਆ ਤਜੌਰੀ 'ਚੋਂ ਕੱਢ ਤੇ ਧੂਪ ਜਗਾ ਕੇ ਲਿਆ। ਐਨੇ ਨੂੰ ਸੇਠ ਨੇ ਉਚੇ ਥਾਂ ਚੌਂਕੀ ਦੇ ਉਤੇ ਉਹ ਲਾਲ ਰੱਖ ਦਿਤਾ। ਉਹ ਧੂਪ ਲੈ ਆਇਆ ਤੇ ਨਾਲੇ ਤਜੌਰੀ ਵਿਚੋਂ ਸੌ ਰੁਪਿਆ ਕੱਢ ਲਿਆਇਆ। ਉਸ ਨੇ ਪੰਜ ਢੇਰੀਆਂ ਕਰਕੇ ਸੌ ਰੁਪਏ ਦੀਆਂ ਰੱਖਕੇ ਅੱਗੇ ਨਮਸ਼ਕਾਰ ਕਰ ਦਿਤੀ। ਮਰਦਾਨਾ ਹੈਰਾਨ ਹੋਈ ਜਾ ਰਿਹਾ ਹੈ ਕਿ ਇਹ ਕੀ ਭਾਣਾ ਵਰਤ ਰਿਹਾ ਹੈ। ਨਮਸ਼ਕਾਰ ਕਰਕੇ ਸੇਠ ਕਹਿਣ ਲੱਗਿਆ, ਦੇਖ ਬੇਟਾ ਅਧਰੱਕਾ! ਇਹ ਉਹ ਲਾਲ ਹੈ ਜਿਹੜਾ ਸਾਡੇ ਉਸਤਾਦ ਕਿਹਾ ਕਰਦੇ ਸੀ ਕਿ ਇਹਦੇ ਜੇ ਕਦੇ ਦਰਸ਼ਨ ਹੋ ਜਾਣ ਤਾਂ ਇਸ ਦੀ ਦਰਸ਼ਨੀ ਭੇਟ ਹੀ ਸੌ ਰੁਪਈਆ ਰੱਖੀਦੀ ਹੈ। ਆਹ ਦੇਖ ਕਿੰਨੇ ਰੰਗ ਬਦਲ ਰਹੇ ਹਨ, ਪੈਰ ਪੈਰ ਤੇ ਰੰਗ ਬਦਲਦੇ ਹਨ, ਐਸਾ ਲਾਲ ਅੱਜ ਤੱਕ ਜ਼ਿੰਦਗੀ 'ਚ ਮੈਂ ਨਹੀਂ ਦੇਖਿਆ। ਗੱਲਾਂ ਹੀ ਕਰਦੇ ਸੁਣੇ ਹਨ, ਹੋਰ ਬਥੇਰੇ ਦੇਖੇ ਹਨ ਪਰ ਐਸਾ ਨਹੀਂ ਦੇਖਿਆ, ਬਹੁਤ ਨਾਯਾਬ ਚੀਜ਼ ਹੈ। ਮਰਦਾਨਾ ਹੈਰਾਨ ਹੋ ਕੇ ਦੇਖੀ ਜਾਂਦੈ। ਸੇਠ ਨੇ ਸਮਝਿਆ ਕਿ ਸ਼ਾਇਦ ਮਰਦਾਨੇ ਨੇ ਇਹ ਗੱਲ ਸਮਝੀ ਹੈ ਕਿ ਇਹਦਾ ਮੁਲ ਕੇਵਲ ਸੌ ਰੁਪੈ ਹੈ, ਇਸੇ ਕਰਕੇ ਇਹ ਹੈਰਾਨ ਹੋਇਆ ਲਗਦਾ ਹੈ। ਸਾਲਸਰਾਇ ਕਹਿਣ ਲੱਗਿਆ ਭਾਈ ਮਰਦਾਨਾ! ਇਹ ਤੁਹਾਡਾ ਲਾਲ ਹੈ ਜਾਂ ਕਿਸੇ ਹੋਰ ਦਾ ਹੈ? ਮਰਦਾਨਾ ਕਹਿਣ ਲੱਗਿਆ ਸ਼ਾਹ ਜੀ! ਇਹ ਤਾਂ ਗੁਰੂ ਨਾਨਕ ਸਾਹਿਬ ਮਹਾਰਾਜ ਜੀ ਦਾ ਹੈ। ਕਹਿਣ ਲੱਗਿਆ, ਗੁਰੂ ਨਾਨਕ ਨਿਰੰਕਾਰੀ ਦਾ ਹੈ? ਕਹਿੰਦਾ ਹਾਂ ਜੀ। ਕਹਿਣ ਲੱਗਿਆ ਉਨ੍ਹਾਂ ਦਾ ਨਾਮ ਅਸੀਂ ਉਡਦਾ ਉਡਦਾ ਸੁਣਿਐ ਕਿ ਉਹ ਕਲਜੁਗ ਨੂੰ ਤਾਰਨ ਵਾਸਤੇ ਆਏ ਹਨ। ਕਹਿਣ ਲੱਗਿਆ, ਧੰਨ ਭਾਗ ਸਾਡੇ। ਜੇਕਰ ਇਸ ਲਾਲ ਦੇ ਕਾਰਨ ਸਾਨੂੰ ਗੁਰੂ ਨਾਨਕ ਜੀ ਦੇ ਦਰਸ਼ਨ ਹੋ ਜਾਣਗੇ। ਭਾਈ ਮਰਦਾਨਾ! ਇਹ ਲਾਲ ਲੈ ਲਵੋ ਤੇ ਇਹ ਸੌ ਰੁਪਈਆ ਵੀ ਲੈ ਲਵੋ। ਮਰਦਾਨੇ ਨੇ ਕਿਹਾ ਕਿ ਮੇਰੇ ਗੁਰੂ ਦਾ ਹੁਕਮ ਨਹੀਂ ਹੈ। ਸਾਲਸਰਾਇ ਕਹਿਣ ਲੱਗਿਆ, ਨਹੀਂ, ਇਹ ਇਸ ਲਾਲ ਦੀ ਦਰਸ਼ਨ ਭੇਟ ਸੌ ਰੁਪਈਆ ਹੈ। ਜੇ ਮੁੱਲ ਪਾਉਣਾ ਹੈ ਤਾਂ ਪੰਜ ਸੱਤ ਸ਼ਹਿਰਾਂ ਦੇ ਜੌਹਰੀ ਬੁਲਾਉਣੇ ਪੈਣਗੇ ਤੇ ਤੁਸੀਂ ਇਥੇ ਸਾਡੇ ਪਾਸ ਹੀ ਟਿਕੋ, ਉਹ ਆ ਕੇ

ਮਿਲ ਕੇ ਬੈਠਣਗੇ ਤੇ ਮੁੱਲ ਪਾਉਣਗੇ। ਮਰਦਾਨਾ ਹੈਰਾਨ ਹੋਈ ਜਾ ਰਿਹਾ ਹੈ ਕਿ ਕਿਥੇ ਕੋਈ ਦੋ ਮੂਲੀਆ, ਅੱਧਾ ਕਿਲੋ ਮਠਿਆਈ ਤੇ ਸਵਾ ਗਜ਼ ਕੱਪੜਾ ਤੇ ਸੌ ਰੁਪਿਆ ਦੇ ਰਿਹਾ ਸੀ ਤੇ ਕਿਥੇ ਦਰਸ਼ਨੀ ਭੇਟ ਸੌ ਰੁਪਈਆ ਰੱਖਿਆ ਹੈ ਤੇ ਇਹ ਬੇਕੀਮਤੀ ਚੀਜ਼ ਕਹੀ ਜਾ ਰਹੀ ਹੈ। ਸਾਲਸਰਾਇ ਕਹਿਣ ਲੱਗਿਆ ਕਿ ਗੁਰੂ ਨਾਨਕ ਸਾਹਿਬ ਕਿਥੇ ਟਿਕੇ ਹੋਏ ਹਨ ਤੇ ਉਨ੍ਹਾਂ ਦੇ ਨਾਲ ਕਿੰਨੇ ਕੁ ਸਾਧੂ ਹਨ। ਮਰਦਾਨਾ ਜੀ ਕਹਿਣ ਲੱਗੇ ਸ਼ਾਹ ਜੀ! ਕਦੇ ਕਦੇ ਤਾਂ ਸੈਂਕੜੇ ਹੋ ਜਾਂਦੇ ਹਨ ਤੇ ਹੁਣ ਅਸੀਂ ਤਿੰਨ ਜਣੇ ਹਾਂ, ਮੈਂ ਹਾਂ ਤੇ ਭਾਈ ਬਾਲਾ ਹੈ ਤੇ ਮਹਾਰਾਜ ਜੀ ਹਨ। ਕਹਿੰਦੇ ਚਲੋ, ਠੀਕ ਹੈ ਤੇ ਅਧਰੱਕਾ ਨੌਕਰ ਨੂੰ ਕਹਿਣ ਲੱਗੇ, ਹੁਣੇ ਸ਼ਹਿਰ ਵਿਚ ਜਾਹ ਤੇ ਫਲਾਂ ਦਾ ਟੋਕਰਾ ਤੇ ਮਠਿਆਈ ਲੈ ਕੇ ਆ ਤੇ ਘਰ ਵਾਲਿਆਂ ਨੂੰ ਕਹਿ ਦਿਤਾ ਕਿ ਅੱਠ ਦਸ ਬੰਦਿਆਂ ਦਾ ਖਾਣਾ ਤਿਆਰ ਕਰੋ। ਫਲ ਲੈ ਆਂਦੇ, ਮਠਿਆਈ ਸਾਰਾ ਕੁਝ ਟੋਕਰੇ 'ਚ ਰੱਖ ਲਿਆ ਤੇ ਪ੍ਰਸ਼ਾਦਾ ਤੇ ਜਲ ਆਦਿ ਸਭ ਕੁਝ ਨਾਲ ਲੈ ਲਿਆ, ਬਰਤਨ ਲੈ ਲਏ ਤੇ ਗੁਰੂ ਨਾਨਕ ਮਹਾਰਾਜ ਵੱਲ ਨੂੰ ਤੁਰ ਪਏ। ਅੱਧਰੱਕੇ ਦੇ ਸਿਰ ਤੇ ਟੋਕਰਾ ਰੱਖਿਆ ਤੇ ਜਿਸ ਵਕਤ ਦੂਰੋਂ ਅੱਧਰੱਕੇ ਨੇ ਗੁਰੂ ਨਾਨਕ ਮਹਾਰਾਜ ਜੀ ਨੂੰ ਦੇਖਿਆ, ਐਸਾ ਝਲਕਾਰਾ ਵੱਜਿਆ ਕਿ ਪਰਤੱਖ ਨਿਰੰਕਾਰ ਨਜ਼ਰ ਆਏ, ਪਰਮੇਸ਼ਰ ਨਜ਼ਰ ਆਇਆ। ਉਥੋਂ ਹੀ ਨਮਸ਼ਕਾਰਾਂ ਕਰਨ ਲੱਗ ਗਿਆ ਤੇ ਡੰਡਉਤ ਪ੍ਰਨਾਮ ਕੀਤੀ। ਸੇਠ ਜੀ ਵੀ ਆ ਗਏ ਤਾਂ ਮਹਾਰਾਜ ਜੀ ਨੂੰ ਨਮਸ਼ਕਾਰ ਕੀਤੀ। ਕਹਿਣ ਲੱਗਿਆ ਪਾਤਸ਼ਾਹ! ਧੰਨ ਭਾਗ ਮੇਰੇ ਕਿ ਅੱਜ ਆਪ ਦੇ ਦਰਸ਼ਨ ਹੋਏ। ਬੜੀ ਦੇਰ ਦੇ ਸੁਣਦੇ ਆ ਰਹੇ ਸੀ ਕਿ ਗੁਰੂ ਨਾਨਕ ਨਿਰੰਕਾਰੀ ਜਗਤ ਨੂੰ ਸੋਧਣ ਵਾਸਤੇ ਨਿਕਲਿਆ ਹੈ। ਸਾਧ ਸੰਗਤ ਜੀ! ਕਿੱਡਾ ਵੱਡਾ ਕੰਮ ਸੀ? ਸਾਰੀ ਦੁਨੀਆਂ 'ਚ ਜਿਥੇ ਤੱਕ ਵੀ ਦੁਨੀਆਂ ਵਸਦੀ ਸੀ ਹਰ ਥਾਂ ਤੇ ਗਏ। ਐਨਾ ਕੁ ਜ਼ੁਬਾਨੀ ਕੌਣ ਯਾਦ ਰੱਖ ਸਕਦੈ, ਜਿੰਨਾ ਕੁ ਭਾਈ ਬਾਲੇ ਦੇ ਯਾਦ ਸੀ ਲਿਖਾਉਂਦੇ ਰਹੇ। ਜਿਥੇ ਵੀ ਜਾਂਦੇ ਸੀ ਮਹਾਰਾਜ ਉਨ੍ਹਾਂ ਲੋਕਾਂ ਦੀ ਬੋਲੀ ਬੋਲਣ ਲੱਗ ਜਾਂਦੇ ਸੀ। ਪੈਦਲ ਹੀ ਸਾਰੀ ਦੁਨੀਆਂ ਦਾ ਸਫਰ ਤਹਿ ਕੀਤਾ। ਕਈ ਸਾਲ ਆਪ ਸੰਸਾਰ ਨੂੰ ਤਾਰਨ ਵਾਸਤੇ ਦਿਨ ਰਾਤ ਤੁਰਦੇ ਹੀ ਰਹੇ, ਇਹ ਨਹੀਂ ਕਿ ਮਹਿਲਾਂ ਵਿਚ ਟਿਕਾਣਾ ਕਰਕੇ ਬੈਠੇ ਸੀ, ਜੰਗਲਾਂ ਵਿਚੋਂ ਦੀ ਤੁਰਦੇ ਰਹੇ, ਕੀੜੇ ਲੜਦੇ ਰਹੇ, ਮੱਛਰ ਲੜਦੇ ਰਹੇ ਤੇ ਸੱਪ ਉਤੋਂ ਦੀ ਲੰਘਦੇ ਰਹੇ, ਬਾਰਸ਼ਾਂ ਹੁੰਦੀਆਂ ਰਹੀਆਂ। ਜੇ ਜੰਗਲ 'ਚ ਰਾਤ ਪੈ ਗਈ, ਉਥੇ ਹੀ ਰਹਿ ਪਏ, ਕਿਸੇ ਨਦੀ ਦੇ ਕਿਨਾਰੇ ਰਾਤ ਪੈ ਗਈ, ਉਥੇ ਹੀ ਰਹਿ ਪਏ। ਇਸ ਤਰ੍ਹਾਂ ਬੜੇ ਔਖੇ ਹੋ ਕੇ ਬਹੁਤ ਕਠਿਨ ਮੰਜ਼ਲਾਂ ਤਹਿ ਕਰਕੇ ਥਾਂ ਥਾਂ ਤੇ ਪੁਜਦੇ ਰਹੇ ਤੇ ਸੰਸਾਰ ਦਾ ਉਧਾਰ ਕਰਦੇ ਰਹੇ। ਬੜੀ ਔਖੀ ਗੱਲ ਹੈ, ਕਹਿਣਾ ਸੌਖਾ ਹੈ, ਆਪ ਦੀ ਪਹਿਲੀ ਉਦਾਸੀ ਬਾਰਾਂ ਸਾਲ ਦੀ ਸੀ।

ਸਾਲਸਰਾਇ ਕਹਿਣ ਲੱਗਿਆ ਮਹਾਰਾਜ! ਆਪ ਦਾ ਨਾਮ ਬੜੀ ਦੇਰ ਤੋਂ ਸੁਣਦੇ ਸੀ ਤੇ ਇਸ ਲਾਲ ਦੇ ਸਬੱਬ ਆਪ ਦੇ ਦਰਸ਼ਨ ਹੋਏ ਹਨ। ਕਹਿਣ ਲੱਗਿਆ ਮਹਾਰਾਜ! ਇਹ ਲਾਲ ਬਹੁਤ ਕੀਮਤੀ ਲਾਲ ਹੈ। ਮਰਦਾਨਾ ਕਹਿਣ ਲੱਗਿਆ ਮਹਾਰਾਜ ਜੀ! ਮੈਂ ਤਾਂ ਗੱਲ ਸੁਣ ਸੁਣ ਕੇ ਹੈਰਾਨ ਹੁੰਦਾ ਚਲਿਆ ਗਿਆ, ਜਿਸ ਵਕਤ ਮੈਂ ਇਸ ਲਾਲ ਨੂੰ ਵੇਚਣ ਤੇ ਇਹਦੀ ਕੀਮਤੀ ਜਾਨਣ ਲਈ ਸ਼ਹਿਰ ਵਿਚ ਲੈ ਕੇ ਗਿਆ। ਪਹਿਲਾਂ ਸਬਜ਼ੀ ਫਰੋਸ਼ ਪਾਸ ਗਿਆ ਤਾਂ ਉਸ ਨੇ ਦੋ ਮੂਲੀਆਂ ਮੁੱਲ ਪਾਇਆ ਤੇ ਉਹ ਵੀ ਨੱਕ ਚਾੜ੍ਹ ਕੇ, ਅਗਲੇ ਦੁਕਾਨਦਾਰ ਪਾਸ ਗਿਆ, ਉਸ ਨੇ ਅੱਧ ਸੇਰ ਮਠਿਆਈ ਮੁੱਲ ਪਾਇਆ, ਤੀਸਰੇ ਦੇ ਪਾਸ ਗਿਆ ਉਹ ਕਹਿੰਦਾ ਕਿ ਦੋ ਗਜ਼ ਕੱਪੜਾ ਲੈ ਲੈ। ਫੇਰ ਇਕ ਜੌਹਰੀ ਦੇ ਪਾਸ ਗਿਆ, ਉਸ ਨੇ ਸੌ ਰੁਪਿਆ ਮੁੱਲ ਪਾਇਆ ਪਰ ਜਦੋਂ ਇਨ੍ਹਾਂ ਪਾਸ ਆਇਆ ਤਾਂ ਮੈਂ ਹੈਰਾਨ ਹੋ ਗਿਆ। ਇਹ ਕਹਿਣ ਲੱਗੇ ਕਿ ਇਹਦੀ ਤਾਂ ਦਰਸ਼ਨ ਭੇਟਾ ਹੀ ਸੌ ਰੁਪਿਆ ਹੈ ਤੇ ਇਸ ਦਾ ਮੁੱਲ ਪਾਉਣਾ ਮੁਸ਼ਕਲ ਹੈ, ਇਹ ਬੇਮੁੱਲਾ ਲਾਲ ਹੈ। ਕਹਿਣ ਲੱਗਿਆ ਮਹਾਰਾਜ ਜੀ! ਦੇਖੋ ਕਿੰਨਾ ਫਰਕ ਹੈ। ਮਹਾਰਾਜ ਕਹਿਣ ਲੱਗੇ, ਮਰਦਾਨਿਆ! ਅਸੀਂ ਤਦੇ ਤਾਂ ਤੈਨੂੰ ਕਹਿੰਦੇ ਹਾਂ ਕਿ ਜਿਸ ਤਰ੍ਹਾਂ ਨਾਲ ਇਸ ਲਾਲ ਨੂੰ ਸਾਲਸਰਾਇ ਜੌਹਰੀ ਤੋਂ ਬਿਨਾਂ ਕੋਈ ਨਹੀਂ ਪਛਾਣ ਸਕਿਆ, ਇਸੇ ਤਰ੍ਹਾਂ ਪ੍ਰਮੇਸ਼ਰ ਦੇ ਨਾਮ ਦੀ ਕੀਮਤ ਵੀ ਸੰਸਾਰ ਨਹੀਂ ਜਾਣਦਾ, ਵਿਚਾਰਾ ਸਬਜ਼ੀ ਫਰੋਸ਼ ਇਸ ਲਾਲ ਦੀ ਕੀਮਤ ਕੀ ਜਾਣੇ? ਮਠਿਆਈ ਵੇਚਣ ਵਾਲੇ ਨੂੰ ਲਾਲ ਦੀ ਪਛਾਣ ਕਿਵੇਂ ਹੋਵੇ? ਕੱਪੜੇ ਦੇ ਵਪਾਰੀ ਬਜਾਜ਼ ਨੂੰ ਲਾਲਾਂ ਦੀ ਕੀਮਤ ਦੀ ਕੀ ਸਾਰ ਹੈ, ਲਾਲਾਂ ਦੀ ਕੀਮਤ ਤਾਂ ਕੋਈ ਜੌਹਰੀ ਹੀ ਪਾ ਸਕਿਆ ਕਰਦਾ ਹੈ। ਇਸੇ ਤਰ੍ਹਾਂ ਦੇ ਨਾਲ, ਨਾਮ ਦੀ ਜੋ ਕੀਮਤ ਹੈ, ਨਾਮ ਦਾ ਜੋ ਮੁਲ ਹੈ, ਨਾਮ ਦੀ ਜੋ ਮਹਿਮਾ ਹੈ, ਉਸ ਨੂੰ ਕੇਵਲ ਸੰਤ ਹੀ ਜਾਣਿਆ ਕਰਦੇ ਹਨ, ਸੰਸਾਰ ਦੇ ਲੋਕ ਨਹੀਂ ਜਾਣਿਆ ਕਰਦੇ।

***ਧਾਰਨਾ - ਮਹਿਮਾ ਹਰਿ ਨਾਮ ਦੀ,***
***ਸੰਤਾਂ ਦੇ ਹਿਰਦੇ ਵਸਦੀ -2, 2.***
***ਸੰਤਾਂ ਦੇ ਹਿਰਦੇ ਵਸਦੀ -2, 2.***
***ਮਹਿਮਾ ਹਰਿ ਨਾਮ ਦੀ,................ -2.***

***ਨਾਮ ਕੀ ਮਹਿਮਾ ਸੰਤ ਰਿਦ ਵਸੈ॥*** ***ਅੰਗ - 265***

ਕੇਵਲ ਸੰਤਾਂ ਨੂੰ ਤੇ ਬੰਦਗੀ ਕਰਨ ਵਾਲੇ ਮਹਾਂਪੁਰਸ਼ਾਂ ਨੂੰ ਏਸ ਗੱਲ ਦਾ ਪਤਾ ਹੋਇਆ ਕਰਦੈ ਕਿ ਪ੍ਰਮੇਸ਼ਰ ਦੇ ਨਾਮ ਦੀ ਕੀ ਮਹਿਮਾ ਹੈ? ਨਾਮ ਦਾ ਮੁਲ ਵੀ ਸੰਸਾਰ ਵਿਚ ਕੋਈ ਨਹੀਂ ਜਾਣਦਾ।

*ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥*
*ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥* *ਅੰਗ - 81*

ਮਹਾਰਾਜ ਕਹਿਣ ਲੱਗੇ, ਮਰਦਾਨਿਆ! ਜਿਸ ਤਰ੍ਹਾਂ ਲਾਲ ਦੀ ਕੀਮਤ ਦਾ ਸਬਜ਼ੀ ਫਰੋਸ਼ ਨੂੰ ਨਹੀਂ ਸੀ ਪਤਾ, ਹਲਵਾਈ ਨੂੰ ਵੀ ਨਹੀਂ ਸੀ ਪਤਾ, ਬਜਾਜ ਨੂੰ ਵੀ ਨਹੀਂ ਸੀ ਪਤਾ, ਉਸ ਜੌਹਰੀ ਨੂੰ ਵੀ ਨਹੀਂ ਸੀ ਪਤਾ ਤੇ ਕੇਵਲ ਇਸ ਸਾਲਸਰਾਇ ਜੌਹਰੀ ਨੂੰ ਪਤਾ ਹੈ ਕਿਉਂਕਿ ਇਹ ਕਦਰਦਾਨ ਹੈ, ਕੀਮਤੀ ਚੀਜ਼ਾਂ ਦੀ ਕਦਰ ਕੇਵਲ ਕਦਰਦਾਨ ਤੋਂ ਹੀ ਪਾਈ ਜਾ ਸਕਦੀ ਹੈ, ਮੂਰਖਾਂ ਨੂੰ ਨਹੀਂ ਪਤਾ ਹੋਇਆ ਕਰਦਾ। ਇਸੇ ਤਰ੍ਹਾਂ ਜੋ ਨਾਮ ਹੈ ਇਹਦੀ ਮਹਿਮਾ ਨੂੰ ਸੰਤ ਹੀ ਜਾਣਦੇ ਹਨ ਜਿਨ੍ਹਾਂ ਨੇ ਨਾਮ ਜਪਿਆ ਹੁੰਦਾ ਹੈ।

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥* *ਅੰਗ - 487*

ਪੁਛ ਲੈ ਇਨ੍ਹਾਂ ਨੂੰ ਜਾ ਕੇ ਨਾਮ ਦੀ ਕੀਮਤ ਕੀ ਹੁੰਦੀ ਹੈ? ਇਕ ਦਫਾ ਇਕ ਕੋਹੜੀ ਕਬੀਰ ਸਾਹਿਬ ਦੇ ਦਰਵਾਜ਼ੇ ਤੇ ਆਇਆ ਜੋ ਇਕ ਰਾਜਾ ਸੀ ਤੇ ਮਾਤਾ ਲੋਈ ਜੀ ਨੂੰ ਪੁਛਣ ਲਗਿਆ ਕਿ ਮਾਤਾ ਜੀ! ਕਬੀਰ ਸਾਹਿਬ ਕਿਥੇ ਹਨ? ਉਹ ਕਹਿਣ ਲੱਗੇ ਕਿ ਉਹ ਤਾਂ ਬਾਹਰ ਗਏ ਹੋਏ ਹਨ ਤੇ ਪੰਜ ਸੱਤ ਦਿਨਾਂ ਤੱਕ ਆਉਣਗੇ। ਰਾਜਾ ਕਹਿਣ ਲੱਗਿਆ, ਮਾਤਾ ਜੀ! ਮੈਂ ਤਾਂ ਬਹੁਤ ਦੁਖੀ ਹਾਂ। ਕਹਿਣ ਲੱਗੇ ਭਾਈ ਕੀ ਹੋਇਐ, ਕੀ ਗੱਲ ਹੈ? ਕਹਿਣ ਲੱਗਿਆ ਮਾਤਾ ਜੀ! ਜੇ ਉਹਨਾਂ ਨੇ ਕਈ ਦਿਨਾਂ ਨੂੰ ਆਉਣੈ ਪਰ ਮੈਂ ਤਾਂ ਬਹੁਤ ਦੁਖੀ ਹਾਂ ਬੜੀ ਦੂਰੋਂ ਆਇਆ ਹਾਂ, ਮੇਰੇ ਸਰੀਰ ਨੂੰ ਕੁਸ਼ਟ ਰੋਗ ਨੇ ਗ੍ਰਸਿਆ ਹੋਇਐ, ਮੇਰਾ ਸਰੀਰ ਜਲ ਰਿਹੈ ਤੇ ਬਦਬੂ ਮਾਰਦਾ ਹੈ। ਦਵਾਈਆਂ ਮਲਦਾ ਹਾਂ, ਬੜਾ ਕੁਝ ਕਰਦਾ ਹਾਂ, ਕੱਪੜੇ ਬਦਲਦਾ ਮੈਂ ਥੱਕ ਜਾਂਦਾ ਹਾਂ ਪਰ ਕਿਸੇ ਦਵਾਈ ਦਾ ਅਸਰ ਨਹੀਂ ਹੋਇਆ, ਤੁਸੀਂ ਮੇਰੇ ਤੇ ਕਿਰਪਾ ਕਰੋ। ਮਾਤਾ ਲੋਈ ਜੀ ਨੂੰ ਦਇਆ ਆਈ ਤੇ ਕਹਿਣ ਲੱਗੇ, ਤਾਂ ਕੀ ਹੋਇਐ, ਇਹਦੇ ਵਿਚ ਕਬੀਰ ਸਾਹਿਬ ਦੀ ਇੰਤਜ਼ਾਰ ਕਰਨ ਦੀ ਕੀ ਲੋੜ ਹੈ। ਕਹਿਣ ਲੱਗੇ ਆ ਸਾਮ੍ਹਣੇ ਆ ਕੇ ਚੌਂਕੜਾ ਮਾਰ ਕੇ ਬੈਠ ਜਾਉ।

ਕਹਿਣ ਲੱਗੀ, ਭਾਈ ਬੋਲ ਰਾਮ! ਉਸ ਨੇ ਰਾਮ ਕਹਿ ਦਿੱਤਾ।

ਦੂਜੀ ਵਾਰੀ ਫੇਰ ਕਹਿੰਦੀ ਹੈ, ਕਹਿ ਰਾਮ! ਉਸ ਨੇ ਫੇਰ ਰਾਮ ਕਿਹਾ। ਤੀਜੀ ਵਾਰੀ ਉਸ ਤੋਂ ਫੇਰ ਰਾਮ ਕਹਾਇਆ। ਸਾਧ ਸੰਗਤ ਜੀ! ਕਮਾਏ ਹੋਏ ਨਾਮ ਵਿਚ ਤੇ ਦੂਸਰੇ ਦੇ ਵਿਚ ਬਹੁਤ ਅੰਤਰ ਹੋਇਆ ਕਰਦਾ ਹੈ। ਜਿਸ ਨੇ ਕਮਾ ਲਿਆ ਤਾਂ ਪ੍ਰਮਾਤਮਾ ਉਸ ਨੂੰ ਇਹ ਫਲ ਦੇ ਦਿਆ ਕਰਦਾ ਹੈ ਅਤੇ ਦੂਜੀ ਗੱਲ ਇਹ ਹੈ ਕਿ ਅੱਖਰਾਂ ਦੇ ਅੰਦਰ ਸ਼ਕਤੀ ਹੁੰਦੀ ਹੈ। ਜਿਸ ਤਰ੍ਹਾਂ ਨਾਲ ਬੋਹੜ ਦਾ ਬੀਜ ਹੈ ਉਹ ਖਸਖਸ ਦੇ ਦਾਣੇ ਜਿੱਡਾ ਹੁੰਦਾ ਹੈ। ਜਦੋਂ ਜ਼ਮੀਨ ਦੇ ਵਿਚ ਇਸ ਨੂੰ ਦਬਿਆ ਜਾਵੇ, ਗਰਮੀ ਪੂਰੀ ਦਿਤੀ ਜਾਵੇ, ਉਸ ਤੋਂ ਬਾਅਦ ਇਹ ਹਰਾ ਹੁੰਦੈ ਤੇ ਜਦੋਂ ਵੱਡਾ ਹੁੰਦੈ ਤਾਂ ਵਿਸਥਾਰ ਕਿੱਡਾ ਹੁੰਦੈ ਕਿ ਏਕੜਾਂ ਵਿਚ ਫੈਲ ਜਾਂਦਾ ਹੈ। ਏਸੇ ਤਰ੍ਹਾਂ ਇਹ ਨਾਮ ਹਿਰਦੇ ਦੇ ਵਿਚ ਬੀਜਿਆ ਜਾਂਦੈ। ਰਾਮ ਕੇਵਲ ਦੋ ਅੱਖਰ ਹੁੰਦੇ ਹਨ, ਅੱਲਾ ਦੋ ਅੱਖਰ ਹੁੰਦੇ ਹਨ ਤੇ ਵਾਹਿਗੁਰੂ ਚਾਰ ਅੱਖਰ ਹੁੰਦੇ ਹਨ। ਜਿਸ ਵਕਤ ਇਹ ਫਲ ਜਾਂਦਾ ਹੈ, ਫੇਰ ਇਹਦੀ ਮਹਿਮਾ ਦਾ ਕੋਈ ਹਿਸਾਬ ਕਿਤਾਬ ਨਹੀਂ ਹੋਇਆ ਕਰਦਾ। ਮੁੱਲ ਨਹੀਂ ਕੋਈ ਜਾਣ ਸਕਿਆ ਕਰਦਾ। ਜੋ ਵਾਹਿਗੁਰੂ ਵਿਚ ਸ਼ਕਤੀ ਹੈ, ਉਹ ਸ਼ਕਤੀ ਉਸ ਦੇ ਨਾਮ ਵਿਚ ਹੈ। ਸੋ ਨਾਮ ਸਿੱਧ ਹੋ ਜਾਇਆ ਕਰਦਾ ਹੈ ਅਤੇ ਸਿੱਧ ਹੋਏ ਸ਼ਬਦ ਦੇ ਵਿਚ ਬਹੁਤ ਵੱਡੀ ਸ਼ਕਤੀ ਆ ਜਾਇਆ ਕਰਦੀ ਹੈ। ਰਾਜਾ ਵਾਪਸ ਚਲਾ ਗਿਆ, ਜਾ ਕੇ ਉਸ ਨੇ ਇਸ਼ਨਾਨ ਕੀਤਾ, ਇਸ਼ਨਾਨ ਕਰਕੇ ਬਸਤਰ ਪਹਿਨੇ ਤੇ ਕੁੰਦਨ ਵਰਗੀ ਦੇਹ ਨਿਕਲ ਆਈ। ਸਾਰੇ ਧੰਨ ਧੰਨ ਕਰ ਉਠੇ ਕਿ ਧੰਨ ਮਾਤਾ ਲੋਈ, ਧੰਨ ਮਾਤਾ ਲੋਈ। ਕਾਸ਼ੀ ਸ਼ਹਿਰ ਵਿਚ ਗੱਲ ਚਲ ਪਈ, ਸਾਰੇ ਲੋਕਾਂ ਵਿਚ ਪਤਾ ਲਗ ਗਿਆ। ਕਹਿਣ ਲੱਗੇ ਦੇਖੋ! ਕਬੀਰ ਸਾਹਿਬ ਤਾਂ ਹੈਗੇ ਹੀ ਸਨ, ਵੱਡੇ ਪੂਰਨ ਤੱਤ ਬੇਤੇ ਮਹਾਂਪੁਰਸ਼ ਤੇ ਮਾਤਾ ਲੋਈ ਜੀ ਛੁਪੇ ਰੁਸਤਮ ਨਿਕਲੇ, ਇਨ੍ਹਾਂ ਦੇ ਵਿਚ ਵੀ ਕਿੰਨੀ ਸ਼ਕਤੀ ਹੈ। ਇਸ ਤਰ੍ਹਾਂ ਦੇ ਨਾਲ ਮਹਿਮਾ ਸ਼ੁਰੂ ਹੋ ਗਈ। ਕਈ ਪ੍ਰੇਮੀਆਂ ਦੇ ਮਨ ਵਿਚ ਸ਼ੰਕਾ ਆ ਜਾਂਦਾ ਹੈ ਕਿ ਕਦੇ ਐਸ ਤਰ੍ਹਾਂ ਵੀ ਕੋਈ ਰਾਜ਼ੀ ਹੋ ਜਾਇਆ ਕਰਦਾ ਹੈ। ਆਹ! ਤੁਹਾਡੇ ਕੋਲ ਹੀ ਚੰਡੀਗੜ੍ਹ ਵਿਚ ਇਕ ਇਨਸਪੈਕਟਰ ਜਨਰਲ ਪੁਲੀਸ (**I.G Police**) ਸਨ ਉਸ ਵਕਤ ਮੈਂ ਚੰਡੀਗੜ੍ਹ ਸੈਕਟਰੀਏਟ ਵਿਚ

ਹੁੰਦਾ ਸੀ, ਇਹ ਕੋਈ 1960-61 ਦੀ ਗੱਲ ਹੈ। ਉਨ੍ਹਾਂ ਦੇ ਘਰੋਂ ਬੀਬੀ ਦਾ ਨਾਮ ਸ਼ੀਲਾ, ਨਾਰੰਗਵਾਲ ਦੇ ਰਹਿਣ ਵਾਲੀ ਸੀ ਤੇ ਸਰਦਾਰ ਐਸ. ਪ੍ਰਤਾਪ ਗਰੇਵਾਲ ਦੀ ਭੈਣ ਸੀ। ਉਸ ਦੇ ਸਰੀਰ ਨੂੰ ਕੋਹੜ ਹੋ ਗਿਆ ਸੀ। ਉਸ ਨੇ ਬੜਾ ਇਲਾਜ ਕਰਵਾਇਆ ਤੇ ਦੂਰ ਦੂਰ ਤੱਕ ਇਲਾਜ ਕਰਵਾਉਣ ਲਈ ਜਾਂਦੀ ਰਹੀ ਲੇਕਿਨ ਠੀਕ ਨਾ ਹੋਇਆ। ਸੁਧਾਰ ਪਿੰਡ ਦੇ ਰਹਿਣ ਵਾਲੇ ਭਾਈ ਸ਼ੇਰ ਸਿੰਘ ਜੀ ਇਕ ਆਮ ਸਾਧਾਰਨ ਕਿਸਾਨ ਖੇਤੀ ਕਰਨ ਵਾਲੇ ਸੀ। ਇਸ ਬੀਬੀ ਨੂੰ ਪਤਾ ਲੱਗਿਆ ਕਿ ਇਕ ਇਹ ਸੰਤ ਹਨ ਤੇ ਘਰ ਵਿਚ ਰਹਿੰਦੇ ਹਨ ਪਰ ਕਿਸੇ ਨੂੰ ਪਤਾ ਨਹੀਂ ਹੈ। ਘਰ ਵਿਚ ਆਮ ਸਾਧਾਰਨ ਬੰਦਿਆਂ ਵਾਂਗੂੰ ਰਹਿੰਦੇ ਸਨ, ਪਿੰਡ ਵਿਚ ਵੀ ਕਿਸੇ ਨੂੰ ਪਤਾ ਨਹੀਂ ਸੀ। ਉਥੇ ਉਨ੍ਹਾਂ ਪਾਸ ਗਏ ਤੇ ਸਾਰੀ ਗੱਲ ਦੱਸੀ। ਕਹਿਣ ਲੱਗੇ ਕਿ ਸਾਡੇ ਕੋਲ ਤਾਂ ਕੁਛ ਨਹੀਂ ਇਹ ਤਾਂ ਗੁਰੂ ਮਹਾਰਾਜ ਜੀ ਦੀ ਬਾਣੀ ਦੀ ਸ਼ਕਤੀ ਹੈ ਤੇ ਉਪਾਵ ਤੁਸੀਂ ਕਰ ਲਵੋ। ਉਹਨਾਂ ਨੇ ਮੂਲਮੰਤਰ ਅੱਗੇ ਲਾ ਕੇ ਇਕ ਸ਼ਬਦ ਦੇ ਦਿੱਤਾ ਤੇ ਕਿਹਾ, ਇਸ ਦਾ ਪਾਠ ਕਰੀ ਜਾਇਓ। ਮਨ੍ਹਾਂ ਕਰ ਦਿਤਾ ਕਿ ਅੰਡੇ ਨਾ ਖਾਇਓ, ਮਾਸ ਨਾ ਖਾਇਓ ਤੇ ਸ਼ਰਾਬ ਨਹੀਂ ਪੀਣੀ, ਇਹ ਚੀਜ਼ਾਂ ਘਰ ਵਿਚ ਵੀ ਨਹੀਂ ਆਉਣ ਦੇਣੀਆਂ ਅਤੇ ਸ਼ੁਧ ਤੇ ਪਵਿੱਤਰ ਰਿਹੋ ਤੇ ਨਿੰਦਿਆ, ਚੁਗਲੀ, ਈਰਖਾ ਨਾ ਕਰਿਓ। ਇਕ ਚਿਤ ਹੋ ਕੇ ਗੁਰੂ ਨਾਨਕ ਸਾਹਿਬ ਦਾ ਧਿਆਨ ਧਰ ਕੇ ਇਸ ਦਾ ਪਾਠ ਕਰੋ ਤੇ ਨਾਲ ਧੂਪ ਲਗਾ ਲਿਆ ਕਰਿਓ ਅਤੇ ਤੁਰਦੇ ਫਿਰਦੇ ਵੀ ਇਸ ਸ਼ਬਦ ਦਾ ਪਾਠ ਕਰੀ ਜਾਇਆ ਕਰੋ। ਜਦੋਂ ਬੈਠ ਕੇ ਪਾਠ ਕਰੋਂਗੇ ਤਾਂ ਸਾਹਮਣੇ ਜਲ ਰਖ ਲਿਆ ਕਰਿਓ ਤੇ ਉਹ ਜਲ ਵੀ ਛਕਦੇ ਰਿਹਾ ਕਰੋ। ਇਨ੍ਹਾਂ ਨੇ ਵਿਧੀ ਸਮਝਾ ਦਿੱਤੀ ਤੇ ਇਹ ਬੀਬੀ ਇਸੇ ਤਰ੍ਹਾਂ ਕਰਦੀ ਰਹੀ। ਜਦੋਂ ਕਾਫੀ ਸਮਾਂ ਲੰਘ ਗਿਆ ਤਾਂ ਸਾਰਾ ਸਰੀਰ ਠੀਕ ਹੋ ਗਿਆ ਤੇ ਕੇਵਲ ਹੱਥਾਂ ਦੇ ਉਤੇ ਰਹਿ ਗਿਆ। ਸੁਧਾਰ ਪਹੁੰਚ ਕੇ ਭਾਈ ਸਾਹਿਬ ਸ਼ੇਰ ਸਿੰਘ ਜੀ ਨੂੰ ਫੇਰ ਮਿਲੇ ਤੇ ਕਹਿਣ ਲੱਗੇ ਭਾਈ ਸਾਹਿਬ! ਬਾਕੀ ਤਾਂ ਸਾਰਾ ਸਰੀਰ ਠੀਕ ਹੋ ਗਿਆ ਪਰ ਹੱਥ ਨਹੀਂ ਠੀਕ ਹੁੰਦੇ। ਉਹ ਕਹਿਣ ਲੱਗੇ ਤੁਸੀਂ ਕੋਈ ਕੁਪੱਥ ਕੀਤਾ ਹੋਣਾ ਤੇ ਪੱਥ ਨਹੀਂ ਰੱਖਿਆ ਹੋਏਗਾ। ਕਿਉਂਕਿ ਇਹਦੇ ਵਿਚ ਪੂਰਾ ਪੱਖ ਰੱਖਣਾ ਪੈਂਦਾ ਹੈ। ਉਹ ਕਹਿਣ ਲੱਗੇ ਕਿ ਜਿਵੇਂ ਤੁਸੀਂ ਕਿਹਾ ਸੀ ਅਸੀਂ ਉਸੇ ਤਰ੍ਹਾਂ ਕਰਦੇ ਰਹੇ ਹਾਂ। ਭਾਈ ਸਾਹਿਬ ਪੁਛਣ ਲੱਗੇ ਕਿ ਤੁਸੀਂ ਸ਼ਰਾਬ, ਮਾਸ ਜਾਂ ਅੰਡੇ ਤਾਂ ਨਹੀਂ ਖਾਧੇ। ਕਹਿਣ ਲੱਗੇ ਸ਼ਰਾਬ, ਮਾਸ ਤਾਂ ਅਸੀਂ ਖਾਧਾ ਨਹੀਂ ਪਰ ਅੰਡੇ ਤਾਂ ਅਸੀਂ **vegetarian** (ਸ਼ਾਕਾਹਾਰੀ) ਖਾਂਦੇ ਰਹੇ ਹਾਂ। ਉਹ ਪੁਛਣ ਲੱਗੇ ਭਾਈ ਸ਼ਾਕਾਹਾਰੀ ਅੰਡੇ ਕਿਹੜੇ ਹੁੰਦੇ ਹਨ? ਕਹਿੰਦੇ ਇਹ ਉਹ ਹੁੰਦੇ ਨੇ ਜਿਨ੍ਹਾਂ ਵਿਚ ਬੱਚਾ ਨਹੀਂ ਹੁੰਦਾ ਤਾਂ ਭਾਈ ਸਾਹਿਬ ਕਹਿਣ ਲੱਗੇ ਪਰ ਹਨ ਤਾਂ ਇਹ ਅੰਡੇ, ਇਹ ਵੀ ਮਾਸ ਦੀ ਅੰਸ਼ ਹੈ, ਤਾਂ ਹੀ ਤੁਹਾਡੇ ਹੱਥ ਪੂਰੀ ਤਰ੍ਹਾਂ ਠੀਕ ਨਹੀਂ ਹੋਏ, ਜਿੰਨਾਂ ਤੁਸੀਂ ਕੁਪੱਥ ਕੀਤਾ ਉਨਾਂ ਕੁ ਰਹਿ ਗਿਆ। ਜੇਕਰ ਤੁਸੀਂ ਅੰਡੇ ਇਸੇ ਤਰ੍ਹਾਂ ਖਾਣੇ ਹਨ ਤਾਂ ਫੇਰ ਹੱਥਾਂ ਤੇ ਇਸੇ ਤਰ੍ਹਾਂ ਰਹੇਗਾ। ਉਸ ਨੇ ਉਹ ਵੀ ਖਾਣਾ ਛੱਡ ਦਿਤਾ, ਉਸੇ ਤਰ੍ਹਾਂ ਪਾਠ ਕੀਤਾ ਤੇ ਬੀਬੀ ਬਿਲਕੁਲ ਠੀਕ ਹੋ ਗਈ। ਸਾਰੇ ਚੰਡੀਗੜ੍ਹ ਵਿਚ ਇਸ ਦੀ ਚਰਚਾ ਫੈਲ ਗਈ ਕਿ ਕਿਥੋਂ ਠੀਕ ਹੋ ਗਏ ਪਰ ਭਾਈ ਸਾਹਿਬ ਨੇ ਕਹਿ ਦਿਤਾ ਸੀ ਕਿ ਮੇਰਾ ਨਾਮ ਨਾ ਲਿਓ, ਨਹੀਂ ਤਾਂ ਐਥੇ ਬਿਮਾਰਾਂ ਦੇ ਢੇਰ ਲੱਗੇ ਜਾਣਗੇ ਤੇ ਬੇਹਿਸਾਬ ਲਾਈਨਾਂ ਲੱਗ ਜਾਣਗੀਆਂ। ਹੌਲੀ ਹੌਲੀ ਲੋਕਾਂ ਨੂੰ ਪਤਾ ਲੱਗ ਗਿਆ।

ਸੋ ਇਸ ਤਰ੍ਹਾਂ ਨਾਲ ਗੁਰੂ ਘਰ ਵਿਚ ਅਨੇਕਾਂ ਸਾਖੀਆਂ ਹਨ। ਸੰਤ ਮਹਾਰਾਜ (ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ) ਕੋਲ ਇਕ ਮਹਿੰਦਰ ਸਿੰਘ ਭੁੱਚੋ ਮੰਡੀ ਦਾ ਆ ਗਿਆ ਤੇ ਉਸ ਨੂੰ ਥਰਡ ਸਟੇਜ ਦੀ ਟੀ.ਬੀ ਸੀ। ਮਹਾਰਾਜ ਜੀ ਨੇ ਉਸ ਨੂੰ ਮੂਲ ਮੰਤਰ ਦੇ ਨਾਲ ਇਕ ਸ਼ਬਦ ਦੇ ਕੇ ਕਿਹਾ ਕਿ ਮੂੰਹ ਬੰਨ ਕੇ ਲੰਗਰ ਦੇ ਭਾਂਡੇ ਮਾਂਜਿਆ ਕਰ, ਉਸ ਨੇ ਇਸੇ ਤਰ੍ਹਾਂ ਕੀਤਾ। ਪਿਛਲੀ ਪੂਰਨਮਾਸ਼ੀ ਨੂੰ ਆਇਆ ਸੀ ਤੇ ਹੋਲੇ-ਮਹੱਲੇ ਨੂੰ ਨੌਂ-ਬਰ ਨੌਂ ਹੋ ਕੇ ਚਲਿਆ ਗਿਆ।

ਸੋ ਇਸ ਤਰ੍ਹਾਂ ਲੋਕੀ ਗੱਲਾਂ ਕਰਨ ਲੱਗ ਪਏ ਕਿ ਦੇਖੋ ਮਾਤਾ ਜੀ ਨੇ ਤਿੰਨ ਵਾਰੀ 'ਰਾਮ' ਕਹਾਇਆ ਤੇ ਰਾਜੇ ਦਾ ਕੋਹੜ ਠੀਕ ਕਰ ਦਿਤਾ। ਇੰਨੇ ਨੂੰ ਕਬੀਰ ਸਾਹਿਬ ਵੀ ਆ ਗਏ ਤੇ ਕਹਿਣ ਲੱਗੇ ਭਗਤ ਜੀ! ਤੁਹਾਡੇ ਬਾਰੇ ਤਾਂ ਸਾਰੀ ਦੁਨੀਆਂ ਨੂੰ ਪਤਾ ਹੀ ਹੈ, ਤੁਸੀਂ ਜੋ ਸੀਗੇ ਸੀਗੇ ਹੀ, ਪਰ ਮਾਤਾ ਲੋਈ ਜੀ ਤਾਂ ਛੁਪੇ ਰੁਸਤਮ ਨਿਕਲੇ। ਕਬੀਰ ਸਾਹਿਬ ਕਹਿਣ ਲੱਗੇ, ਮਾਤਾ ਲੋਈ ਨੇ ਕਿਹੜੀ ਗੱਲ ਕਰ ਦਿਤੀ? ਕਹਿਣ ਲੱਗੇ, ਭਗਤ ਜੀ! ਉਨ੍ਹਾਂ ਨੇ ਤਾਂ ਤਿੰਨ ਵਾਰੀ ਰਾਮ ਕਹਾਇਐ ਤੇ ਕੋਹੜੀ ਦਾ ਰੋਗ ਦੂਰ ਕਰ ਦਿੱਤਾ। ਕਹਿੰਦੇ, ਤਿੰਨ ਵਾਰੀ ਕਹਾਇਐ? ਸੁਣਦੇ ਸਾਰ ਹੀ ਮੱਥੇ ਵਿਚ ਤਿਊੜੀ ਪੈ ਗਈ, ਬਈ ਐਨਾ ਸਸਤਾ ਨਾਮ। ਤਿੰਨ ਵਾਰੀ ਕਹਾਉਣ ਦੀ ਕੀ ਲੋੜ ਸੀ?" ਘਰ ਪਹੁੰਚ ਗਏ ਤੇ ਮਾਤਾ ਜੀ ਨੂੰ ਪਤਾ ਲੱਗਿਆ ਕਿ ਆ ਰਹੇ ਨੇ, ਬਾਹਰ ਦਰਵਾਜ਼ੇ ਵਿਚ ਆਏ ਤੇ ਦੂਰੋਂ ਦੇਖਿਆ ਕਿ ਕਬੀਰ ਸਾਹਿਬ ਆ ਰਹੇ ਹਨ ਤੇ ਦੇਖਦੀ ਸਾਰ ਮੱਥਾ ਠਣਕ ਗਿਆ ਕਿ ਚਿਹਰੇ ਤੇ ਉਹ ਖੁਸ਼ੀ ਨਹੀਂ ਹੈ, ਉਹ ਮੁਸਕਰਾਹਟ ਨਹੀਂ ਹੈ ਤੇ ਮੱਥੇ ਦੇ ਉਤੇ ਤਿਊੜੀ ਪਈ ਹੋਈ ਹੈ। ਮਾਤਾ ਜੀ ਅੱਗੇ ਵਧੇ ਤੇ ਨਮਸ਼ਕਾਰ ਕਰਨੀ ਚਾਹੀ ਪਰੰਤੂ ਕਬੀਰ ਸਾਹਿਬ ਪਾਸਾ ਦੇ ਕੇ ਲੰਘ ਗਏ ਤੇ ਨਮਸ਼ਕਾਰ ਕਰਕੇ ਜਦੋਂ ਉਠੇ ਤਾਂ ਮਨ ਵਿਚ ਬਹੁਤ ਹੈਰਾਨੀ ਹੋਈ ਕਿ ਇਨ੍ਹਾਂ ਨੂੰ ਅੱਜ ਪਹਿਲਾ ਦਿਨ ਹੈ ਕਿ ਇਸ ਤਰ੍ਹਾਂ ਨਾਲ ਪੇਸ਼ ਆਏ ਹਨ, ਅੱਜ ਇਨ੍ਹਾਂ ਨੂੰ ਕੀ ਹੋ ਗਿਆ ਇਹ ਤਾਂ ਜਦ ਵੀ ਆਉਂਦੇ ਹਨ, ਮੈਂ ਨਮਸ਼ਕਾਰ ਕਰਦੀ ਹਾਂ। ਇਹ ਮੈਥੋਂ ਹਾਲ ਪੁਛਦੇ ਨੇ ਤੇ ਮੈਂ ਇਨ੍ਹਾਂ ਤੋਂ ਪੁਛਦੀ ਹਾਂ। ਫੇਰ ਇਹਨਾਂ ਦਾ ਪਰਨਾਂ ਵੀ ਫੜਦੀ ਹਾਂ, ਇਨ੍ਹਾਂ ਦੇ ਹੱਥੋਂ ਖੂੰਡੀ ਵੀ ਫੜਦੀ ਹਾਂ ਤੇ ਇਨ੍ਹਾਂ ਦੀ ਚਿਪੀ ਵੀ ਫੜਦੀ ਹਾਂ। ਅੱਜ ਤਾਂ ਇਹ ਇਕ ਦਮ ਹੀ ਅੰਦਰ ਚਲੇ ਗਏ।

ਕਬੀਰ ਸਾਹਿਬ ਅੰਦਰ ਜਾ ਕੇ ਆਪਣੀਆਂ ਚੀਜ਼ਾਂ ਆਪ ਹੀ ਰੱਖਣ ਲੱਗੇ ਪਏ, ਮੰਜੇ ਤੇ ਬੈਠ ਗਏ। ਮਾਤਾ ਜੀ ਨੇ ਫੇਰ ਜਾ ਕੇ ਨਮਸ਼ਕਾਰ ਕੀਤੀ ਤੇ ਕਬੀਰ ਸਾਹਿਬ ਨੇ ਪਿੱਠ ਕਰ ਲਈ। ਦੂਜੇ ਪਾਸੇ ਜਾ ਕੇ ਨਮਸ਼ਕਾਰ ਕੀਤੀ, ਉਨ੍ਹਾਂ ਨੇ ਫੇਰ ਪਿੱਠ ਕਰ ਲਈ।

ਸਾਧ ਸੰਗਤ ਜੀ! ਮਾਤਾ ਲੋਈ ਸਤਵੰਤੀ ਤੇ ਪਤੀਵਰਤਾ ਸੀ ਤੇ ਜੇ ਕੋਈ ਹੋਰ ਹੁੰਦੀ ਤਾਂ ਉਹ ਲੜ ਪੈਂਦੀ ਕਿ ਮੈਂ ਤੈਨੂੰ ਮੱਥਾ ਟੇਕੀ ਜਾਂਦੀ ਹਾਂ ਤੇ ਤੂੰ ਸਿੱਧੇ ਮੂੰਹ ਗੱਲ ਨਹੀਂ ਕਰਦਾ, ਦੋਹਾਂ ਦਾ ਝਗੜਾ ਪੈ ਜਾਂਦਾ। ਪਰ ਇਧਰ ਮਾਤਾ ਜੀ ਲੋਈ ਜੀ ਇਸ ਗੱਲ ਤੋਂ ਹੈਰਾਨ ਹਨ ਕਿ ਇਹਨਾਂ ਨੂੰ ਗੁੱਸਾ ਕਿਸ ਗੱਲ ਤੋਂ ਹੋਇਐ। ਅਖੀਰ ਮਾਤਾ ਲੋਈ ਜੀ ਨੇ ਬੇਨਤੀ ਕੀਤੀ ਤੇ ਕਹਿਣ ਲੱਗੀ–

***ਕਰਵਤੁ ਭਲਾ ਨ ਕਰਵਟ ਤੇਰੀ॥*** ***ਅੰਗ - 484***

ਮੈਨੂੰ ਤੁਹਾਡੀ ਪਿੱਠ ਨਹੀਂ ਚੰਗੀ ਲਗਦੀ, ਇਹਦੇ ਨਾਲੋਂ ਚੰਗਾ ਤਾਂ ਮੈਨੂੰ ਆਰੇ ਨਾਲ ਚੀਰ ਦਿਓ -

***ਲਾਗੁ ਗਲੇ ਸੁਨੁ ਬਿਨਤੀ ਮੇਰੀ॥***
***ਹਉ ਵਾਰੀ ਮੁਖੁ ਫੇਰਿ ਪਿਆਰੇ॥***
***ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ॥***
***ਜਉ ਤਨੁ ਚੀਰਹਿ ਅੰਗੁ ਨ ਮੋਰਉ॥***
***ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ॥*** ***ਅੰਗ - 484***

ਜੇ ਤੁਸੀਂ ਮੇਰਾ ਤਨ ਵੀ ਚੀਰ ਦਿਓ ਤਾਂ ਵੀ ਹੱਥ ਨਹੀਂ ਹਿਲਾਉਂਗੀ, ਸੀ ਨਹੀਂ ਕਹਿੰਦੀ, ਹਾਇ ਨਹੀਂ ਕਹਿੰਦੀ।

ਜੇ ਮੇਰਾ ਸਰੀਰ ਛੁਟ ਵੀ ਜਾਵੇ ਤਾਂ ਮੇਰੇ ਮਨ ਵਿਚ ਤੁਹਾਡੇ ਲਈ ਪਿਆਰ ਇਸੇ ਤਰ੍ਹਾਂ ਰਹੇਗਾ, ਮੈਂ ਪਿਆਰ ਨੂੰ ਦੂਰ ਨਹੀਂ ਕਰ ਸਕਦੀ, ਭੋਰਾ ਜਿੰਨਾ ਵੀ ਸ਼ਿਕਵਾ ਮੈਂ ਮਨ ਵਿਚ ਨਹੀਂ ਲਿਆਉਂਦੀ ਕਿ ਮੈਨੂੰ ਆਰੇ ਦੇ ਨਾਲ ਚੀਰ ਦਿਤਾ।

***ਹਮ ਤੁਮ ਬੀਚੁ ਭਇਓ ਨਹੀ ਕੋਈ॥***
***ਤੁਮਹਿ ਸੁ ਕੰਤ ਨਾਰਿ ਹਮ ਸੋਈ॥*** ***ਅੰਗ - 484***

ਕਹਿਣ ਲੱਗੀ, ਸਵਾਮੀ ਜੀ! ਤੁਸੀਂ ਮੇਰੇ ਪਤੀ ਹੋ ਤੇ ਮੈਂ ਤੁਹਾਡੀ ਪਤਨੀ ਹਾਂ, ਕੋਈ ਚੁਗਲ ਸਾਡੇ ਵਿਚ ਨਹੀਂ ਆਇਆ, ਇਹ ਗੱਲ ਕੀ ਹੋ ਗਈ, ਇਹ ਭਾਣਾ ਕੀ ਵਰਤ ਗਿਆ? ਕ੍ਰਿਪਾ ਕਰਕੇ ਮੈਨੂੰ ਦੱਸੋ ਤਾਂ ਸਹੀ, ਇਉਂ ਕਹਿ ਕੇ ਰੋਣ ਲੱਗ ਪਈ, ਨੇਤਰਾਂ 'ਚੋਂ ਜਲ ਜਾ ਰਿਹਾ ਹੈ, ਬੋਲਿਆ ਨਹੀਂ ਜਾਂਦਾ, ਗਲ ਰੁਕ ਗਿਆ। ਕਬੀਰ ਸਾਹਿਬ ਕਹਿਣ ਲੱਗੇ ਲੋਈ! -

***ਕਹਤੁ ਕਬੀਰੁ ਸੁਨਹੁ ਰੇ ਲੋਈ॥***
***ਅਬ ਤੁਮਰੀ ਪਰਤੀਤਿ ਨ ਹੋਈ॥*** ***ਅੰਗ - 484***

ਹੁਣ ਤੇਰੀ ਪਰਤੀਤ ਜਾਂਦੀ ਰਹੀ, ਮੈਂ ਸਮਝਿਆ ਸੀ, ਤੂੰ ਬਹੁਤ ਗਿਆਨਵਾਨ ਹੋ ਗਈ, ਤੂੰ ਸਾਧੂਆਂ ਦੀ ਸੇਵਾ ਕੀਤੀ, ਚਰਨ ਧੂੜੀ ਲਈ, ਪਰਸ਼ਾਦੇ ਲਾਹੇ, ਬਰਤਨ ਮਾਂਜੇ, ਬਸਤਰ ਧੋਤੇ ਤੇ ਹੋਰ ਅਨੇਕ ਤਰ੍ਹਾਂ ਦੀ ਸੇਵਾ ਕਰਦੀ ਰਹੀ ਹੈ ਤੇ ਮੈਂ ਤਾਂ ਸਮਝਿਆ ਸੀ ਕਿ ਤੈਨੂੰ ਨਾਮ ਦੀ ਮਹਿਮਾ ਦਾ ਪਤਾ ਲੱਗ ਜਾਏਗਾ, ਲੇਕਿਨ ਤੇਰੀ ਪਰਤੀਤ ਜਾਂਦੀ ਰਹੀ, ਤੈਨੂੰ ਅਜੇ ਤੱਕ ਬਿਲਕੁਲ ਹੀ ਪਤਾ ਨਹੀਂ ਲੱਗ ਸਕਿਆ। ਮਾਤਾ ਜੀ ਕਹਿਣ ਲੱਗੇ, ਮਹਾਰਾਜ! ਦੱਸੋ ਤਾਂ ਸਹੀ ਮੈਥੋਂ ਕੀ ਗੁਨਾਹ ਹੋ ਗਿਆ ਤੇ ਕਬੀਰ ਜੀ ਐਸ ਤਰ੍ਹਾਂ ਫੁਰਮਾਨ ਕਰਦੇ ਹਨ -

***ਧਾਰਨਾ - ਲੋਈਏ ਰਾਮ ਪਿਆਰੀਏ,***
***ਤੈਂ ਰਾਮ ਸਵਲੜਾ ਲਾਇਆ -2, 2.***
***ਤਿੰਨ ਵਾਰੀ ਰਾਮ ਕਹਾ ਕੇ,***
***ਰੋਗੀ ਦਾ ਰੋਗ ਹਟਾਇਆ -2, 2.***
***ਲੋਈਏ ਰਾਮ ਪਿਆਰੀਏ,............... -2.***

ਕਹਿਣ ਲੱਗੇ ਕਿ ਤਿੰਨ ਵਾਰੀ ਰਾਮ ਕਹਾਉਣ ਦੀ ਕੀ ਲੋੜ ਸੀ? ਇਕ ਵਾਰੀ ਕਹਿ ਕੇ ਨਹੀਂ ਸੀ ਕਰ ਸਕਦੀ? ਕਹਿਣ ਲੱਗੀ ਮਹਾਰਾਜ! ਜੇਕਰ ਆਪ ਨੇ ਇਸ ਕਰਕੇ, ਇਸ ਗੱਲ ਦੀ ਨਰਾਜ਼ਗੀ ਮੰਨੀ ਹੈ ਤਾਂ ਮੈਂ ਦੋਵੇਂ ਹੱਥ ਜੋੜ ਕੇ ਆਪ ਦੇ ਚਰਨਾਂ ਵਿਚ ਬੇਨਤੀ ਕਰਦੀ ਹਾਂ ਕਿ ਮੈਂ ਤਿੰਨ ਵਾਰੀ ਇਸ ਵਾਸਤੇ ਨਹੀਂ ਸੀ ਕਹਾਇਆ, ਮੈਂ ਵੀ ਜਾਣਦੀ ਹਾਂ ਕਿ ਪ੍ਰਮੇਸ਼ਰ ਦੇ ਨਾਮ ਦੀ ਮਹਿਮਾ ਕਿੰਨੀ ਹੁੰਦੀ ਹੈ।

*ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥*
*ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥* *ਅੰਗ - 81*

*ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥*
*ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥* *ਅੰਗ - 265*

ਇਸ ਗੱਲ ਦਾ ਮੈਨੂੰ ਪਤਾ ਹੈ ਕਿ ਨਾਮ ਅਮੁੱਲ ਚੀਜ਼ ਹੈ। ਸਵਾਮੀ ਜੀ! ਮੈਂ ਪਹਿਲੀ ਵਾਰੀ ਰਾਮ ਇਸ ਵਾਸਤੇ ਕਹਾਇਆ ਸੀ ਕਿ ਉਸ ਦੇ ਕਰੋੜਾਂ ਪਾਪਾਂ ਦੇ ਫਲ ਸੀ ਕਿ ਉਸ ਨੂੰ ਕੋਹੜ ਦਾ ਰੋਗ ਹੋਇਆ। ਇਸ ਕਰਕੇ ਇਕ ਵਾਰੀ ਕਹਿ ਕੇ ਮੈਂ ਉਸ ਦੇ ਪਾਪਾਂ ਦਾ ਨਾਸ ਕਰਿਐ। ਦੂਸਰੀ ਵਾਰੀ ਮੈਂ ਰਾਮ ਇਸ ਵਾਸਤੇ ਕਹਾਇਆ ਕਿ ਇਹਦਾ ਕੋਹੜ ਹੱਟ ਜਾਵੇ, ਤੀਸਰੀ ਵਾਰੀ ਰਾਮ ਮੈਂ ਤਾਂ ਕਹਾਇਆ ਕਿ ਮੈਂ ਲੱਗਦੇ ਹੱਥ ਇਹਨੂੰ ਗੁਰ ਮੰਤਰ ਵੀ ਦੇ ਦੇਵਾਂ ਤਾਂ ਕਿ ਮੁੜ ਕੇ ਇਹ ਪਾਪਾਂ ਵਿਚ ਪ੍ਰਵਿਰਤ ਨਾ ਹੋ ਜਾਵੇ ਤੇ ਇਹਦਾ ਨਾਮ ਚੱਲ ਪਵੇ। ਕਬੀਰ ਸਾਹਿਬ ਬੜੇ ਪ੍ਰਸੰਨ ਹੋਏ, ਕਹਿਣ ਲੱਗੇ ਸ਼ਾਬਾਸ਼! ਤੈਂ ਰਾਮ ਦੀ ਮਹਿਮਾ ਨੂੰ ਸਮਝਿਆ ਹੈ। ਸੋ ਨਾਮ ਦੀ ਮਹਿਮਾ ਦਾ, ਸਾਧ ਸੰਗਤ ਜੀ! ਸੰਤਾਂ ਨੂੰ ਪਤਾ ਹੁੰਦਾ ਹੈ।

*ਧਾਰਨਾ - ਮਹਿਮਾ ਹਰਿ ਨਾਮ ਦੀ,*
*ਸੰਤਾਂ ਦੇ ਹਿਰਦੇ ਵਸਦੀ -2, 2.*
*ਸੰਤਾਂ ਦੇ ਹਿਰਦੇ ਵਸਦੀ -2, 2.*
*ਮਹਿਮਾ ਹਰਿ ਨਾਮ ਦੀ,.............. -2.*

*ਨਾਮ ਕੀ ਮਹਿਮਾ ਸੰਤ ਰਿਦ ਵਸੈ॥*
*ਸੰਤ ਪ੍ਰਤਾਪਿ ਦੁਰਤੁ ਸਭੁ ਨਸੈ॥* *ਅੰਗ - 265*

ਕੀਮਤੀ ਚੀਜ਼ਾਂ ਦੀ ਮਹਿਮਾ ਕਦਰਦਾਨਾਂ ਨੂੰ ਪਤਾ ਹੋਇਆ ਕਰਦੀ ਹੈ। ਜਿਸ ਤਰ੍ਹਾਂ ਲਾਲ ਦੀ ਕੀਮਤ ਦਾ ਪਤਾ ਸਿਰਫ ਸਾਲਸਰਾਇ ਜੌਹਰੀ ਨੂੰ ਸੀ ਇਸੇ ਤਰ੍ਹਾਂ ਨਾਮ ਦੀ ਮਹਿਮਾ ਦਾ ਪਤਾ ਮਹਾਂਪੁਰਸ਼ਾਂ ਨੂੰ ਹੋਇਆ ਕਰਦਾ ਹੈ। ਸੰਸਾਰ ਨੂੰ ਇਸ ਦੀ ਕੀਮਤ ਦਾ ਪਤਾ ਨਹੀਂ।

*ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ॥*
*ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ॥* *ਅੰਗ - 1370*

ਇਹ ਸਾਰਾ ਸੰਸਾਰ ਪ੍ਰਮੇਸ਼ਰ ਦੀ ਜੋਤ ਤੋਂ ਹੀਣਾ, ਅੰਨ੍ਹਾ ਹੋਇਆ ਹੋਇਆ -

*ਮਾਇਆਧਾਰੀ ਅਤਿ ਅੰਨਾ ਬੋਲਾ॥*
*ਸਬਦੁ ਨ ਸੁਣਈ ਬਹੁ ਰੋਲ ਘਚੋਲਾ॥* *ਅੰਗ - 313*

ਇਹ ਨਾਮ ਦੇ ਉਤੋਂ ਲੰਘਿਆ ਤੁਰਿਆ ਜਾ ਰਿਹਾ, ਵਿਸ਼ੇ ਵਿਕਾਰਾਂ ਨੂੰ ਮਹੱਤਤਾ ਦੇ ਰਿਹੈ, ਸ਼ਰਾਬਾਂ ਨੂੰ, ਕਬਾਬਾਂ ਨੂੰ, ਨਸ਼ਿਆਂ ਨੂੰ, ਮਾਸ ਨੂੰ, ਨਿੰਦਿਆਂ ਨੂੰ, ਚੁਗਲੀ ਤੇ ਵਿਭਚਾਰ ਨੂੰ, ਲੇਕਿਨ ਪ੍ਰਮੇਸ਼ਰ ਦਾ ਨਾਮ ਇਹਦੇ ਕੰਮ ਆਉਣ ਵਾਲੀ ਚੀਜ਼ ਹੈ, ਇਹਦੇ ਵੱਲੋਂ ਪਿੱਠ ਫੇਰ ਰਿਹਾ ਹੈ। ਮਹਾਰਾਜ ਜੀ ਕਹਿੰਦੇ ਭਾਈ! -

*ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥*
*ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥* *ਅੰਗ - 1185*

ਭਰਮਾਂ 'ਚ ਨਾ ਪਵੋ, ਪਰਮੇਸ਼ਰ ਦਾ ਨਾਮ ਜਪਣ ਵਾਸਤੇ ਸੰਸਾਰ ਵਿਚ ਆਇ ਹੋ। ਸੋ ਏਸ ਕਰਕੇ ਨਾਮ ਦੀ ਮਹਿਮਾ ਏਸ ਜੁਗ ਵਿਚ ਹੈ। ਇਸ ਤਰ੍ਹਾਂ ਨਾਲ ਨਾਮ ਦੀ ਮਹਿਮਾ ਕਰਕੇ ਕਲਜੁਗ ਕਹਿਣ ਲੱਗਿਆ, ਪ੍ਰੀਛਤ ਜੀ! ਇਸੇ ਤਰ੍ਹਾਂ ਦੇ ਨਾਲ ਮੇਰੇ ਯੁਗ ਦੇ ਅੰਦਰ ਨਾਮ ਦੀ ਮਹਿਮਾ ਹੋਵੇਗੀ। ਇਕ ਵਾਰੀ ਕਹਿ ਕੇ ਵੱਡੇ ਤੋਂ ਵੱਡਾ ਪਾਪੀ ਵੀ ਤਰ ਜਾਏਗਾ ਲੇਕਿਨ ਉਹ ਨਾਮ ਮਿਲੇਗਾ ਕਿਥੋਂ?

*ਜਿਸੁ ਵਖਰ ਕਉ ਲੈਨਿ ਤੂ ਆਇਆ॥*
*ਰਾਮ ਨਾਮੁ ਸੰਤਨ ਘਰਿ ਪਾਇਆ॥*
*ਤਜਿ ਅਭਿਮਾਨੁ ਲੇਹੁ ਮਨ ਮੋਲਿ॥*
*ਰਾਮ ਨਾਮੁ ਹਿਰਦੇ ਮਹਿ ਤੋਲਿ॥*
*ਲਾਦਿ ਖੇਪ ਸੰਤਹ ਸੰਗਿ ਚਾਲੁ॥*
*ਅਵਰ ਤਿਆਗਿ ਬਿਖਿਆ ਜੰਜਾਲ॥*
*ਧੰਨਿ ਧੰਨਿ ਕਹੈ ਸਭੁ ਕੋਇ॥*
*ਮੁਖ ਊਜਲ ਹਰਿ ਦਰਗਹ ਸੋਇ॥*

*ਇਹੁ ਵਾਪਾਰੁ ਵਿਰਲਾ ਵਾਪਾਰੈ॥*
*ਨਾਨਕ ਤਾ ਕੈ ਸਦ ਬਲਿਹਾਰੈ॥* *ਅੰਗ - 283*

ਨਾਮ ਕਿਥੋਂ ਮਿਲਦਾ ਹੈ -

*ਨਾਨਕ ਕੈ ਘਰਿ ਕੇਵਲ ਨਾਮੁ॥* *ਅੰਗ - 1136*

ਗੁਰੂ ਨਾਨਕ ਦੇ ਘਰੋਂ ਮਿਲਦਾ ਹੈ, ਗੁਰੂ ਮਹਾਰਾਜ ਰੱਬੀ ਦਰਗਾਹ 'ਚੋਂ ਰਿਧੀਆਂ, ਸਿਧੀਆਂ ਨਹੀਂ ਲੈ ਕੇ ਆਏ, ਕੋਈ ਇਤਿਹਾਸਕ ਗੱਲਾਂ ਨਹੀਂ ਲੈ ਕੇ ਆਏ, ਕੇਵਲ ਨਾਮ ਹੀ ਦਰਗਾਹ ਵਿਚੋਂ ਲੈ ਕੇ ਆਏ ਹਨ।

*ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥* *ਅੰਗ - 687*

ਸੋ ਇਸ ਤਰ੍ਹਾਂ ਸਾਧ ਸੰਗਤ ਜੀ! ਨਾਮ ਦੀ ਮਹਿਮਾ ਗੁਰੂ ਮਹਾਰਾਜ ਜੀ ਨੇ ਸਾਲਸਰਾਇ ਨੂੰ ਵੀ ਦੱਸੀ ਤੇ ਸਾਨੂੰ ਵੀ ਦੱਸੀ ਹੈ। ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ। ਹੁਣ ਸਾਰੇ ਪ੍ਰੇਮੀ ਗੁਰੂ ਸਤੋਤਰ 'ਚ ਬੋਲੋ ਤੇ ਜਿਹੜੇ ਹਾਲੇ ਤੱਕ ਨਹੀਂ ਬੋਲੇ ਉਹ ਵੀ ਆਪਣੀ ਰਸਨਾ ਪਵਿਤਰ ਕਰਨ ਦੀ ਖੇਚਲ ਕਰੋ।

ਅਨੰਦ ਸਾਹਿਬ

ਗੁਰੂ ਸਤੋਤਰ

ਅਰਦਾਸ



# ਅੰਦਰਲੀ ਖੋਜ

ਸ਼ਾਨ.........................................।

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* *ਅੰਗ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* *ਅੰਗ - 289*

*ਧਾਰਨਾ - ਮੇਰੇ ਵਾਹਿਗੁਰੂ ਤੇਰਾ ਅੰਤ ਨਾ ਜਾਣਾ -2, 2.*
*ਤੇਰਾ ਅੰਤ ਨਾ ਜਾਣਾ -4, 2.*
*ਮੇਰੇ ਵਾਹਿਗੁਰੂ,............. -2.*

*ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ॥*
*ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ॥*
*ਮੇਰੇ ਲਾਲ ਜੀਉ ਤੇਰਾ ਅੰਤੁ ਨਾ ਜਾਣਾ॥*
*ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ॥*
*ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ॥*
*ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ॥*
*ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ॥*
*ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ॥*
*ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ॥*
*ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ॥* *ਅੰਗ - 731*

ਸਾਧ ਸੰਗਤ ਜੀ! ਗੱਜ ਕੇ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ। ਆਪ ਕਾਰੋਬਾਰ ਸੰਕੋਚਦੇ ਹੋਏ ਗੁਰੂ ਦਰਬਾਰ ਵਿਚ ਪਹੁੰਚੇ ਹੋਂ, ਸਤਿਸੰਗ ਵਿਚ ਆ ਕੇ ਬਹੁਤ ਵੱਡਾ ਫਲ ਪ੍ਰਾਪਤ ਹੋਇਆ ਕਰਦਾ ਹੈ ਜੋ ਕਿ ਮੈਂ ਹਮੇਸ਼ਾ ਹੀ ਇਹ ਬੇਨਤੀ ਕਰਦਾ ਹਾਂ। ਆਪ ਨੇ ਪਿਛੇ ਵੀ ਫਰੀਦ ਜੀ ਬਾਰੇ ਸੁਣਿਆ, ਦੋ ਫਰੀਦ ਜੀ ਹੋਏ ਹਨ, ਇਕ ਫਰੀਦ ਉਹ ਸਨ ਜਿਨ੍ਹਾਂ ਨੂੰ ਫਰੀਦ 'ਸ਼ਕਰਗੰਜ' ਕਿਹਾ ਜਾਂਦਾ ਸੀ ਜੋ ਕਿ ਬਾਰਵੀਂ ਸਦੀ ਵਿਚ ਹੋਏ। ਦੂਸਰੇ ਫਰੀਦ ਜੀ ਉਹ ਸਨ ਜੋ ਫਰੀਦ ਜੀ ਦੀ ਬਾਰਵੀਂ ਥਾਂ ਗੱਦੀ ਤੇ ਬੈਠੇ, ਦੋਨੋਂ ਬਹੁਤ ਹੀ ਜ਼ਿਆਦਾ ਤਪਸਿਆ ਕਰਨ ਵਾਲੇ ਸਨ, ਬਹੁਤ ਤਪੱਸਿਆ ਕੀਤੀ ਉਹਨਾਂ ਨੇ। ਜੋ ਦੂਸਰਾ ਫਰੀਦ ਹੈ, ਉਸਨੇ ਖਾਣਾ ਪੀਣਾ ਹੀ ਛੱਡ ਦਿਤਾ ਸੀ, ਕਾਠ ਦੀ ਰੋਟੀ ਲੈ ਕੇ ਫਿਰਦੇ ਰਹੇ, ਰੁਖੀ ਸੁਖੀ ਖਾਂਦੇ ਰਹੇ ਜੋ ਪਹਿਲੇ ਫਰੀਦ ਸਨ, ਉਹ ਮੁਹੰਮਦ ਸਾਹਿਬ ਦੇ ਖਾਨਦਾਨ ਵਿਚੋਂ ਸਨ, ਉਹਨਾਂ ਦੀ ਮਾਤਾ ਦਾ ਨਾਮ ਮਰੀਅਮ ਸੀ। ਮਾਤਾ ਨੇ ਆਪਣੇ ਪੁੱਤਰ ਨੂੰ ਪਰਮੇਸ਼ਰ ਦੀ ਭਗਤੀ ਵਿਚ ਲਾ ਦਿੱਤਾ। ਜਦੋਂ ਉਹ ਅਠਾਰਾਂ ਸਾਲ ਦੇ ਹੋਏ ਤਾਂ ਉਹਨਾਂ ਨੂੰ ਤਪੱਸਿਆ ਕਰਨ ਵਾਸਤੇ ਭੇਜ ਦਿੱਤਾ। ਸੂਫੀ ਪੀਰਾਂ ਦੇ ਅੰਦਰ ਤਪੱਸਿਆ ਦਾ ਬਹੁਤ ਬੋਲ ਬਾਲਾ ਸੀ ਕਿ ਤਪੱਸਿਆ ਕਰਨ ਦੇ ਨਾਲ ਜੋ ਪੰਜ ਵਿਸ਼ੇ ਹਨ - ਸ਼ਬਦ, ਸਪਰਸ਼, ਰੂਪ, ਰਸ, ਗੰਧ, ਪੰਜ ਚੋਰ ਆਖਦੇ ਹਨ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਪੰਜ ਠੱਗ ਰਾਜ, ਮਾਲ, ਰੂਪ, ਜਾਤ, ਜੋਬਨ ਪੰਜੇ ਠਗ ਹਨ, ਇਹ ਵਸ ਆ ਜਾਇਆ ਕਰਦੇ ਹਨ। ਇਹਨਾਂ ਨੂੰ ਵਸ ਕਰਨ ਵਾਸਤੇ ਇੰਦਰਿਆਂ ਨੂੰ ਸਿਥਲ ਕੀਤਾ ਜਾਂਦਾ ਸੀ, ਕਮਜ਼ੋਰ ਕਰ ਦਿੱਤਾ ਜਾਂਦਾ ਸੀ ਕਿ ਅੰਦਰੋਂ ਵਾਸਨਾ ਨਾ ਉਠੇ। ਸਰੀਰ ਨੂੰ ਕਮਜ਼ੋਰ ਕਰਨ ਵਾਸਤੇ ਤਪੱਸਿਆ ਕੀਤੀ ਜਾਂਦੀ ਸੀ। ਪਰ ਗੁਰਮਤਿ ਦੇ ਸਿਧਾਂਤ ਦੇ ਅੰਦਰ ਇਕੱਲੀ ਤਪਸਿਆ ਨੂੰ ਵਡਿਆਈ ਨਹੀਂ ਮਿਲੀ। ਉਹ ਕਹਿੰਦੇ ਹਨ ਤਪੱਸਿਆ ਤਾਂ ਠੀਕ ਹੈ, ਕਰਨੀ ਚਾਹੀਦੀ ਹੈ। ਗੁਰੂ ਨਾਨਕ ਨੇ ਆਪ ਬੜੀ ਭਾਰੀ ਤਪੱਸਿਆ ਕੀਤੀ -

***ਭਾਰੀ ਕਰੀ ਤਪਸਿਆ, ਵਡੇ ਭਾਗੁ ਹਰਿ ਸਿਉ ਬਣਿ ਆਈ।*** ***ਭਾਈ ਗੁਰਦਾਸ ਜੀ ਵਾਰ 1/24***

ਰੋੜਾਂ ਦੀ ਵਛਾਈ ਕਰਕੇ ਰੇਤ ਦਾ ਆਹਾਰ ਕੀਤਾ -

***ਰੇਤੁ ਅਕੁ ਆਹਾਰੁ ਕਰਿ ਰੋੜਾ ਕੀ ਗੁਰ ਕਰੀ ਵਛਾਈ।*** ***ਭਾਈ ਗੁਰਦਾਸ ਜੀ ਵਾਰ 1/24***

ਆਪ ਨੇ ਤਪੱਸਿਆ ਕੀਤੀ ਕਿਉਂਕਿ ਤਪੱਸਿਆ ਬਗੈਰ ਸਰੀਰ ਨਹੀਂ ਸਾਧਿਆ ਜਾਂਦਾ, ਸੁਸਤ ਰਹਿੰਦਾ ਹੈ, ਰੋੜਾਂ ਦੀ ਸੇਜਾ ਤੇ ਸੌਂਦੇ ਰਹੇ ਤੇ ਅੱਕ ਖਾਂਦੇ ਰਹੇ, ਰੇਤਾ ਖਾਂਦੇ ਰਹੇ।

ਏਸੇ ਤਰ੍ਹਾਂ ਦੇ ਨਾਲ ਦੂਜੇ ਗੁਰਾਂ ਨੇ ਸੇਵਾ ਦੇ ਰੂਪ ਵਿਚ ਤਪੱਸਿਆ ਕੀਤੀ। ਸੇਵਾ ਕਰਦਿਆਂ ਨੇ ਬਹੁਤ ਭਾਰੀ ਤਪਸਿਆ ਕੀਤੀ। ਸੇਵਾ ਤੇ ਤਪੱਸਿਆ ਜੋ ਨਿਰਾਰਥਕ ਸਾਧਨਾ ਸੀ, ਉਸ ਨੂੰ ਗੁਰੂ ਮਹਾਰਾਜ ਨੇ ਸਹੀ ਵਿਚ ਬਦਲਾ ਦਿਤਾ, ਅਨੇਕ ਤਰ੍ਹਾਂ ਦੀ ਸੇਵਾ ਹੈ। ਸਭ ਤੋਂ ਉਚੀ ਗੁਰੂ ਦੀ ਸੇਵਾ ਹੈ, ਉਸ ਵੇਲੇ ਕੁਝ ਇਸ ਤਰ੍ਹਾਂ ਸੀ ਕਿ ਸਰੀਰ ਨੂੰ ਕਸ਼ਟ ਦਿਆ ਕਰਦੇ ਸਨ, ਕੋਈ ਧੂਣੀਆਂ ਤਾਪਦਾ ਸੀ, ਕੋਈ ਜਲ ਧਾਰੇ ਕਰਦਾ ਸੀ, ਕੋਈ ਪੁੱਠਾ ਲਟਕ ਕੇ ਤਪੱਸਿਆ ਕਰਦਾ ਸੀ, ਕੋਈ ਕਿੰਨੇ ਦਿਨ ਭੁੱਖੇ ਰਹਿ ਕੇ ਤਪੱਸਿਆ ਕਰਦਾ ਸੀ। ਸੋ ਐਸੇ ਤਰ੍ਹਾਂ ਬਾਬਾ ਫਰੀਦ ਜੀ ਤਪੱਸਿਆ ਕਰਦੇ ਰਹੇ। ਮਾਤਾ ਦੇ ਹੁਕਮ ਨਾਲ ਜੰਗਲਾਂ ਦੇ ਵਿਚ ਪ੍ਰਮੇਸ਼ਰ ਦੀ ਤਲਾਸ਼ ਕਰਦੇ ਰਹੇ। ਆਪ ਐਸੀ ਤਪੱਸਿਆ ਕਰਦੇ ਹਨ ਕਿ ਲਕੜੀ ਵਾਂਗੂ ਸੁਕ ਗਏ, ਖੜ੍ਹੇ ਰਹਿੰਦੇ ਹਨ, ਲੁਹਾਰ ਆਇਆ।

***ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ॥*** ***ਅੰਗ - 1380***

ਉਸਨੇ ਆ ਕੇ ਕੁਹਾੜੇ ਦਾ ਪੀਨ ਮਾਰਿਆ। ਬਾਬਾ ਜੀ ਨੇ ਕੁਚੀਸ ਵੱਟੀ ਅਤੇ ਧੱਕੇ ਕਰਕੇ ਕਈ ਕਦਮ ਅੱਗੇ ਚਲੇ ਗਏ, ਗਿਰਨ ਤੋਂ ਬਚ ਗਏ। ਵੇਖਿਆ ਲੁਹਾਰ ਹੈ ਸੁੱਕੀ ਲੱਕੜ ਦੀ ਪਰਖ ਕਰਨ ਲਈ ਇਸ ਨੇ ਪੀਨ ਮਾਰਿਆ ਹੈ, ਸੁਭਾਵਕ ਹੀ ਕਹਿਣ ਲੱਗੇ ਲੁਹਾਰ ਵੀਰਾ, ਤੂੰ ਸੁੱਕੀ ਲੱਕੜ ਪਰਖ ਕੇ ਕੋਇਲੇ ਬਣਾਉਂਦਾ ਹੈ ਵੇਖੀਂ ਮਤਾ ਇਸ ਸਰੀਰ ਦੇ ਕੋਇਲੇ ਬਣਾਉਣ ਦਾ ਤੈਨੂੰ ਭੁਲੇਖਾ ਲਗ ਜਾਵੇ, ਪਿਆਰਿਆ! ਤੈਨੂੰ ਭੀ ਤਲਾਸ਼ ਹੈ ਲੱਕੜਾਂ ਦੇ ਕੋਲੇ ਬਣਾ ਕੇ ਵੇਚ ਕੇ ਆਪਣਾ ਨਿਰਬਾਹ ਕਰਨ ਲਈ। ਮੇਰੇ ਹਿਰਦੇ ਵਿਚ ਤੀਬਰ ਲਗਨ ਹੈ ਪ੍ਰਭੂ ਪਿਆਰੇ ਦੇ ਦਰਸ਼ਨ ਕਰਨ ਦੀ। ਸ਼ਬਦ ਬੋਲਦੇ ਹਨ -

***ਧਾਰਨਾ - ਕਿਤੇ ਮਾਰ ਨ ਗੁਆਈਂ ਮੇਰੇ ਵੀਰਨਾਂ,***
***ਤੈਨੂੰ ਭਾਲ ਕੋਲਿਆਂ ਦੀ - 2***
***ਮੇਰੇ ਪਿਆਰੇ, ਤੈਨੂੰ ਭਾਲ ਕੋਲਿਆਂ ਦੀ - 2***
***ਕਿਤੇ ਮਾਰ ਨ ਗੁਆਈਂ.............।***

ਤਪਸਿਆ ਦੀ ਥਾਂ ਭਗਤੀ ਦੀ ਲੋੜ ਹੈ। ਭਗਤੀ ਪਿਆਰਾਂ ਭਰਿਆ ਮਾਰਗ ਹੈ, ਸਭ ਤੋਂ ਪਹਿਲਾ ਕਦਮ ਗੁਰੂ ਤੇ ਪ੍ਰਤੀਤ ਦੀ ਲੋੜ ਹੈ। ਜਿਸ ਦੇ ਮਨ ਵਿਚ ਪ੍ਰਤੀਤ ਪੈਦਾ ਹੋ ਜਾਵੇਗੀ ਉਹ ਨਾਮ ਤੀਕਰ ਪਹੁੰਚ ਸਕਦਾ ਹੈ।

***ਧਾਰਨਾ - ਗੁਰ ਕੀ ਪਰਤੀਤ ਜੀ,***
***ਜਿਸਦੇ ਮਨ ਵਿਚ ਹੈ ਭਾਈ -2, 2.***
***ਜਿਸ ਦੇ ਮਨ ਵਿਚ ਹੈ ਭਾਈ -2, 2.***
***ਗੁਰ ਕੀ ਪਰਤੀਤ ਜੀ,.............. -2.***

***ਜਾ ਕੈ ਮਨਿ ਗੁਰ ਕੀ ਪਰਤੀਤਿ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥*** ***ਅੰਗ - 283***

ਹਰਿ ਪ੍ਰਭ ਪ੍ਰਤੀਤ ਵਾਲੇ ਦੇ ਅੰਦਰ ਹੀ ਪ੍ਰਗਟ ਹੁੰਦਾ ਹੈ। ਜਿਸ ਦੇ ਮਨ ਵਿਚ ਗੁਰੂ ਦੀ ਪਰਤੀਤ ਹੈ, ਉਹ ਚੀਜ਼ ਵੱਡੀ ਮੰਨੀ ਗਈ ਹੈ। ਮੈਂ ਤਪੱਸਿਆ ਦੀ ਬਾਤ ਕਰਦਾ ਸੀ, ਤਪ ਗੁਰੂ ਘਰ ਵਿਚ ਵੀ ਕਰਦੇ ਰਹੇ ਹਨ, ਇਹ ਨਹੀਂ ਕਿ ਸੁਸਤ ਹੋ ਜਾਣਾ ਹੈ ਕਿ ਗੁਰੂ ਮਹਾਰਾਜ ਨੇ ਕਹਿ ਦਿੱਤਾ ਕਿ ਤਪ ਨਾ ਕਰੋ। ਗੁਰੂ ਮਹਾਰਾਜ ਨੇ ਕਿਹਾ ਹੈ ਕਿ ਤਪ ਵੀ ਕਰੋ, ਅਸਲੀ ਗੱਲ ਹੈ ਮਨ ਮਾਰਨ ਦੀ, ਮਨ ਨੂੰ ਸਿਧਾਉਣ ਦੀ, ਇਸ ਨੂੰ ਜੋਰ ਨਾਲ ਨਾ ਸਿਧਾਓ, ਕਿਉਂਕਿ ਇਹ ਮਰਦਾ ਨਹੀਂ ਹੈ। ਬਰਮੀ ਮਾਰੀ, ਸਾਂਪ ਨਾ ਮੂਆ। ਬਰਮੀ ਮਾਰੇ ਤੇ ਸੱਪ ਨਹੀਂ ਮਰਦਾ। ਇਹ ਸਹਿਜ ਤੇ ਗਿਆਨ ਨਾਲ ਮਰਿਆ ਕਰਦਾ ਹੈ। ਸੋ ਬਾਬਾ ਫਰੀਦ ਜੀ ਬਹੁਤ ਭਾਰੀ ਤਪੱਸਿਆ ਕਰਦੇ ਹਨ, ਬਿਰਹੋਂ ਦੇ ਅੰਦਰ, ਬੈਰਾਗ ਦੇ ਅੰਦਰ ਫਿਰਦੇ ਹਨ, ਕਿਉਂਕਿ ਬੈਰਾਗ ਬਹੁਤ ਜ਼ਰੂਰੀ ਹੋਇਆ ਕਰਦਾ ਹੈ। ਸੋ ਬੈਰਾਗ ਦੇ ਅੰਦਰ ਆਪ ਨੇ ਫੁਰਮਾਨ ਕੀਤਾ -

***ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥***
***ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥*** ***ਅੰਗ -1379***

ਉਹ ਤਾਂ ਮਸਾਨ ਦੇ ਬਰਾਬਰ ਹੋਇਆ ਕਰਦੇ ਹਨ, ਜਿਨ੍ਹਾਂ ਦੇ ਅੰਦਰ ਪਿਆਰ ਦੀ, ਬੈਰਾਗ ਦੀ ਰੌਂ ਨਹੀਂ ਰੁਮਕਦੀ। ਸੋ ਇਸ ਤਰ੍ਹਾਂ ਪੁਛਦੇ ਫਿਰਦੇ ਹਨ, ਜਾਨਵਰਾਂ ਨੂੰ ਪੁਛਦੇ ਫਿਰਦੇ ਹਨ। ਬੇਹਬਲ ਹਿਰਦੇ ਦੇ ਭਾਵ ਪ੍ਰਗਟ ਕਰ ਰਹੇ ਹਨ।

***ਧਾਰਨਾ - ਤੈਂ ਸਾਹਿਬ ਕੀ ਮੈਂ ਸਾਰ ਨ ਜਾਣੀ - 2, 2.***

***ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥***
***ਬਾਵਲਿ ਹੋਈ ਸੋ ਸਹੁ ਲੋਰਉ॥***
***ਤੈ ਸਹਿ ਮਨ ਮਹਿ ਕੀਆ ਰੋਸੁ॥***
***ਮੁਝੁ ਅਵਗਨ ਸਹ ਨਾਹੀ ਦੋਸੁ॥***

***ਤੈ ਸਾਹਿਬ ਕੀ ਮੈ ਸਾਰ ਨ ਜਾਨੀ॥***
***ਜੋਬਨੁ ਖੋਇ ਪਾਛੈ ਪਛੁਤਾਨੀ॥*** ***ਅੰਗ - 794***

ਕੋਇਲ ਨੂੰ ਪੁਛਦੇ ਹਨ -

***ਧਾਰਨਾ - ਦੱਸੀਂ ਕੋਇਲੇ ਰੰਗ ਕਾਲਾ ਕਾਹਤੋਂ ਹੋ ਗਿਆ-2***
***ਕਾਲਾ ਕਾਹਤੋਂ ਹੋ ਗਿਆ ਰੰਗ ਕਾਲਾ ਕਾਹਤੋਂ ਹੋ ਗਿਆ-2***
***ਦੱਸੀਂ ਕੋਇਲੇ ਰੰਗ,.....................।***

***ਕਾਲੀ ਕੋਇਲ ਤੂ ਕਿਤ ਗੁਨ ਕਾਲੀ॥*** ***ਅੰਗ - 794***

ਅੱਗੋਂ ਜਵਾਬ ਆਉਂਦਾ ਹੈ -

***ਧਾਰਨਾ - ਜਾਲੀ ਪਿਆਰਿਆ ਮੈਂ ਤਾਂ ਪ੍ਰੀਤਮ ਦੇ ਵਿਜੋਗ ਨੇ -2, 2***
***ਪ੍ਰੀਤਮ ਦੇ ਵਿਜੋਗ ਨੇ - 4, 2.***
***ਜਾਲੀ ਪਿਆਰਿਆ, ਮੈਂ ਤਾਂ...............2***

***ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥*** ***ਅੰਗ - 794***

ਸੋ ਇਸ ਤਰ੍ਹਾਂ ਤਪੱਸਿਆ ਕਰਦੇ ਕਰਦੇ ਮਨ ਵਿਚ ਖਿਆਲ ਆਇਆ ਕਿ ਬਾਰਾਂ ਸਾਲ ਲੰਘ ਗਏ, ਹੁਣ ਜਾ ਕੇ ਮਾਤਾ ਨੂੰ ਮਿਲਣਾ ਚਾਹੀਦਾ ਹੈ। ਇਹ ਪਹਿਲੀ ਤਪੱਸਿਆ ਬਾਰਾਂ ਸਾਲ ਦੀ ਸੀ, ਫਿਰ ਦੂਜੀ ਤਪੱਸਿਆ ਬਾਰਾਂ ਸਾਲ ਦੀ ਸੀ। ਜਦੋਂ ਮਾਤਾ ਨੂੰ ਮਿਲਣ ਜਾਂਦੇ ਹਨ ਤਾਂ ਜਾਂਦੇ ਜਾਂਦੇ ਵਾਦੀਆਂ ਤੋਂ ਕੁਝ ਮੀਲ ਦੂਰ, ਉਸ ਵੇਲੇ ਇਹ ਮਨ ਵਿਚ ਸੋਚਿਆ ਕਿ ਕੀ ਇਹਨਾਂ ਬਾਰਾਂ ਸਾਲਾਂ ਵਿਚ ਮੈਨੂੰ ਕੋਈ ਸ਼ਕਤੀ ਵੀ ਮਿਲੀ ਹੈ? ਸਾਧ ਸੰਗਤ ਜੀ ਸ਼ਕਤੀਆਂ ਦਾ ਆਪਣੇ ਆਪ ਨੂੰ ਪਤਾ ਨਹੀਂ ਹੋਇਆ ਕਰਦਾ, ਜੇ ਤਾਂ ਚਿਲੇ ਕੱਟੇ ਹੋਣ ਤਾਂ ਪਤਾ ਹੁੰਦਾ ਹੈ ਕਿ ਮੈਂ ਇਹ ਸ਼ਬਦ ਸਿਧ ਕਰ ਲਿਆ ਹੈ, ਆਪ ਪਰਤਿਆ ਕੇ ਦੇਖ ਲੈਂਦਾ ਹੈ ਲੇਕਿਨ ਆਮ ਪਤਾ ਨਹੀਂ ਹੁੰਦਾ, ਆਪ ਪਰਖਦਾ ਹੈ ਕਿ ਮੈਂ ਪਰਖ ਕੇ ਦੇਖ ਲਵਾਂ ਕਿ ਮੇਰੇ ਵਿਚ ਸ਼ਕਤੀ ਆਈ ਹੈ ਕਿ ਨਹੀਂ?

ਸੋ ਆਪ ਦਰਖਤ ਥੱਲੇ ਬੈਠੇ ਹਨ। ਤਪੱਸਿਆ ਕਰਕੇ ਥੋੜਾ ਕ੍ਰੋਧ ਵੱਧ ਜਾਇਆ ਕਰਦਾ ਹੈ ਕਿਉਂਕਿ ਇਹ ਤਮੋਗੁਣੀ ਤਰੀਕਾ ਹੈ। ਤਿੰਨ ਕਿਸਮ ਦੀ ਤਪੱਸਿਆ ਹੁੰਦੀ ਹੈ - ਤਮੋ ਗੁਣੀ, ਰਜੋ ਗੁਣੀ, ਸਤੋਗੁਣੀ। ਤਮੋ ਗੁਣੀ ਤਪੱਸਿਆ ਉਹ ਹੁੰਦੀ ਹੈ ਜਿਸ ਵਿਚ ਖੇਚਲ ਜ਼ਿਆਦਾ ਹੁੰਦੀ ਹੈ ਤੇ ਫਲ ਘਟ ਹੁੰਦਾ ਹੈ। ਸਰੀਰ ਨੂੰ ਕਸ਼ਟ ਦੇਈ ਜਾਣਾ ਪਰ ਫਲ ਬਹੁਤ ਘਟ ਮਿਲਦਾ ਹੈ। ਰਜੋ ਗੁਣੀ ਤਪੱਸਿਆ ਉਹ ਹੁੰਦੀ ਹੈ ਕਿਸੇ ਚੀਜ਼ ਨੂੰ ਸਿਧ ਕਰਨ ਵਾਸਤੇ, ਹਾਸਲ ਕਰਨ ਵਾਸਤੇ, ਕੋਈ ਤਪੱਸਿਆ, ਕੋਈ ਜਾਪ, ਜਾਂ ਆਪਣੇ ਸਰੀਰ ਨੂੰ ਦੁਖ ਦੇ ਕੇ, ਉਹ ਮੰਤਵ ਹਾਸਲ ਕਰਨਾ ਉਹਨੂੰ ਰਜੋ ਗੁਣੀ ਤਪੱਸਿਆ ਕਹਿੰਦੇ ਹਨ। ਸਤੋ ਗੁਣੀ ਤਪੱਸਿਆ ਹੋਇਆ ਕਰਦੀ ਹੈ ਕਿ ਖੇਚਲ ਕੋਈ ਨਾ ਦੇਣੀ, ਰਾਜ ਯੋਗ ਨਾਲ ਤਪੱਸਿਆ ਕਰਨੀ। ਉਹ ਇਸ ਤਰ੍ਹਾਂ ਹੈ ਕਿ ਮਨ ਦੇ ਨਾਲ ਝਗੜਾ ਕਰਨਾ, ਮਨ ਨੂੰ ਪੰਜਾਂ ਵਿਸ਼ਿਆਂ ਤੋਂ ਰੋਕਣਾ, ਪੰਜਾਂ ਚੋਰਾਂ ਦੇ ਨਾਲ ਲੜਾਈ ਕਰਨੀ, ਵਾਸ਼ਨਾਵਾਂ ਰੋਕਣ ਦੀ ਕੋਸ਼ਿਸ਼ ਕਰਨੀ, ਜਦੋਂ ਮਨ ਦੌੜਦਾ ਭਜਦਾ ਹੈ, ਉਸ ਨੂੰ ਸ਼ਬਦ ਨਾਲ ਰੋਕਣਾ।

ਸੋ ਇਹਨਾਂ ਤਿੰਨਾਂ ਤਪੱਸਿਆ ਵਿਚੋਂ ਬਾਬਾ ਫਰੀਦ ਜੀ ਤਮੋਗੁਣੀ ਤਪੱਸਿਆ ਕਰਦੇ ਸਨ। ਖੇਚਲ ਬਹੁਤ ਸੀ, ਫਲ ਥੋੜਾ ਸੀ। ਇਹਦੇ ਵਿਚ ਕੁਦਰਤੀ ਕ੍ਰੋਧ ਵਧ ਜਾਇਆ ਕਰਦਾ ਹੈ। ਜੋ ਤਮੋਗੁਣੀ ਤਪੱਸਿਆ ਕਰਦਾ ਹੈ, ਉਹ ਸਰਾਪ ਜ਼ਿਆਦਾ ਦਿੰਦਾ ਹੈ, ਵਰ ਬਹੁਤ ਘੱਟ। ਜਦੋਂ ਆਪ ਦਰਖਤ ਥੱਲੇ ਬੈਠੇ ਸੀ ਤਾਂ ਦੇਖਣ ਦਾ ਯਤਨ ਕੀਤਾ ਕਿ ਕੀ ਮੇਰੇ ਵਿਚ ਕੋਈ ਸ਼ਕਤੀ ਵੀ ਆਈ ਹੈ ਜਾਂ ਨਹੀਂ। ਇਧਰ ਚਿੜੀਆਂ ਬੋਲ ਰਹੀਆਂ ਸਨ, ਚਹਿਚਹਾ ਰਹੀਆਂ ਸਨ। ਇਹਨਾਂ ਨੂੰ ਚੰਗੀਆਂ ਨਾ ਲੱਗੀਆਂ। ਫਰੀਦ ਨੇ ਉਪਰ ਨੂੰ ਦੇਖਿਆ ਤੇ ਕਿਹਾ ਚਿੜੀਓ ਮਰ ਜਾਓ। ਉਹ ਵਿਚਾਰੀਆਂ ਸਭ ਚਿੜੀਆਂ ਮਰ ਗਈਆਂ। ਫਿਰ ਮਨ ਵਿਚ ਖਿਆਲ ਆਇਆ ਕਿ ਚਿੜੀਆਂ ਨੇ ਕੀ ਕਸੂਰ ਕੀਤਾ ਹੈ? ਇਹਨਾਂ ਦਾ ਕੀ ਦੋਸ਼ ਹੈ? ਮੈਂ ਤਾਂ ਇਹਨਾਂ ਨੂੰ ਐਵੇਂ ਹੀ ਮਾਰ ਦਿੱਤਾ। ਇਹ ਖਿਆਲ ਆਉਂਦਿਆਂ ਹੀ ਦੂਜਾ ਖਿਆਲ ਆਇਆ ਕਿ ਹੁਣ ਮੈਂ ਇਹਨਾਂ ਨੂੰ ਜਿਉਂਦਾ ਕਰ ਦਿਆਂ ਤੇ ਕਹਿ ਦਿੱਤਾ ਚਿੜੀਓ ਜੀ ਜਾਓ, ਜੀ ਪਵੋ। ਉਹ ਸਾਰੀਆਂ ਫਿਰ ਉਡ ਗਈਆਂ। ਫਰੀਦ ਜੀ ਬਹੁਤ ਖੁਸ਼ ਹੋਏ ਕਿ ਮੇਰੇ ਵਿਚ ਤਾਂ ਸ਼ਕਤੀ ਆ ਗਈ, ਪ੍ਰਸੰਨ ਹੋ ਕੇ ਮਾਂ ਪਾਸ ਮਿਲਣ ਨੂੰ ਚਲ ਪਿਆ।

ਅੱਗੇ ਆਇਆ ਤਾਂ ਕੀ ਦੇਖਦਾ ਹੈ ਕਿ ਨਗਰੀ ਆ ਗਈ। ਪਾਣੀ ਦੀ ਬਹੁਤ ਪਿਆਸ ਲੱਗੀ ਹੋਈ ਹੈ, ਤਾਂ ਇਕ ਖੂਹ ਦੇ ਨੇੜੇ ਚਲਾ ਗਿਆ। ਉਥੇ ਇਕ ਜਵਾਨ ਉਮਰ ਦੀ ਬੀਬੀ ਡੋਲ ਰਾਹੀਂ ਪਾਣੀ ਭਰਦੀ ਹੈ, ਫੇਰ ਡੋਲ ਦਿੰਦੀ ਹੈ, ਪਾਣੀ ਭਰਦੀ ਹੈ, ਫੇਰ ਡੋਲ ਦਿੰਦੀ ਹੈ। ਸੋ ਫਰੀਦ ਨੇ ਅੰਦਾਜ਼ਾ ਲਾਉਣ ਦੀ ਕੋਸ਼ਿਸ਼ ਕੀਤੀ ਕਿ ਇਹ ਕੀ ਕਰਦੀ ਹੈ। ਪਾਣੀ ਡੋਲਦੀ ਹੈ, ਪਰ ਕਿਸੇ ਪਾਸੇ ਜਾ ਨਹੀਂ ਰਿਹਾ, ਪਾਣੀ ਗਿਰਦਾ ਨਜ਼ਰ ਆ ਰਿਹਾ ਹੈ, ਪਰ ਕੋਈ ਚਿੱਕੜ ਨਹੀਂ ਹੋ ਰਿਹਾ। ਇਸ ਨੇ ਸਵਾਲ ਕਰ ਦਿਤਾ, ਬੀਬਾ! ਏਸ ਦਰਵੇਸ ਨੂੰ ਪਾਣੀ ਪਿਲਾਓ, ਮੈਂ ਪਿਆਸਾ ਹਾਂ। ਪਰ ਬੀਬੀ ਛੇਤੀ ਛੇਤੀ ਪਾਣੀ ਕੱਢਦੀ ਹੈ ਤੇ ਛੇਤੀ ਛੇਤੀ ਡੋਲੀ ਜਾਂਦੀ ਹੈ। ਇਸ ਤੋਂ ਬਾਅਦ ਇਸ ਨੇ ਫਿਰ ਕਿਹਾ ਬੀਬਾ ਦਰਵੇਸ ਪਿਆਸਾ

ਹੈ, ਛੇਤੀ ਪਾਣੀ ਪਲਾਓ। ਉਸ ਬੀਬੀ ਨੇ ਫੇਰ ਧਿਆਨ ਨਹੀਂ ਦਿੱਤਾ। ਫਿਰ ਕ੍ਰੋਧ ਵਿਚ ਆ ਕੇ ਕਿਹਾ ਕਿ ਦਰਵੇਸ ਪਿਆਸਾ ਹੈ, ਛੇਤੀ ਪਾਣੀ ਪਲਾਓ। ਬੀਬੀ ਨੇ ਕਿਹਾ, ਬਾਬਾ! ਉਥੇ ਬਹਿ ਜਾ ਇਹ ਕੋਈ ਚਿੜੀਆਂ ਨਹੀਂ ਜਿਹਨਾਂ ਨੂੰ ਮਾਰ ਦੇਵੇਂਗਾ ਤੇ ਫੇਰ ਜਿਊਂਦੀਆਂ ਕਰ ਦੇਵੇਗਾ। ਐਸੀ ਬਾਤ ਕਹਿ ਦਿੱਤੀ ਕਿ ਇਹ ਹੈਰਾਨ ਹੋ ਗਿਆ ਕਿ ਮੈਂ ਤਾਂ ਦੱਸ ਬਾਰਾਂ ਮੀਲ ਪਿਛੇ ਇਹ ਕੌਤਕ ਕਰਕੇ ਆਇਆ ਹਾਂ, ਇਹ ਬੀਬੀ ਤਾਂ ਛੋਟੀ ਉਮਰ ਦੀ ਹੈ, ਇਸਨੇ ਕਿਹੜੀ ਤਪੱਸਿਆ ਕੀਤੀ ਹੈ, ਨਾ ਇਹਦਾ ਕੋਈ ਹੋਰ ਸਾਧਨ ਮਾਲੂਮ ਦਿੰਦਾ ਹੈ। ਇਸਦੀ ਕਿਤਨੀ ਦ੍ਰਿਸ਼ਟੀ ਹੈ ਕਿ ਮੈਨੂੰ ਇਸ ਨੇ ਚਿੜੀਆਂ ਬਾਰੇ ਉਥੇ ਦੇਖ ਲਿਆ ਕੌਤਕ ਕਰਦੇ ਨੂੰ। ਸੋ ਆਪ ਬੈਠ ਗਏ ਅਤੇ ਇੰਤਜ਼ਾਰ ਕਰਨਾ ਸ਼ੁਰੂ ਕਰ ਦਿੱਤਾ। ਹੋਰ ਕੋਈ ਆਇਆ, ਉਸ ਨੂੰ ਵੀ ਬੀਬੀ ਨੇ ਪਾਣੀ ਪਿਲਾ ਦਿੱਤਾ। ਲੇਕਿਨ ਫਰੀਦ ਨੂੰ ਨਾ ਪਿਲਾਇਆ ਬਾਵਜੂਦ ਦੋ ਤਿੰਨ ਵਾਰੀ ਕਹਿਣ ਤੇ ਵੀ। ਫੇਰ ਬਾਅਦ ਵਿਚ ਕਹਿਣ ਲੱਗੀ, ਆਓ ਦਰਵੇਸ ਸਾਈਂ, ਆ ਕੇ ਜਲ ਛਕੋ ਤੇ ਹੋਰ ਕੋਈ ਸੇਵਾ ਵੀ ਮੈਨੂੰ ਦਸੋ। ਇਹ ਕਹਿਣ ਲੱਗਾ ਕਿ ਬੀਬਾ ਹੁਣ ਤਾਂ ਮੇਰੀ ਪਿਆਸ ਬੁਝ ਗਈ। ਮੈਂ ਜਲ ਤਾਂ ਛਕਾਂਗਾ ਜੇਕਰ ਤੂੰ ਪਹਿਲਾਂ ਮੇਰੇ ਕੁਝ ਪ੍ਰਸ਼ਨਾਂ ਦਾ ਉਤਰ ਦਏਂਗੀ। ਬੀਬੀ ਕਹਿਣ ਲੱਗੀ ਦਰਵੇਸ ਸਾਂਈ, ਪੁਛੋ ਜਿਥੇ ਤੱਕ ਮੇਰੀ ਪਹੁੰਚ ਹੈ ਮੈਂ ਦੱਸਣ ਦੀ ਕੋਸ਼ਿਸ਼ ਕਰਾਂਗੀ। ਪਹਿਲਾਂ ਮੈਨੂੰ ਇਹ ਦੱਸੋ ਬੀਬੀ ਕਿ ਆਪ ਨੂੰ ਕਿਸ ਤਰ੍ਹਾਂ ਪਤਾ ਲੱਗ ਗਿਆ ਕਿ ਮੈਂ ਚਿੜੀਆਂ ਮਾਰੀਆਂ ਹਨ ਤੇ ਫਿਰ ਜਿਊਂਦੀਆਂ ਕੀਤੀਆਂ ਹਨ? ਦੂਜੀ ਬਾਤ ਇਹ ਹੈ ਕਿ ਤੁਸੀਂ ਪਾਣੀ ਡੋਲਦੇ ਸੀ ਪਰ ਹੇਠਾਂ ਚਿੱਕੜ ਨਹੀਂ ਸੀ ਹੁੰਦਾ, ਇਹ ਕੀ ਗੱਲ ਹੈ, ਤੀਜੀ ਗੱਲ ਇਹ ਹੈ ਕਿ ਜਦੋਂ ਮੈਂ ਪਾਣੀ ਮੰਗਿਆ ਮੈਨੂੰ ਪਾਣੀ ਨਹੀਂ ਪਲਾਇਆ? ਬੀਬੀ ਨੇ ਕਿਹਾ, ਦਰਵੇਸ ਸਾਈਂ! ਜਿਹਨਾਂ ਨੂੰ ਮੈਂ ਪਾਣੀ ਪਲਾਂਦੀ ਰਹੀ, ਉਹ ਨੇਤਰ ਹੀਣ ਪੁਰਸ਼ ਸਨ, ਉਹਨਾਂ ਨੂੰ ਕਿਸੇ ਗੱਲ ਦਾ ਪਤਾ ਨਹੀਂ ਸੀ। ਸੋ ਮੈਂ ਸਹਿਜ ਸੁਭਾਅ ਪਾਣੀ ਪਲਾਉਂਦੀ ਰਹੀ, ਤੂੰ ਨੇਤਰਾਂ ਵਾਲਾ ਸੀ, ਤੈਨੂੰ ਮੈਂ ਪਾਣੀ ਤਾਂ ਨਹੀਂ ਸੀ ਪਲਾਇਆ, ਤੈਨੂੰ ਦੇਖਦੇ ਪਤਾ ਲੱਗ ਗਿਆ ਹੋਵੇਗਾ ਕਿ ਮੈਂ ਕਿਉਂ ਪਾਣੀ ਡੋਲ ਰਹੀ ਸੀ।

ਸੋ ਤੇਰੀਆਂ ਪਹਿਲੀਆਂ ਦੋ ਪੁਛਾਂ ਦਾ ਉਤਰ ਇਹ ਹੈ ਕਿ ਮੇਰੀ ਭੈਣ ਦੇ ਘਰ ਨੂੰ ਅੱਗ ਲਗੀ ਹੋਈ ਸੀ, ਜੋ ਏਥੋਂ ਵੀਹ ਮੀਲ ਦੇ ਫਾਸਲੇ ਤੇ ਹੈ। ਮੇਰੀ ਭੈਣ ਸਤਿਸੰਗ ਵਿਚ ਗਈ ਹੋਈ ਹੈ ਤੇ ਪਿਛੋਂ ਅਚਾਨਕ ਉਸਦੇ ਘਰ ਨੂੰ ਅੱਗ ਲੱਗ ਗਈ ਹੈ ਅਤੇ ਉਸ ਨੂੰ ਕੋਈ ਪਤਾ ਨਹੀਂ। ਮੈਂ ਪਾਣੀ ਡੋਲ੍ਹ ਕੇ ਉਸ ਦੇ ਘਰ ਦੀ ਅੱਗ ਬੁਝਾ ਰਹੀ ਸੀ। ਫਰੀਦ ਨੇ ਸਾਰੀ ਗੱਲ ਸਤਿ ਮੰਨ ਲਈ। ਅਖੀਰ ਤੇ ਕਹਿਣ ਲੱਗੇ, ਬੀਬਾ! ਮੈਨੂੰ ਇਹ ਤਾਂ ਦੱਸ ਤੈਨੂੰ ਇਹ ਸ਼ਕਤੀ ਕਿਥੋਂ ਪ੍ਰਾਪਤ ਹੋ ਗਈ? ਮੈਂ ਤਾਂ ਤੇਰੀ ਭੈਣ ਦੇ ਘਰ ਅੱਗ ਲੱਗੀ ਤਾਂ ਦੇਖ ਨਹੀਂ ਸਕਿਆ, ਤੂੰ ਮੇਰੀਆਂ ਚਿੜੀਆਂ ਮਾਰੀਆਂ ਤੇ ਜਿਊਂਦੀਆਂ ਕਰਦੀਆਂ ਦੇਖ ਲਈਆਂ। ਤੇਰੀ ਉਮਰ ਵੀ ਕੇਵਲ ਵੀਹ ਸਾਲ ਦੀ ਹੈ, ਵਧ ਨਹੀਂ ਪਰ ਐਨੀ ਸ਼ਕਤੀ ਤੈਨੂੰ ਕਿਥੋਂ ਆ ਗਈ?ਕਹਿਣ ਲੱਗੀ, "ਫਕੀਰ ਸਾਈਂ! ਅਸੀਂ ਗ੍ਰਹਿਸਤੀ ਲੋਕ ਹਾਂ, ਤੁਸੀਂ ਤਾਂ ਤਪੱਸਵੀ ਹੋ। ਸੋ ਸਾਡੇ ਮਾਂ ਬਾਪ ਨੇ ਸਾਨੂੰ ਪਾਲਨਾ ਦਿੱਤੀ ਹੈ, ਸਾਸ਼ਤਰਾਂ ਨੇ ਸਿਖਾਇਆ ਹੈ ਕਿ ਇਸਤਰੀ ਦਾ ਜੋ ਧਰਮ ਹੈ, ਉਹ ਪਤੀ ਦੀ ਸੇਵਾ ਹੋਇਆ ਕਰਦਾ ਹੈ। ਸਾਰੇ ਸਾਸ਼ਤਰ ਇਸ ਚੀਜ਼ ਨੂੰ ਕਹਿੰਦੇ ਹਨ। ਜੇਕਰ ਇਸਤਰੀ ਨੇ ਪਤੀ ਦੀ ਸੇਵਾ ਨਹੀਂ ਕੀਤੀ ਤਾਂ ਉਸਦੇ ਤਪ ਨੂੰ ਫਲ ਨਹੀਂ ਲਗਦਾ।

ਇਕ ਬੀਬੀ ਜਿਸ ਨੂੰ ਸਰਸਵਤੀ ਕਹਿੰਦੇ ਹਨ, ਇਸ ਨੇ ਬਹੁਤ ਵੱਡੀ ਤਪੱਸਿਆ ਕੀਤੀ ਸੀ। ਇਸ ਦੇ ਨਾਮ ਤੋਂ ਹੀ ਦਰਿਆ ਸਰਸਵਤੀ ਕਹਿੰਦੇ ਹਨ। ਇਹ ਜਦੋਂ ਆਪਣੇ ਬਲ ਨਾਲ ਸਵਰਗ ਲੋਕ ਨੂੰ ਜਾਣ ਲਗੀ ਤਾਂ ਰਸਤੇ ਵਿਚ ਰੋਕ ਦਿੱਤੀ ਗਈ। ਪੁਛਣ ਲੱਗੀ, ਮੈਨੂੰ ਕਿਉਂ ਰੋਕਦੇ ਹੋ? ਮੈਂ ਤਾਂ ਤਪੱਸਿਆ ਕਰਕੇ ਤਪੱਸਿਆ ਦੇ ਬਲ ਨਾਲ ਜਾ ਰਹੀ ਹਾਂ। ਕਹਿਣ ਲੱਗੇ ਕਿ ਤੂੰ ਅਜੇ ਟੈਕਸ ਫਰੀ ਨਹੀਂ ਹੋਈ। ਜਿਸ ਤਰ੍ਹਾਂ ਕਿ ਟੌਲ ਟੈਕਸ ਲੈਂਦੇ ਹਨ – ਉਹ ਤੈਨੂੰ ਦੇਣਾ ਪਵੇਗਾ, ਵਰਨਾ ਤੇਰੀ ਸਾਰੀ ਤਪੱਸਿਆ ਜਾਂਦੀ ਰਹੇਗੀ। ਸੋ ਅਸੀਂ ਤੈਨੂੰ ਸਲਾਹ ਦਿੰਦੇ ਹਾਂ ਕਿ ਤੂੰ ਸੰਸਾਰ ਵਿਚ ਵਾਪਸ ਜਾਹ ਤੇ ਉਥੇ ਜਾ ਕੇ ਸ਼ਾਦੀ ਕਰਾ, ਸ਼ਾਦੀ ਕਰਾ ਕੇ ਆਪਣੇ ਪਤੀ ਦੀ ਸੇਵਾ ਕਰ, ਫੇਰ ਤੂੰ ਜਾ ਸਕਦੀ ਹੈਂ। ਵਾਪਸ ਆ ਗਈ ਤੇ ਵਾਪਸ ਆ ਕੇ ਉਸਨੇ ਬਹੁਤ ਜ਼ੋਰ ਲਾਇਆ ਕਿ ਕੋਈ ਸ਼ਾਦੀ ਕਰ ਲਵੇ। ਇਕ ਰਿਸ਼ੀ ਨੇ ਅੱਧਾ ਤਪ ਲੈ ਕੇ ਉਸ ਨਾਲ ਸ਼ਾਦੀ ਕੀਤੀ। ਉਸ ਤੋਂ ਬਾਅਦ ਉਸ ਨੂੰ ਰੁਕਾਵਟ ਨਹੀਂ ਹੋਈ ਤੇ ਉਹ ਚਲੀ ਗਈ ਤੇ ਕਹਿਣ ਲੱਗੀ ਕਿ ਸਾਡੇ ਸਾਸ਼ਤਰਾਂ ਦਾ ਮਤ ਹੈ ਕਿ ਇਸਤਰੀ ਦਾ ਪਤੀ ਹੀ ਉਸਦਾ ਪਰਮੇਸ਼ਰ ਹੋਇਆ ਕਰਦਾ ਹੈ, ਉਸ ਤੇ ਗਿਲਾਨੀ ਕਰਨੀ ਜਾਂ ਉਸ ਨੂੰ ਮਾੜਾ ਸਮਝਣਾ ਦੂਜੇ ਪਾਸੇ ਜਤ ਤਪ ਕਰਨੇ, ਉਹ ਫਲੀਭੂਤ ਨਹੀਂ ਹੋਇਆ ਕਰਦੇ। ਸੋ ਉਹ ਪਾਣੀ ਦੇਣ ਵਾਲੀ ਬੀਬੀ ਨੇ ਕਿਹਾ ਕਿ ਮੈਂ ਸ਼ੁਰੂ ਤੋਂ ਹੀ ਧਾਰ ਲਿਆ ਸੀ ਕਿ ਮੇਰਾ ਪਤੀ ਭਾਵੇਂ ਕੈਸਾ ਹੀ ਕਿਉਂ ਨਾ ਹੋਵੇ, ਮੈਂ ਉਸ ਨੂੰ ਪਰਮੇਸ਼ਰ ਰੂਪ ਸਮਝ ਕੇ ਉਸਦੀ ਸੇਵਾ ਕਰਨੀ ਹੈ, ਉਸਦੀ ਆਗਿਆ ਵਿਚ ਰਹਿਣਾ ਹੈ, ਜਿਸਨੇ ਵੀ ਆਗਿਆ ਦਾ ਪਾਲਨ ਕੀਤਾ ਉਹ ਬਹੁਤ ਵੱਡੀ ਪਦਵੀ ਨੂੰ ਪ੍ਰਾਪਤ ਕੀਤਾ ਹੈ।

ਪੱਟੀ ਦਾ ਰਾਜਾ ਜਿਸਦਾ ਨਾਮ ਦੁਨੀਚੰਦ ਸੀ। ਉਹ ਬਹੁਤ ਜ਼ਿਆਦਾ ਅਭਿਮਾਨੀ ਤੇ ਖੁਸ਼ਾਮਦੀ ਸੀ। ਖੁਸ਼ਾਮਦ ਕਰਾ ਕੇ ਉਸ ਦੇ ਮਨ ਅੰਦਰ ਚੈਨ ਆਇਆ ਕਰਦਾ ਸੀ। ਉਸ ਦੀਆਂ ਸੱਤ ਲੜਕੀਆਂ ਸਨ। ਇਕ ਦਿਨ ਸਾਰੀਆਂ ਨੂੰ ਲਾਈਨ ਵਿਚ ਖੜਾ ਕਰ ਲਿਆ, ਸਣੇ ਘਰਵਾਲੀ ਦੇ। ਪਹਿਲਾਂ ਵੱਡੀ ਲੜਕੀ ਨੂੰ ਕਹਿਣ ਲੱਗਾ ਕਿ ਤੁਹਾਨੂੰ ਕਿੰਨੇ ਸੋਹਣੇ ਵਸਤ੍ਰ ਪਾਉਣ ਵਾਸਤੇ ਮਿਲਦੇ ਹਨ, ਖਾਣ ਵਾਸਤੇ ਕਿਤਨੇ ਪਦਾਰਥ ਪ੍ਰਾਪਤ ਹੁੰਦੇ ਹਨ, ਸੇਵਾ ਕਰਨ ਵਾਸਤੇ ਟੈਹਲਨਾਂ ਮਿਲੀਆਂ ਹੋਈਆਂ ਹਨ। ਇਸ ਤੋਂ ਇਲਾਵਾ ਅਨੇਕ ਸੁਖਾਂ ਦੀ ਪ੍ਰਾਪਤੀ ਹੈ, ਕੀ ਤੁਸੀਂ ਦਸ ਸਕਦੀਆਂ ਹੋ ਕਿ ਇਹ ਤੁਹਾਨੂੰ ਕੌਣ ਦਿੰਦਾ ਹੈ? ਵੱਡੀ ਲੜਕੀ ਨੇ ਕਿਹਾ, "ਪਿਤਾ ਜੀ! ਤੁਸੀਂ ਹੀ ਦਿੰਦੇ ਹੋ। ਹੋਰ ਕੌਣ ਦਿੰਦਾ ਹੈ। ਹੋਰ

ਤਾਂ ਕੋਈ ਨਹੀਂ ਹੈ, ਜੋ ਦਿੰਦਾ ਹੈ।" ਬੜਾ ਖੁਸ਼ ਹੋਇਆ, ਫੇਰ ਦੂਜੀ ਕੁੜੀ ਨੂੰ, ਤੀਜੀ ਕੁੜੀ ਨੂੰ ਪੁਛਿਆ। ਛੇ ਕੁੜੀਆਂ ਨੇ ਇਹੋ ਹੀ ਜਵਾਬ ਦਿੱਤਾ। ਜਦੋਂ ਸੱਤਵੀਂ ਨੂੰ ਪੁਛਿਆ ਜੋ ਸਭ ਤੋਂ ਛੋਟੀ ਸੀ, ਉਹ ਕਹਿਣ ਲੱਗੀ, ਪਿਤਾ ਜੀ! ਮੈਂ ਇਕ ਬੇਨਤੀ ਕਰਦੀ ਹਾਂ, ਤੁਸੀਂ ਨਰਾਜ਼ ਨਾ ਹੋਣਾ ਕਿਉਂਕਿ ਤੁਹਾਡੇ ਉਤੇ ਪਰਮੇਸ਼ਰ ਹੈ ਤੇ ਪਰਮੇਸ਼ਰ ਨੇ ਤੁਹਾਨੂੰ ਦਾਤਾਂ ਦਿਤੀਆਂ ਹਨ, ਜੋ ਦਾਤਾਂ ਤੁਹਾਡੇ ਪਾਸ ਹਨ ਉਹਨਾਂ ਵਿਚ ਸਾਡਾ ਵੀ ਹਿੱਸਾ ਹੈ ਕਿਉਂਕਿ ਸਾਡੀ ਪ੍ਰਾਲਬਧ ਜੋ ਸਾਨੂੰ ਪਰਮੇਸ਼ਰ ਨੇ ਦਿੱਤੀ ਹੈ, ਉਹ ਤੁਹਾਡੇ ਰਾਹੀਂ ਸਾਨੂੰ ਪ੍ਰਾਪਤ ਹੁੰਦੀ ਹੈ। ਮੋਟੀ ਗੱਲ ਇਹ ਹੈ ਕਿ ਜੋ ਸੁਖ ਪ੍ਰਾਪਤ ਹੋ ਰਹੇ ਹਨ ਤੁਹਾਨੂੰ ਪਰਮੇਸ਼ਰ ਪ੍ਰੇਰਨਾ ਕਰਦਾ ਹੈ, ਉਹ ਸੁਖ ਫਿਰ ਤੁਸੀਂ ਸਾਨੂੰ ਦਿੰਦੇ ਹੋ। ਮੂਲ ਰੂਪ ਵਿਚ ਤਾਂ ਇਹ ਹੈ ਕਿ ਪਰਮੇਸ਼ਰ ਹੀ ਸਾਰੇ ਸੁਖਾਂ ਦਾ ਦਾਤਾ ਹੈ। ਇਹ ਗੱਲ ਸੁਣ ਕੇ ਪਿਤਾ ਬਹੁਤ ਗੁੱਸੇ ਹੋ ਗਿਆ ਤੇ ਕਹਿਣ ਲੱਗਾ ਕਿ ਕੀ ਇਹ ਤੇਰੀਆਂ ਛੇ ਭੈਣਾਂ ਝੂਠ ਬੋਲਦੀਆਂ ਹਨ? ਜੋ ਕਹਿੰਦੀਆਂ ਹਨ ਕਿ ਤੁਸੀਂ ਸਭ ਕੁਝ ਦਿੰਦੇ ਹੋ, ਤੇਰਾ ਕੀ ਮਤਲਬ ਉਹ ਸਭ ਗਲਤ ਕਹਿੰਦੀਆਂ ਹਨ? ਜਦੋਂ ਬਾਰ-ਬਾਰ ਤਕਰਾਰ ਹੋਇਆ ਤਾਂ ਕਹਿਣ ਲੱਗੀ ਕਿ ਮੇਰੇ ਗੁਰੂ ਸਤਿਗੁਰੂ ਨਾਨਕ ਦੇਵ ਨੇ ਤਾਂ ਇਹ ਬਚਨ ਕੀਤਾ ਹੈ ਕਿ ਚਿੰਤਾ ਨਾ ਕਰੋ, ਚਿੰਤਾ ਕੇਵਲ ਉਸ ਨੂੰ ਹੈ ਜੋ ਸਭ ਸ੍ਰਿਸ਼ਟੀ ਦਾ ਮਾਲਕ ਹੈ, ਜੋ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ, ***ਨਾ ਕਰਿ ਚਿੰਤ ਚਿੰਤਾ ਹੈ ਕਰਤੇ॥ ਪੰਨਾ - 1070*** ਉਸੇ ਨੂੰ ਹੀ ਸਭ ਦੀ ਚਿੰਤਾ ਹੈ, ਉਹ ਹਰ ਥਾਂ ਤੇ ਰਿਜਕ ਵੀ ਦੇ ਰਿਹਾ ਹੈ, ਹਰ ਥਾਂ ਤੇ ਸੁਖ ਵੀ ਪਹੁੰਚਾ ਰਿਹਾ ਹੈ। ਜੈਸੀ ਪ੍ਰਾਲਬਧ ਲੈ ਕੇ ਕੋਈ ਆਇਆ ਹੈ ਵੈਸੀ ਪ੍ਰਾਲਬਧ ਉਸ ਨੂੰ ਮਿਲਦੀ ਹੈ। ਸੋ ਪਿਤਾ ਜੀ ਮੈਂ ਕਿਵੇਂ ਕਹਿ ਦੇਵਾਂ, ਗੁਰੂ ਅਰਜਨ ਪਾਤਸ਼ਾਹ ਦਾ ਫੁਰਮਾਨ ਹੈ -

***ਧਾਰਨਾ - ਰੋਜ਼ੀ ਦਿੰਦਾ ਹੈ ਪੱਥਰ ਦੇ ਕੀੜੇ ਨੂੰ,***
***ਤੈਨੂੰ ਕਿਉਂ ਨਾ ਦੇਵੇ ਬੰਦਿਆ -2, 2.***
***ਤੈਨੂੰ ਕਿਉਂ ਨਾ ਜੀ ਦੇਵੇ ਬੰਦਿਆ -2, 2.***
***ਰੋਜ਼ੀ ਦਿੰਦਾ ਹੈ ਪੱਥਰ ਦੇ ਕੀੜੇ ਨੂੰ,..... -2.***

***ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥***
***ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥ ਅੰਗ - 10***

ਜੋ ਪੱਥਰਾਂ ਵਿਚ ਵੀ ਕੀੜੇ ਰਹਿੰਦੇ ਹਨ ਉਹਨਾਂ ਨੂੰ ਵੀ ਮਾਲਕ ਰਿਜ਼ਕ ਦਿੰਦਾ ਹੈ। ਸੋ ਪਿਤਾ ਜੀ, ਮੈਂ ਕਿਸ ਤਰ੍ਹਾਂ ਝੂਠ ਬੋਲ ਦਿਆਂ, ਪਰਮੇਸ਼ਰ ਨੇ ਤੁਹਾਨੂੰ ਤੰਦਰੁਸਤੀ ਦਿੱਤੀ ਹੈ, ਰਾਜ ਦਿੱਤਾ ਹੈ ਅਤੇ ਰਾਜ ਦੀ ਬਦੌਲਤ ਆਪ ਨੂੰ ਸਾਰੇ ਸੁਖ ਪਰਮੇਸ਼ਰ ਨੇ ਦਿੱਤੇ, ਸੋ ਦੇਵਨਹਾਰ ਦਾਤੇ ਨੂੰ ਮੈਂ ਤਾਂ ਸਦਾ ਧਿਆਨ ਵਿਚ ਰਖਦੀ ਹਾਂ ਕਿ ਹੇ ਪ੍ਰਭੂ! ਤੂੰ ਸਾਨੂੰ ਕਿਸ ਤਰ੍ਹਾਂ ਪਾਲਦਾ ਹੈਂ, ਅਸੀਂ ਸੱਤ ਭੈਣਾਂ ਹਾਂ, ਫੇਰ ਤੂੰ ਸਾਨੂੰ ਖੁਸ਼ੀਆਂ ਦਿੰਦਾ ਹੈਂ, ਤੂੰ ਸਾਨੂੰ ਕਿੰਨਾ ਕੁਝ ਦਿੱਤਾ ਹੈ। ਰਾਜਾ ਕਹਿਣ ਲੱਗਾ ਕਿ ਮੈਂ ਦਿੰਦਾ ਹਾਂ ਜਾਂ ਰੱਬ ਦਿੰਦਾ ਹੈ? ਸਿਧੀ ਗੱਲ ਮੁਕਾ। ਮਾਂ ਨੇ ਵਰਜਿਆ ਕਿ ਬੇਟੀ ਇਸ ਤਰ੍ਹਾਂ ਨਾ ਕਹਿ। ਕਹਿਣ ਲੱਗੀ, ਮਾਂ! ਮੈਂ ਕਿਸ ਤਰ੍ਹਾਂ ਝੂਠ ਬੋਲ ਦਿਆਂ। ਰਾਜਾ ਕਹਿਣ ਲੱਗਾ ਚੰਗਾ ਮੈਂ ਤੇਰੇ ਰੱਬ ਨੂੰ ਦੇਖਾਂਗਾ।

ਵਜੀਰ ਨੂੰ ਬੁਲਾਇਆ ਤੇ ਕਿਹਾ, ਇਸ ਛੋਟੀ ਲੜਕੀ ਰਜਨੀ ਦਾ ਵਿਆਹ ਹੈ। ਸਭ ਤੋਂ ਪਹਿਲਾਂ ਕਰਨਾ ਹੈ। ਵਜੀਰ ਨੇ ਪੁਛਿਆ, ਮਹਾਰਾਜ ਕੈਸਾ ਵਰ ਟੋਲਨਾ ਹੈ? ਰਾਜੇ ਨੇ ਉਤਰ ਦਿੱਤਾ ਕਿ ਐਸਾ ਵਰ ਟੋਲਨਾ ਹੈ, ਜੋ ਕਿ ਕੁਝ ਵੀ ਨਾ ਕਰ ਸਕਦਾ ਹੋਵੇ ਤੇ ਸਭ ਤੋਂ ਨਾਕਸ ਬੰਦਾ ਹੋਵੇ। ਮੇਰੇ ਹੁਕਮ ਦੀ ਤਾਮੀਲ ਕੀਤੀ ਜਾਵੇ। ਵਜ਼ੀਰ ਡਰ ਗਿਆ ਤੇ ਬੇਨਤੀ ਕਰਨੀ ਚਾਹੁੰਦਾ ਹੈ। ਖੜਾ ਰਿਹਾ ਤੇ ਕਹਿਣ ਲੱਗਾ, ਮਹਾਰਾਜ! ਛੋਟੀ ਲੜਕੀ ਪਰਮੇਸ਼ਰ ਦੀ ਭਗਤ ਹੈ, ਉਸਦੇ ਖਿਆਲ ਬੜੇ ਸ਼ੁਧ ਹਨ। ਸੋ ਐਸੀਆਂ ਦੇਵੀਆਂ ਦੀ ਸੇਵਾ ਕਰਨੀ ਵੱਡਾ ਭਾਰੀ ਪੁੰਨ ਹੋਇਆ ਕਰਦਾ ਹੈ। ਉਹ ਤਾਂ ਆਪਣੇ ਰਾਜ ਵਿਚ ਦੇਵੀ ਪ੍ਰਗਟ ਹੋਈ ਹੈ। ਜੇਕਰ ਮੈਂ ਇਹ ਕਹਿ ਦਿਆਂ ਕਿ ਉਸਦੇ ਪ੍ਰਤਾਪ ਕਰਕੇ ਹੀ ਆਪ ਦੇ ਰਾਜ ਵਿਚ ਹਰ ਤਰ੍ਹਾਂ ਦਾ ਸੁਖ ਹੈ ਤਾਂ ਇਹ ਕੋਈ ਅਤਿਕਥਨੀ ਨਹੀਂ ਹੋਏਗੀ। ਰਾਜੇ ਨੇ ਕਿਹਾ ਕਿ ਮੈਂ ਐਸੀਆਂ ਗੱਲਾਂ ਨਹੀਂ ਸੁਣਨਾ ਚਾਹੁੰਦਾ। ਵਜ਼ੀਰ ਨੇ ਬੇਨਤੀ ਕੀਤੀ, ਮਹਾਰਾਜ ਗੁੱਸਾ ਨਾ ਕਰੋ। ਬੱਚਿਆਂ ਨਾਲ ਨਰਾਜ਼ ਨਹੀਂ ਹੋਈਦਾ। ਰਾਜੇ ਨੇ ਕਿਹਾ ਕਿ ਮੇਰੇ ਹੁਕਮ ਦੀ ਤਾਮੀਲ ਹੋਵੇ। ਮੈਂ ਹੋਰ ਕੁਝ ਨਹੀਂ ਸੁਣਨਾ ਚਾਹੁੰਦਾ। ਸੋ ਉਸੇ ਵੇਲੇ ਤਲਾਸ਼ ਸ਼ੁਰੂ ਹੋ ਗਈ।

ਇਕ ਮੈਲੀ ਜਿਹੀ ਥਾਂ ਤੇ ਗੰਦੀ ਥਾਂ ਤੇ ਇਕ ਅਠਾਰਾਂ 19 ਸਾਲ ਦਾ ਲੜਕਾ ਪਿਆ ਹੈ। ਸੁੱਕ ਕੇ ਪਿੰਜਰ ਬਣਿਆ ਪਿਆ ਹੈ। ਕੋਈ ਅੰਗ ਨਹੀਂ ਚਲਦਾ, ਨਾ ਹੱਥ, ਨਾ ਪੈਰ, ਨਾ ਗੋਡੇ ਚਲਦੇ ਹਨ। ਧਰਤੀ ਤੇ ਰੁੜ੍ਹਦਾ ਹੈ ਤੇ ਕੋਹੜ ਹੋਇਆ ਹੋਇਆ ਹੈ। ਆਲੇ ਦੁਆਲੇ ਗੰਦ ਮੰਦ ਪਿਆ ਹੈ। ਸੋ ਵਜੀਰ ਨੇ ਆ ਕੇ ਬੜੇ ਭਰੇ ਦਿਲ ਨਾਲ ਦਸਿਆ ਕਿ ਮਹਾਰਾਜ ਬੰਦਾ ਤਾਂ ਤਲਾਸ਼ ਕਰ ਲਿਆ ਹੈ। ਪੰਡਤਾਂ ਨੂੰ ਬੁਲਾ ਲਿਆ ਕਿ ਕੱਲ੍ਹ ਨੂੰ ਇਸ ਲੜਕੀ ਦਾ ਵਿਆਹ ਕਰ ਦਿੱਤਾ। ਜਾਵੇ। ਬੀਬੀ ਰਜਨੀ ਨੂੰ ਦਿਖਾ ਦਿਤਾ ਕਿ ਤੇਰੇ ਵਾਸਤੇ ਆਹ ਪਤੀ ਚੁਣਿਆ ਗਿਆ ਹੈ। ਹੁਣ ਦਸ ਰੱਬ ਤੈਨੂੰ ਦੇਵੇਗਾ? ਬੱਚੀ ਨੇ ਕਿਹਾ, ਪਿਤਾ ਜੀ! ਪਰਮੇਸ਼ਰ ਹੀ ਦੇਵੇਗਾ। ਉਸ ਵੇਲੇ ਜਦੋਂ ਅਸ਼ੀਰਵਾਦ ਦੇਣੀ ਸੀ, ਫੇਰੇ ਹੋ ਗਏ, ਸਾਰੇ ਸਨਾਟਾ ਛਾ ਗਿਆ। ਜਿਸਨੇ ਅਸ਼ੀਰਵਾਦ ਦੇਣੀ ਸੀ, ਕੋਈ ਸ਼ਗਨ ਮਨਾਉਣੇ ਸਨ ਉਸਨੇ ਤਾਂ ਇਕ ਮਰੀ ਹੋਈ ਲੋਥ ਦੇ ਨਾਲ ਵਿਆਹ ਕਰ ਦਿੱਤਾ। ਜੋ ਹਿੱਲ ਨਹੀਂ ਸਕਦਾ, ਚਲ ਨਹੀਂ ਸਕਦਾ, ਕਿਰਿਆ ਨਹੀਂ ਕਰ ਸਕਦਾ ਅਤੇ ਜਿਸ ਤੋਂ ਦੁਰਗੰਧ ਆ ਰਹੀ ਹੈ। ਉਸ ਨਾਲ ਬੀਬੀ ਦਾ ਵਿਆਹ ਕਰ ਦਿੱਤਾ, ਕੋਹੜ ਦਾ ਪਾਣੀ ਸਿਮ ਰਿਹਾ ਹੈ। ਆਦਮੀ ਉਸ ਵੱਲ ਦੇਖ ਵੀ ਨਹੀਂ ਸਕਦਾ। ਦੇਖ ਕੇ ਵੀ ਦਿਲ

ਖਰਾਬ ਹੁੰਦਾ ਹੈ। ਜੇਕਰ ਰੋਟੀ ਖਾਣ ਵੇਲੇ ਯਾਦ ਆ ਜਾਵੇ ਤਾਂ ਉਲਟੀ ਆ ਜਾਂਦੀ ਹੈ। ਐਸੀ ਭਿਆਨਕ ਸ਼ਕਲ ਦਾ ਬੰਦਾ, ਜਦੋਂ ਵਿਆਹ ਹੋ ਰਿਹਾ ਸੀ ਲਾਵਾਂ ਪੜੀਆਂ ਜਾ ਚੁਕੀਆਂ ਤਾਂ ਬੀਬੀ ਰਜਨੀ ਨੇ ਕਿਹਾ, ਮੈਨੂੰ ਅਸ਼ੀਰਵਾਦ ਕੋਈ ਨਹੀਂ ਦੇ ਰਿਹਾ। ਪਰ ਪਿਤਾ ਜੀ ਮੈਂ ਅਸ਼ੀਰਵਾਦ ਆਪ ਤੋਂ ਹੀ ਚਾਹੁੰਦੀ ਹਾਂ। ਆਪ ਨੇ ਮੈਨੂੰ ਸਾਰੇ ਸੰਸਾਰ ਵਿਚੋਂ ਚੰਗਾ ਪਤੀ ਚੁਣਕੇ ਦਿੱਤਾ ਹੈ। ਬਸ ਇਹ ਅਸ਼ੀਰਵਾਦ ਦਿਓ ਕਿ ਮੇਰੀ ਪਤੀ ਤੇ ਸਦਾ ਪ੍ਰਤੀਤੀ ਬਣੀ ਰਹੇ ਅਤੇ ਮੈਂ ਉਸਦੀ ਸੇਵਾ ਵਿਚ ਤਤਪਰ ਰਹਾਂ। ਮੇਰੇ ਵੱਡੇ ਭਾਗ ਹਨ ਕਿ ਮੈਨੂੰ ਪਤੀ ਦੀ ਸੇਵਾ ਮਿਲ ਗਈ। ਜੋ ਕਿਸੇ ਵੱਡੇ ਤੋਂ ਵੱਡੇ ਭਾਗ ਵਾਲੇ ਨੂੰ ਪ੍ਰਾਪਤ ਨਹੀਂ ਹੋਇਆ ਕਰਦੀ। ਮੈਂ ਪਰਮੇਸ਼ਰ ਦਾ ਧੰਨਵਾਦ ਕਰਦੀ ਹਾਂ ਕਿ ਮੈਨੂੰ ਉਹ ਪਤੀ ਮਿਲਿਆ ਹੈ ਜਿਸਦੀ ਸੇਵਾ ਵਿਚ ਮੈਂ 24 ਘੰਟੇ ਤਤਪਰ ਰਹਾਂਗੀ।

ਸਾਰੀ ਪਰਜਾ ਹੈਰਾਨ ਹੋ ਗਈ ਤੇ ਸਭ ਦੇ ਨੇਤਰਾਂ ਵਿਚੋਂ ਜਲ ਜਾ ਰਿਹਾ ਹੈ। ਕਿਸੇ ਦੇ ਗਲੇ ਵਿਚੋਂ ਆਵਾਜ਼ ਨਹੀਂ ਨਿਕਲਦੀ। ਸਭ ਹੌਂਕੇ ਲੈ ਲੈ ਕੇ ਰੋ ਰਹੇ ਹਨ। ਰਾਜੇ ਨੇ ਨਾਲ ਇਹ ਹੁਕਮ ਦੇ ਦਿਤਾ ਕਿ ਇਸ ਨੂੰ ਫੌਰਨ ਮੇਰੇ ਰਾਜ ਵਿਚੋਂ ਕੱਢ ਦਿਓ। ਕੋਈ ਇਸਦਾ ਲਿਹਾਜ ਨਾ ਕਰੇ। ਸੋ ਬੀਬੀ ਨੇ ਆਪਣੇ ਪਤੀ ਨੂੰ ਰੇੜ੍ਹੀ ਵਿਚ ਬਿਠਾ ਕੇ ਰੇੜ੍ਹੀ ਨੂੰ ਰੱਸੀ ਨਾਲ ਖਿਚ ਕੇ ਚਲੀ ਜਾਂਦੀ ਹੈ। ਉਸਦੇ ਚੇਹਰੇ ਦਾ ਐਸਾ ਪ੍ਰਭਾਵ ਸੀ ਕਿ ਕੋਈ ਉਸ ਵੱਲ ਮੰਦਾ ਦੇਖਦਾ ਹੀ ਨਹੀਂ ਸੀ। ਚੇਹਰੇ ਤੇ ਤਪਸਿਆ ਹੈ, ਖੁਸ਼ੀ ਹੈ, ਉਦਾਸੀ ਕੋਈ ਨਹੀਂ ਹੈ। ਸੋ ਇਸ ਤਰ੍ਹਾਂ ਕਰਦੇ ਕਰਦੇ ਬਹੁਤ ਸਾਰਾ ਸਮਾਂ ਉਸਦੀ ਸੇਵਾ ਵਿਚ ਬਿਤਾਇਆ। ਪਤੀ ਬਾਰ-ਬਾਰ ਕਹਿੰਦਾ ਹੈ ਰਜਨੀ ਮੈਂ ਇਕ ਅਪਾਹਜ ਬੰਦਾ ਹਾਂ। ਮੈਂ ਕਿਸਮਤ ਦਾ ਮਾਰਿਆ ਹੋਇਆ ਹਾਂ, ਪਰਮੇਸ਼ਰ ਨੇ ਮੈਨੂੰ ਭੈੜੇ ਕਰਮਾਂ ਦਾ ਫਲ ਦਿੱਤਾ ਹੈ। ਸੰਸਾਰ ਵਿਚ ਮੇਰੇ ਤੋਂ ਬੁਰਾ ਹੋਰ ਕੋਈ ਨਹੀਂ। ਮੈਂ ਨਰਕੀ ਜੀਵ ਹਾਂ - ਪਰ ਤੂੰ ਮੇਰੇ ਤੇ ਐਨਾ ਵੱਡਾ ਪਰਉਪਕਾਰ ਕਰ ਰਹੀ ਹੈਂ। ਸੋ ਚੰਗਾ ਇਹ ਹੈ ਕਿ ਤੂੰ ਇਹ ਜਾ ਕੇ ਕਹਿ ਦੇ ਕਿ ਪਿਤਾ ਜੀ, ਪਰਮੇਸ਼ਰ ਨਹੀਂ ਦਿੰਦਾ, ਤੁਸੀਂ ਹੀ ਸਭ ਕੁਝ ਖਾਣ-ਪੀਣ ਨੂੰ ਦਿੰਦੇ ਹੋ, ਇਹ ਕਹਿਣ ਨਾਲ ਪਿਤਾ ਤੇਰੀ ਸ਼ਾਦੀ ਕਿਸੇ ਚੰਗੇ ਲੜਕੇ ਨਾਲ ਕਰ ਦੇਵੇਗਾ - ਤੂੰ ਮੇਰੀ ਸੇਵਾ ਨਾ ਕਰ। ਮੈਂ ਤੇਰੀ ਇਸ ਤਰ੍ਹਾਂ ਦੀ ਹਾਲਤ ਦੇਖ ਨਹੀਂ ਸਕਦਾ। ਤੂੰ ਮੈਨੂੰ ਕਿਸ ਤਰ੍ਹਾਂ ਲਈ ਫਿਰਦੀ ਹੈਂ। ਕਿਸ ਤਰ੍ਹਾਂ ਮੇਰੇ ਜਿਸਮ ਦੀ ਸਫਾਈ ਕਰਦੀ ਹੈਂ। ਕਿਸ ਤਰ੍ਹਾਂ ਦੂਰੋਂ ਜਾ ਕੇ ਪਾਣੀ ਲਿਆਉਂਦੀ ਹੈਂ। ਫਿਰ ਮੇਰਾ ਧਿਆਨ ਰਖਦੀ ਹੈਂ। ਫਿਰਦੇ ਫਿਰਦੇ ਅੰਮ੍ਰਿਤਸਰ ਸਾਹਿਬ ਪਹੁੰਚ ਗਈ। ਉਸ ਵੇਲੇ ਏਥੇ ਕੇਵਲ ਟੋਬਾ ਹੋਇਆ ਕਰਦਾ ਸੀ। ਗੁਰੂ ਰਾਮਦਾਸ ਜੀ ਮਹਾਰਾਜ ਨੇ ਦੂਰ ਛੱਪਰ ਬਣਾਏ ਹੋਏ ਹਨ। ਬਹੁਤ ਸਾਰੀਆਂ ਸੰਗਤਾਂ ਦਾ ਇਕੱਠ ਹੈ। ਸੇਵਾ ਹੁੰਦੀ ਹੈ, ਲੰਗਰ ਚਲਦਾ ਹੈ। ਟੋਬਾ ਪੁਟਿਆ ਜਾ ਰਿਹਾ ਹੈ। ਉਥੇ ਇਕ ਡੂੰਘਾ ਥਾਂ ਸੀ, ਨਾਲ ਬੇਰੀ ਸੀ। ਰਜਨੀ ਨੇ ਬੇਰੀ ਦੇ ਹੇਠ ਉਸਦਾ (ਪਤੀ) ਦਾ ਟੋਕਰਾ ਰਖ ਦਿੱਤਾ ਜੋ ਕਿ ਰੇੜ੍ਹੀ ਵਿਚ ਰਖਦੀ ਸੀ। ਕੱਪੜਾ ਵਿਛਾ ਕੇ ਆਪਣੇ ਪਤੀ ਨੂੰ ਉਥੇ ਪਾ ਦਿੱਤਾ ਤੇ ਆਪ ਸੇਵਾ ਕਰਨ ਚਲੀ ਗਈ। ਉਸਦੇ ਪਤੀ ਨੇ ਦੇਖਿਆ ਨੇੜੇ ਹੀ ਕੁਝ ਕਾਲੇ ਕਾਂ ਟੋਬੇ ਵਿਚ ਟੁਬਕੀ ਲਾਉਂਦੇ ਤੇ ਚਿਟੇ ਹੋ ਹੋ ਕੇ ਨਿਕਲ ਰਹੇ ਸਨ। ਸੋ ਹੈਰਾਨ ਹੋਈ ਜਾ ਰਿਹਾ ਹੈ। ਇਹ ਕਿਸ ਕਿਸਮ ਦਾ ਪਾਣੀ ਹੈ? ਹੋਵੇ ਨਾ ਤਾਂ ਮੈਂ ਵੀ ਇਸ ਪਾਣੀ ਵਿਚ ਆਪਣਾ ਅੰਗ ਡੋਬ ਕੇ ਦੇਖਾਂ। ਤਾਂ ਉਸ ਨੇ ਉਸ ਪਾਣੀ ਵਿਚ ਆਪਣਾ ਹੱਥ ਡੋਬਿਆ, ਤਾਂ ਕੀ ਦੇਖਦਾ ਹੈ ਕਿ ਹੱਥ ਬਿਲਕੁਲ ਨਵਾਂ ਨਰੋਆ ਹੋ ਗਿਆ। ਉਹ ਬਹੁਤ ਪ੍ਰਸੰਨ ਹੋਇਆ ਕਿ ਰਜਨੀ ਦੇ ਤਪ ਨੂੰ ਫਲ ਮਿਲ ਗਿਆ ਅਤੇ ਉਹ ਮੈਨੂੰ ਸੰਜੋਗ ਵਸ ਇਥੇ ਲੈ ਆਈ। ਕਿਸੇ ਦੇਵਤਿਆਂ ਦੀ ਮੇਰੇ ਉਪਰ ਮਿਹਰ ਹੋ ਰਹੀ ਹੈ। ਦਰਗਾਹ ਵਲੋਂ ਕੋਈ ਹੁਕਮ ਹੋ ਚੁਕਾ ਹੈ। ਸੋ ਉਹ ਇਸ਼ਨਾਨ ਕਰਨ ਵਾਸਤੇ ਪਾਣੀ ਵਿਚ ਦਾਖਲ ਹੋਇਆ ਤੇ ਨਾਲ ਇਹ ਵੀ ਖਿਆਲ ਆਇਆ ਕਿ ਮੇਰਾ ਸਰੀਰ ਤਾਂ ਨਵਾਂ ਨਰੋਆ ਹੋ ਜਾਵੇਗਾ ਤੇ ਰਜਨੀ ਮੈਨੂੰ ਕਿਸ ਤਰ੍ਹਾਂ ਪਹਿਚਾਣੇਗੀ? ਬਹੁਤ ਦੁਖੀ ਹੋਏਗੀ। ਇਸ ਕਰਕੇ ਮੈਂ ਦੋ ਉਂਗਲਾਂ ਬਾਹਰ ਰਖ ਲੈਂਦਾ ਹਾਂ, ਸੋ ਜੋ ਉਥੇ ਝਾੜੀ ਖੜੀ ਸੀ, ਉਸ ਨੂੰ ਫੜਕੇ ਉਹ ਪਾਣੀ ਵਿਚ ਟੁਬੀਆਂ ਲਾਉਂਦਾ ਹੈ। ਪਰ ਦੋ ਉਂਗਲਾਂ ਨੂੰ ਪਾਣੀ ਵਿਚੋਂ ਬਾਹਰ ਰਖਿਆ। ਬਹੁਤ ਹੀ ਸੁੰਦਰ ਤੇ ਸਡੋਲ ਸਰੂਪ ਨਿਕਲ ਆਇਆ, ਉਸ ਨੇ ਟੋਕਰਾ ਤੇ ਰੇੜ੍ਹਾ ਚੁੱਕ ਕੇ ਪਰ੍ਹੇ ਮਾਰਿਆ ਤੇ ਆਪ ਆਰਾਮ ਨਾਲ ਬੈਠ ਗਿਆ ਤੇ ਰਜਨੀ ਦਾ ਇੰਤਜ਼ਾਰ ਕਰਨ ਲੱਗਾ ਕਿ ਜਦੋਂ ਆਏਗੀ ਤਾਂ ਮੈਨੂੰ ਦੇਖ ਕੇ ਬੜੀ ਪ੍ਰਸੰਨ ਹੋਏਗੀ। ਉਸਦੇ ਚਿਤ ਦੇ ਅੰਦਰ ਖੁਸ਼ੀ ਦੀਆਂ ਬੇਹੱਦ ਲਹਿਰਾਂ ਚਲ ਰਹੀਆਂ ਹਨ। ਵਿਸਮਾਦਿਕ ਅਵਸਥਾ ਵਿਚ ਪਹੁੰਚਿਆ ਹੋਇਆ ਹੈ। ਪ੍ਰਭੂ ਤੂੰ ਕਿੰਨਾ ਧੰਨ ਹੈਂ। ਤੂੰ ਰਜਨੀ ਦੇ ਸਤਿ ਨੂੰ ਫਲ ਲਗਾਇਆ ਹੈ। ਇਸਦੇ ਪਤੀਬਰਤਾ ਨੂੰ ਫਲ ਲਗਾਇਆ ਹੈ ਜਿਸ ਦੀ ਬਦੌਲਤ ਮੇਰੇ ਵਰਗਾ ਪਾਪੀ ਜਿਸਨੇ ਅਰਬਾਂ ਖਰਬਾਂ ਪਾਪ ਕੀਤੇ ਹਨ ਉਸਦਾ ਵੀ ਭਲਾ ਹੋ ਗਿਆ। ਸੋ ਬਾਰ ਬਾਰ ਨਮਸਕਾਰ ਕਰਦਾ ਹੈ। ਏਨੇ ਨੂੰ ਰਜਨੀ ਆ ਗਈ ਤੇ ਹੈਰਾਨ ਹੋ ਗਈ ਕਿ ਇਹ ਸੁੰਦਰ ਜਵਾਨ ਕੌਣ ਬੈਠਾ ਹੈ? ਉਸਦੇ ਮਨ ਤੇ ਬਹੁਤ ਖਰਾਬ ਅਸਰ ਹੋਇਆ ਕਿ ਮੇਰੇ ਪਤੀ ਦਾ ਰੇੜ੍ਹਾ ਵੀ ਟੁੱਟਾ ਪਿਐ। ਟੋਕਰਾ ਵੀ ਪਰ੍ਹਾਂ ਸੁਟਿਆ ਹੋਇਆ ਹੈ। ਕਿਧਰੇ ਐਸੀ ਗੱਲ ਨਾ ਹੋਵੇ ਕਿ ਇਸਨੇ ਮੇਰਾ ਪਤੀ ਮਾਰ ਦਿੱਤਾ ਹੋਵੇ। ਉਹ ਘਬਰਾ ਗਈ ਤੇ ਕਹਿਣ ਲੱਗੀ ਮੇਰਾ ਪਤੀ ਕਿਥੇ ਚਲਾ ਗਿਆ। ਤੂੰ ਉਸਨੂੰ ਜ਼ਰੂਰ ਕੁਝ ਕਰ ਦਿਤਾ ਹੈ। ਉਸ ਨੌਜਵਾਨ ਨੇ ਕਿਹਾ ਰਜਨੀ, ਮੈਂ ਹੀ ਤੇਰਾ ਪਤੀ ਹਾਂ। ਤੂੰ ਮੈਨੂੰ ਥਾਂ ਪਰ ਥਾਂ ਤੇ ਲਈ ਫਿਰਦੀ ਰਹੀ ਹੈਂ ਅਤੇ ਤੇਰੇ ਸਤਿ ਨੂੰ ਪਰਮੇਸ਼ਰ ਨੇ ਫਲ ਲਾਇਆ ਹੈ। ਪਰ ਉਹ ਨਾ ਮੰਨੀ। ਉਸਨੇ ਆਪਣਾ ਹੱਥ ਵੀ ਦਿਖਾਇਆ। ਜਿਥੇ ਅਜੇ ਵੀ ਕੋਹੜ ਸੀ ਪਰ ਉਸਨੂੰ ਫੇਰ ਵੀ ਇਤਬਾਰ ਨਾ ਆਇਆ। ਅਖੀਰ ਮਾਮਲਾ ਗੁਰੂ ਮਹਾਰਾਜ ਕੋਲ ਪਹੁੰਚਿਆ। ਗੁਰੂ ਮਹਾਰਾਜ ਉਥੇ ਆਏ ਤੇ ਨਿਰਣਾ ਏਸ ਗੱਲ ਤੇ ਹੋਇਆ ਕਿ ਭਾਈ ਜੇ ਤੂੰ ਬਿਲਕੁਲ ਠੀਕ ਹੋਇਆ ਤਾਂ ਤੇਰੀਆਂ ਜਿਹੜੀਆਂ ਦੋ ਉਂਗਲੀਆਂ ਰਹਿੰਦੀਆਂ ਹਨ ਉਹ ਵੀ ਪਾਣੀ ਵਿਚ ਡੁਬੋ ਕੇ ਦਿਖਾ। ਉਸਨੇ ਗੁਰੂ ਜੀ ਦਾ ਹੁਕਮ ਮੰਨਿਆ ਤੇ ਦੇਖਦੇ ਦੇਖਦੇ ਉਹ

ਉਂਗਲਾਂ ਵੀ ਠੀਕ ਹੋ ਗਈਆਂ ਤਾਂ ਗੁਰੂ ਮਹਾਰਾਜ ਨੇ ਫੁਰਮਾਇਆ ਬੇਟੀ, ਤੇਰੇ ਸਤਿ ਨੂੰ, ਤੇਰੇ ਤਪ ਨੂੰ ਫਲ ਲਗਿਆ ਹੈ, ਤੂੰ ਸੱਚੀ ਪਤੀਬਰਤਾ ਇਸਤ੍ਰੀ ਹੈ। ਤੇਰਾ ਹੀ ਉਧਾਰ ਨਹੀਂ ਕ੍ਰੋੜਾਂ ਬੰਦਿਆਂ ਦਾ ਉਧਾਰ ਹੋਇਆ ਕਰੇਗਾ। ਸੰਸਾਰ ਆਏਗਾ, ਇਹ ਪੁਰਾਣਾ ਤੀਰਥ ਪ੍ਰਗਟ ਹੋ ਗਿਆ।

*ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥* *ਅੰਗ - 625*

ਤੇਰੇ ਸਤਿ ਦੇ ਕਾਰਨ ਸੰਸਾਰ ਦਾ ਉਧਾਰ ਹੋਣ ਵਾਸਤੇ ਕਲਜੁਗ ਦਾ ਤੀਰਥ ਪ੍ਰਗਟ ਹੋ ਗਿਆ।

ਸੋ ਇਸ ਤਰ੍ਹਾਂ ਉਹ ਪਾਨੀ ਭਰ ਕੇ ਡੋਲ੍ਹ ਰਹੀ ਬੀਬੀ ਕਹਿਣ ਲੱਗੀ, "ਫਕੀਰ ਸਾਂਈ! ਸਾਡੇ ਜੋ ਬੀਬੀਆਂ ਦਾ ਧਰਮ ਹੋਇਆ ਕਰਦਾ ਹੈ ਉਹ ਪਤੀਬਰਤਾ ਧਰਮ ਹੀ ਹੋਇਆ ਕਰਦਾ ਹੈ। ਅਸੀਂ ਕੋਈ ਸੰਤਾਂ ਦੀ ਸੇਵਾ ਨਹੀਂ ਕਰਦੀਆਂ। ਅਸੀਂ ਆਪਣੇ ਪਤੀ ਦੀ ਸੇਵਾ ਕਰਦੀਆਂ ਹਾਂ। ਇਹਦੇ ਵਿਚੋਂ ਹੀ ਸਾਨੂੰ ਸਭ ਕੁਝ ਮਿਲਦਾ ਹੈ। ਭਾਵੇਂ ਉਹ ਕਠੋਰ ਹੋਵੇ, ਭਾਵੇਂ ਕਰੂਰ ਹੋਵੇ, ਭਾਵੇਂ ਕਿਹੋ ਜਿਹਾ ਹੀ ਹੋਵੇ, ਅਸੀਂ ਉਸਦੀ ਆਗਿਆ ਨੂੰ ਇਸ ਤਰ੍ਹਾਂ ਸੱਤ ਮੰਨਣਾ ਹੈ ਜਿਸ ਤਰ੍ਹਾਂ ਪਰਮੇਸ਼ਰ ਦੇ ਪਿਆਰੇ ਉਸ ਦੇ ਭਗਤ ਉਸਦੀ ਆਗਿਆ ਨੂੰ ਮੰਨਦੇ ਹਨ ਅਤੇ ਉਹਦੀ ਰਜ਼ਾ ਵਿਚ ਚਲਦੇ ਹਨ। ਮਨੁੱਖਾਂ ਦਾ ਉਧਾਰ ਪਰਮੇਸ਼ਰ ਦੀ ਰਜ਼ਾ ਵਿਚ ਚਲ ਕੇ ਹੋਇਆ ਕਰਦਾ ਹੈ। ਸਾਡਾ ਇਸਤਰੀਆਂ ਦਾ ਉਧਾਰ ਸਾਡੇ ਪਤੀ ਦੇ ਹੁਕਮ ਵਿਚ ਚਲ ਕੇ ਹੋਇਆ ਕਰਦਾ ਹੈ ਕਿਉਂਕਿ ਸਾਧ ਸੰਗਤ ਜੀ! ਮਰਿਆਦਾ ਹੋਇਆ ਕਰਦੀ ਹੈ। ਪਤੀ ਵਾਸਤੇ ਵੀ ਮਰਿਆਦਾ ਹੁੰਦੀ ਹੈ, ਪਤਨੀ ਵਾਸਤੇ ਵੀ ਮਰਿਆਦਾ ਹੁੰਦੀ ਹੈ। ਪਤੀ ਐਸਾ ਨਹੀਂ ਸੀ ਹੁੰਦਾ, ਜਿਹੜਾ ਬੇਪਰਵਾਹ ਹੋਇਆ ਕਰਦਾ ਸੀ। ਸਾਸ਼ਤਰ ਉਸਨੂੰ ਵੀ ਬੰਨ੍ਹ ਕੇ ਰਖਦਾ ਸੀ। ਸੋ ਬੀਬੀ ਕਹਿਣ ਲੱਗੀ, ਫਕੀਰ ਸਾਂਈ! ਮੈਂ ਇਕ ਪਤੀਵਰਤਾ ਇਸਤਰੀ ਹਾਂ। ਮੈਂ ਕੋਈ ਬਹੁਤ ਤਪ ਨਹੀਂ ਕਰਿਆ। ਮੈਂ ਜਦੋਂ ਵਿਆਹੀ ਗਈ, ਉਸ ਵੇਲੇ ਮੈਂ ਆਪਣੇ ਪਤੀ ਨੂੰ ਆਪਣਾ ਸਾਂਈ, ਆਪਣਾ ਇਸ਼ਟ, ਆਪਣਾ ਗੁਰੂ ਬਣਾਇਆ ਅਤੇ ਉਹਦੀ ਸੇਵਾ ਵਿਚ ਤਤਪਰ ਰਹੀ, ਇਕ ਦਿਨ ਰਾਤ ਨੂੰ ਪਤੀ ਨੇ ਪਾਨੀ ਮੰਗਿਆ, ਮੈਂ ਜਾਗਦੀ ਸੀ, ਉਸ ਵੇਲੇ ਮੈਂ ਪਾਨੀ ਲੈ ਕੇ ਆ ਗਈ, ਬਾਕੀ ਸਭ ਪਰਿਵਾਰ ਸੁੱਤਾ ਪਿਆ ਸੀ। ਜਦੋਂ ਮੈਂ ਪਾਨੀ ਲੈ ਕੇ ਆਈ ਤਾਂ ਮੇਰਾ ਪਤੀ ਵੀ ਸੌਂ ਚੁਕਾ ਸੀ। ਮੈਂ ਉਸ ਨੂੰ ਜਗਾਉਣਾ ਮੁਨਾਸਬ ਨਾ ਸਮਝਿਆ ਤੇ ਮੈਂ ਏਸ ਉਮੀਦ ਤੇ ਪਾਨੀ ਦਾ ਗਿਲਾਸ ਲੈ ਕੇ ਖੜ੍ਹੀ ਰਹੀ ਕਿ ਕਿਸੇ ਵੇਲੇ ਵੀ ਜਾਗ ਕੇ ਮੇਰਾ ਪਤੀ ਪਾਨੀ ਮੰਗ ਲਵੇ। ਜਦੋਂ ਸਵੇਰ ਹੋ ਗਈ ਉਹ ਜਾਗੇ ਤੇ ਮੈਨੂੰ ਕਹਿਣ ਲੱਗੇ ਕਿ ਤੂੰ ਕਿਉਂ ਖੜ੍ਹੀ ਹੈਂ ਗਲਾਸ ਲਈ?

"ਪਤੀਦੇਵ! ਤੁਸੀਂ ਰਾਤੀ ਪਾਨੀ ਮੰਗਿਆ ਸੀ, ਫੇਰ ਤੁਸੀਂ ਸੌਂ ਗਏ।"

"ਤੂੰ ਮੈਨੂੰ ਜਗਾ ਦੇਣਾ ਸੀ?"

ਕਹਿਣ ਲੱਗੀ ਕਿ ਤੁਸੀਂ ਆਰਾਮ ਵਿਚ ਚਲੇ ਗਏ ਸੀ, ਸੋ ਮੈਂ ਜਗਾਉਣਾ ਠੀਕ ਨਾ ਸਮਝਿਆ। ਮੈਂ ਤਾਂ ਖੜ੍ਹੀ ਰਹੀ ਕਿ ਰਾਤ ਨੂੰ ਤੁਸੀਂ ਕਿਸੇ ਵਕਤ ਵੀ ਪਾਨੀ ਮੰਗ ਸਕਦੇ ਸੀ।

ਸੋ ਫਕੀਰ ਸਾਂਈ ਮੈਂ ਕੋਈ ਵੱਡੀ ਤਪੱਸਿਆ ਨਹੀਂ ਕੀਤੀ, ਕੇਵਲ ਪਤੀ ਦੀ ਤਪੱਸਿਆ ਹਾਸਲ ਕੀਤੀ ਹੈ। ਉਹਦੇ ਹਿਰਦੇ ਵਿਚ ਬੈਠਾ ਭਗਵਾਨ ਪ੍ਰਸੰਨ ਹੋ ਗਿਆ। ਮੇਰੇ ਵਿਚ ਸਾਰੀਆਂ ਸ਼ਕਤੀਆਂ ਆ ਗਈਆਂ ਤੇ ਮੈਂ ਭਾਰੀ ਹੋ ਗਈ। ਮੈਨੂੰ ਦੂਰ ਦੂਰ ਦਿਖਣ ਲਗ ਗਿਆ, ਮੇਰਾ ਮਨ ਪ੍ਰਸੰਨ ਹੋ ਗਿਆ ਤੇ ਮੈਨੂੰ ਇਸ ਤਰ੍ਹਾਂ ਹੀ ਲਗਿਆ ਜਿਵੇਂ ਮੈਨੂੰ ਭਗਵਾਨ ਹੀ ਮਿਲ ਗਿਆ ਹੁੰਦਾ ਹੈ। ਹੋਰ ਸਾਡੇ ਕੋਲੋਂ ਕੋਈ ਹੋਰ ਵੱਡੀ ਸੇਵਾ ਨਹੀਂ ਹੁੰਦੀ। ਅਸੀਂ ਆਪਣੇ ਸਰੀਰ ਨਹੀਂ ਤਪਾਉਂਦੀਆਂ, ਹੱਡ ਨਹੀਂ ਗਾਲਦੀਆਂ, ਜਲ ਧਾਰੇ ਨਹੀਂ ਕਰਦੀਆਂ। ਸੋ ਏਸ ਕਰਕੇ ਮੇਰੀ ਤਾਂ ਇਹ ਹੀ ਤਪੱਸਿਆ ਹੈ, ਇਸ ਨੂੰ ਭਾਵੇਂ ਤਪਸਿਆ ਕਹਿ ਲਵੋ, ਭਾਵੇਂ ਸੇਵਾ, ਪਰ ਅਸੀਂ ਤਾਂ ਇਸ ਨੂੰ ਪਤੀ ਸੇਵਾ ਧਰਮ ਕਹਿੰਦੇ ਹਾਂ।

ਇਕ ਵਾਰੀ ਜੂਨਾਗੜ੍ਹ ਦੇ ਵਿਚ ਬਾਰਾਂ ਸਾਲ ਮੀਂਹ ਨਾ ਪਿਆ। ਜੋਤਸ਼ੀਆਂ ਨੇ ਰਾਜੇ ਨੂੰ ਕਿਹਾ ਕਿ ਤੁਸੀਂ ਪਾਨੀ ਭਰ ਲਓ। ਸਾਰੇ ਟੋਬੇ ਭਰ ਲਓ ਕਿਉਂਕਿ ਬਾਰਾਂ ਸਾਲ ਬਾਰਸ਼ ਨਹੀਂ ਹੋਣੀ ਤੇ ਪਾਨੀ ਦੀ ਬੜੀ ਤੰਗੀ ਹੋ ਜਾਏਗੀ। ਸਾਰੇ ਤਲਾਬ ਭਰ ਲਏ, ਜਦੋਂ ਬਾਰਸ਼ਾਂ ਹੋਈਆਂ ਸਾਰੇ ਬੰਨ ਲਾ ਦਿੱਤੇ। ਪਾਨੀ ਜ਼ਾਇਆ ਨਾ ਹੋਣ ਦਿੱਤਾ। ਡੂੰਘੇ ਤਲਾਬ ਪੁਟ ਲਏ। ਲੇਕਿਨ ਸਾਲ ਦੇ ਬਾਅਦ ਪਾਨੀ ਖਰਾਬ ਹੋ ਗਿਆ। ਹੁਣ ਇਹ ਕਿਹਾ ਗਿਆ ਕਿ ਕਿਸੇ ਤਤਬੇਤੇ ਬ੍ਰਹਮ ਗਿਆਨੀ ਦੇ ਚਰਨ ਧੋ ਕੇ, ਇਸ ਵਿਚ ਪਾਏ ਜਾਣ ਜਾਂ ਕਿਸੇ ਪਤੀਬਰਤਾ ਇਸਤਰੀ ਦੇ। ਤਲਾਸ਼ ਸ਼ੁਰੂ ਹੋ ਗਈ। ਪਰ ਕੋਈ ਬ੍ਰਹਮ ਗਿਆਨੀ ਤਤਬੇਤਾ ਨਾ ਮਿਲਿਆ। ਫਿਰ ਪਤੀਬਰਤਾ ਇਸਤਰੀ ਦੀ ਤਲਾਸ਼ ਸ਼ੁਰੂ ਹੋਈ। ਲੋਕਾਂ ਨੇ ਦਸ ਦਿਤਾ ਕਿ ਏਥੇ ਇਕ ਪਤੀਬਰਤਾ ਇਸਤਰੀ ਰਹਿੰਦੀ ਹੈ। ਉਸ ਵਿਚ ਬੜੀ ਸ਼ਕਤੀ ਹੈ। ਅਸੀਂ ਅਜ਼ਮਾਅ ਕੇ ਦੇਖਿਆ ਹੋਇਆ ਹੈ। ਸੋ ਲੋਕ ਉਸ ਕੋਲ ਚਲੇ ਗਏ। ਕਹਿਣ ਲਗੀ ਪਹਿਲਾਂ ਮੈਂ ਪਤੀਬਰਤਾ ਤਾਂ ਸੀ, ਪਰ ਪੰਦਰਾਂ ਦਿਨਾਂ ਤੋਂ ਮੇਰਾ ਤਪ ਹਾਰ ਗਿਆ, ਲੋਕਾਂ ਨੇ ਪੁਛਿਆ ਕਿ ਕਿਸ ਤਰ੍ਹਾਂ ਹਾਰ ਗਿਆ। ਕਹਿਣ ਲਗੀ ਸਾਡੇ ਰਿਸ਼ਤੇਦਾਰ ਬੰਬਈ ਰਹਿੰਦੇ ਹਨ। ਉਹਨਾਂ ਨੇ ਅੰਬ ਭੇਜਿਆ ਕੇਵਲ ਇਕ ਅੰਬ ਆਇਆ ਸੀ ਸਵੇਰੇ ਸਵੇਰੇ, ਤੇ ਮੇਰਾ ਮਨ ਅੰਬ ਖਾਣ ਨੂੰ ਕੀਤਾ, ਫੇਰ ਮੇਰੇ ਮਨ ਵਿਚ ਆਇਆ ਕਿ ਅੱਧਾ ਪਤੀ ਨੂੰ ਦੇ ਦਿਆਂ ਤੇ ਅੱਧਾ ਮੈਂ ਖਾ ਲਵਾਂ। ਮੈਂ ਸਾਰੀ ਜ਼ਿੰਦਗੀ ਪਹਿਲਾਂ ਪਤੀ ਨੂੰ ਪ੍ਰਸ਼ਾਦਾ ਛਕਾ ਕੇ ਛਕਦੀ ਰਹੀ ਹਾਂ, ਇਹ ਮੇਰਾ ਨੇਮ ਨਿਭਦਾ ਹੀ ਰਿਹਾ। ਅੰਬ ਆਉਣ ਤੇ ਮੇਰੇ ਮਨ ਵਿਚ ਲਾਲਚ ਆ ਗਿਆ,

ਮੈਂ ਸੋਚਿਆ ਸਾਰਾ ਅੰਬ ਮੈਂ ਹੀ ਖਾ ਲਵਾਂ। ਪਤੀ ਅੱਗੇ ਅੰਬ ਦਾ ਜ਼ਿਕਰ ਹੀ ਨਾ ਕਰਾਂ। ਜਦੋਂ ਪਤੀ ਪ੍ਰਸ਼ਾਦਾ ਛੱਕਣ ਲਈ ਆਇਆ ਮੈਂ ਅੰਬ ਛੁਪਾ ਦਿੱਤਾ। ਜਦੋਂ ਪਤੀ ਬਾਹਰ ਚਲਾ ਗਿਆ ਤਾਂ ਮੈਂ ਅੰਬ ਖਾ ਲਿਆ। ਮੈਂ ਅਜੇ ਅੱਧਾ ਅੰਬ ਹੀ ਚੂਪਿਆ ਸੀ ਕਿ ਪਤੀ ਦੁਕਾਨ ਤੋਂ ਵਾਪਸ ਆ ਗਿਆ। ਜਦੋਂ ਦਰਵਾਜ਼ਾ ਖੋਲਿਆ ਤਾਂ ਮੇਰੇ ਹਥ ਵਿਚ ਅੰਬ ਸੀ। ਪਤੀ ਨੇ ਪੁਛਿਆ ਅੰਬ ਕਿਥੋਂ ਆਇਆ? ਤਾਂ ਸਾਰਾ ਦਸਿਆ ਕਿ ਬੰਬਈ ਤੋਂ ਅੰਬ ਆਇਆ ਹੈ। ਹੁਣੇ ਹੀ ਆਇਐ ਉਥੇ ਝੂਠ ਬੋਲ ਗਈ, ਏਨੀ ਦੇਰ ਨੂੰ ਉਹ ਬੰਦਾ ਵੀ ਆ ਗਿਆ ਜੋ ਸਵੇਰੇ ਅੰਬ ਫੜਾ ਗਿਆ ਸੀ। ਜਦੋਂ ਝੂਠ ਫੜਿਆ ਗਿਆ ਤਾਂ ਪਤੀ ਨੇ ਕ੍ਰੋਧ ਵਿਚ ਆ ਕੇ ਕਹਿ ਦਿੱਤਾ ਕਿ ਤੂੰ ਕਿਸ ਤਰ੍ਹਾਂ ਦੀ ਪਤੀਬਰਤਾ ਇਸਤਰੀ ਹੈਂ? ਸੋ ਬੀਬੀ ਨੇ ਦਸਿਆ ਕਿ ਉਦੋਂ ਤੋਂ 15 ਦਿਨ ਤੋਂ ਮੇਰਾ ਤਪ ਹਾਰ ਗਿਆ, ਸੋ ਏਸ ਕਰਕੇ ਮੈਂ ਮਜਬੂਰ ਹਾਂ।

ਸੋ ਲੋਕ ਇਕ ਦੂਜੀ ਬੀਬੀ ਕੋਲ ਗਏ, ਉਹ ਕਹਿਣ ਲੱਗੀ ਇਕ ਮਹੀਨੇ ਤੋਂ ਮੇਰਾ ਵੀ ਤਪ ਹਾਰ ਗਿਆ। ਪੁਛਿਆ ਕਿਸ ਤਰ੍ਹਾਂ? ਬੀਬੀ ਨੇ ਦੱਸਿਆ ਕਿ ਇਕ ਮਹਾਤਮਾ ਆਏ ਸਨ। ਅਸੀਂ ਬਹੁਤ ਗਰੀਬ ਹਾਂ। ਮੇਰੇ ਪਤੀ ਨੇ ਕਿਹਾ ਇਸਨੂੰ ਬਸਤ੍ਰ ਦੇਣੇ ਹਨ ਤੇ ਇਸਦੀ ਸੇਵਾ ਕਰਨੀ ਹੈ। ਦੇਣਾ ਜ਼ਰੂਰ ਹੈ ਭਾਵੇਂ ਕਿਧਰੋਂ ਵੀ ਲਿਆ ਕੇ ਦੇਈਏ। ਬੀਬੀ ਨੇ ਦਸਿਆ ਕਿ ਮੈਂ ਕਹਿ ਦਿਤਾ ਕਿ ਬੱਚਿਆਂ ਕੋਲ ਪਹਿਲਾਂ ਹੀ ਕੱਪੜੇ ਨਹੀਂ ਹਨ। ਤੂੰ ਸਾਧਾਂ ਨੂੰ ਦੇਈ ਜਾਂਦਾ ਹੈਂ। ਮੈਂ ਦੁਰਬਚਨ ਬੋਲ ਦਿਤੇ ਉਸ ਦਿਨ ਤੋਂ ਮੇਰਾ ਵੀ ਤਪ ਹਾਰ ਗਿਆ।

ਫਿਰ ਤੀਸਰੀ ਕੋਲ ਗਏ, ਉਹ ਕਹਿਣ ਲੱਗੀ ਕਿ ਮੈਂ ਪਤੀ ਦੀ ਸੇਵਾ ਕਰਦੀ ਸੀ। ਜਿਵੇਂ ਸ਼ਾਸਤਰਾਂ ਵਿਚ ਲਿਖਿਆ ਹੋਇਆ ਹੈ ਜਦੋਂ ਮੇਰਾ ਵਿਆਹ ਹੋਇਆ ਸੀ ਉਦੋਂ ਮੈਂ ਪ੍ਰਤੀਗਿਆ ਕੀਤੀ ਸੀ ਕਿ ਹੁਣ ਜਿਹੜੇ ਮੇਰੇ ਮਾਂ ਪਿਓ ਹੋਣਗੇ, ਉਹ ਮੇਰੇ ਪਤੀ ਵਾਲੇ ਮਾਂ ਪਿਓ ਹੋਣਗੇ। ਕਹਿਣ ਲੱਗੀ, ਇਕ ਦਿਨ ਮੈਂ ਆਪਣੀ ਸੱਸ ਨਾਲ ਲੜ ਪਈ ਤੇ ਉਸਨੂੰ ਬਹੁਤ ਬੁਰਾ ਭਲਾ ਕਿਹਾ। ਮੇਰੇ ਪਤੀ ਨੇ ਮੈਨੂੰ ਹਟਾਇਆ ਵੀ ਪਰ ਮੈਂ ਹਟੀ ਨਾ। ਅਖੀਰ ਤੇ ਅਸੀਂ ਹਥੋ-ਪਾਈ ਹੋ ਗਈਆਂ। ਉਸ ਵੇਲੇ ਮੇਰੇ ਪਤੀ ਨੇ ਮੈਨੂੰ ਸਰਾਪ ਦੇ ਦਿੱਤਾ ਤੇ ਕਿਹਾ, ਤੂੰ ਤਾਂ ਆਪਣਾ ਪਤੀਬਰਤਾ ਧਰਮ ਭੰਗ ਕਰ ਲਿਆ ਹੈ, ਸੋ ਬੀਬੀ ਨੇ ਕਿਹਾ ਕਿ ਦੋ ਮਹੀਨੇ ਤੋਂ ਮੇਰਾ ਤਪ ਹਾਰ ਗਿਆ।

ਫੇਰ ਲੋਕੀਂ ਚੌਥੀ ਬੀਬੀ ਕੋਲ ਗਏ ਉਸਨੇ ਵੀ ਕਿਹਾ ਕਿ ਛੇ ਮਹੀਨੇ ਤੋਂ ਮੇਰਾ ਤਪ ਵੀ ਹਾਰ ਗਿਆ, ਪੁਛਿਆ ਕਿਸ ਤਰ੍ਹਾਂ? ਕਹਿਣ ਲੱਗੀ, ਮੈਂ ਪਤੀਬਰਤਾ ਇਸਤ੍ਰੀ ਸੀ, ਸਾਡੇ ਕੋਈ ਪੁਤਰ ਨਹੀਂ ਸੀ। ਪਰ ਕਾਫੀ ਦੇਰ ਤੋਂ ਬਾਅਦ ਪਰਮੇਸ਼ਰ ਨੇ ਸਾਨੂੰ ਪੁੱਤਰ ਬਖਸ਼ਿਆ, ਮੇਰਾ ਪੁੱਤਰ ਨਾਲ ਬਹੁਤ ਪਿਆਰ ਸੀ। ਇਕ ਵਾਰੀ ਉਹ ਕੋਈ ਚੀਜ਼ ਮੰਗ ਰਿਹਾ ਸੀ ਪਰ ਮੇਰੇ ਪਤੀ ਉਸਨੂੰ ਉਹ ਚੀਜ਼ ਦੇਣਾ ਨਹੀਂ ਸੀ ਚਾਹੁੰਦੇ। ਅਖੀਰ ਮੇਰੇ ਪਤੀ ਨੇ ਪੁੱਤਰ ਨੂੰ ਮਾਰਨਾ ਸ਼ੁਰੂ ਕੀਤਾ। ਮੈਂ ਵਿਚ ਜਾ ਕੇ ਛੁਡਾਉਣ ਦੀ ਕੋਸ਼ਿਸ਼ ਕੀਤੀ, ਮੇਰੇ ਪਤੀ ਨੂੰ ਧੱਕਾ ਲੱਗ ਗਿਆ, ਉਹ ਗਿਰ ਗਿਆ, ਉਸ ਨੂੰ ਚੋਟ ਲਗ ਗਈ। ਸੋ ਮੇਰਾ ਤਪ ਵੀ ਹਾਰ ਗਿਆ।

ਸੋ ਫੇਰ ਲੋਕਾਂ ਨੂੰ ਇਕ ਪਤੀਬਰਤਾ ਇਸਤਰੀ ਇਕ ਛੋਟੀ ਜਾਤ ਵਿਚੋਂ ਲੱਭੀ। ਉਸਨੇ ਜਦੋਂ ਪਾਣੀ ਵਿਚ ਚਰਨ ਪਾਏ, ਉਸੇ ਵੇਲੇ ਪਾਣੀ ਸਾਫ ਹੋ ਗਿਆ। ਇਹ ਸਾਖੀ ਜੂਨਾਗੜ੍ਹ ਦੀ ਹੈ, ਸੋ ਉਸ ਬੀਬੀ ਨੇ ਕਿਹਾ ਫਕੀਰ ਸਾਂਈ! ਸਾਡੀ ਇਸਤਰੀਆਂ ਦਾ ਧਰਮ ਤਾਂ ਪਤੀ ਦੀ ਸੇਵਾ ਹੋਇਆ ਕਰਦੀ ਹੈ। ਉਹਦੇ ਵਿਚੋਂ ਹੀ ਸਾਨੂੰ ਇਹ ਸਭ ਕੁਝ ਪ੍ਰਾਪਤ ਹੋਇਆ ਹੈ। ਸੋ ਫਰੀਦ ਦਾ ਦਿਲ ਥੋੜ੍ਹਾ ਉਦਾਸ ਹੋ ਗਿਆ ਕਿ ਮੈਨੂੰ ਤਾਂ ਅਜੇ ਕੁਝ ਵੀ ਪ੍ਰਾਪਤ ਨਹੀਂ ਹੋਇਆ। ਏਸ ਬੀਬੀ ਦੀ ਦ੍ਰਿਸ਼ਟੀ ਕਿੰਨੀ ਖੁਲ੍ਹ ਗਈ ਕਿ ਪਾਣੀ ਏਥੇ ਡੋਲ੍ਹਦੀ ਹੈ ਤੇ ਵੀਹ ਕੋਹ ਤੇ ਜਾ ਕੇ ਗਿਰਦਾ ਹੈ। ਫੇਰ ਮੇਰਾ ਕੀਤਾ ਹੋਇਆ ਸਭ ਕੁਝ ਜਾਣਦੀ ਹੈ ਤੇ ਮੈਨੂੰ ਰਸਤੇ ਵੀ ਪਾ ਦਿਤਾ। ਫੇਰ ਮਾਂ ਕੋਲ ਗਿਆ, ਮਾਂ ਨੇ ਹਾਲ ਚਾਲ ਪੁਛਿਆ ਤੇ ਕਿਹਾ ਬੇਟਾ! ਅਜੇ ਤੈਨੂੰ ਕੁਝ ਵੀ ਪ੍ਰਾਪਤ ਨਹੀਂ ਹੋਇਆ। ਜਾਹ, ਜਾ ਕੇ ਹੋਰ ਤਪੱਸਿਆ ਕਰ। ਫਰੀਦ ਫੇਰ ਵਾਪਸ ਜੰਗਲਾਂ ਵਿਚ ਆ ਗਿਆ, ਕੁਝ ਖਾਂਦਾ ਨਹੀਂ, ਪੀਂਦਾ ਨਹੀਂ, ਹਰ ਵਕਤ ਵੈਰਾਗ ਵਿਚ ਰਹਿੰਦਾ ਹੈ। ਖੂਹ ਵਿਚ ਸੰਗਲ ਬੰਨ ਕੇ ਪੁੱਠਾ ਲਟਕਦਾ ਹੈ, ਮਹੀਨਿਆਂ ਬੱਧੀ ਲਟਕਦਾ ਰਹਿੰਦਾ ਹੈ। ਕਦੀ ਬਾਹਰ ਆ ਜਾਂਦਾ ਹੈ ਫੇਰ ਜਾ ਕੇ ਲਟਕ ਜਾਂਦਾ ਹੈ। ਏਸ ਤਰ੍ਹਾਂ ਦੀ ਤਪਸਿਆ ਕਰਦਾ ਹੈ ਅਖੀਰ ਤੇ ਉਸਦੀ ਐਸੀ ਹਾਲਤ ਬਣ ਗਈ ਕਿ ਪਿੰਜਰ ਬਣ ਗਿਆ, ਸੁਕ ਗਿਆ ਪਰ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੋਈ।

***ਧਾਰਨਾ - ਦੇਖ ਲਓ ਬੰਦੇ ਦੇ ਭਾਗ,***
***ਅਜੇ ਵੀ ਨਾ ਰੱਬ ਬਹੁੜਿਆ -2, 2.***
***ਮੇਰੇ ਪਿਆਰੇ, ਅਜੇ ਵੀ ਨਾ ਰੱਬ ਬਹੁੜਿਆ -2, 2.***
***ਦੇਖ ਲਓ ਬੰਦੇ ਦੇ ਭਾਗ,............ -2.***

***ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥***
***ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥*** ***ਅੰਗ - 1382***

ਤਨ ਸੁਕਾ ਲਿਆ, ਹੱਡੀਆਂ ਦੀ ਮੁੱਠੀ ਰਹਿ ਗਿਆ ਤੇ ਤਲੀਆਂ ਦਾ ਮਾਸ ਮੁਰਦਾ ਸਮਝਕੇ ਕਾਵਾਂ ਨੇ ਖਾਣਾ ਸ਼ੁਰੂ ਕਰ ਦਿਤਾ। ਤਕਲੀਫ ਤੋਂ ਤਕਲੀਫ ਉਠਾਂਦਾ ਜਾ ਰਿਹਾ ਹੈ ਕਿ ਸ਼ਾਇਦ ਪਰਮੇਸ਼ਰ ਪ੍ਰਸੰਨ ਹੋ ਕੇ ਮੈਨੂੰ ਦਰਸ਼ਨ ਦੇ

ਦੇਵੇ। ਸਾਧ ਸੰਗਤ ਜੀ! ਬੜੀ ਦ੍ਰਿੜ੍ਹਤਾ ਹੈ ਭਾਵੇਂ ਕੁਝ ਵੀ ਹੋਵੇ, ਲਗਨ ਬਹੁਤ ਦ੍ਰਿੜ੍ਹ ਹੈ। ਜਿੰਨਾ ਚਿਰ ਦ੍ਰਿੜ੍ਹ ਲਗਨ ਨਹੀਂ ਲਗਦੀ ਓਨੀ ਦੇਰ ਆਦਮੀ ਏਸ ਰਸਤੇ ਤੇ ਤੁਰ ਨਹੀਂ ਸਕਦਾ, ਦ੍ਰਿੜ੍ਹਤਾ ਜ਼ਰੂਰੀ ਹੋਇਆ ਕਰਦੀ ਹੈ। ਜਿਸਨੂੰ ਦਰਸ਼ਨ ਦੀ ਪ੍ਰਾਪਤੀ ਦੀ ਖਿਚ ਹੁੰਦੀ ਹੈ ਅਤੇ ਉਹ ਪੱਕੇ ਇਰਾਦੇ ਨਾਲ ਲਗਦਾ ਹੈ, ਉਹ ਪ੍ਰਮੇਸ਼ਰ ਨੂੰ ਪਾ ਲਿਆ ਕਰਦਾ ਹੈ। ਸੋ ਏਥੇ ਤੱਕ ਹਾਲਤ ਹੋ ਗਈ ਕਿ ਹਿਲਿਆ ਨਹੀਂ ਜਾਂਦਾ, ਕਾਉਂ ਆਉਂਦੇ ਹਨ, ਚੂੰਜਾਂ ਮਾਰਦੇ ਹਨ, ਮਾਸ ਤਾਂ ਹੈ ਹੀ ਨਹੀਂ, ਚਮੜੀ ਸੁੰਨ ਹੋ ਗਈ ਸੋ ਉਹ ਮਾਸ ਖਾਈ ਜਾਂਦੇ ਨੇ।

***ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥*** ***ਅੰਗ - 1382***

ਉਸ ਵੇਲੇ ਕਾਂ ਨੇ ਇਹ ਜਾਨਣ ਦਾ ਯਤਨ ਕੀਤਾ ਕਿ ਸਚਮੁੱਚ ਹੀ ਮਰਿਆ ਹੋਇਆ ਹੈ ਕਿ ਜੀਊਂਦਾ ਹੈ, ਆ ਕੇ ਮੱਥੇ ਤੇ ਬਹਿ ਗਿਆ ਤੇ ਅੱਖ ਤੇ ਚੁੰਜ ਮਾਰਨ ਲਗਿਆ, ਤਾਂ ਫਰੀਦ ਬੜੀ ਹਿੰਮਤ ਨਾਲ ਹਲਕੀ ਜਿਹੀ ਆਵਾਜ਼ ਵਿਚ ਬੋਲਿਆ, ਕਾਵਾਂ ਤੂੰ ਮੇਰਾ ਬਾਕੀ ਮਾਸ ਤਾਂ ਖਾ ਲਿਆ, ਮੇਰੀਆਂ ਅੱਖਾਂ ਤਾਂ ਰਹਿਣ ਦੇ। ਜੇਕਰ ਅੱਖਾਂ ਨਾ ਰਹੀਆਂ ਤਾਂ ਦਰਸ਼ਨ ਕਾਹਦੇ ਨਾਲ ਕਰਾਂਗਾ। ਇਸ ਤਰ੍ਹਾਂ ਫੁਰਮਾਨ ਕੀਤਾ -

***ਧਾਰਨਾ - ਓ ਕਾਗਾ ਏਹ ਦੋਇ ਨੈਣਾਂ ਮਤ ਛੇੜਿਓ -2, 2.***
***ਮੈਨੂੰ ਪਿਰ ਦੇਖਣ ਦੀ ਆਸ -2, 2.***
***ਓ ਕਾਗਾ ਏਹ ਦੋਇ ਨੈਣਾ,............ -2.***

***ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥***
***ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥*** ***ਅੰਗ - 1382***

ਕਹਿਣ ਲੱਗੇ, ਮੇਰੇ ਮਨ ਵਿਚ ਦਰਸ਼ਨ ਦੀ ਆਸਾ ਹੈ, ਮੇਰਾ ਸਰੀਰ ਖਾ ਲਿਆ ਕੋਈ ਗੱਲ ਨਹੀਂ। ਮੈਂ ਦਰਸ਼ਨ ਤਾਂ ਅੱਖਾਂ ਨਾਲ ਕਰਨੇ ਹਨ। ਕਾਗਾ, ਤੂੰ ਮੇਰੀਆਂ ਅੱਖਾਂ ਨਾ ਛੇੜ। ਐਨੀ ਤਪਸਿਆ ਐਨਾ ਘੋਰ ਤਪ ਬਾਬੇ ਫਰੀਦ ਨੇ ਕੀਤਾ ਹੈ। ਪਰ ਗੁਰੂ ਮਹਾਰਾਜ ਜੀ ਹੋਰ ਤਰ੍ਹਾਂ ਸਮਝਾਉਂਦੇ ਹਨ ਕਿ ਭਾਈ, ਤੂੰ ਸਰੀਰ ਨੂੰ ਨਾ ਗਾਲ ਕਿਉਂਕਿ ਪਰਮੇਸ਼ਰ ਨੇ ਬਹੁਤ ਹੀ ਕੀਮਤੀ ਚੀਜ਼ ਦਿੱਤੀ ਹੈ ਤੇ ਇਹਦੇ ਗਾਲਣ ਨਾਲ ਕੰਮ ਨਹੀਂ ਬਣਨਾ, ਏਸ ਨੂੰ ਮਨ ਹੱਠ ਕਹਿੰਦੇ ਹਨ ਅਤੇ ਮਨ ਹੱਠ ਵਾਸਤੇ ਮਹਾਰਾਜ ਜੀ ਦਾ ਐਸਾ ਫੁਰਮਾਨ ਹੈ -

***ਧਾਰਨਾ - ਮਨ ਹੱਠ ਕਿਨੈ ਨਾ ਪਾਇਓ,***
***ਸਭ ਥਕੇ ਕਰਮ ਕਮਾਇ -2, 2.***
***ਸਭ ਥੱਕੇ ਕਰਮ ਕਮਾਇ -2, 2.***
***ਮਨ ਹੱਠ ਕਿਨੈ ਨ ਪਾਇਓ,........... -2.***

***ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ॥*** ***ਅੰਗ - 593***

ਜੇ ਕੋਈ ਰੱਬ ਨੂੰ ਮਿਲਣਾ ਚਾਹੇ ਪਰ ਮਹਾਰਾਜ ਦਾ ਫੁਰਮਾਨ ਹੈ ਕਿ ਹੱਠ ਨਾਲ ਰੱਬ ਦੀ ਪ੍ਰਾਪਤੀ ਨਹੀਂ ਹੁੰਦੀ ਕਿਉਂਕਿ ਉਹ ਚੀਜ਼ ਹੋਰ ਤਰ੍ਹਾਂ ਦੀ ਹੈ। ਮਨ ਦਾ ਹੱਠ ਇਕ ਪਾਸੇ ਤਾਂ ਕੰਮ ਦੇ ਜਾਂਦਾ ਹੈ ਕਿ ਮੈਂ ਅੰਮ੍ਰਿਤ ਵੇਲੇ ਉਠਿਆ ਕਰਾਂਗਾ, ਸੇਵਾ ਕਰਾਂਗਾ, ਨਾਮ ਜਪਿਆ ਕਰਾਂਗਾ, ਭਜਨ ਕਰਾਂਗਾ, ਨਿਤਨੇਮ ਕਰਾਂਗਾ, ਆਪਣੇ ਚਰਿੱਤਰ ਨੂੰ ਸੋਧ ਕੇ ਰਖਾਂਗਾ, ਪੰਜਾਂ ਚੋਰਾਂ ਤੋਂ ਬਚਾਂਗਾ; ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਵਿਸ਼ਿਆਂ ਤੋਂ ਬਚਾਂਗਾ, ਪੰਜਾਂ ਠੱਗਾਂ ਤੋਂ ਬਚਾਂਗਾ, ਅਭਿਮਾਨ ਨਹੀਂ ਕਰਾਂਗਾ। ਇਸ ਤਰ੍ਹਾਂ ਤਾਂ ਮਨ ਹੱਠ ਕੰਮ ਦੇ ਜਾਂਦਾ ਹੈ, ਉਂਝ ਜੇ ਮਨ ਨਾਲ ਹੱਠ ਕਰਕੇ ਕਰਮ ਕਰੀ ਜਾਂਦਾ ਹੈ, ਕਰੀ ਜਾਂਦਾ ਹੈ, ਇਸ ਤਰ੍ਹਾਂ ਰੱਬ ਨਹੀਂ ਮਿਲਦਾ -

***ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ॥***
***ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ॥***

***ਅੰਗ - 593***

ਬਹੁਤੇ ਭੇਖ ਕਰ ਲੈਂਦੇ ਹਨ ਦ੍ਵੈਤ ਵਿਚ ਪੈ ਗਏ ਤਾਂ ਦੁਖ ਹੀ ਮਿਲਣਾ ਹੈ, ਕਿੰਨੇ ਭੇਖ ਹਨ ਦੁਨੀਆਂ ਦੇ ਅੰਦਰ -

***ਭੇਖੀ ਪ੍ਰਭੂ ਨ ਲਭਈ .............॥*** ***ਅੰਗ - 1099***

ਵਾਹਿਗੁਰੂ ਭੇਖਾਂ ਨਾਲ ਨਹੀਂ ਮਿਲਦਾ ਕਹਿੰਦੇ ਇਕ ਦੋ ਨਹੀਂ ਸਾਰੇ ਥੱਕ ਗਏ ਮਨ ਹੱਠ ਕਰਕੇ -

***ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ॥*** ***ਅੰਗ - 40***

ਹਜ਼ਾਰਾਂ ਸਿਆਣਪਾਂ ਕਰਦੇ ਹਨ ਪਰ ਕੋਰੇ ਮਨ ਤੇ ਪਰਮੇਸ਼ਰ ਦੇ ਨਾਮ ਦਾ ਰੰਗ ਨਹੀਂ ਚੜ੍ਹਿਆ ਕਰਦਾ -

ਇਕ ਵਾਰੀ ਤ੍ਰੇਤੇ ਜੁਗ ਦੀ ਬਾਤ ਹੈ, ਰਾਜਾ ਜਨਕ ਜੋ ਪੂਰਨ ਬ੍ਰਹਮ ਗਿਆਨੀ ਹੋਏ ਹਨ, ਜਿਨ੍ਹਾਂ ਵਿਚ ਤੇ ਪਰਮੇਸ਼ਰ ਵਿਚ ਕੋਈ ਫਰਕ ਨਹੀਂ ਸੀ ਰਹਿ ਗਿਆ ਜਿਵੇਂ ਫੁਰਮਾਨ ਹੈ -

*ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥*
*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥* *ਅੰਗ - 273*

ਆਪ ਸੈਰ ਕਰਨ ਜਾਇਆ ਕਰਦੇ ਸਨ, ਮਿਥਲਾਪੁਰੀ ਦੇ ਨਾਲ ਇਕ ਪਾਣੀ ਦਾ ਨਾਲਾ ਚਲਦਾ ਸੀ। ਉਥੇ ਇਕ ਸਾਧੂ ਖੜ੍ਹਾ ਰਹਿੰਦਾ ਸੀ। ਗਰਮੀਆਂ ਵਿਚ ਗਏ ਤਾਂ ਖੜ੍ਹਾ ਸੀ, ਦੋ ਮਹੀਨੇ ਬਾਅਦ ਗਏ ਤਾਂ ਵੀ ਉਥੇ ਖੜ੍ਹਾ ਸੀ, ਤਾਂ ਰਾਜਾ ਜਨਕ ਨੇ ਕਿਹਾ, ਮਹਾਤਮਾ ਜੀ! ਤੁਸੀਂ ਬਿਰਮੀ ਨੂੰ ਕਿਉਂ ਮਾਰਦੇ ਹੋ, ਸੱਪ ਨੂੰ ਮਾਰੋ, ਬਿਰਮੀ ਮਾਰੀ ਤੇ ਸੱਪ ਨਹੀਂ ਮਰਨਾ। ਫੇਰ ਦੋ ਮਹੀਨੇ ਬਾਅਦ ਗਏ ਫੇਰ ਉਥੇ ਹੀ ਖੜ੍ਹਾ। ਫੇਰ ਦੋ ਮਹੀਨੇ ਬਾਅਦ ਗਏ ਫੇਰ ਵੀ ਉਥੇ ਖੜ੍ਹਾ, ਸਰਦੀਆਂ ਆ ਗਈਆਂ, ਫੇਰ ਵੀ ਖੜ੍ਹਾ, ਹਮੇਸ਼ਾ ਪਾਣੀ ਵਿਚ ਖੜ੍ਹਾ ਰਹਿੰਦਾ ਸੀ। ਇਕ ਦਿਨ ਰਾਜੇ ਜਨਕ ਨੇ ਬੱਘੀ ਰੋਕ ਲਈ। ਕਹਿਣ ਲੱਗੇ, ਸੰਤੋ! ਤੁਹਾਡਾ ਪਾਣੀ ਨਾਲ ਬੜਾ ਪਿਆਰ ਹੈ, ਮੈਂ ਤੁਹਾਨੂੰ ਇਕ ਸਾਲ ਤੋਂ ਦੇਖ ਰਿਹਾ ਹਾਂ। ਪਾਣੀ ਨਾਲ ਪਿਆਰ ਤਾਂ ਮੱਛਾਂ ਦਾ ਹੋਇਆ ਕਰਦਾ ਹੈ, ਐਨਾ ਬਚਨ ਕਹਿ ਦਿਤਾ। ਉਸੇ ਵੇਲੇ ਬਾਹਰ ਨਿਕਲ ਆਇਆ, ਸੰਤਾਂ ਦਾ ਬੋਲ ਨਹੀਂ ਟਲਿਆ ਕਰਦਾ।

*ਧਾਰਨਾ - ਭਾਵੇਂ ਚੰਦਰਮਾ ਨਾਸ ਹੋ ਜਾਵੇ,*
*ਸੰਤਾਂ ਦਾ ਬੋਲ ਨਾ ਟਲੇ -2, 2.*
*ਮੇਰੇ ਪਿਆਰੇ, ਸੰਤਾਂ ਦਾ ਬੋਲ ਨਾ ਟਲੇ -2, 2.*
*ਭਾਵੇਂ ਚੰਦਰਮਾਂ ਨਾਸ ਹੋ ਜਾਵੇ,........ -2.*

ਸਹਿਜ ਸੁਭਾਅ ਬਚਨ ਹੋ ਗਿਆ ਕਿ ਪਾਣੀ ਨਾਲ ਪਿਆਰ ਹੈ। ਪਾਣੀ ਨਾਲ ਤਾਂ ਕੇਵਲ ਮੱਛਾਂ ਨੂੰ ਪਿਆਰ ਹੁੰਦਾ ਹੈ।

ਇਕ ਵਾਰੀ ਗੁਰੂ ਨਾਨਕ ਪਾਤਸ਼ਾਹ ਜਦੋਂ ਸੰਸਾਰ ਦਾ ਉਧਾਰ ਕਰ ਰਹੇ ਸਨ, 'ਖਲੀਜ ਬੰਗਾਲਾਂ' (ਖਾੜੀ ਬੰਗਾਲ) ਪਹੁੰਚੇ। ਅਗੋਂ ਸਮੁੰਦਰ ਨੂੰ ਦੇਖ ਕੇ ਮਰਦਾਨੇ ਨੇ ਕਿਹਾ ਕਿ ਮਹਾਰਾਜ, ਸਿਧੇ ਹੀ ਟੁਰੇ ਜਾਂਦੇ ਹੋ ਅੱਗੇ ਸਮੁੰਦਰ ਹੈ, ਕਿਥੇ ਜਾਵਾਂਗੇ? ਗੁਰੂ ਨਾਨਕ ਪਾਤਸ਼ਾਹ ਨੇ ਕਿਹਾ, ਮਰਦਾਨਿਆ! ਸਾਨੂੰ ਸਮੁੰਦਰ ਵਿਚ ਕੰਮ ਹੈ, ਸਮੁੰਦਰ ਵਿਚ ਜਾਣਾ ਹੈ। "ਮਹਾਰਾਜ, ਕਾਹਦੇ ਤੇ ਚਲਾਂਗੇ?" ਗੁਰੂ ਜੀ ਨੇ ਕਿਹਾ, "ਸਾਡੇ ਪਿਛੇ ਪਿਛੇ ਆ ਜਾ, ਸਤਿਨਾਮ ਵਾਹਿਗੁਰੂ, ਸਤਿਨਾਮ ਵਾਹਿਗੁਰੂ ਕਹੀ ਜਾ, ਸਮੁੰਦਰ ਡੋਲਦਾ ਨਹੀਂ।" ਸੋ ਮਰਦਾਨਾ ਪਿਛੇ ਪਿਛੇ ਚਲਾ ਗਿਆ, ਅਗੇ ਕੋਈ ਟਾਪੂ ਆਇਆ। ਜਿਥੇ ਜਾ ਕੇ ਬਸੇਰਾ ਕੀਤਾ। ਦੂਸਰੇ ਦਿਨ ਫੇਰ ਟੁਰ ਪਏ। ਮਰਦਾਨਾ ਕਹਿਣ ਲਗਿਆ, "ਮਹਾਰਾਜ! ਕਾਹਦੇ ਉਪਰ ਟੁਰੇ ਜਾਂਦੇ ਹੋ। ਹੇਠਾਂ ਕੋਈ ਠੋਸ ਚੀਜ਼ ਲਗਦੀ ਹੈ। ਮਹਾਰਾਜ ਨੇ ਕਿਹਾ, "ਮਰਦਾਨਿਆ! ਇਹ ਬਹੁਤ ਵੱਡਾ ਮੱਛ ਹੈ ਜਿਸ ਤੇ ਅਸੀਂ ਟੁਰੇ ਜਾ ਰਹੇ ਹਾਂ। ਰਾਤ ਪੈ ਗਈ, ਜਰਾ ਉਚੇ ਜਿਹੇ ਥਾਂ ਤੇ ਰਾਤ ਕੱਟੀ। ਜਦੋਂ ਸਵੇਰਾ ਹੋਇਆ ਤਾਂ ਮਰਦਾਨੇ ਨੇ ਕਿਹਾ, "ਮਹਾਰਾਜ! ਸਾਰੀ ਰਾਤ ਇਹ ਥਾਂ ਹਿਲਦਾ ਰਿਹਾ। ਗੁਰੂ ਜੀ ਨੇ ਕਿਹਾ, "ਮਰਦਾਨਿਆ! ਅਸੀਂ ਮੱਛ ਦੇ ਸਿਰ ਤੇ ਰਾਤ ਕੱਟ ਰਹੇ ਹਾਂ। ਇਸ ਦਾ ਹੁਣ ਸਮਾਂ ਆ ਗਿਆ ਹੈ। ਗੁਰੂ ਮਹਾਰਾਜ ਨੇ ਦ੍ਰਿਸ਼ਟੀ ਕੀਤੀ ਤਾਂ ਉਸਦਾ ਸਰੀਰ ਛੁਟ ਗਿਆ। ਦਿਬਯ ਦੇਹ ਧਾਰ ਕੇ ਮਹਾਰਾਜ ਜੀ ਦੇ ਸਾਹਮਣੇ ਆ ਗਿਆ ਤੇ ਮਹਾਰਾਜ ਦੀ ਉਸਤਤ ਕਰਨ ਲੱਗ ਪਿਆ। ਮਰਦਾਨੇ ਨੇ ਪੁਛਿਆ, "ਸੱਚੇ ਪਾਤਸ਼ਾਹ! ਇਹ ਕੌਣ ਹੈ?" ਤਾਂ ਮਹਾਰਾਜ ਨੇ ਕਿਹਾ, ਭਾਈ ਤੂੰ ਆਪੇ ਦੱਸ ਕਿ ਤੂੰ ਕੌਣ ਹੈ? ਕਹਿਣ ਲੱਗਾ, ਮਹਾਰਾਜ! ਮੈਂ ਤ੍ਰੇਤੇ ਜੁਗ ਦੇ ਅੰਦਰ ਇਕ ਤਪੱਸਵੀ ਸਾਧੂ ਸੀ। ਮੈਂ ਬਹੁਤ ਤਪੱਸਿਆ ਕੀਤੀ ਸੀ, ਮੈਂ ਜਲ ਵਿਚ ਹੀ ਖੜ੍ਹਾ ਰਹਿੰਦਾ ਸੀ। ਰਾਜਾ ਜਨਕ ਜੋ ਕਿ ਪੂਰਨ ਬ੍ਰਹਮਗਿਆਨੀ ਸਨ, ਮੇਰੇ ਕੋਲੋਂ ਸੈਰ ਕਰਦੇ ਕਰਦੇ ਲੰਘਦੇ ਹੁੰਦੇ ਸਨ। ਉਹਨਾਂ ਨੇ ਮੈਨੂੰ ਬਹੁਤ ਵਾਰੀ ਕਿਹਾ ਕਿ ਜਲ ਨਾਲ ਤਾਂ ਮੱਛ ਪਿਆਰ ਕਰਦੇ ਹਨ। ਪਰ ਮੈਂ ਉਹਨਾਂ ਦਾ ਹੁਕਮ ਨਾ ਮੰਨਿਆ। ਉਸੇ ਵੇਲੇ ਮੇਰੇ ਮਨ ਵਿਚ ਆ ਗਿਆ ਕਿ ਇਹ ਤਾਂ ਬ੍ਰਹਮ ਗਿਆਨੀ ਹਨ। ਇਨ੍ਹਾਂ ਦਾ ਬੋਲਿਆ ਬਿਰਥਾ ਨਹੀਂ ਜਾਣਾ। ਸੋ ਮੈਂ ਸੋਚਿਆ ਕਿ ਮੈਂ ਹੁਣੇ ਹੀ ਬਖਸ਼ਾ ਲਵਾਂ। ਮੈਂ ਬਾਹਰ ਆ ਕੇ ਚਰਨ ਫੜ ਲਏ। ਮੈਂ ਰਾਜੇ ਜਨਕ ਨੂੰ ਕਿਹਾ ਕਿ ਆਪ ਪੂਰਨ ਬ੍ਰਹਮ ਗਿਆਨੀ ਹੋ ਤੇ ਆਪ ਦਾ ਬਚਨ ਬਿਰਥਾ ਨਹੀਂ ਜਾਣਾ ਕਿਉਂਕਿ -

*ਪ੍ਰਭ ਜੀ ਬਸਹਿ ਸਾਧ ਕੀ ਰਸਨਾ॥* *ਅੰਗ - 263*

ਮਹਾਰਾਜ ਮੈਨੂੰ ਦੱਸੋ ਕਿ ਮੇਰਾ ਉਧਾਰ ਕਿਸ ਤਰ੍ਹਾਂ ਹੋਏਗਾ? ਅੱਠ ਲਖ ਸਾਲ ਦੁਆਪਰ ਦੇ ਲੰਘਣਗੇ, ਪੰਜ ਹਜ਼ਾਰ ਸਾਲ ਕਲਜੁਗ ਦੇ ਲੰਘਣਗੇ, ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਆਪ ਨਿਰੰਕਾਰ ਸੰਸਾਰ ਦੇ ਉਧਾਰ ਵਾਸਤੇ ਆਉਣਗੇ, ਫਿਰ ਉਹ ਤੇਰਾ ਉਧਾਰ ਕਰਨਗੇ। ਉਹ ਰਾਤ ਤੇਰੇ ਸਿਰ ਤੇ ਰਹਿਣਗੇ। ਸੋ ਮੈਂ ਉਦੋਂ ਦਾ ਆਪ ਦੀ ਪ੍ਰਤੀਕਸ਼ਾ ਕਰ ਰਿਹਾ ਸੀ। ਹੁਣ ਮੈਂ ਆਪ ਦਾ ਬਹੁਤ ਹੀ ਰਿਣੀ ਹਾਂ।

ਸੋ ਮਨ ਹੱਠ ਦੀ ਬੇਨਤੀ ਚਲ ਰਹੀ ਸੀ ਕਿ -

*ਮਨਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ॥*
*ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ॥* *ਅੰਗ - 39*

*ਮਨਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ ..........॥* *ਅੰਗ - 687*

ਫਿਰ ਕੀ ਹੋਇਆ ਕਰਦਾ ਹੈ ? ਜ਼ਰਾ ਵੀ ਲੇਖੇ ਵਿਚ ਨਹੀਂ ਪੈਂਦਾ-

***....... ਬਗਲ ਜਿਉ ਧਿਆਨੁ ਲਾਵੈ.......॥*** ***ਅੰਗ - 687***

ਸੋ ਇਸ ਤਰ੍ਹਾਂ ਬਾਬਾ ਫਰੀਦ ਜੀ ਬਹੁਤ ਕਠਨ ਤਪੱਸਿਆ ਕਰ ਰਹੇ ਹਨ, ਨਾ ਹੌਂਸਲਾ ਹਾਰਦੇ ਹਨ, ਨਾ ਦ੍ਰਿੜਤਾ ਵਿਚ ਫਰਕ ਪੈਂਦਾ ਹੈ। ਜੇ ਕੋਈ ਹੋਰ ਹੋਵੇ ਤਾਂ ਕਹੇ, ਰੱਬ ਨੇ ਕਿਥੇ ਮਿਲਣਾ ਹੈ। ਮੈਂ ਤਾਂ ਮਰ ਚਲਿਆ -

***ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥*** ***ਅੰਗ - 1292***

ਜੇ ਰੱਬ ਮਰਨ ਤੋਂ ਬਾਅਦ ਮਿਲਿਆ ਤਾਂ ਕੀ ਫਾਇਦਾ ਉਸ ਵੇਲੇ ਆਪਣੇ ਦਿਲ ਨੂੰ ਢਾਰਸ ਦਿੰਦੇ ਹੋਏ ਫੁਰਮਾਨ ਕਰਦੇ ਹਨ -

***ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥***
***ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥*** ***ਅੰਗ - 1381***

ਉਹਨਾਂ ਦੇ ਮਨ ਵਿਚ ਵੀ ਰੁਖਾਂ ਵਰਗਾ ਜਿਗਰਾ ਹੋਣਾ ਚਾਹੀਦਾ ਹੈ। ਰੁਖਾਂ ਨੂੰ ਕੋਈ ਪੱਥਰ ਮਾਰਦਾ ਹੈ, ਕੋਈ ਫਲ ਤੋੜਦਾ ਹੈ। ਪਰ ਜਦੋਂ ਕੋਈ ਉਸ ਦੀ ਸ਼ਰਨ ਵਿਚ ਆ ਗਿਆ, ਰੁਖ ਉਸ ਨੂੰ ਵੀ ਛਾਂ ਦਿੰਦਾ ਹੈ। ਜੇ ਕੋਈ ਰੁਖ ਵੱਢ ਕੇ ਵੀ ਲੈ ਗਿਆ ਤਾਂ ਉਹ ਲਕੜੀ ਦੇ ਰੂਪ ਵਿਚ ਜਾ ਕੇ ਚੁਲ੍ਹੇ ਵਿਚ ਆਪਣੇ ਆਪ ਨੂੰ ਜਲਾ ਕੇ ਵੀ ਉਸਦੀ ਰੋਟੀ ਪਾਣੀ ਦਾ ਪ੍ਰਬੰਧ ਕਰਦਾ ਹੈ। ਪ੍ਰਸ਼ਾਦੇ ਬਣਦੇ ਹਨ, ਲਕੜੀ ਚੀਰ ਕੇ ਕਿਸੇ ਨੇ ਦਰਵਾਜੇ ਬਣਾ ਲਏ, ਕਿਸੇ ਨੇ ਖਿੜਕੀਆਂ ਤੇ ਅਲਮਾਰੀਆਂ ਬਣਾ ਲਈਆਂ ਤੇ ਇਸ ਨੇ ਆਪਣੀ ਕੁਰਬਾਨੀ ਦੇ ਕੇ ਦੂਜਿਆਂ ਨੂੰ ਸੁਖ ਦਿੱਤਾ। ਸੋ ਇਹ ਵੀ ਹੋਈ ਨਾ 'ਤਪੱਸਿਆ' ਉਸ ਰੁੱਖ ਦੀ। ਇੰਨਾ ਹੀ ਨਹੀਂ ਕਿਸੇ ਨੂੰ ਸ਼ਤੀਰ ਬਣਾ ਲਏ, ਫੇਰ ਕਿਸ਼ਤੀ ਜਦੋਂ ਬਣ ਗਈ, ਤਾਂ ਰੁਖ ਨੇ ਉਸ ਰੂਪ ਵਿਚ ਸਮੁੰਦਰ ਤੇ ਦਰਿਆ ਵੀ ਪਾਰ ਕਰਵਾ ਦਿੱਤਾ, ਫੁਰਮਾਨ ਹੈ ਕਿ ਰੁਖਾਂ ਵਰਗੀ 'ਜੀਰਾਂਦ' ਚਾਹੀਦੀ ਹੈ-

***ਧਾਰਨਾ - ਦਰਵੇਸਾਂ ਨੂੰ ਲੋੜੀਏ, ਰੁਖਾਂ ਦੀ ਜੀਰਾਂਦ -2, 2.***
***ਰੁਖਾਂ ਦੀ ਜੀਰਾਂਦ, ਰੁਖਾਂ ਦੀ ਜੀਰਾਂਦ -2, 2.***
***ਦਰਵੇਸਾਂ ਨੂੰ ਲੋੜੀਏ,............. -2.***

ਜੇਰਾ ਰਖਦਾ ਹੈ, ਲੰਮਾ ਸਫਰ ਕਰਦਾ ਹੈ, ਲੰਮੀ ਆਸ ਰਖਦਾ ਹੈ, ਕ੍ਰੋਧਿਤ ਨਹੀਂ ਹੁੰਦਾ। ਆਸ ਵਿਚ ਜੀਉਂਦਾ ਹੈ।

ਇਕ ਵਾਰੀ ਇਕ ਮਹਾਤਮਾ ਪਿੱਪਲ ਥੱਲੇ ਬੈਠੇ ਤਪੱਸਿਆ ਕਰ ਰਹੇ ਸਨ। ਬਹੁਤ ਘੋਰ ਤਪੱਸਿਆ ਕੀਤੀ, ਉਪਰੋਂ ਅਕਾਸ਼ਬਾਣੀ ਹੋਈ ਕਿ ਤੂੰ ਕੀ ਚਾਹੁੰਦਾ ਹੈ ? ਕਹਿਣ ਲੱਗਾ, "ਭਗਵਾਨ ਜੀ ! ਮੈਂ ਆਪ ਦੇ ਦਰਸ਼ਨ ਚਾਹੁੰਦਾ ਹਾਂ।" ਕਹਿਣ ਲੱਗੇ, ਉਪਰ ਨੂੰ ਦੇਖ। ਕੀ ਦੇਖਿਆ ਕਿ ਜੋ ਕਿ ਗਿਣੇ ਨਹੀਂ ਜਾ ਸਕਦੇ ਬੇਅੰਤ ਪੱਤੇ ਹਨ, ਪਿਪਲ ਦਾ ਪੇੜ ਹੈ, ਅਕਾਸ਼ਬਾਣੀ ਹੋਈ ਕਿ ਜਿੰਨੇ ਪੱਤੇ ਇਸ ਪੇੜ ਨੂੰ ਲੱਗੇ ਹਨ ਤੂੰ ਐਨੇ ਜਨਮ ਲਏਂਗਾ, ਫਿਰ ਤੈਨੂੰ ਦਰਸ਼ਨ ਹੋਣਗੇ। ਉਠ ਕੇ ਨੱਚਣ ਲੱਗ ਗਿਆ। ਪੁਛਿਆ, ਤੈਨੂੰ ਕਾਹਦੀ ਖੁਸ਼ੀ ਹੋਈ। ਕਹਿਣ ਲੱਗਾ, "ਭਗਵਾਨ ਜੀ ! ਅਗੇ ਅਰਬਾਂ ਖਰਬਾਂ ਜਨਮ ਲੈ ਚੁਕਿਆ ਹਾਂ। ਹੁਣ ਟੀਚਾ ਤਾਂ ਮਿਥਿਆ ਗਿਆ ਕਿ ਜਿੰਨੇ ਪੱਤੇ ਹਨ ਉਤਨੇ ਜਨਮ ਲੈ ਕੇ ਦਰਸ਼ਨ ਤਾਂ ਹੋ ਜਾਣਗੇ। ਕ੍ਰੋੜ ਸਾਲ ਲਗ ਜਾਊ, ਦੱਸ ਕ੍ਰੋੜ ਸਾਲ ਲੱਗ ਜਾਉ, ਵੀਹ ਕ੍ਰੋੜ ਸਾਲ ਲੱਗ ਜਾਣਗੇ, ਪਰ ਦਰਸ਼ਨ ਤਾਂ ਹੋ ਜਾਣਗੇ।" ਸੋ ਐਸੀ ਦ੍ਰਿੜ੍ਹਤਾ ਦੀ ਲਗਨ ਤੇ ਇੰਤਜ਼ਾਰ ਚਾਹੀਦਾ ਹੈ, ਪਰਮੇਸ਼ਰ ਨੇ ਖੁਸ਼ ਹੋ ਕੇ ਉਸ ਤਪੱਸਵੀ ਨੂੰ ਉਥੇ ਹੀ ਦਰਸ਼ਨ ਦੇ ਦਿੱਤੇ। ਪਿੱਪਲ ਦੇ ਸਾਰੇ ਪੱਤੇ ਝਾੜ ਦਿਤੇ।

ਜੇ ਅੰਮ੍ਰਿਤ ਛਕਿਆ ਹੈ ਤਾਂ ਪੁੱਛਣ ਲੱਗ ਜਾਂਦੇ ਹਨ ਕਿ ਨਾਮ ਜਪਣ ਦਾ ਕੀ ਤਰੀਕਾ ਹੈ ? ਸਾਨੂੰ ਪਰਮੇਸ਼ਰ ਤਾਂ ਮਿਲਿਆ ਨਹੀਂ। ਦੂਜੇ ਚੌਥੇ ਦਿਨ ਹੀ ਪੁਛਣ ਲੱਗ ਜਾਂਦੇ ਹਨ ਮੈਨੂੰ ਤਾਂ ਨਾਮ ਜਪਦਿਆਂ ਐਨੇ ਦਿਨ ਹੋ ਗਏ, ਮੈਂ ਆਹ ਪਾਠ ਵੀ ਕਰਦਾ ਹਾਂ, ਉਹ ਪਾਠ ਵੀ ਕਰਦਾ ਹਾਂ। ਸਾਧ ਸੰਗਤ ਜੀ ! ਇਸ ਤਰ੍ਹਾਂ ਰੱਬ ਨਹੀਂ ਮਿਲਦਾ ਹੁੰਦਾ। ਆਪਣੇ ਆਪਣੇ ਜਨਮ ਦੇ ਆਪਣੇ ਆਪਣੇ ਸੰਸਕਾਰ ਹੋਇਆ ਕਰਦੇ ਹਨ, ਕਿਸੇ ਦੀ ਪਿਛਲੇ ਪੰਜਾਹ ਜਨਮਾਂ ਦੀ ਤਪੱਸਿਆ ਕੀਤੀ ਹੋਈ ਹੈ।

ਧੰਨੇ ਨੇ ਬਚਪਨ ਵਿਚ ਹੀ ਪਹਿਲੇ ਦਿਨ ਹੀ ਪਰਮੇਸ਼ਰ ਨੂੰ ਪਾ ਲਿਆ। ਧੰਨੇ ਦਾ ਸਾਰਾ ਕੰਮ ਆਪ ਹੀ ਕਰਨ ਲੱਗ ਪਏ। ਉਦੋਂ ਧੰਨੇ ਦੇ ਮਨ ਵਿਚ ਥੋੜਾ ਜਿਹਾ ਅਭਿਮਾਨ ਆ ਗਿਆ ਕਿ ਮੈਨੂੰ ਤਾਂ ਪਰਮੇਸ਼ਰ ਜਲਦੀ ਹੀ ਮਿਲ ਗਿਆ, ਮਿਲਿਆ ਵੀ ਐਸਾ ਕਿ ਮੇਰੇ ਨੱਕੇ ਵੀ ਛਡਦਾ ਹੈ, ਪਸ਼ੂਆਂ ਨੂੰ ਪੱਠੇ ਵੀ ਪਾਉਂਦਾ ਹੈ, ਕੁਤਰਾ ਵੀ ਕਰਦਾ ਹੈ, ਧਾਰਾਂ ਵੀ ਕੱਢਦਾ ਹੈ। ਮੈਨੂੰ ਤਾਂ ਕੋਈ ਕੰਮ ਹੀ ਨਹੀਂ ਕਰਨ ਦਿੰਦਾ। ਹੱਲ ਵੀ ਆਪੇ ਹੀ ਚਲਾਉਂਦਾ ਹੈ। ਮੈਨੂੰ ਤਾਂ ਪਰਮੇਸ਼ਰ ਛੇਤੀ ਹੀ ਮਿਲ ਗਿਆ। ਇਕ ਦਿਨ ਪ੍ਰਭੂ ਧੰਨੇ ਨੂੰ ਕਹਿਣ ਲੱਗੇ, ਧੰਨਿਆ ! ਮੈਂ ਤੈਨੂੰ ਛੇਤੀ ਨਹੀਂ ਮਿਲਿਆ, ਆ ਤੈਨੂੰ ਦਿਖਾਵਾਂ। ਤਾਂ ਕੀ ਦੇਖਦਾ ਹੈ ਕਿ ਸੈਂਕੜੇ ਜਨਮ ਕਿਧਰੇ ਪੁੱਠਾ ਲਟਕ ਰਿਹਾ ਹੈ, ਕਿਧਰੇ ਭੁੱਖਾ ਰਹਿ ਰਹਿ ਕੇ ਤਪੱਸਿਆ

ਕਰ ਰਿਹਾ ਹੈ, ਕਿਧਰੇ ਧੂਣੀਆ ਤਾਪ ਰਿਹਾ ਹੈ, ਬੇਅੰਤ ਜਨਮ ਲੰਘ ਚੁਕੇ ਹਨ। ਪ੍ਰਭੂ ਨੇ ਕਿਹਾ, ਇਹ ਜਨਮ ਤੇਰੇ ਫਲ ਲੈਣ ਦਾ ਆਇਆ ਸੀ। ਸੋ ਤੈਨੂੰ ਹੁਣ ਫਲ ਪ੍ਰਾਪਤ ਹੋਇਆ ਹੈ।

ਏਸ ਤਰ੍ਹਾਂ ਨਹੀਂ ਹੁੰਦਾ ਕਿ ਅਜੇ ਕੁਝ ਬਣਿਆ ਨਹੀਂ ਤੇ ਰੱਬ ਨੂੰ ਉਲਾਂਭੇ ਦੇਣ ਲੱਗ ਜਾਵੇ।

***ਅਹਿਰਣ ਦੀ ਚੋਰੀ ਕਰੇ ਸੂਈ ਕਰਦੀ ਦਾਨ।***

ਇਕ ਮਾਈ ਸੀ, ਲੁਹਾਰਾਂ ਤੋਂ ਚੋਰੀ ਕਰ ਕੇ ਅਹਿਰਣ ਚੁਕ ਲਿਆਈ। ਦੂਜੇ ਲੁਹਾਰ ਨੂੰ ਕਹਿਣ ਲੱਗੀ ਕਿ ਮੈਨੂੰ ਲੋਹਾ ਕੱਟ ਕੇ ਇਕ ਸੂਈ ਬਣਾ ਦੇ। ਉਸਨੇ ਥੋੜ੍ਹਾ ਜਿਹਾ ਲੋਹਾ ਕੱਟ ਕੇ ਰਗੜ ਰੁਗੜ ਕੇ ਸੂਈ ਬਣਾ ਦਿੱਤੀ ਤੇ ਜਾ ਕੇ ਸੂਈ ਸੰਤਾਂ ਨੂੰ ਦਾਨ ਕਰ ਦਿੱਤੀ। ਸੰਤਾਂ ਦੀ ਕਥਾ ਵਿਚ ਚਲ ਰਿਹਾ ਸੀ ਕਿ ਜਿਹੜਾ ਦਾਨ ਕਰਦਾ ਹੈ ਉਸ ਨੂੰ ਕਈ ਗੁਣਾਂ ਦਾਨ ਦਾ ਫਲ ਮਿਲਿਆ ਕਰਦਾ ਹੈ ਤੇ ਸਵਰਗ ਲੋਕ ਵਿਚ ਜਾ ਕੇ ਸੁਖ ਦੀ ਪ੍ਰਾਪਤੀ ਹੁੰਦੀ ਹੈ। ਸੰਤ ਅਜੇ ਥੱਲੇ ਬੈਠੇ ਹਨ, ਕਹਿਣ ਲੱਗੀ ਤੁਸੀਂ ਬੈਠੇ ਰਹਿਣਾ। ਮੈਂ ਹੁਣੇ ਹੀ ਵਾਪਸ ਆਉਂਦੀ ਹਾਂ। ਕੋਠੇ ਤੇ ਚੜ੍ਹ ਗਈ ਤੇ ਉਪਰ ਨੂੰ ਦੇਖੀ ਜਾਂਦੀ ਹੈ। ਕਹਿੰਦੇ ਮਾਈ ਕੀ ਕਰਦੀ ਹੈਂ? ਕਹਿੰਦੀ ਮੈਂ ਦੇਖ ਰਹੀਂ ਹਾਂ ਕਿ ਮੈਨੂੰ ਲੈਣ ਵਾਸਤੇ ਬਬਾਣ ਆ ਰਹੇ ਹਨ ਕਿ ਨਹੀਂ –

***ਅਹਿਰਣ ਦੀ ਚੋਰੀ ਕਰੇ ਸੂਈ ਕਰਦੀ ਦਾਨ।***
***ਕੋਠੇ ਚੜ੍ਹ ਕੇ ਦੇਖਦੀ ਕਦ ਆਵਨ ਬੇਬਾਣ।***

ਕਿੰਨੀ ਕਾਹਲੀ ਪਈ ਹੋਈ ਹੈ। ਮਾਲ ਵੀ ਸਾਰਾ ਚੋਰੀ ਦਾ। ਸੋ ਇਸ ਤਰ੍ਹਾਂ ਬਹੁਤ ਸਾਰੇ ਪ੍ਰੇਮੀ ਸੋਚਦੇ ਹਨ ਕਿ ਹੁਣੇ ਹੀ ਅਸੀਂ ਲੱਗੇ ਹਾਂ ਤੇ ਹੁਣੇ ਹੀ ਪਰਮੇਸ਼ਰ ਮਿਲ ਜਾਵੇ। ਰੱਬ ਇਸ ਤਰ੍ਹਾਂ ਨਹੀਂ ਮਿਲਿਆ ਕਰਦਾ, ਪਰਮੇਸ਼ਰ ਦੇ ਮਿਲਣ ਦਾ ਤਾਂ ਸਾਧਨ ਹੀ ਹੋਰ ਹੈ। ਜਿੰਨੀ ਦੇਰ ਤੱਕ ਉਹ ਨਹੀਂ ਆਉਂਦਾ, ਭਾਵੇਂ ਤੂੰ ਕੁਝ ਕਰ ਲੈ। ਬਾਬਾ ਫਰੀਦ ਜੀ ਆਪਣੀ ਹੀ ਬਿਰਥਾ ਬਾਣੀ ਵਿਚ ਦਸਦੇ ਹਨ –

***ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ॥*** ***ਅੰਗ –1384***

ਤੰਦੂਰ ਵਾਂਗਣ ਮੇਰਾ ਤਨ ਜਲ ਰਿਹਾ ਹੈ, ਬਾਲਣ ਦੀ ਤਰ੍ਹਾਂ ਮੇਰੇ ਹੱਡ ਬਿਰਹਾ ਵਿਚ ਜਲ ਰਹੇ ਹਨ ਲੇਕਿਨ ਮੈਂ ਪਰਮੇਸ਼ਰ ਦੇ ਰਾਹ ਤੇ ਤੁਰਦਾ ਹੀ ਜਾਂਦਾ ਹਾਂ

***ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ॥*** ***ਅੰਗ – 1384***

ਜੇ ਮੈਂ ਤੁਰਦਾ ਤੁਰਦਾ ਥੱਕ ਜਾਵਾਂ ਤਾਂ ਮੈਂ ਸਿਰ ਦੇ ਭਾਰ ਤੁਰਨ ਲੱਗ ਜਾਵਾਂ ਪਰ ਜੇ ਮੈਨੂੰ ਪਿਆਰਾ ਮਿਲ ਜਾਵੇ –

***ਧਾਰਨਾ – ਚੱਲਾਂ ਸਿਰ ਦੇ ਭਾਰ,***
***ਜੇ ਰੱਬ ਮਿਲ ਜਾਏ, ਜੇ ਰੱਬ ਮਿਲ ਜਾਏ –2, 2.***
***ਜੇ ਰੱਬ ਮਿਲ ਜਾਏ –2, 2.***
***ਚੱਲਾਂ ਸਿਰ ਦੇ ਭਾਰ, ................ –2.***

***ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ॥*** ***ਅੰਗ – 1384***

ਸੋ ਐਸੀ ਘੋਰ ਤਪੱਸਿਆ ਕਰਦੇ ਕਰਦੇ ਫਰੀਦ ਜੀ ਨੂੰ 24 ਸਾਲ ਲੰਘ ਗਏ, ਪਰ ਅਜੇ ਤੱਕ ਪ੍ਰਾਪਤੀ ਨਹੀਂ ਹੋਈ। ਮਹਾਰਾਜ ਫੁਰਮਾਨ ਕਰਦੇ ਹਨ ਕਿ ਤਪ ਤਾਂ ਅਸੀਂ ਵੀ ਕਰਾਉਂਦੇ ਹਾਂ। ਪਰ ਸਾਡੇ ਗੁਰੂ ਨਾਨਕ ਪਾਤਸ਼ਾਹ ਨੇ ਜੋ ਸੇਧ ਦਿਤੀ ਹੈ, ਉਹ ਹੋਰ ਤਪਾਂ ਦਾ ਤਪ ਹੈ। ਹੁਣ ਤਕ ਸਾਰੇ ਤਪ ਜਿਹੜੇ ਸੰਸਾਰ ਵਿਚ ਚੱਲੇ ਹਨ ਉਹਨਾਂ ਸਾਰਿਆਂ ਤਪਾਂ ਤੋਂ ਵੱਡਾ ਜੋ ਹੈ ਉਹ ਇਹ ਹੈ –

***ਧਾਰਨਾ – ਸੇਵਾ ਕਰ ਲੈ ਗੁਰਾਂ ਦੀ ਮਨ ਲਾ ਕੇ,***
***ਸਭ ਤੋਂ ਵੱਡਾ ਏਹੋ ਤਪ ਹੈ –2, 2.***
***ਪਿਆਰੇ ਜੀ, ਸਭ ਤੋਂ ਵੱਡਾ ਇਹੋ ਤਪ ਹੈ – 2.***
***ਪਿਆਰਿਆ! ਸਭ ਤੋਂ ਵੱਡਾ ਇਹੋ ਤਪ ਹੈ – 2.***
***ਸੇਵਾ ਕਰ ਲੈ ਗੁਰਾਂ ਦੀ ਮਨ ਲਾ ਕੇ.. –2.***

ਸਭ ਤੋਂ ਸ੍ਰੇਸ਼ਟ ਤਪ ਜੋ ਹੈ ਗੁਰੂ ਦੀ ਸੇਵਾ ਹੈ। ਗੁਰੂ ਸੇਵਾ ਕਰਨ ਨਾਲ ਕਿੱਡੀਆਂ ਕਿੱਡੀਆਂ ਪ੍ਰਾਪਤੀਆਂ ਹੋਈਆਂ ਹਨ। ਸਾਰਾ ਇਤਿਹਾਸ ਪੜ੍ਹ ਕੇ ਦੇਖ ਲਉ। ਗੁਰੂ ਅਮਰਦਾਸ ਜੀ ਮਹਾਰਾਜ, ਬਾਰ੍ਹਾਂ ਸਾਲ ਉਹਨਾਂ ਨੇ ਉਹ ਸੇਵਾ ਕੀਤੀ ਜੋ ਕਿ ਸਾਡੇ ਵਾਸਤੇ ਇਕ ਚਾਨਣ ਮੁਨਾਰਾ ਹੈ। ਗੁਰੂ ਅੰਗਦ ਸਾਹਿਬ ਜੀ ਨੇ ਛੇ ਸਾਲ ਆਪਣੇ ਗੁਰੂ ਦੀ ਸੇਵਾ ਕੀਤੀ, ਸੇਵਾ ਨਾਲ ਸਰੀਰ ਨਹੀਂ ਗਲਿਆ ਕਰਦਾ, ਵਾਹਿਗੁਰੂ ਮਨ ਵਿਚ ਵੱਸ ਜਾਇਆ ਕਰਦਾ ਹੈ।

***ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥***
***ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥*** ***ਅੰਗ - 423***

ਇਛਿਆ ਰਹਿਤ ਸਟੇਜ ਆ ਜਾਂਦੀ ਹੈ, ਕੋਈ ਵਾਸ਼ਨਾ ਨਹੀਂ ਰਹਿੰਦੀ, ਕੋਈ ਦੁਖ ਨਹੀਂ ਰਹਿੰਦਾ-

***ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ॥*** ***ਅੰਗ - 509***

ਤਪ ਤੇ ਜਪ ਓਹੀ ਠੀਕ ਹਨ ਜੋ ਗੁਰੂ ਨੂੰ ਭਾ ਜਾਣ -

***ਸਤਿਗੁਰ ਕੈ ਭਾਣੈ ਵਡਿਆਈ ਪਾਵੈ॥*** ***ਅੰਗ - 509***

ਸੋ ਸਤਿਗੁਰ ਦੀ ਸਭ ਤੋਂ ਵੱਡੀ ਸੇਵੀ ਕੀ ਹੋਇਆ ਕਰਦੀ ਹੈ। ਸਾਧ ਸੰਗਤ ਜੀ! ਸਤਿਗੁਰੂ ਹੋਰ ਤਰ੍ਹਾਂ ਦੀ ਸੇਵਾ ਚਾਹੁੰਦਾ ਹੈ। ਸਤਿਗੁਰ ਜਿਥੇ ਚਾਹੁੰਦਾ ਹੈ ਕਿ ਸੰਸਾਰ ਦੀ ਸੇਵਾ ਕਰ, ਨਾਲ ਵਾਹਿਗੁਰੂ ਜੀ ਇਹ ਵੀ ਚਾਹੁੰਦੇ ਹਨ-

***ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥***
***ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥*** ***ਅੰਗ - 314***

ਜੋ ਆਗਿਆ ਮੰਨਣੀ ਹੈ ਉਹ ਸਭ ਤੋਂ ਵੱਡੀ ਸੇਵਾ ਹੋਇਆ ਕਰਦੀ ਹੈ। ਜਿਹੜਾ ਆਗਿਆ ਨਹੀਂ ਮੰਨਦਾ, ਜਿੰਨੀ ਮਰਜ਼ੀ ਸੇਵਾ ਕਰੀ ਜਾਵੇ ਉਹ ਲੇਖੇ ਵਿਚ ਨਹੀਂ ਪਿਆ ਕਰਦੀ-

***ਸੋ ਤਪਾ ਜਿ ਇਹੁ ਤਪੁ ਘਾਲੈ॥***
***ਸਤਿਗੁਰ ਨੋ ਮਿਲੈ ਸਬਦੁ ਸਮਾਲੇ॥*** ***ਅੰਗ- 948***

ਗੁਰੂ ਦੇ ਸ਼ਬਦ ਨੂੰ ਸੰਭਾਲੇ, ਪਹਿਲਾਂ ਇਹ ਗੱਲ ਸਮਝਣ ਦੀ ਲੋੜ ਹੈ ਕਿ ਸ਼ਬਦ ਕਹਿੰਦੇ ਕਿਸ ਨੂੰ ਹਨ? ਮਹਾਰਾਜ ਕਿਧਰ ਨੂੰ ਇਸ਼ਾਰਾ ਕਰੀ ਜਾਂਦੇ ਹਨ?

***ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥***
***ਫਲ ਪਾਕੇ ਤੇ ਏਕੰਕਾਰਾ॥*** ***ਅੰਗ - 736***

ਇਹ ਗੁਰੂ ਸ਼ਬਦ ਹੈ -

***ਸਹਸ ਘਟਾ ਮਹਿ ਏਕੁ ਆਕਾਸੁ॥***
***ਘਟ ਫੂਟੇ ਤੇ ਓਹੀ ਪ੍ਰਗਾਸੁ॥*** ***ਅੰਗ - 736***

ਜਦੋਂ ਘੜਾ ਫੁਟ ਗਿਆ, ਕੇਵਲ ਆਕਾਸ਼ ਹੀ ਆਕਾਸ਼ ਰਹਿ ਜਾਂਦਾ ਹੈ। ਇਸੇ ਤਰ੍ਹਾਂ ਇਥੇ ਕੇਵਲ ਵਾਹਿਗੁਰੂ ਜੀ ਹੀ ਹਨ।

ਜੋ ਇਸ ਸ਼ਬਦ ਨੂੰ ਸੰਭਾਲਦਾ ਹੈ ਉਹ ਅਸਲੀ ਸੇਵਾ ਕਰਦਾ ਹੈ -

***ਸਤਿਗੁਰ ਕੀ ਸੇਵਾ ਇਹੁ ਤਪੁ ਪਰਵਾਣੁ॥***
***ਨਾਨਕ ਸੋ ਤਪਾ ਦਰਗਹਿ ਪਾਵੈ ਮਾਣੁ॥*** ***ਅੰਗ - 948***

ਉਸ ਨੂੰ ਦਰਗਾਹ ਦੇ ਵਿਚ ਮਾਨ ਮਿਲਦਾ ਹੈ ਜੋ ਏਸ ਸ਼ਬਦ ਨੂੰ ਸੰਭਾਲਦਾ ਹੈ। ਸੋ ਏਸ ਕਰਕੇ ਸਾਰੇ ਤਪਾਂ ਨਾਲੋਂ, ਸਰੀਰ ਗਾਲਣ ਨਾਲੋਂ, ਭੁਖੇ ਰਹਿਣ ਨਾਲੋਂ ਪਿਆਸੇ ਰਹਿਣ ਨਾਲੋਂ, ਨੰਗੇ ਪੈਰੀ ਫਿਰਨ ਨਾਲੋਂ, ਮੈਲੇ ਕੱਪੜੇ ਪਾ ਕੇ ਫਿਰਨ ਨਾਲੋਂ ਤਾਂ ਰਾਜ ਕਰੋ, ਬੱਚਿਆਂ ਨੂੰ ਪਾਲੋ, ਨੌਕਰੀਆਂ ਕਰੋ, ਚਾਕਰੀਆਂ ਕਰੋ, ਪੈਸਾ ਕਮਾਓ। ਜੋ ਕਰਨਾ ਹੈ ਕਰੋ, ਤਪਾਂ ਤੋਂ ਤਪ ਸਭ ਤੋਂ ਵੱਡਾ ਹੈ, ਗੁਰੂ ਸ਼ਬਦ -

ਗੁਰੂ ਦੇ ਸ਼ਬਦ ਦੀ ਸਟੇਜ ਹੋਇਆ ਕਰਦੀ ਹੈ। ਸ਼ੁਰੂ ਵਿਚ ਸਿੱਖ ਨੂੰ ਗੁਰੂ ਹੁਕਮ ਦਾ ਅਨੁਸਾਰੀ ਹੋਣਾ ਪੈਂਦਾ ਹੈ।

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥***
***ਉਦਮੁ ਕਰੇ ਭਲਕੇ ਪਰਭਾਤੀ***
***ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥***
***ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ***
***ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥***
***ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ***
***ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥***
***ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ***
***ਸੋ ਗੁਰਸਿਖੁ ਗੁਰੂ ਮਨਿ ਭਾਵੈ॥***

*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ*
*ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥* *ਅੰਗ - 305*

ਫੇਰ ਸ਼ਬਦ ਸੁਣਾ ਦਿੰਦਾ ਹੈ, ਜੀਵ ਤੇ ਬ੍ਰਹਮ ਨੂੰ ਇਕ ਕਰ ਦਿੰਦਾ ਹੈ, ਦੋ ਨਹੀਂ ਰਹਿਣ ਦਿੰਦਾ।

*ਬ੍ਰਹਮ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥* *ਅੰਗ - 846*

ਜੀਵ ਤੇ ਪਰਮੇਸ਼ਰ ਦਾ ਭੇਦ ਮਿਟਾ ਕੇ ਜੋੜ ਦਿੰਦਾ ਹੈ। ਕੇਵਲ ਸ਼ਬਦ ਸੰਭਾਲਣਾ ਚਾਹੀਦਾ ਹੈ। ਜਿਸ ਨੂੰ 'ਸੋ' ਸ਼ਬਦ ਆਖਦੇ ਹਨ। ਏਕ ਸ਼ਬਦ ਕਹਿੰਦੇ ਹਨ।

*ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥* *ਅੰਗ - 795*

ਉਹ ਕੇਵਲ ਇਕੋ ਹੀ ਸ਼ਬਦ ਹੈ ਜਿਹੜਾ ਜੀਵ ਤੇ ਬ੍ਰਹਮ ਨੂੰ ਇਕੋ ਕਰਦਾ ਹੈ। ਸੋ ਮਹਾਰਾਜ ਫੁਰਮਾਨ ਕਰਦੇ ਹਨ ਕਿ ਭਾਈ ਉਸ ਸ਼ਬਦ ਨੂੰ ਸੰਭਾਲੋ। ਜੋ ਸਾਰਿਆਂ ਤਪਾਂ ਤੋਂ ਵੱਡਾ ਤਪ ਹੈ। ਫਰੀਦ 24 ਸਾਲ ਤਪੱਸਿਆ ਕਰਦਾ ਥੱਕ ਗਿਆ ਪਰ ਕੋਈ ਪ੍ਰਾਪਤੀ ਨਾ ਹੋਈ ਸਿਵਾਏ ਕੁਝ ਸਿਧੀਆਂ ਤੋਂ ਕਿਉਂਕਿ ਤਪ ਕਰਨ ਨਾਲ ਕੁਝ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਹੋ ਜਾਂਦੀ ਹੈ, ਸੇਵਾ ਕਰੋ, ਸੇਵਾਦਾਰ ਵਿਚ ਆ ਜਾਂਦੀਆਂ ਹਨ।

ਏਸੇ ਲਈ ਕਹਿੰਦੇ ਹਨ ਕਿ ਕਿਸੇ ਫਕੀਰ ਨੂੰ ਨਾ ਛੇੜੀਂ, ਕੋਈ ਪਤਾ ਨਹੀਂ ਉਹ ਕਾਲੇ ਨਾਗ ਵਾਂਗੂੰ ਕਿਸ ਵੇਲੇ ਕੀ ਕਹਿ ਜਾਣ। ਸੋ ਇਹ ਰਿਧੀਆਂ ਸਿਧੀਆਂ ਹੋਰ ਚੀਜ਼ ਹੈ।

*ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥* *ਅੰਗ - 593*

ਜਿਹੜੀ ਰਿਧ ਸਿਧ ਤੁਠ ਕੇ ਦੇਵੇ।

*ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥*

*ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥*
*ਪੰਨਾ - 474*

ਜੋ ਸਾਹਿਬ ਦਿੰਦਾ ਹੈ ਉਨ੍ਹਾਂ ਨੂੰ ਵਰਤੋ ਪਰ ਇਹਨਾਂ ਚੀਜ਼ਾਂ ਦੇ ਪਿਛੇ ਦੌੜੇ ਨਾ ਫਿਰੋ।

*ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥* *ਅੰਗ - 593*

ਰਿਧੀਆਂ ਸਿਧੀਆਂ ਨਾਲ ਨਾਮ ਨਹੀਂ ਵਸਿਆ ਕਰਦਾ। ਫਰੀਦ ਨੂੰ ਕੋਈ ਮਹਾਤਮਾ ਮਿਲ ਗਏ, ਜਦੋਂ ਕਿ ਫਰੀਦ ਬੁਰੀ ਹਾਲਤ ਵਿਚ ਪਿਆ ਹੈ। ਮਹਾਤਮਾ ਨੇ ਪੁਛਿਆ, "ਕਿੰਨੀ ਦੇਰ ਹੋ ਗਈ ਤਪੱਸਿਆ ਕਰਦੇ ਨੂੰ?"

"ਜੀ 24 ਸਾਲ।" ਮਹਾਤਮਾ ਨੇ ਪੁਛਿਆ ਕਿ ਕੋਈ ਪ੍ਰਾਪਤੀ ਹੋਈ ਹੈ? ਤਾਂ ਕਹਿਣ ਲੱਗਾ, ਨਾ ਤਾਂ ਮੈਨੂੰ ਸ਼ਾਂਤੀ ਆਈ ਹੈ, ਨਾ ਹੀ ਪਰਮੇਸ਼ਰ ਦਾ ਕੋਈ ਝਲਕਾਰਾ ਦਿਸਿਆ ਹੈ। ਕੋਈ ਦਰਸ਼ਨ ਨਹੀਂ ਹੋਏ। ਮੈਂ ਤਾਂ ਨਰਾਸ਼ਾਵਾਦ ਵਿਚ ਘੁੰਮ ਰਿਹਾ ਹਾਂ। ਮਹਾਤਮਾ ਨੇ ਪੁਛਿਆ, ਕੀ ਸੋਚਦਾ ਹੈਂ? ਕਿਵੇਂ ਖਿਆਲ ਕਰਦਾ ਹੈ? ਕਹਿਣ ਲੱਗਾ, ਮੈਨੂੰ ਪਰਮੇਸ਼ਰ ਕਦੋਂ ਆ ਕੇ ਦਰਸ਼ਨ ਦੇਵੇਗਾ, ਮੈਨੂੰ ਆ ਕੇ ਪਿਆਰ ਕਰੇਗਾ। ਮਹਾਤਮਾ ਨੇ ਕਿਹਾ ਤੈਨੂੰ ਕਿਸਨੇ ਆ ਕੇ ਇਹ ਕਹਿ ਦਿਤਾ? ਫਰੀਦਾ! ਜੰਗਲ 'ਚੋਂ ਰੱਬ ਨਹੀਂ ਲੱਭਣਾ, ਅੰਦਰ ਦੀ ਖੋਜ ਕਰ।

ਪਹਿਲਾਂ ਗੱਲ ਸਮਝ, ਗੱਲ ਇਹ ਹੈ ਕਿ ਜਦੋਂ ਤੱਕ ਤੂੰ ਮੁਰਸ਼ਦ-ਏ-ਕਾਮਲ ਦੀ ਸ਼ਰਨ ਵਿਚ ਨਹੀਂ ਜਾਂਦਾ, ਓਨੀ ਦੇਰ ਤੱਕ ਤੈਨੂੰ ਏਸ ਰਾਹ ਦਾ ਪਤਾ ਨਹੀਂ ਲਗਣਾ। ਮੈਂ ਤੈਨੂੰ ਮੋਟੀ ਗੱਲ ਸਮਝਾ ਦਿੰਦਾ ਹਾਂ ਕਿ ਰੱਬ ਜੰਗਲਾਂ, ਪਹਾੜਾਂ ਦਰਿਆਵਾਂ ਵਿਚੋਂ ਨਹੀਂ ਮਿਲਣਾ। ਝੀਲਾਂ 'ਚੋਂ, ਸਮੁੰਦਰਾਂ 'ਚੋਂ ਐਂ ਨਹੀਂ ਮਿਲਦਾ। ਪਰਮੇਸ਼ਰ ਕੀ ਕਿਧਰੇ ਤੁਰਿਆ ਫਿਰਦਾ ਹੈ ਜਾਂ ਸਤਵੇਂ ਅਸਮਾਨ ਵਿਚ ਰਹਿੰਦਾ ਹੈ। ਕਹਿਣ ਲੱਗੇ ਉਹ ਤਾਂ ਤੇਰੇ ਅੰਦਰ ਹੀ ਹੈ। ਕਿਸੇ ਮਹਾਂਪੁਰਸ਼ ਨੂੰ ਮਿਲਕੇ ਉਸ ਨੂੰ ਖੋਜਣਾ ਸਿਖ। ਜਦੋਂ ਤੂੰ ਅੰਦਰਲੀ ਖੋਜ ਕਰਨੀ ਸਿਖ ਜਾਵੇਂਗਾ ਫੇਰ ਤੂੰ ਪਰਮੇਸ਼ਰ ਦੇ ਨੇੜੇ ਹੋ ਜਾਏਂਗਾ।

*ਧਾਰਨਾ - ਪਿਆਰੇ ਜੰਗਲਾਂ ਦੇ ਵਿਚ ਕਾਹਨੂੰ ਢੂੰਡਦੈਂ, ਖੋਜ ਮਨ ਆਪਣੇ ਨੂੰ -2, 2.*
*ਮੇਰੇ ਪਿਆਰੇ ਬਈ ਖੋਜ ਮਨ ਆਪਣੇ ਨੂੰ -2, 2.*
*ਪਿਆਰੇ ਜੰਗਲਾਂ ਦੇ ਵਿਚ ਕਾਹਨੂੰ ਢੂੰਡਦੈਂ,..... -2.*

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥* *ਅੰਗ - 1378*

ਕਹਿਣ ਲੱਗੇ ਨਾਂ ਫਰੀਦਾ -

***ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ॥***
***ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਸਮ੍ਹਾਲਿ॥*** ***ਅੰਗ - 1411***

ਤੇਰੇ ਤਾਂ ਅੰਦਰ ਬੈਠਾ ਹੈ ਮਾਲਕ ਜਿਸਦੀ ਤੂੰ ਤਲਾਸ਼ ਕਰਦਾ ਹੈ। ਤਨ ਨੂੰ ਤੰਦੂਰ ਦੀ ਤਰ੍ਹਾਂ ਨਾ ਤਪਾ, ਹੱਡਾਂ ਨੂੰ ਨਾ ਜਲਾ, ਇਨ੍ਹਾਂ ਨੇ ਤਾਂ ਅਜੇ ਬੜਾ ਕੰਮ ਦੇਣਾ ਹੈ। ਜਦੋਂ ਸਮਝ ਆ ਗਈ ਫਿਰ ਤੈਨੂੰ ਅਨੰਦ ਹੀ ਅਨੰਦ ਆਏਗਾ। ਫੇਰ ਐਸੇ ਸਰੀਰ ਦੀ ਲੋੜ ਪਵੇਗੀ।

***ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ॥***
***ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ॥*** ***ਅੰਗ - 1384***

ਗੁਰਮੁਖ ਦੀ ਤਲਾਸ਼ ਕਰ ਨਾਮ ਤੇਰੇ ਅੰਦਰ ਹੀ ਹੈ।

***ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ॥*** ***ਅੰਗ - 1242***

ਕਹਿੰਦੇ ਲਖਤਾ ਵਿਚ ਨਹੀਂ ਆਉਂਦਾ। ਕਿਵੇਂ ਲਖਿਆ ਜਾਵੇ ਪਰਮੇਸ਼ਰ ਦਾ ਨਾਮ -

***ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ॥***
***ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ॥*** ***ਅੰਗ - 1242***

ਸਾਰੀਆਂ ਥਾਵਾਂ ਤੇ ਪਰਮੇਸ਼ਰ ਦਾ ਨਾਮ, ਪਰਮੇਸ਼ਰ ਦੀ ਸ਼ਕਤੀ ਰਮੀ ਹੋਈ ਹੈ -

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨਾ ਘਾਟ ਹੈ ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ॥*** ***ਅਕਾਲ ਉਸਤਤਿ***

ਪਰ ਪਤਾ ਕਿਵੇਂ ਲੱਗੇ, ਮਹਾਰਾਜ ਨੇ ਦੋ ਸਵਾਲ ਕਰ ਦਿੱਤੇ। ਪਹਿਲਾਂ ਤਾਂ ਇਹ ਕਰ ਦਿਤਾ ਕਿ -

***ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ॥*** ***ਅੰਗ - 1242***

ਬਈ ਕਿਸ ਤਰ੍ਹਾਂ ਲਖਿਆ ਜਾਵੇ। ਦੂਜਾ ਹੈ -

***ਨਾਮੁ ਨਿਰੰਜਨ ਨਾਲਿ ਹੈ .............॥*** ***ਅੰਗ - 1242***

ਨਾਲ ਹੀ ਰਹਿੰਦਾ ਹੈ ਇਹ ਨਹੀਂ ਕਿ ਦੂਰ ਰਹਿੰਦਾ ਹੈ, ਨਾਲ ਵੀ ਐਨਾ ਨੇੜੇ ਹੈ ਕਿ ਪਤਾ ਨਹੀਂ ਲਗਦਾ ਕਿ ਮੈਂ ਕੌਣ ਹਾਂ ਤੇ ਉਹ ਕੌਣ ਹੈ। ਦੋਹਾਂ ਦਾ ਹੀ ਪਤਾ ਨਹੀਂ ਲਗਦਾ, ਜਰਾ ਵੀ ਭੇਤ ਨਹੀਂ ਹੈ। 'ਮੈ' ਤੇ 'ਤੂੰ' ਦਾ ਵੀ ਖਾਤਮਾ ਹੀ ਹੈ -

***ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ॥*** ***ਅੰਗ - 1242***

ਕੋਈ ਥਾਂ ਐਸੀ ਨਹੀਂ। ਸਭ ਦਾ ਮਤਲਬ ਹੈ ਹਰ ਜਗ੍ਹਾ ਰਵਿਆ ਹੋਇਆ ਹੈ। ਸਰੀਰ ਨੂੰ ਦੇਖ ਲਉ, ਪੈਰ ਦੇ ਅੰਗੂਠੇ ਤੋਂ ਧਿਆਨ ਧਰਨਾ ਸ਼ੁਰੂ ਕਰ ਲਓ, ਸਾਰੇ ਸਰੀਰ ਵਿਚ ਹੀ ਰਮਿਆ ਹੋਇਆ ਹੈ। ਨਹੁੰ ਵਿਚ ਵੀ ਹੈ, ਸਾਰੇ ਹੀ ਹੈ, ਸਿਰ ਦੀ ਚੋਟੀ ਤੱਕ ਦੇਖ ਲਉ, ਨਾਲ ਰਹਿੰਦਾ ਹੈ, ਫੇਰ ਕਿਉਂ ਨਹੀਂ ਮਿਲਦਾ? ਮਹਾਰਾਜ ਜੀ ਆਪ ਹੀ ਜਵਾਬ ਦਿੰਦੇ ਹਨ -

***ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ॥*** ***ਅੰਗ - 1242***

ਪੂਰਾ ਸਮਰੱਥ ਗੁਰੂ ਮਿਲ ਜਾਵੇ ਜੋ ਕਿ ਹਿਰਦੇ ਦੀ ਖੋਜ ਕਰਾ ਦੇਵੇ, ਸਰੀਰ ਰੂਪੀ ਦੇਹ ਦੀ ਖੋਜ ਕਰਾ ਦੇਵੇ, ਖੰਡਰ ਦੀ ਤਲਾਸ਼ ਕਰਾ ਦੇਵੇ-

***ਨਾਨਕ ਨਦਰੀ ਕਰਮੁ ਹੋਇ ਗੁਰ ਮਿਲਿਐ ਭਾਈ॥*** ***ਅੰਗ - 1242***

ਫੇਰ ਗੁਰੂ ਮਿਲਦਾ ਹੈ ਜੇਕਰ ਨਦਰ ਤੇ ਕਰਮ ਹੋ ਜਾਵੇ, ਬਖਸ਼ਿਸ਼ ਹੋ ਜਾਵੇ।

***ਜਿਨ ਮਸਤਕਿ ਧੁਰਿ ਹਰਿ ਲਿਖਿਆ***
***ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥*** ***ਅੰਗ - 450***

ਜੇਕਰ ਮਸਤਕ ਵਿਚ ਲੇਖ ਹੋਵੇ ਤਾਂ ਉਹ ਗੁਰੂ ਮਿਲਦਾ ਹੈ।

ਇਕ ਵਾਰੀ ਇਕ ਮਹਾਤਮਾ ਦੇ ਕੋਲ ਚਲੇ ਗਏ। ਕਹਿਣ ਲੱਗੇ, ਮੈਂ ਰੱਬ ਨੂੰ ਮਿਲਣਾ ਹੈ। ਕਹਿਣ ਲੱਗੇ, ਰੱਬ ਤਾਂ ਥੇਹ ਵਿਚ ਪਿਆ ਹੈ। ਉਠ ਕੇ ਦੇਖ ਲੈ। ਖੋਜਦਾ ਚਲਿਆ ਜਾਹ ਤੈਨੂੰ ਰੱਬ ਮਿਲ ਜਾਵੇਗਾ। ਉਸ ਨੇ ਇਕ ਪਾਸਿਓਂ ਪਟਾਈ ਸ਼ੁਰੂ ਕਰ ਦਿੱਤੀ। ਪਹਿਲਾਂ ਉਹਦੇ ਵਿਚ ਇਕ ਦਰਵਾਜਾ ਆਇਆ ਤੇ ਉਹਦੇ ਵਿਚ ਆਈ ਵੀਚਾਰ। ਕਹਿਣ ਲਗੀ, ਮੈਂ ਵਿਚਾਰ ਹਾਂ, ਇਸ ਵਿਚ ਰਹਿੰਦੀ ਹਾਂ। ਪਰ ਜਿਹੜਾ ਨਾਮ ਹੈ ਮੈਨੂੰ ਬਹੁਤ ਦੁਖੀ ਕਰਦਾ ਹੈ, ਮੇਰਾ ਸ਼ਤਰੂ ਹੈ

ਕਿਉਂਕਿ ਨੇਤਰਾਂ ਵਿਚ ਨਾਮ ਦਾ ਵਾਸਾ ਹੈ। ਇਹ ਦੋਵੇਂ ਚੀਜ਼ਾਂ ਪ੍ਰਮੁਖ ਹਨ ਕਿਉਂਕਿ ਨੇਤਰਾਂ ਰਾਹੀਂ 84% ਗਿਆਨ ਹੁੰਦਾ ਹੈ, ਨੇਤ੍ਰਹੀਨ ਪੁਰਸ਼ ਨੂੰ ਗਿਆਨ ਨਹੀਂ ਹੋਇਆ ਕਰਦਾ। ਉਸ ਵਿਚਾਰੇ ਨੂੰ ਕਿਸੇ ਚੀਜ਼ ਦਾ ਪਤਾ ਹੀ ਨਹੀਂ, ਰੂਪ ਦਾ, ਰੰਗ ਦਾ, ਸ਼ਕਲ ਦਾ, ਜਿਹੜਾ ਛੋਹ ਲਏਗਾ ਤਾਂ ਸ਼ਾਇਦ ਗਿਆਨ ਹੋ ਜਾਵੇ। ਉਂਝ ਉਸ ਨੂੰ ਪਤਾ ਨਹੀਂ। ਅਸੀਂ ਉਸ ਨੂੰ ਕਹੀਏ ਕਿ ਪੇੜ ਦੇ ਪਤੇ ਹਰੇ ਹਨ। ਉਸ ਨੂੰ ਕੀ ਪਤਾ, ਹਰਾ ਕੀ ਹੁੰਦਾ ਹੈ, ਕਾਲਾ ਕੀ ਹੁੰਦਾ ਹੈ, ਜੇ ਉਸ ਨੂੰ ਕਹੀਏ ਦਰਖਤ ਏਥੋਂ ਅੱਧ ਮੀਲ ਤੇ ਹੈ। ਉਸ ਨੂੰ ਕੋਈ ਅਨੁਭਵ ਨਹੀਂ ਕਿ ਅੱਧ ਮੀਲ ਕਿੰਨਾ ਦੂਰ ਹੈ। ਜੇਕਰ ਕਹਿ ਦੇਈਏ ਕਿ ਦਰਖਤ ਦੇ ਉਤੇ ਮੋਰ ਬੈਠਾ ਹੈ। ਨੇਤਰਹੀਣ ਪੁਛਦਾ ਹੈ ਕਿ ਤੁਹਾਨੂੰ ਕਿਵੇਂ ਪਤਾ ਲੱਗ ਗਿਆ, ਉਹ ਆਪ ਵਿਚਾਰਾ ਗਿਆਨ ਤੋਂ ਹੀਣਾ ਹੈ। ਬੰਦੇ ਨੂੰ 84% ਗਿਆਨ ਨੇਤਰਾਂ ਨਾਲ ਹੋਇਆ ਕਰਦਾ ਹੈ, 14% ਗਿਆਨ ਕੰਨਾਂ ਨਾਲ ਹੋਇਆ ਕਰਦਾ ਹੈ, 1% ਗਿਆਨ ਸੁਆਦ ਨਾਲ ਹੁੰਦਾ ਹੈ ਜ਼ੁਬਾਨ ਨਾਲ ਚੱਖ ਕੇ। 1% ਹੋਇਆ ਕਰਦਾ ਹੈ ਸਪਰਸ਼ ਦੇ ਨਾਲ, 1% ਗਿਆਨ ਹੁੰਦਾ ਹੈ ਸੁੰਘਣ ਦੇ ਨਾਲ, 100% ਗਿਆਨ ਇਸ ਤਰ੍ਹਾਂ ਪੰਜਾਂ ਇੰਦਰਿਆਂ ਤੋਂ ਵੰਡਿਆ ਹੋਇਆ ਹੈ, ਜੋ ਸਭ ਤੋਂ ਵੱਡਾ ਦੁਆਰਾ ਹੈ ਗਿਆਨ ਦਾ ਉਹ ਹੈ ਨੇਤਰ, ਨੇਤਰਾਂ ਨੂੰ ਕੰਟਰੋਲ ਕਰਨ ਵਾਲਾ ਹੈ ਮਨ। ਇਨ੍ਹਾਂ ਦੋਹਾਂ ਦੇ ਅੰਦਰ ਨਾਮ ਦਾ ਵਾਸਾ ਹੋਇਆ ਕਰਦਾ ਹੈ, ਏਸੇ ਕਰਕੇ ਮਹਾਰਾਜ ਕਹਿੰਦੇ ਹਨ –

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥*** ***ਅੰਗ – 274***

ਜੇ ਤੂੰ ਬਚਣਾ ਹੈ ਤਾਂ –

***ਦੇਖਿ ਪਰਾਈਆ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ।*** ***ਭਾਈ ਗੁਰਦਾਸ ਜੀ ਦੀ ਵਾਰ 29/11***

ਉਹਨਾਂ ਨੂੰ ਮਾਵਾਂ ਜਾਣ, ਭੈਣਾਂ ਜਾਣ ਤੇ ਧੀਆਂ ਜਾਣ, ਫੇਰ ਤਾਂ ਲੰਘ ਜਾਏਂਗਾ, ਵਰਨਾ ਲੰਘਿਆ ਨਹੀਂ ਜਾਣਾ। ਸੋ ਉਸ ਵੇਲੇ ਕਹਿਨ ਲੱਗੇ ਕਿ ਮੈਨੂੰ ਬੜਾ ਦੁਖੀ ਕਰਦਾ ਹੈ, ਮੇਰਾ ਨਾਮ ਲੱਜਾ ਹੈ, ਤੇ ਮੈਨੂੰ ਕਾਮ ਦੁਖੀ ਕਰਦਾ ਹੈ। ਉਸ ਵੇਲੇ ਦੂਜੇ ਪਾਸੇ ਤੋਂ ਅਵਾਜ਼ ਆਈ ਕਿ ਮੈਨੂੰ ਵਰਤ ਲੈ – ਵੀਚਾਰ ਨੂੰ, ਵੀਚਾਰ ਨੂੰ ਵਰਤਣ ਦੇ ਨਾਲ ਤੂੰ ਏਧਰੋਂ ਛੁੱਟ ਜਾਏਂਗਾ, ਲੱਜਾ ਦੀ ਰਾਖੀ ਕਰ ਲੈਣਾ, ਵਸਤੂ ਵਿਚਾਰ ਕਰਨੀ ਚਾਹੀਦੀ ਹੈ, ਸਰੀਰ ਨੂੰ ਪਹਿਲਾਂ ਦੇਖ ਏਹਦੇ ਵਿਚ ਕੀ ਹੁੰਦਾ ਹੈ –

***ਬਿਸਟਾ ਅਸਤ ਰਕਤੁ ਪਰੇਟੇ ਚਾਮ॥***
***ਇਸੁ ਊਪਰਿ ਲੇ ਰਾਖਿਓ ਗੁਮਾਨ॥*** ***ਅੰਗ – 374***

ਕਹਿੰਦੇ ਇਹਦੇ ਵਿਚ ਹੈ ਕੀ? ਬਿਸਟਾ ਹੈ, ਗੰਦ ਪਿਐ, ਕੋਈ ਦੇਖਣਾ ਨਹੀਂ ਚਾਹੁੰਦਾ। ਮਲ ਮੂਤ੍ਰ ਪਈ ਹੈ, ਅੱਖਾਂ ਨੇ, ਇਹਦੇ ਵਿਚੋਂ ਮੈਲ ਨਿਕਲਦੀ ਹੈ, ਗਿੱਡ ਨਿਕਲਦੀ ਹੈ, ਨੱਕ ਵਿਚੋਂ ਕੰਨਾਂ ਵਿਚੋਂ ਮੈਲ ਨਿਕਲਦੀ ਹੈ, ਮੂੰਹ ਵਿਚੋਂ ਥੁੱਕ ਨਿਕਲਦੀ ਹੈ, ਪਵਿੱਤਰ ਕਿਹੜੀ ਚੀਜ਼ ਹੈ ਇਕ ਪਲਾਸਟਿਕ ਵਰਗਾ ਕਾਗਜ਼ ਜਿਹਾ ਲਗਾਇਆ ਹੋਇਆ ਹੈ। ਕਿਸੇ ਦੇ ਗੋਰਾ ਲਾ ਦਿੱਤਾ, ਕਿਸੇ ਦੇ ਕਾਲਾ ਲਾ ਦਿੱਤਾ, ਕੇਵਲ 'ਵਸਤੂ ਵਿਚਾਰ' ਕਰਕੇ ਆਦਮੀ ਬਚਿਆ ਰਹਿੰਦਾ ਹੈ। ਮੈਂ ਤਾਂ ਕੋਈ ਚੀਜ਼ ਨਹੀਂ ਹਾਂ, ਮੇਰਾ ਮਨ ਕਿਉਂ ਡੋਲਦਾ ਰਹਿੰਦਾ ਹੈ।

ਸੋ ਉਸ ਲੱਜਾ ਦੀ ਰਾਖੀ ਕਰ ਭਾਈ। ਸੋ ਇਸ ਤਰ੍ਹਾਂ ਖੋਜ ਦੇ ਨਾਲ ਮੁਖ ਦੇ ਅੰਦਰੋਂ ਨਿਕਲੀ ਦਇਆ। ਕਹਿਣ ਲੱਗੀ ਮੈਂ ਤਾਂ ਰਹਿੰਦੀ ਹਾਂ ਸ਼ਾਂਤੀ ਦੇਣ ਵਾਸਤੇ ਪਰ ਮੇਰਾ ਇਕ ਬਹੁਤ ਵੱਡਾ ਸ਼ਤਰੂ ਹੈ – ਉਹ ਹੈ ਕ੍ਰੋਧ। ਉਹ ਮੈਨੂੰ ਬਹੁਤ ਤੰਗ ਕਰਦਾ ਹੈ, ਦੂਜੇ ਪਾਸਿਓਂ 'ਖਿਮਾ' ਬੋਲੀ ਕਿ ਮੇਰਾ ਪ੍ਰਯੋਗ ਕਰੋ, ਫਿਰ ਕ੍ਰੋਧ ਮਾਰਿਆ ਜਾਵੇਗਾ। ਖਿਮਾਂ ਵੈਰਨ ਹੈ ਕ੍ਰੋਧ ਦੀ। ਅੱਗੇ ਗਿਆ ਤਾਂ ਖਿਮਾ ਨਿਕਲੀ। ਉਹ ਕਹਿਣ ਲੱਗੀ ਜੋ ਮੇਰਾ ਵੈਰੀ ਹੈ, ਉਹ ਲੋਭ ਹੈ, ਮੇਰਾ ਅਪਜੱਸ ਕਰਾ ਕੇ ਮੈਨੂੰ ਕੁੱਤੇ ਵਰਗਾ ਬਣਾ ਦਿੱਤਾ। ਨੀਚੇ ਲੈ ਜਾਂਦਾ ਹੈ, ਇਹੋ ਜਿਹੇ ਕੰਮ ਕਰਾ ਦਿੰਦਾ ਹੈ, ਜਿਨ੍ਹਾਂ ਨੂੰ ਦੇਖ ਕੇ ਸ਼ਰਮਿੰਦੇ ਹੋਣਾ ਪੈਂਦਾ ਹੈ, ਬਹੁਤ ਸ਼ਰਮਿੰਦੇ।

ਇਕ ਵਾਰੀ ਕੁਝ ਮੁਸਾਫਿਰ ਜਾ ਰਹੇ ਹਨ। ਇਕ ਮਹਾਤਮਾ ਨੂੰ ਪੁਛਿਆ, ਜੀ! ਲੋਭ ਦੀ ਕੀ ਸ਼ਕਲ ਹੈ? ਮਹਾਤਮਾ ਨੇ ਕਿਹਾ, "ਥੋੜ੍ਹੀ ਦੇਰ ਬਾਅਦ ਤੁਹਾਨੂੰ ਲੋਭ ਦੀ ਸ਼ਕਲ ਦਿਖਾਵਾਂਗੇ। ਏਨੇ ਨੂੰ ਚਾਰ ਬੰਦੇ ਆ ਗਏ, ਜਦੋਂ ਚਾਰ ਬੰਦੇ ਜਾ ਰਹੇ ਸੀ ਤਾਂ ਰਸਤੇ ਵਿਚ ਇਕ ਥੈਲੀ ਗਿਰੀ ਹੋਈ ਨਜ਼ਰ ਆਈ। ਕਹਿਣ ਲੱਗੇ, ਅਸੀਂ ਚਾਰੇ ਜਣੇ ਹਾਂ, ਆਪਾਂ ਚਾਰੋਂ ਹੀ ਵੰਡਾਂਗੇ, ਚਾਰ ਹਿੱਸੇ ਹੀ ਬਰਾਬਰ ਦੇ ਕਰਾਂਗੇ, ਫਿਕਰ ਪੈ ਗਿਆ, ਪਿਛੋਂ ਨਾ ਕੋਈ ਆ ਜਾਵੇ, ਰਸਤਾ ਛੱਡ ਕੇ ਕੁਰਸਤੇ ਹੋ ਗਏ। ਉਹ ਮਹਾਤਮਾ ਵੀ ਪਿਛੇ ਪਿਛੇ ਆ ਗਏ, ਅੱਗੇ ਆ ਕੇ ਚਾਰਾਂ ਨੇ ਵੀਚਾਰ ਕੀਤੀ ਕਿ ਵੰਡਣ ਤੋਂ ਪਹਿਲਾਂ ਰੋਟੀ ਆਦਿ ਤਾਂ ਖਾ ਲਈਏ। ਪਿਛੋਂ ਵੰਡ ਲਵਾਂਗੇ। ਕਹਿਣ ਲੱਗੇ ਬਈ ਦੋ ਬੰਦੇ ਤਾਂ ਰਖੋ ਇਸਦੀ ਰਾਖੀ, ਦੋ ਜਾ ਕੇ ਪ੍ਰਸ਼ਾਦਾ ਲਿਆਓ। ਜਿਹੜੇ ਪ੍ਰਸ਼ਾਦਾ ਲੈਣ ਤੁਰੇ ਜਾਂਦੇ ਨੇ ਤਾਂ ਉਹ ਸੋਚਣ ਲੱਗੇ ਕਿ ਅਸੀ ਦੋਨੋਂ ਹੀ ਕਿਉਂ ਨਾ ਇਹ ਸਾਰੀ ਮਾਇਆ ਆਪਸ ਵਿਚ ਵੰਡ ਲਈਏ। ਦੂਜੇ ਨੇ ਕਿਹਾ ਇਹ ਤਾਂ ਬਹੁਤ ਚੰਗੀ ਗੱਲ ਹੈ, ਮੈਂ ਵੀ ਇਹੀ ਸੋਚਦਾ ਸੀ। ਕਹਿਣ ਲੱਗੇ, ਜੇ ਤੇਰੀ ਤੇ ਮੇਰੀ ਸੋਚ ਬਣ ਗਈ ਤਾਂ ਵਧੀਆ ਗੱਲ ਹੈ। ਆਪਾਂ ਇਸ ਤਰ੍ਹਾਂ ਕਰਦੇ ਹਾਂ ਕਿ ਦੋ ਪੈਸੇ ਦਾ ਸੰਖੀਆ ਲੈ ਕੇ ਰੋਟੀਆਂ ਵਿਚ ਪਾ ਦਿੰਦੇ ਹਾਂ। ਜਦੋਂ ਦੂਜੇ ਦੋ ਇਹ ਰੋਟੀਆਂ ਖਾਣਗੇ ਤਾਂ ਆਪੇ ਮਰ ਜਾਣਗੇ। ਨਾਲ ਹੀ ਨਦੀ ਚਲਦੀ ਹੈ, ਲਾਸ਼ਾਂ ਘੜੀਸ ਕੇ ਨਦੀ ਵਿਚ ਸੁਟ ਦਿਆਂਗੇ। ਸੋ ਏਸੇ ਤਰ੍ਹਾਂ ਕੀਤਾ। ਸੰਖੀਆ ਖਰੀਦ ਕੇ

ਰੋਟੀਆਂ ਵਿਚ ਪਾ ਦਿੱਤਾ। ਉਧਰ ਜਿਹੜੇ ਮਾਇਆ ਦੀ ਰਾਖੀ ਬੈਠੇ ਸਨ, ਉਹਨਾਂ ਨੇ ਕਿਹਾ ਇਹ ਮਾਇਆ ਕਿਵੇਂ ਨਾ ਕਿਵੇਂ ਆਪਾਂ ਦੋਨੋਂ ਲੈ ਲਈਏ, ਇਹ ਯੋਜਨਾ ਬਣਾਈ ਕਿ ਜਦੋਂ ਉਹ ਦੋਨੋਂ ਰੋਟੀਆਂ ਰੱਖਣਗੇ ਉਹਨਾਂ ਦੋਨਾਂ ਦੇ ਸਿਰ ਤਲਵਾਰ ਨਾਲ ਉਡਾ ਦਿਆਂਗੇ। ਖਿੱਚ ਕੇ ਨਦੀ ਵਿਚ ਸੁੱਟ ਦਿਆਂਗੇ, ਦੋਨਾਂ ਧਿਰਾਂ ਦੀ ਸਲਾਹ ਠਹਿਰ ਗਈ, ਰੋਟੀ ਤੇ ਦਾਲ ਰੱਖਣ ਵਾਲਿਆਂ ਨੂੰ ਤਲਵਾਰ ਨਾਲ ਵੱਢ ਦਿੱਤਾ। ਸੋਚਿਆ ਹੁਣ ਜਰਾ ਪਰ੍ਹੇ ਚਲ ਕੇ ਪ੍ਰਸ਼ਾਦਾ ਛਕਦੇ ਹਾਂ, ਥੈਲੀ ਨਾਲ ਲੈ ਲਈ, ਜਦੋਂ ਪ੍ਰਸ਼ਾਦਾ ਛਕਿਆ ਤਾਂ ਉਹ ਵੀ ਦੋਨੋਂ ਮਰ ਗਏ।

ਸੋ ਐਸੀ ਲੱਜਾ ਵਾਲਾ ਕੰਮ ਲੋਭ ਕਰਾ ਦਿੰਦਾ ਹੈ। ਇਹ ਤਾਂ ਛੋਟੀ ਜਿਹੀ ਗੱਲ ਹੈ। ਲੋਭ ਤਾਂ ਵੱਡੀਆਂ ਵੱਡੀਆਂ ਬਾਤਾਂ ਕਰਾ ਦਿੰਦਾ ਹੈ, ਜਤ ਸਤਿ ਵੀ ਜਾਂਦਾ ਰਹਿੰਦਾ ਹੈ। ਆਦਮੀ ਦੇ ਅਸੂਲ ਵੀ ਸਾਰੇ ਜਾਂਦੇ ਰਹਿੰਦੇ ਹਨ। ਸੋ ਕਹਿਣ ਲੱਗੇ ਕਿ ਲੋਭ ਮੇਰਾ ਬਹੁਤ ਵੈਰੀ ਹੈ। ਏਧਰੋਂ ਸੰਤੋਖ ਬੋਲ ਪਿਆ, ਕਹਿਣ ਲੱਗਾ, ਪਹਿਲਾਂ ਮੈਨੂੰ ਵਰਤੋ। ਮੈਂ ਲੋਭ ਨੂੰ ਖਤਮ ਕਰ ਦਿਆਂਗਾ। ਏਸੇ ਤਰ੍ਹਾਂ ਫੇਰ ਪਟਾਈ ਕਰਦੇ ਹਨ। ਉਥੇ ਕੀ ਦੇਖਦੇ ਹਨ ਕਿ ਧੀਰਜ ਆ ਗਈ। ਧੀਰਜ ਨੇ ਕਿਹਾ, ਮੈਂ ਇਥੇ ਦੀ ਰਾਣੀ ਹਾਂ ਪਰ ਮੈਨੂੰ ਇਕ ਦੁਸ਼ਮਨ ਬਹੁਤ ਤੰਗ ਕਰਦਾ ਹੈ। ਉਹ ਹੈ 'ਮੋਹ'। ਜੋ ਬਹੁਤ ਦੁਖੀ ਕਰਦਾ ਹੈ। ਇਕ ਇਕ ਘਰ ਵਿਚ ਮੋਹ ਦੇ ਕਾਰਣ ਬੰਦਾ ਕਈ ਕਈ ਜਨਮ ਲੈ ਲੈਂਦਾ ਹੈ। ਪਹਿਲਾਂ ਬੈਲ ਬਣ ਗਿਆ, ਫੇਰ ਸੱਪ ਬਣ ਗਿਆ। ਫੇਰ ਸੁੰਡ ਬਣ ਗਿਆ ਕਿਉਂਕਿ

***ਵਾਸ਼ਨਾ ਬਧਾ ਆਵੈ ਜਾਏ॥***

ਮੋਹ ਨਿਕਲਣ ਨਹੀਂ ਦਿੰਦਾ, ਬਾਰ ਬਾਰ ਉਸੇ ਪਰਿਵਾਰ ਵਿਚ ਆਈ ਜਾਂਦਾ ਹੈ। ਸੋ ਮੇਰਾ ਉਹ ਬਹੁਤ ਵੱਡਾ ਸ਼ਤਰੂ ਹੈ। ਧੀਰਜ ਰਹਿਣ ਨਹੀਂ ਦਿੰਦਾ। ਮੇਰੇ ਜਪ ਤਪ ਸਭ ਨਸ਼ਟ ਕਰ ਦਿੰਦਾ ਹੈ। ਵਸਿਸ਼ਠ ਜੀ ਸਤਿਵਾਦੀ ਸਨ। ਉਹ ਝੂਠ ਨਹੀਂ ਸੀ ਕਿਹਾ ਕਰਦੇ, ਬਹੁਤ ਰਾਜੇ ਸਤਿਵਾਦੀ ਹੋਏ ਹਨ। ਉਹਨਾਂ ਦੀਆਂ ਪ੍ਰੇਰਨਾ ਵਾਲੀਆਂ ਬਹੁਤ ਸਾਖੀਆਂ ਹਨ। ਆਪ ਦੇ ਕੋਲ ਜਦੋਂ ਵਿਸ਼ਵਾਮਿਤ੍ਰ ਨੇ ਆਉਣਾ ਹੁੰਦਾ ਸੀ, ਪੂਰੇ ਸਸ਼ਤਰ ਧਾਰ ਕੇ ਆਇਆ ਕਰਦੇ ਸਨ। ਵਸਿਸ਼ਠ ਜੀ ਨੇ ਉਹਨਾਂ ਨੂੰ ਕਹਿ ਦੇਣਾ, ਆਓ 'ਰਾਜ ਰਿਸ਼ੀ' ਉਹਨੇ ਇਹਨਾਂ ਦਾ ਇਕ ਪੁੱਤਰ ਮਾਰ ਦੇਣਾ। ਫੇਰ ਜਦੋਂ ਆਉਣਾ, ਫੇਰ ਕਹਿ ਦੇਣਾ, 'ਰਾਜ ਰਿਸ਼ੀ' ਉਹ ਚਾਹੁੰਦੇ ਸੀ ਕਿ ਮੈਨੂੰ ਬ੍ਰਹਮ ਰਿਸ਼ੀ ਕਹਿਣ, ਪਰ ਮੈਨੂੰ ਰਾਜ ਰਿਸ਼ੀ ਕਹਿੰਦੇ ਹਨ। ਇਸ ਤਰ੍ਹਾਂ ਕਰਦੇ ਕਰਦੇ ਵਿਸ਼ਵਾਮਿਤਰ ਨੇ ਇਹਨਾਂ ਦਾ ਸੌ ਪੁੱਤਰ ਮਾਰ ਦਿੱਤਾ।

ਇਕ ਦਿਨ ਜਦੋਂ ਉਹ ਸਾਧੂਆਂ ਦੇ ਲਿਬਾਸ ਵਿਚ ਆ ਗਏ ਤਾਂ ਵਸਿਸ਼ਠ ਜੀ ਨੇ ਕਿਹਾ, ਆਓ 'ਬ੍ਰਹਮ ਰਿਸ਼ੀ'। ਵਿਸ਼ਵਾਮਿਤ੍ਰ ਨੇ ਕਿਹਾ, ਇਹ ਗੱਲ ਪਹਿਲਾਂ ਕਿਉਂ ਨਾ ਕਹੀ, ਸੌ ਪੁੱਤਰ ਮਰਵਾ ਕੇ ਕਹੀ। ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਮੇਰਾ ਸੌ ਪੁੱਤਰ ਮਾਰ ਦਿੱਤਾ ਹੈ, ਜਾ ਕੇ ਪਤਾ ਕੀਤਾ। ਅਨੰਦਪੁਰ ਸਾਹਿਬ ਸਤਿਲੁਜ ਕੋਲ ਰਹਿੰਦੇ ਸਨ ਤੇ ਵਿਸ਼ਵਾਮਿਤ੍ਰ ਵੀ ਉਥੇ ਹੀ ਰਿਹਾ ਕਰਦੇ ਸਨ। ਵਸਿਸ਼ਠ ਜੀ ਨੇ ਜਦੋਂ ਜਾ ਕੇ ਘਰ ਦੇਖਿਆ ਤਾਂ ਉਥੇ ਸੁੰਨ ਮੁੰਨ ਪਈ ਸੀ। ਉਸ ਵੇਲੇ ਮੋਹ ਜਾਗ ਪਿਆ ਤੇ ਗਿਆਨ ਅਲੋਪ ਹੋ ਗਿਆ। ਮੋਹ ਵੀ ਐਨਾ ਜ਼ਿਆਦਾ ਜਾਗਿਆ ਕਿ ਬਹੁਤ ਵਿਰਲਾਪ ਕੀਤਾ। ਸੋਚਿਆ ਕਿ ਹੁਣ ਜੀਉਣ ਦਾ ਕੋਈ ਧਰਮ ਨਹੀਂ ਹੈ, ਤਾਂ ਸਤਿਲੁਜ ਵਿਚ ਜਾ ਕੇ ਡੁੱਬਣ ਲੱਗੇ ਤਾਂ ਸਤਿਲੁਜ ਨੇ ਡਬੋਇਆ ਨਾ। ਸੌ ਧਾਰ ਹੋ ਕੇ ਵੱਗਣ ਲੱਗ ਪਿਆ। ਓਦੋਂ ਤੋਂ ਇਸ ਦਾ ਨਾਮ 'ਸਤਦ੍ਰਵ' ਪੈ ਗਿਆ। ਇਸ ਨੂੰ ਸੌ ਧਾਰਾ ਦਰਿਆ ਕਹਿੰਦੇ ਹਨ। ਸੌ ਐਡਾ ਵੱਡਾ ਮਹਾਂਰਿਸ਼ੀ ਵੀ ਮੋਹ ਦੇ ਵੱਸ ਹੋਇਆ ਹੋਇਆ ਸਰੀਰ ਛੱਡ ਗਿਆ।

ਫੇਰ ਵਿਵੇਕ ਬੋਲਿਆ ਕਿ ਮੈਨੂੰ ਧਾਰਨ ਕਰ ਲਓ। ਮੈਂ ਮੋਹ ਦਾ ਖਾਤਮਾ ਕਰ ਦਿਆਂਗਾ। ਹੋਰ ਪਟਾਈ ਕੀਤੀ ਤਾਂ ਅੱਗੇ ਇਕ ਪ੍ਰਾਣੀ ਹੋਰ ਮਿਲੀ ਜਿਸਦਾ ਨਾਮ 'ਸ਼ਾਤੀ' ਸੀ। ਕਹਿਣ ਲੱਗੀ ਮੇਰਾ ਵੀ ਇਕ ਵੈਰੀ ਹੈ, ਜਿਸਦਾ ਨਾਮ ਹੈ 'ਅਭਿਮਾਨ' ਜੋ ਕਿ ਮੈਨੂੰ ਬਹੁਤ ਦੁਖੀ ਕਰਦਾ ਹੈ ਜਿਸ ਨੂੰ 'ਹੰਕਾਰ' ਵੀ ਕਿਹਾ ਜਾਂਦਾ ਹੈ। ਉਹ ਸ਼ਾਂਤੀ ਖਰਾਬ ਕਰ ਦਿੰਦਾ ਹੈ। ਏਨੇ ਨੂੰ ਇਕ ਹੋਰ ਬੋਲਿਆ ਕਿ ਤੂੰ ਮੇਰਾ ਆਸਰਾ ਲੈ। ਮੈਨੂੰ ਆਤਮ ਵੀਚਾਰ ਆਖਦੇ ਹਨ। ਆਤਮ ਗਿਆਨ ਆਖਦੇ ਹਨ। ਜਦੋਂ ਆਤਮ ਗਿਆਨ ਹੋ ਜਾਏਗਾ, ਤਾਂ 'ਮੈਂ' ਮਰ ਜਾਏਗੀ।

***ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥*** ***ਅੰਗ - 16***

ਅਸਲੀ ਗਿਆਨ 'ਮੈ' ਨੂੰ ਜਾਲ ਦਿੰਦਾ ਹੈ।

ਸਾਰ ਮਤ, ਜਿਸ ਨੂੰ ਵਿਵੇਕ ਆਖਦੇ ਹਨ। ਕਹਿਣ ਲੱਗੇ ਹੁਣ ਇਸਦੇ ਅੱਗੇ ਪਰਦਾ ਨਹੀਂ, ਪਰਮੇਸ਼ਰ ਹੈ ਅੱਗੇ। ਜੋ ਸਰੀਰ ਦੇ ਅੰਦਰ ਆਖਰੀ ਪੜਦਾ ਹੈ ਉਹ ਕੇਵਲ ਹਉਮੈ ਦਾ ਹੈ। ਹਉਮੈ ਬਾਰੇ ਤਾਂ ਮਹਾਰਾਜ ਨੇ ਇਸ ਤਰ੍ਹਾਂ ਫੁਰਮਾਨ ਕੀਤਾ ਹੈ -

***ਧਾਰਨਾ - ਬਿਨਾਂ ਗੁਰਾਂ ਤੋਂ ਹੋਣਾ ਨਹੀਂ ਛੁਟਕਾਰਾ,***
***ਹਉਮੈ ਵਾਲਾ ਰੋਗ ਹੈ ਬੁਰਾ -2, 2.***
***ਹਉਮੈ ਵਾਲਾ ਜੀ ਰੋਗ ਹੈ ਬੁਰਾ, -2, 2.***
***ਬਿਨਾਂ ਗੁਰਾਂ ਤੋਂ ਹੋਣਾ ਨਹੀਂ ਛੁਟਕਾਰਾ,.. -2.***

ਹਉਮੈ ਨਾਲ ਸਰੀਰ ਦਾ ਤਿੰਨ ਕਿਸਮ ਦਾ ਸਰੀਰ ਹੈ। ਇਹ ਜਿਹੜਾ ਸਰੀਰ ਨਜ਼ਰ ਆਉਂਦਾ ਹੈ ਇਸ ਨੂੰ ਸਥੂਲ ਸਰੀਰ ਕਹਿੰਦੇ ਹਨ। ਦੂਜਾ ਇਹਦੇ ਵਿਚ 19 ਚੀਜ਼ਾਂ ਦਾ ਸਰੀਰ ਹੈ, ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਪੰਜ ਪ੍ਰਾਣ, ਮਨ ਚਿਤ ਬੁਧ ਤੇ ਅਹੰਭਾਵ, ਤੀਜਾ ਸਰੀਰ ਹੁੰਦਾ ਹੈ ਜਿਸ ਨੂੰ ਕਾਰਣ ਸਰੀਰ ਆਖਦੇ ਹਨ। **astral body** ਕਹਿੰਦੇ ਹਨ, ਉਹ ਬੀਜ ਹੋਇਆ ਕਰਦਾ ਹੈ। ਅਗਿਆਨਤਾ ਦਾ ਸਰੀਰ ਹੋਇਆ ਕਰਦਾ ਹੈ। ਲੇਕਿਨ ਉਹਦੇ ਤੇ ਅਨੰਦਮਈ ਕੋਸ਼ ਹੁੰਦਾ ਹੈ। ਅਨੰਦ ਆਉਂਦਾ ਹੈ, ਇਸ ਤਰ੍ਹਾਂ ਆਦਮੀ ਗਾੜ੍ਹੀ ਨੀਂਦ ਵਿਚ ਪਿਆ ਅਨੰਦ ਲੈਂਦਾ ਹੈ। ਕਹਿਣ ਲੱਗੇ ਇਹ ਜਿਹੜੇ ਤਿੰਨੇ ਸਰੀਰ ਹਨ, ਜਿੰਨੇ ਸਰੀਰ ਦੇ ਪੁਰਜੇ ਹਨ, ਪੰਜ ਤੱਤ, ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਪੰਜ ਪ੍ਰਾਣ, ਮਨ ਚਿੱਤ, ਬੁੱਧ, ਅਹੰਭਾਵ ਇਹ ਸਾਰੇ ਦੇ ਸਾਰੇ ਹਉਮੈ ਦੇ ਅੰਦਰ ਹਨ –

***ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ॥*** ***ਅੰਗ – 560***

ਪੈਦਾ ਵੀ ਇਹ ਹਉਮੈ ਤੋਂ ਹੁੰਦਾ ਹੈ ਕਿਉਂਕਿ ਹਉਮੈ ਇਕ ਆਖਰੀ ਤੱਤ ਹੈ, ਪਹਿਲਾਂ ਹੈ ਪਰਮ ਤੱਤ। ਜਿਸ ਨੂੰ ਵਾਹਿਗੁਰੂ ਦਾ ਤੱਤ ਆਖਦੇ ਹਨ। ਨਿਰਗੁਣ ਬ੍ਰਹਮ ਕਹਿੰਦੇ ਹਨ। ਨਿਰਗੁਣ ਤੋਂ ਸਰਗੁਨ ਬ੍ਰਹਮ, ਏਥੇ ਆ ਕੇ ਸਾਡਾ ਫਰਕ ਪੈ ਜਾਂਦਾ ਹੈ, ਕਿਉਂਕਿ ਸਰਗੁਨ ਬ੍ਰਹਮ ਨੂੰ ਦੂਜੇ ਕਈ ਮਤ ਕਹਿੰਦੇ ਹਨ ਕਿ ਮਾਇਆ ਨਾਲ ਸੰਜੋਗ ਹੋ ਕੇ, ਜਿਹੜਾ ਪਰਮ ਬ੍ਰਹਮ ਸੀ, ਉਹ ਈਸ਼ਵਰ ਦੀ ਬਿਆਧੀ ਧਾਰ ਕੇ ਸੰਸਾਰ ਦੀ ਉਤਪਤੀ ਕਰ ਰਿਹਾ ਹੈ। ਲੇਕਿਨ ਮਹਾਰਾਜ ਜੀ ਕਹਿੰਦੇ ਹਨ ਕਿ ਮਾਇਆ ਵੀ ਨਹੀਂ ਸੀ ਭਾਈ। ਨਾ ਜੀਵ ਸੀ ਨਾ ਮਾਇਆ ਸੀ, ਇਕੱਲਾ ਪਰਮੇਸ਼ਰ ਹੀ ਆਪਣੇ ਆਪ ਵਿਚ ਸੀ, ਉਸ ਤੋਂ ਹੀ ਹਉਮੈ ਦਾ ਤੱਤ ਹੋਇਆ, ਹਉਮੈ ਦੇ ਤੱਤ ਤੋਂ ਏਕੰਕਾਰ (ੴ) ਨੇ ਸਾਰੀ ਸ੍ਰਿਸ਼ਟੀ ਪੈਦਾ ਕੀਤੀ। ਸਮੱਸ਼ਟ ਰੂਪ ਤੋਂ ਵਿਅਸ਼ਟ ਰੂਪ ਧਾਰਨ ਕੀਤਾ–

***ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥*** ***ਅੰਗ – 946***
***ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ॥***
***ਪੰਨਾ – 560***

ਜਿੰਨਾਂ ਵੀ ਪਸਾਰਾ ਨਜ਼ਰ ਆ ਰਿਹਾ ਹੈ ਸਭ ਹਉਮੈ ਤੋਂ ਹੋਇਆ ਹੈ। ਹਉਮੈ ਤੋਂ ਦੂਜਾ ਤੱਤ ਬਣਿਆ ਸੀ ਜਿਸ ਨੂੰ ਮਾਇਆ ਕਹਿੰਦੇ ਹਨ। ਮਾਇਆ ਵਿਚ ਤਿੰਨ ਗੁਣ ਹੁੰਦੇ ਹਨ ਤਮੋ ਗੁਣ, ਰਜੋ ਗੁਣ ਤੇ ਸਤੋ ਗੁਣ ਹੈ। ਇਹਨਾਂ ਦੇ ਨਾਲ ਹੀ ਸਾਰਾ ਸੰਸਾਰ ਖੇਲ ਕਰ ਰਿਹਾ ਹੈ। ਸਾਰੇ ਬ੍ਰਹਿਮੰਡ ਤਿੰਨਾਂ ਗੁਣਾਂ ਦੇ ਅਧੀਨ ਖੇਲ ਕਰ ਰਹੇ ਹਨ। ਸਾਰੇ ਦੇਵਤੇ ਤਿੰਨਾਂ ਗੁਣਾਂ ਦੇ ਅਧੀਨ ਹਨ ਜੋ ਤੇਤੀ ਕ੍ਰੋੜ ਦੇਵਤੇ ਹਨ–

***ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ॥*** ***ਪੰਨਾ – 560***

ਵਾਹਿਗੁਰੂ ਆਪੇ ਹੀ ਆਪ ਹੈ ਪਰ ਹਉਮੈ ਦਾ ਪੜਦਾ ਪੈਣ ਕਰਕੇ, ਗੁਬਾਰ ਪੈਣ ਕਰਕੇ, ਹਨ੍ਹੇਰਾ ਪੈਣ ਕਰਕੇ ਅਸੀਂ ਬੁੱਝ ਨਹੀਂ ਸਕਦੇ ਕਿ ਅਸੀਂ ਕੌਣ ਹਾਂ ਤੇ ਵਾਹਿਗੁਰੂ ਕੀ ਹੈ?

***ਹਉਮੈ ਵਿਚਿ ਭਗਤਿ ਨ ਹੋਵਈ ............॥*** ***ਅੰਗ – 560***

ਜਿੰਨੀ ਦੇਰ ਹਉਮੈ ਵਿਚ ਹਾਂ ਓਨੀ ਦੇਰ ਭਗਤੀ ਨਹੀਂ ਹੋ ਸਕਦੀ। ਜੋ ਸਭ ਤੋਂ ਔਖੀ ਗੱਲ ਹੈ ਉਹ ਹੈ –

***.............. ਹੁਕਮੁ ਨ ਬੁਝਿਆ ਜਾਇ॥*** ***ਅੰਗ – 560***

ਵਾਹਿਗੁਰੂ ਦਾ ਹੁਕਮ ਨਹੀਂ ਬੁਝ ਸਕਦਾ –

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥*** ***ਅੰਗ – 560***

ਹਉਮੈ ਤੇ ਗਿਆਨ ਕਦੀ ਵੀ ਇਕੱਠੇ ਨਹੀਂ ਵਸਿਆ ਕਰਦੇ। ਸੋ ਜਿੰਨੀ ਦੇਰ ਹਉਮੈ ਵਿਚ ਰਹਿੰਦਾ ਹੈ ਬੁੱਝ ਨਹੀਂ ਸਕਦਾ, ਓਨੀ ਦੇਰ ਬੁੱਝ ਨਹੀਂ ਸਕਦਾ –

***................ ਹੁਕਮੁ ਨ ਬੁਝਿਆ ਜਾਇ॥***
***ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ॥*** ***ਅੰਗ – 560***

ਜਿੰਨੀ ਦੇਰ ਹਉਮੈ ਓਨੀ ਦੇਰ ਨਾਮ ਨਹੀਂ ਵਸਦਾ ਮਨ ਵਿਚ –

***ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ॥*** ***ਅੰਗ – 560***

ਸੱਚ ਦੇ ਵਿਚ ਰਹਿੰਦਾ ਹੋਵੇ ਸੱਚੀ ਓਹਦੀ ਧਾਰਨਾ ਹੋਵੇ, ਇਹ ਕਹੇ ਕਿ ਵਾਹਿਗੁਰੂ ਆਪੇ ਹੀ ਆਪ ਹੈ –

***ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ॥*** ***ਅੰਗ – 1252***

ਇਹ ਧਾਰਨਾ ਮਨ ਦੇ ਵਿਚ ਬਣ ਜਾਵੇ –

***ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ॥***

*ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂੰ ਪੂਰਾ॥* *ਅੰਗ - 1252*

ਜਿੰਨੀ ਦੇਰ ਤੱਕ ਧਾਰਨਾ ਨਹੀਂ ਬਣਦੀ ਸੱਚ ਨਹੀਂ ਕਮਾਇਆ ਜਾ ਸਕਦਾ, ਸੋ ਇਸ ਕਰਕੇ ਗੁਰੂ ਦੀ ਲੋੜ ਅਵਸ਼ ਹੈ। ਜਿੰਨੀ ਦੇਰ ਦਿਲ ਕਰਦਾ ਹੈ ਕਰਮ ਕਮਾਈ ਜਾਉ 'ਲਖ ਕੋਟੀ' ਕਹਿੰਦੇ ਹਨ ਸੋ ਖਰਬ ਨੂੰ। ਭਾਵੇਂ ਸੌ ਖਰਬ ਕਰਮ ਕਰ ਲੈ, ਤਾਂ ਵੀ ਗੁਰੂ ਤੋਂ ਬਗੈਰ ਤੇਰਾ ਭਰਮ ਨਹੀਂ ਜਾਣਾ।

ਪੰਜ ਭਰਮ ਤੈਨੂੰ ਘੇਰੀਂ ਬੈਠੇ ਹਨ। 1. ਪਹਿਲਾ ਭਰਮ ਹੈ **ਭੇਦ ਭਰਮ।** ਭੇਦ ਭਰਮ ਉਸ ਨੂੰ ਆਖਦੇ ਹਨ ਜਿਸ ਤਰ੍ਹਾਂ ਸੂਰਜ ਹੈ, ਏਥੇ ਬਹੁਤ ਸਾਰੇ ਬਰਤਨ ਪਏ ਹਨ ਤੇ ਸੂਰਜ ਦਾ ਪ੍ਰਤੀਬਿੰਬ ਹਰ ਬਰਤਨ ਵਿਚ ਪੈ ਰਿਹਾ ਹੈ। ਅਕਸ ਪੈ ਰਿਹਾ ਹੈ। ਪਰਛਾਵਾਂ ਹੋਰ ਚੀਜ਼ ਹੈ ਤੇ ਅਕਸ ਹੋਰ ਚੀਜ਼ ਹੈ, ਪਰਛਾਵਾਂ ਕੰਧ ਦਾ ਹੋਇਆ ਕਰਦਾ ਹੈ, ਪਰ ਸੂਰਜ ਦਾ ਤਾਂ ਅਕਸ ਹੁੰਦਾ ਹੈ, ਬਰਤਨ ਵਿਚ ਪੈ ਰਿਹਾ ਹੈ ਘੜਿਆਂ ਵਿਚ ਪੈ ਰਿਹਾ ਹੈ। ਬੇਅੰਤ ਬਰਤਨ ਹਨ। ਕ੍ਰੋੜ ਬਰਤਨ ਹੈ। ਹਰ ਇਕ ਦੇ ਵਿਚ ਸੂਰਜ ਨਜ਼ਰ ਆ ਰਿਹਾ ਹੈ। ਜਦੋਂ ਉਪਰ ਨੂੰ ਦੇਖਦਾ ਹੈ ਤਾਂ ਦੂਜਾ ਸੂਰਜ ਹੈ। ਜੇਕਰ ਬਰਤਨ ਵਿਚ ਪਾਣੀ ਪਾ ਦਿਓ ਤਾਂ ਸੂਰਜ ਹਿਲਦਾ ਹੈ, ਬਰਤਨ ਤਾਂ ਟਿਕਿਆ ਹੁੰਦਾ ਹੈ, ਪਰ ਪਾਣੀ ਹਿਲਦਾ ਰਹਿੰਦਾ ਹੈ, ਪਾਣੀ ਵਿਚ ਦੇਖ ਕੇ ਇਸ ਤਰ੍ਹਾਂ ਲਗਦਾ ਹੈ ਕਿ ਸੂਰਜ ਹਿਲ ਰਿਹਾ ਹੈ, ਸੋ ਇਸ ਤਰ੍ਹਾਂ ਭਰਮ ਪੈ ਗਿਆ ਜਿਹੜੀ ਚੀਜ਼ ਨਹੀਂ ਸੀ ਉਹ ਤਾਂ ਮੰਨ ਲਈ, ਜਿਹੜੀ ਸਤਿ ਸੀ, ਉਸ ਵੱਲ ਧਿਆਨ ਨਹੀਂ ਦਿੰਦਾ, ਅਸਲੀ ਸੂਰਜ ਤਾਂ ਉਪਰ ਸੀ, ਜੋ ਹੇਠਾਂ ਬਰਤਨ ਵਿਚ ਹੈ, ਉਥੇ ਸੂਰਜ ਦਾ ਪ੍ਰਤੀਬਿੰਬ ਪੈ ਰਿਹਾ ਹੈ। ਏਸੇ ਤਰ੍ਹਾਂ ਚੇਤਨਤਾ ਦਾ ਅਕਸ ਪ੍ਰਕਿਰਤੀ ਤੇ ਪੈ ਰਿਹਾ ਹੈ ਜਿਸ ਕਰਕੇ ਇਹ 'ਮੈਂ' ਬਣ ਗਿਆ, 'ਮੈਂ' ਬਣ ਕੇ ਆਪਣੇ ਆਪ ਨੂੰ ਜੀਵ ਸਮਝਦਾ ਹੈ। ਜੀਵ ਤਾਂ ਕੋਈ ਕੋਈ ਹੀ ਸਮਝਦਾ ਹੈ, ਬਾਕੀ ਤਾਂ ਸਭ ਸਰੀਰ ਹੀ ਸਮਝੇ ਹਨ ਕਿ ਮੈਂ ਤਾਂ ਸਾਢੇ ਤਿੰਨ ਹੱਥ ਦੀ ਦੇਹ ਹਾਂ, ਇਸ ਤੋਂ ਵੱਧ ਕੁਝ ਨਹੀਂ ਸਮਝਦਾ-

*ਮਰਣਹਾਰੁ ਇਹੁ ਜੀਅਰਾ ਨਾਹੀ॥* *ਅੰਗ - 188*

ਜਿਹੜਾ ਪ੍ਰਲੋਕ ਨੂੰ ਜਾਂਦਾ ਹੈ-

*ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥* *ਅੰਗ - 520*

ਜਿਹੜਾ ਕੂਕਾਂ ਮਾਰਦਾ, ਜਮਦੂਤਾਂ ਦੀ ਮਾਰ ਖਾਂਦਾ ਜਾਂਦਾ ਹੈ, ਕਹਿੰਦਾ ਮੈਂ ਉਹ ਹਾਂ। ਜਿਹੜਾ ਉਸ ਤੋਂ ਸਿਆਣਾ ਹੈ, ਉਹ ਕੁਝ ਹੋਰ ਅੱਗੇ ਚਲਾ ਜਾਂਦਾ ਹੈ, ਕਾਰਣ ਸਰੀਰ ਨੂੰ ਆਪਣਾ ਸਰੀਰ ਸਮਝਦਾ ਹੈ। ਜਿਹੜਾ ਉਸ ਤੋਂ ਸਿਆਣਾ ਹੈ, ਉਹ ਸਮਝਦਾ ਹੈ ਮੈਂ ਤਾਂ ਹੈ ਹੀ ਨਹੀਂ ਇਹ ਤਾਂ ਕੇਵਲ ਪ੍ਰਤੀਬਿੰਬ ਪੈ ਰਿਹੈ, ਅਕਸ ਪੈ ਰਿਹਾ ਹੈ, ਅਕਸ ਹੈ, ਸੂਰਜ ਨਹੀਂ ਹਿਲ ਰਿਹਾ, ਦੁਖ ਸੁਖ ਮਹਿਸੂਸ ਕਰ ਰਿਹਾ ਹੈ, ਸੋ ਇਸ ਨੂੰ **ਭੇਦ ਭਰਮ** ਕਹਿੰਦੇ ਹਨ।

ਦੂਜਾ ਭਰਮ ਹੈ **ਕਰਤੱਤੂ ਭਰਮ।** ਜਿਸ ਤਰ੍ਹਾਂ ਕਿ ਮੈਂ ਦਾਨ ਕਰਦਾ ਹਾਂ, ਮੈਂ ਪੁੰਨ ਕਰਦਾ ਹਾਂ, ਮੈਂ ਨੇਕੀ ਕਰਦਾ ਹਾਂ, ਮੈਂ ਪਾਠ ਕਰਦਾ ਹਾਂ, ਮੈਂ ਬਹੁਤ ਵੱਡਾ ਗਿਆਨੀ ਹਾਂ, ਇਹ ਕਰਤੱਤੂ ਭਰਮ ਕਹਾਉਂਦਾ ਹੈ। ਤੀਜਾ ਹੋਇਆ ਕਰਦਾ ਹੈ **'ਸੰਗ ਭਰਮ'** ਸੰਗ ਭਰਮ ਹੁੰਦਾ ਹੈ ਜਦੋਂ ਬੁਧੀ ਤੇ ਚੇਤਨਤਾ ਦਾ ਪ੍ਰਕਾਸ਼ ਪੈਂਦਾ ਹੈ, ਉਸ ਵੇਲੇ ਸਰੀਰ ਦਾ ਸੰਗ ਹੈ ਬੁੱਧੀ ਨੂੰ, ਬੁੱਧੀ ਕਿਉਂਕਿ **matter** ਹੈ, ਸਰੀਰ ਦੇ ਜਿਹੜੇ ਰੂਪ, ਰੰਗ, ਭੇਖ ਹੈ, ਮੈਂ ਗੋਰਾ ਹਾਂ, ਮੈਂ ਕਾਲਾ ਹਾਂ, ਮੈਂ ਹਿੰਦੂ ਹਾਂ, ਮੈਂ ਸਿਖ ਹਾਂ, ਮੈਂ ਮੁਸਲਮਾਨ ਹਾਂ, ਮੈਂ ਹਿੰਦੁਸਤਾਨੀ ਹਾਂ, ਮੈਂ ਅੰਗਰੇਜ਼ ਹਾਂ, ਮੈਂ ਅਮਰੀਕਨ ਹਾਂ, ਜਿਤਨੇ ਵੀ 'ਦੇਹ' ਦੇ ਧਰਮ ਹਨ, ਉਹ ਆਪਣੇ ਆਪ ਵਿਚ ਲੈ ਜਾਣੇ, ਇਸ ਨੂੰ ਸੰਗ ਭਰਮ ਕਹਿੰਦੇ ਹਨ, ਮੈਂ ਫਲਾਣਾ ਹਾਂ ਮੈਂ ਢਿਮਕਾ ਹਾਂ।

ਚੌਥਾ ਭਰਮ ਹੋਇਆ ਕਰਦਾ ਹੈ ਕਿ ਵਾਹਿਗੁਰੂ ਜੋ ਹੈ ਉਹ ਇਸ ਪ੍ਰਕਿਰਤੀ ਤੋਂ, ਸੰਸਾਰ ਬ੍ਰਹਿਮੰਡ ਤੋਂ ਅਲੱਗ ਹੈ, ਵਾਹਿਗੁਰੂ ਹੋਰ ਹੈ, ਬ੍ਰਹਿਮੰਡ ਹੋਰ ਹੈ। ਸੋ ਇਹ ਭਰਮ ਵੀ ਆਦਮੀ ਨੂੰ ਘੇਰੀ ਰਖਦਾ ਹੈ, ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ॥*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥*
*ਏਹੁ ਵਿਸੁ ਸੰਸਾਰੁ ਤੁਮ ਦੇਖਦੇ*
*ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥* *ਅੰਗ - 922*

ਸੋ ਇਸ ਤਰ੍ਹਾਂ ਗੁਰਬਾਣੀ ਦਾ ਫੁਰਮਾਨ ਹੈ -

*ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥* *ਅੰਗ - 485*

ਤਰੰਗ ਤਾਂ ਹਨ ਜੀਵ, ਤੇ ਜਲ ਹੈ ਸਮੁੰਦਰ, ਸਮੁੰਦਰ ਵਿਚੋਂ ਤਰੰਗਾਂ ਨੂੰ ਕਿਵੇਂ ਵਖਰੇ ਕਰ ਦਿਓਗੇ? ਉਹ ਤਾਂ

ਇਕੋ ਹੀ ਰੂਪ ਹੈ, ਆਪਣੇ ਖੇਲ ਆਪੇ ਹੀ ਕਰ ਰਿਹਾ ਹੈ।

ਪੰਜਵਾਂ ਭਰਮ ਹੈ ਕਿ ਸੰਸਾਰ ਦੁਖਾਂ ਦਾ ਘਰ ਹੈ, ਇਥੇ ਦੁਖ ਹੀ ਦੁਖ ਹੈ। ਹੋਰ ਕੁਝ ਨਹੀਂ ਵਾਹਿਗੁਰੂ ਦਾ ਵਿਕਾਰ ਹੈ। ਏਥੇ ਦੁਖ ਹੀ ਦੁਖ ਹੈ ਸੁਖ ਹੋ ਹੀ ਨਹੀਂ ਸਕਦਾ। ਪਰ ਮਹਾਰਾਜ ਦਾ ਫੁਰਮਾਨ ਹੈ -

***ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ...............॥*** ***ਅੰਗ - 1302***

ਏਥੇ ਤਾਂ ਕੇਵਲ ਸੁਖ ਹੀ ਸੁਖ ਹੈ, ਬੰਦਿਆ ਤੇਰੇ ਮਨ ਦੀ ਦ੍ਰਿਸ਼ਟੀ ਹੀ ਗਲਤ ਹੈ, ਕੇਵਲ ਮਨ (ਚਿਤ) ਹੀ ਦੁਖ ਸੁਖ ਮਹਿਸੂਸ ਕਰਦਾ ਹੈ, ਕਿਉਂਕਿ ਚਿਤ ਭਰਮ ਵਿਚ ਬੰਨਿਆ ਹੋਇਆ ਹੈ, ਜਦੋਂ ਭਰਮ ਟੁੱਟ ਗਿਆ ਤਾਂ ਫਿਰ ਹਉਮੈ ਦੀ ਸੁਰਤ ਜਾਂਦੀ ਰਹੇਗੀ, ਇਸ ਬਾਰੇ ਮਹਾਰਾਜ ਨੇ ਇਸ ਤਰ੍ਹਾਂ ਫੁਰਮਾਇਆ ਹੈ-

***ਧਾਰਨਾ - ਹਉਮੈ ਸੁਰਤ ਵਿਸਾਰ ਮੇਰੇ ਮਨ ਭੋਲਿਆ -2, 2.***
***ਮੇਰੇ ਮਨ ਭੋਲਿਆ, ਮੇਰੇ ਮਨ ਭੋਲਿਆ -2.***
***ਹਉਮੈ ਸੁਰਤ ਵਿਸਾਰ................ -2.***

ਸੋ ਸੁਰਤ ਹੈ ਜਿਸ ਨੂੰ ਚੇਤਨਤਾ **(conciousness)** ਆਖਦੇ ਹਨ, ਮਹਾਰਾਜ ਕਹਿੰਦੇ ਇਸ ਦੀ ਗਲਤ ਧਾਰਨਾ ਬਣ ਗਈ ਹੈ, ਇਸਦੀ ਹਉਮੈ ਦੀ ਧਾਰਨਾ ਬਣ ਗਈ ਹੈ, ਬ੍ਰਹਮ ਦੀ ਧਾਰਨਾ ਨਹੀਂ ਬਣੀ, ਦੋਵੇਂ ਧਾਰਨਾ (ਖਿਆਲ) ਹਨ। ਹਉਮੈ ਦੀ ਧਾਰਨਾ ਵਿਚ ਇਸਦੀ ਬਿਰਤੀ ਰਹਿ ਗਈ, ਬ੍ਰਹਮ ਦੀ ਧਾਰਨਾ ਵੱਲ ਤਾਂ ਧਿਆਨ ਹੀ ਨਹੀਂ ਦਿੱਤਾ, ਅਸਲ ਨਾਲ ਪਿਆਰ ਨਹੀਂ ਪਾਇਆ, ਨਕਲ ਨਾਲ ਪਿਆਰ ਲਾ ਲਿਆ-

***ਭੋਲਿਆ ਹਉਮੈ ਸੁਰਤਿ ਵੀਸਾਰਿ॥*** ***ਅੰਗ - 1168***

ਹਉਮੈ ਮਾਰ, ਮਾਰਦੇ ਇਸ ਨੂੰ -

***ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ॥*** ***ਅੰਗ - 1168***

ਇਸਦੇ ਵਿਚ ਜਿਹੜਾ ਪਰਮੇਸ਼ਰ ਦਾ ਸਾਰ ਗੁਣ ਹੈ, ਤੱਤ ਹੈ ਅਖੀਰ ਵਿਚ ਇਸ ਨੂੰ ਵੀਚਾਰ ਕੇ ਮਨ ਵਿਚ ਵਸਾ ਲੈ -

***ਹਉ ਹਉ ਕਰਤ ਨਹੀ ਸਚੁ ਪਾਈਐ॥***
***ਹਉਮੈ ਜਾਇ ਪਰਮ ਪਦੁ ਪਾਈਐ॥*** ***ਅੰਗ - 226***

ਮੈਂ ਮੈਂ ਕਰਕੇ ਸੱਚ ਦੀ ਪ੍ਰਾਪਤੀ ਨਹੀਂ ਹੋਣੀ, ਮੈਂ ਤਪ ਕਰਦਾ ਹਾਂ, ਮੈਂ ਦਾਨ ਕਰਦਾ ਹਾਂ, ਮੇਰੇ ਵਿਚ ਅੰਤਰਆਤਮਾ ਹੈ, ਮੇਰੇ ਵਿਚ ਸ਼ਕਤੀ ਹੈ, ਬਹੁਤ ਲੋਕ ਮੇਰੇ ਮਿੱਤਰ ਹਨ, ਮੈਨੂੰ ਮਿਲਣ ਵਾਲੇ ਬਹੁਤ ਹਨ, ਮੇਰੇ ਰਿਸ਼ਤੇਦਾਰ ਬਹੁਤ ਹਨ, ਸਾਰਾ ਹੀ ਹਉਮੈ ਦਾ ਕਬਾੜਖਾਨਾ ਤੁਰਿਆ ਫਿਰਦਾ ਹੈ, ਕਹਿੰਦੇ ਇਸ ਨੂੰ ਕਿਉਂ ਨਹੀਂ ਵਿਸਾਰਦਾ, ਹੈ ਤਾਂ ਸਾਰੇ ਪਰਮੇਸ਼ਰ ਹੀ, ਜਿੰਨਾਂ ਚਿਰ ਤੇਰੇ ਵਿਚ ਹਉਮੈ ਹੈ -

***ਜਬ ਹਮ ਹੋਤੇ ਤਬ ਤੂ ਨਾਹੀ .............॥*** ***ਅੰਗ - 657***

ਜਿੰਨਾ ਚਿਰ 'ਮੈ' ਹੁੰਦਾ ਹੈ ਪ੍ਰਭੂ ਤੂੰ ਨਹੀਂ ਹੁੰਦਾ -

***ਅਨਲ ਅਗਮ ਜੈਸੇ ਲਹਰਿ ਮਇ ਓਦਧਿ***
***ਜਲ ਕੇਵਲ ਜਲ ਮਾਂਹੀ॥*** ***ਅੰਗ - 657***

ਭੁਲੇਖਾ ਪੈ ਗਿਆ ਸੀ ਕਿ ਲਹਿਰ ਸਮੁੰਦਰ ਨਾਲੋਂ ਵਖਰੀ ਹੈ, ਬੁਲਬੁਲੇ ਵਖਰੇ ਹੋ ਗਏ, ਝੱਗ ਵਖਰੀ ਹੋ ਗਈ, ਲੇਕਿਨ ਗਿਆਨ ਦੇ ਨਾਲ ਪਤਾ ਲਗਿਆ ਕਿ ਏਥੇ ਤਾਂ ਕੇਵਲ ਹੈ ਹੀ ਵਾਹਿਗੁਰੂ, ਹੋਰ ਕੋਈ ਦੂਜਾ ਹੈ ਹੀ ਨਹੀਂ।

***ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥***
***ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥*** ***ਅੰਗ - 657***

ਜਿਹੜੀ ਅਸਲੀ ਸੁਰਤ ਸੀ ਉਹ ਤਾਂ ਸੌਂ ਗਈ, ਨਕਲੀ ਸੁਰਤ ਜਾਗ ਪਈ ਨਕਲੀ ਸੁਰਤ ਨੇ ਵੈਰੀ ਧਾਰ ਲਏ ਮਿਤਰ ਧਾਰ ਲਏ, ਆਪਣੇ ਧਾਰ ਲਏ, ਬੇਗਾਨੇ ਧਾਰ ਲਏ, ਮੈਂ ਹਿੰਦੂ ਹਾਂ, ਮੁਸਲਮਾਨ ਹਾਂ, ਮੈਂ ਸਿਖ ਹਾਂ, ਇਸ ਨੇ ਕਿੱਡਾ ਰੌਲਾ ਪਾ ਦਿੱਤਾ। ਇਹ ਜਿੰਨਾ ਰੌਲਾ ਰੱਪਾ ਪਿਆ ਹੋਇਆ ਹੈ ਹਉਮੈ ਦਾ ਪਿਆ ਹੋਇਆ ਹੈ। ਸਭ ਰਾਜੇ ਵੀ ਹਉਮੈ ਵਿਚ, ਪਰਜਾ ਵੀ ਹਉਮੈ ਵਿਚ ਫੇਰ ਸੱਚ ਦਾ ਨਬੇੜਾ ਕੌਣ ਕਰੇ? ਫੇਰ ਕੋਈ ਨਹੀਂ ਕਰ ਸਕਦਾ। ਕਿਉਂਕਿ ਅੰਨਿਆਂ ਦੇ ਵਸ ਚੀਜ਼ ਪੈ ਗਈ। ਸੋ ਮਹਾਰਾਜ ਕਹਿੰਦੇ ਹਨ ਵਿਸਾਰ ਦੇ, ਭੁਲ ਜਾ, ਕੀ ਤੂੰ ਐਨਾ ਭੋਲਾ ਹੋ ਗਿਆ?

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*** ***ਅੰਗ - 441***

ਤੂੰ ਪਛਾਣ ਤਾਂ ਸਹੀ ਤੂੰ ਕਿਥੇ ਜਾ ਰਿਹੈਂ, ਤੂੰ ਹੈ ਕੌਣ? ਜੀਵ ਬਣ ਗਿਆ, ਨਿਮਾਣਾ ਬਣ ਗਿਆ-

***ਹਉ ਮੈ ਕਰੀ ਤਾ ਤੂ ਨਾਹੀ............॥*** ***ਅੰਗ - 1092***

ਜਦੋਂ ਹਉਮੈ ਕਰ ਲਈ ਤਾਂ ਵਾਹਿਗੁਰੂ ਹੀ ਨਹੀਂ ਹੈ-

***............ ਤੂ ਹੋਵਹਿ ਹਉ ਨਾਹਿ॥*** ***ਅੰਗ - 1092***

ਤੂੰ ਹੁੰਦਾ ਹੈ ਤਾਂ ਮੈਂ ਨਹੀਂ ਹੁੰਦਾ -

***ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ॥*** ***ਅੰਗ - 1093***

ਸਾਧ ਸੰਗਤ ਜੀ ਪਹਿਲਾਂ ਗੱਲ ਬੁਝ ਲਓ, ਇਹ ਬੁਝਣਾ ਜ਼ਰੂਰੀ ਹੈ, ਤੁਹਾਨੂੰ ਬੁਝਾਰਤ ਪਾ ਦਿੱਤੀ ਹੈ, ਇਹ ਜਿਹੜੀ ਕਥਾ ਕਰਨ ਵਾਲੀ ਨਹੀਂ ਹੈ, ਅਕਥ ਕਥਾ ਹੈ ਉਸ ਨੂੰ ਮਨ ਦੇ ਅੰਦਰ ਧਾਰਨ ਕਰਕੇ ਬੁੱਝੋ ਕਿ ਇਹ ਗੱਲ ਕੀ ਹੈ -

***ਹਉ ਮੈ ਕਰੀ ਤਾ ਤੂ ਨਾਹੀ ਤੂ ਹੋਵਹਿ ਹਉ ਨਾਹਿ॥*** ***ਅੰਗ - 1092***

ਵੀਚਾਰ ਕੇ ਦੇਖ ਲਓ, ਸਾਰਾ ਪ੍ਰਭਾਵ ਹਉਮੈ ਦਾ ਹੀ ਹੈ, ਮੈਂ, ਤੂੰ, ਇਹ, ਉਹ, ਮੇਰਾ, ਤੇਰਾ, ਉਠਣਾ, ਸੌਣਾ, ਚੰਗਾ-ਮੰਦਾ, ਜੋ ਕੁਝ ਵੀ ਹੈ, ਸੁਖ ਦੁਖ ਸਭ ਹਉਮੈ ਦਾ ਪ੍ਰਵਾਰ ਹੈ, ਜਿੰਨਾਂ ਚਿਰ ਇਹ ਹੈ ਉਨਾ ਚਿਰ ਸੱਤ ਚਿਤ ਅਨੰਦ ਵਾਹਿਗੁਰੂ ਤਾਂ ਹੋ ਨਹੀਂ ਸਕਦਾ, ਜਦੋਂ ਉਹ ਹੋ ਜਾਏਗਾ ਤਾਂ ਹਉਮੈ ਦੇ ਪਰਿਵਾਰ ਦਾ ਨਾਸ ਹੋ ਜਾਵੇਗਾ, ਦੂਜਾ ਕੋਈ ਰਹੇਗਾ ਨਹੀਂ, ਕੇਵਲ ਇਕੋ ਹੀ ਰਹਿ ਜਾਵੇਗਾ, ਕਿਉਂਕਿ ਗੁਰੂ ਨੇ ਹਉਮੈ ਨੂੰ ਮਾਰ ਕੇ -

***ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥***
***ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥*** ***ਅੰਗ - 293***

ਜਦੋਂ ਪ੍ਰਕਾਸ਼ ਹੋ ਗਿਆ, ਫੇਰ ਕੀ ਹੋਵੇਗਾ?

***ਧਾਰਨਾ - ਗੁਰਾਂ ਨੇ ਮੇਰੇ ਓ ਨੈਣ ਖੋਲ੍ਹਤੇ -2, 2.***
***ਮੈਨੂੰ ਸਾਰੀਆਂ ਘਟਾਂ ਦੇ ਵਿਚ ਦਿਸਿਆ -2, 2.***
***ਮੈਨੂੰ ਸਾਰੀਆਂ ਘਟਾਂ ਦੇ ਵਿਚ ਤੂੰਹੀਓਂ ਦਿਸਿਆ,***
***ਨੈਣ ਖੋਲ੍ਹਤੇ ਗੁਰਾਂ ਨੇ ਮੇਰੇ ਓ -2.***
***ਗੁਰਾਂ ਨੇ ਮੇਰੇ ਓ, ਨੈਣ ਖੋਲ੍ਹ ਤੇ -2, 2.***

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥*** ***ਅੰਗ - 407***

ਕਹਿਣ ਲੱਗੇ ਕਿ ਗੱਲ ਬੁਝੋ -

***ਹਉ ਮੈ ਕਰੀ ਤਾ ਤੂ ਨਾਹੀ ਤੂ ਹੋਵਹਿ ਹਉ ਨਾਹੀ॥*** ***ਅੰਗ - 1092***

ਜਦੋਂ ਸਾਰਿਆਂ ਦੇ ਅੰਦਰ ਓਹੀ ਓਹੀ ਰਹਿ ਗਿਆ ਤੂੰਹੀ ਤੂੰਹੀ ਰਹਿ ਗਿਆ ਤਾਂ ਬਾਕੀ ਤਾਂ ਕੁਝ ਨਾ ਰਿਹਾ-

***ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ॥*** ***ਅੰਗ - 1093***

ਇਹ ਕਥਾ ਐਸੀ ਹੈ, ਜਿਸ ਨੂੰ ਅਕਥ ਕਹਿੰਦੇ ਹਨ। ਬੁਝੋ ਇਸ ਗੱਲ ਨੂੰ। ਸੋ -

***ਭੋਲਿਆ ਹਉਮੈ ਸੁਰਤਿ ਵੀਸਾਰਿ॥*** ***ਅੰਗ - 1168***

ਹਉਮੈ ਦੀ ਸੁਰਤ ਨੂੰ ਵਿਸਾਰ ਦੇ ਕਿਉਂ ਇਸਦੇ ਵਿਚ ਪਿਆ ਹੋਇਐਂ -

***ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ॥*** ***ਅੰਗ - 1168***
***ਹਉ ਹਉ ਕਰਤ ਨਹੀ ਸਚੁ ਪਾਈਐ॥***
***ਹਉਮੈ ਜਾਇ ਪਰਮ ਪਦੁ ਪਾਈਐ॥*** ***ਅੰਗ - 226***

ਸੋ ਇਸ ਤਰ੍ਹਾਂ ਬਾਬੇ ਫਰੀਦ ਨੂੰ ਸਮਝਾਇਆ -

***ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥***
***ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥*** ***ਅੰਗ - 1378***

ਕੀ ਢੂੰਡਦਾ ਫਿਰਦੈ? ਗੱਲ ਤਾਂ ਕੁਝ ਹੋਰ ਹੀ ਹੈ, ਜਿਸ ਨੂੰ ਤੂੰ ਭਾਲਦੈਂ ਉਹ ਤਾਂ ਤੇਰੇ ਅੰਦਰ ਹੀ ਹੈ ਪਰ ਜਿੰਨਾ ਚਿਰ ਤੈਨੂੰ ਮੁਰਸ਼ਦ-ਏ-ਕਾਮਲ ਨਹੀਂ ਮਿਲਦਾ, ਜੁਗਤੀ ਨਹੀਂ ਦਸਦਾ, ਉਨਾਂ ਚਿਰ ਤੈਨੂੰ ਮਿਲ ਨਹੀਂ ਸਕਦਾ। ਤੂੰ ਐਵੇਂ ਸਮਾ ਬਰਬਾਦ ਕਰ ਰਿਹਾ ਹੈਂ। ਪਹਿਲਾਂ ਮੁਰਸ਼ਦ-ਏ-ਕਾਮਲ ਦੀ ਸ਼ਰਨ ਵਿਚ ਜਾ, ਮਹਾਂਪੁਰਸ਼ਾਂ ਦੀ ਨਸੀਹਤ ਹੋ ਗਈ। ਫਰੀਦ ਨੇ ਕਿਹਾ, ਮਹਾਂਪੁਰਸ਼ੋ ਤੁਸੀਂ ਮੇਰੇ ਤੇ ਐਨੀ ਕ੍ਰਿਪਾ ਕੀਤੀ ਹੈ ਪਰ ਮੈਨੂੰ ਇਹ ਤਾਂ ਦਸ ਦਿਓ ਕਿ ਸੰਸਾਰ ਵਿਚ

ਕੋਈ ਪੂਰਾ ਮੁਰਸ਼ਦ-ਏ-ਕਾਮਲ ਹੈ ਵੀ? ਕਹਿਣ ਲੱਗੇ ਹਾਂ, ਹੈ! ਤੂੰ ਅਜਮੇਰ ਸ਼ਰੀਫ ਚਲਾ ਜਾ, ਉਥੇ ਮੁਖਤਿਆਰ ਕਾਕੀ ਨਾਮ ਦੇ ਮਹਾਂਪੁਰਸ਼ ਹਨ, ਉਨ੍ਹਾਂ ਦੀ ਸ਼ਰਨ ਲੈ ਲੈ, ਉਹ ਬ੍ਰਹਮ ਨੇਸ਼ਟੀ, ਬ੍ਰਹਮ ਬਕਤਾ ਹੈ, ਪੂਰਨ ਪੁਰਖ ਹਨ। ਸੋ ਫਰੀਦ ਉਥੇ ਚਲਾ ਗਿਆ, ਪਰ ਅਜੇ ਹਉਮੈ ਦੀ ਆਦਤ ਨਹੀਂ ਗਈ, ਉਥੇ ਕੀ ਦੇਖਦਾ ਹੈ ਕਿ ਗੁਰੂ ਨੇ ਬੱਚੇ ਦਾ ਰੂਪ ਧਾਰਿਆ ਹੋਇਆ ਹੈ, ਬ੍ਰਹਮ ਗਿਆਨੀ ਦੀ ਤਾਂ ਮਰਜ਼ੀ ਹੋਇਆ ਕਰਦੀ ਹੈ, ਉਸ ਨੇ ਰੂਪ ਤਾਂ ਕੀ ਧਾਰਨਾ ਹੈ, ਉਹਨਾਂ ਨੇ ਤਾਂ ਵੈਸੇ ਹੀ ਦ੍ਰਿਸ਼ਟੀ ਵਿਚ ਆਉਣ ਲੱਗ ਜਾਣਾ ਹੈ।

ਜਦੋਂ ਬਾਬਾ ਬੁੱਢਾ ਜੀ ਅੱਠ ਸਾਲ ਦੇ ਸੰਗਤ ਵਿਚ ਬੈਠੇ ਸਨ ਤਾਂ ਉਨ੍ਹਾਂ ਦੇ ਮਾਤਾ ਪਿਤਾ ਲੱਭਣ ਵਾਸਤੇ ਆ ਗਏ, ਗੁਰੂ ਨਾਨਕ ਪਾਤਸ਼ਾਹ ਨੇ ਤਾਂ ਬੁਢਾ ਕਹਿ ਦਿੱਤਾ ਸੀ ਕਿ ਤੂੰ ਤਾਂ ਬੁਢਿਆਂ ਵਾਲੀਆਂ ਗੱਲਾਂ ਕਰਦਾ ਹੈਂ। ਸਾਰੀ ਸੰਗਤ ਨੂੰ ਤਾਂ ਉਹ ਅੱਠ ਸਾਲ ਦਾ ਬੱਚਾ ਨਜ਼ਰ ਆਉਂਦਾ ਹੈ। ਪਰ ਮਾਂ ਬਾਪ ਨੂੰ 70-72 ਸਾਲ ਦਾ ਬੁੱਢਾ ਨਜ਼ਰ ਆਉਂਦਾ ਹੈ। ਜਦੋਂ ਮਾਂ ਬਾਪ ਲਭਦੇ ਲਭਦੇ, ਕੋਲ ਆ ਕੇ ਖਲੋਂਦੇ ਹਨ ਤਾਂ ਮਨ ਵਿਚ ਸੋਚਦੇ ਹਨ ਸਾਡਾ ਬੱਚਾ ਤਾਂ ਅੱਠ ਸਾਲ ਦਾ ਹੈ, ਪਰ ਇਹ ਤਾਂ ਕੋਈ ਬੁੱਢਾ ਬੈਠਾ ਹੈ, ਸੋ ਕੇਵਲ ਦ੍ਰਿਸ਼ਟੀ ਦਾ ਹੀ ਫਰਕ ਹੋਇਆ ਕਰਦਾ ਹੈ। ਬੱਚਿਆਂ ਨਾਲ ਖੇਲ੍ਹ ਰਿਹਾ ਹੈ ਬੁਖਤਿਆਰ ਕਾਕੀ, ਬੱਚੇ ਗੇਂਦ ਨਾਲ ਖੇਲ ਰਹੇ ਹਨ, ਗੇਂਦ ਉਪਰ ਸੁਟਦੇ ਹਨ ਫਿਰ ਬੋਚਦੇ ਹਨ, ਬੁਖਤਿਆਰ ਕਾਕੀ ਜਿਸ ਨੂੰ ਕੁਤਬਦੀਨ ਵੀ ਆਖਦੇ ਹਨ, ਉਸ ਨੇ ਗੇਂਦ ਉਪਰ ਸੁੱਟੀ, ਐਨੀ ਦੇਰ ਵਿਚ ਫਰੀਦ ਵੀ ਆ ਗਿਆ। ਉਸ ਨੂੰ ਤਪੱਸਿਆ ਦਾ ਬੜਾ ਮਾਣ ਸੀ ਕਿ ਮੈਂ ਬੜੀ ਤਪੱਸਿਆ ਕੀਤੀ ਹੈ। ਕਿੰਨੇ ਸਾਲ ਹੋ ਗਏ ਮੈਨੂੰ ਤਪੱਸਿਆ ਕਰਦਿਆਂ, ਨਾਲੇ ਮੈਨੂੰ ਸ਼ਕਤੀਆਂ ਤੇ ਭਰੋਸਾ ਹੈ, ਪਰ ਹੁਣ ਮੇਲ ਦੇਖੋ ਕਿਵੇਂ ਕਰਦਾ ਹੈ। ਜਦੋਂ ਮੁਰਸ਼ਦ ਨੇ ਗੇਂਦ ਮਾਰੀ ਤਾਂ ਫਰੀਦ ਨੇ ਗੇਂਦ ਉਪਰ ਹੀ ਰੋਕ ਦਿਤੀ। ਉਪਰ ਅਸਮਾਨ ਵਿਚ ਅੜੀ ਖੜ੍ਹੀ ਹੈ, ਆਲੇ ਦੁਆਲੇ ਦੇਖਿਆ ਕਿ ਕੌਣ ਆ ਗਿਆ? ਪਤਾ ਲੱਗਾ ਉਹ ਸਾਹਮਣੇ ਇਕ ਦਰਵੇਸ਼ ਖੜ੍ਹਾ ਹੈ। ਬੁਖਤਿਆਰ ਕਾਕੀ ਨੇ ਉਪਰ ਦੇਖਿਆ ਤਾਂ ਗੇਂਦ ਹੇਠਾਂ ਆ ਗਈ, ਖੇਲ ਬੰਦ ਕਰ ਦਿੱਤੀ, ਆਪ ਆਸਣ ਤੇ ਜਾ ਕੇ ਬੈਠ ਗਏ, ਫਰੀਦ ਨੇ ਸਿਜਦਾ ਕੀਤਾ, ਪੁਛਿਆ ਤੂੰ ਕਿਵੇਂ ਆਇਆ ਹੈ? ਫਰੀਦ ਨੇ ਕਿਹਾ, "ਜੀ ਮੈਂ ਆਪ ਨੂੰ ਮੁਰਸ਼ਦ ਧਾਰਨ ਕਰਨ ਆਇਆ ਹਾਂ।" ਕਹਿੰਦੇ, "ਗੇਂਦ ਰੋਕ ਕੇ।" ਮੈਨੂੰ ਸ਼ਕਤੀਆਂ ਦਿਖਾਉਣ ਆਇਆ ਹੈਂ ਜਾਂ ਮੁਰਸ਼ਦ ਦੀ ਤਲਾਸ਼ ਵਿਚ ਆਇਆ ਹੈਂ। ਇਸ ਤਰ੍ਹਾਂ ਤਾਂ ਨਹੀਂ ਬਣੀਦਾ ਹੁੰਦਾ, ਅਜੇ ਤਾਂ ਤੇਰੇ ਅੰਦਰ ਬਹੁਤ ਕੁਝ ਭਰਿਆ ਪਿਆ ਹੈ, ਅਜੇ ਹੋਰ ਤੁਰ ਫਿਰ ਲੈ, ਫੇਰ ਵਾਪਸ ਚਲਾ ਗਿਆ। ਸਿਆਣਿਆਂ ਨੇ ਫੇਰ ਸਮਝਾਇਆ ਕਿ ਤੂੰ ਫੇਰ ਮੁਰਸ਼ਦ ਦੀ ਸ਼ਰਨ ਵਿਚ ਜਾ, ਤੂੰ ਨਿਰਮਾਣ ਹੋ ਕੇ ਜਾ, ਫਰੀਦ ਫੇਰ ਦੂਜੀ ਵਾਰੀ ਜਾਂਦਾ ਹੈ, ਤਾਂ ਕੀ ਦੇਖਦਾ ਹੈ ਮੁਰਸ਼ਦ ਜਿਸ ਪੇੜ ਥੱਲੇ ਬੈਠਾ ਹੈ, ਉਹ ਬਿਲਕੁਲ ਸੁੱਕਾ ਹੋਇਆ ਹੈ। ਮੁਢ ਥੱਲੇ ਬੈਠਾ ਹੈ। ਸੋਚਿਆ ਜੇ ਮੁਰਸ਼ਦ ਦੀ ਸਮਾਧੀ ਲੱਗ ਗਈ, ਜੇਠ ਦੀ ਧੁੱਪ ਪੈ ਰਹੀ ਹੈ, ਮੁਰਸ਼ਦ ਨੂੰ ਬਹੁਤ ਗਰਮੀ ਲੱਗ ਜਾਏਗੀ। ਸੋ ਫਰੀਦ ਨੇ ਨਿਗ੍ਹਾ ਕੀਤੀ ਤੇ ਪੇੜ ਦੀਆਂ ਟਾਹਣੀਆਂ ਹਰੀਆਂ ਕਰ ਦਿੱਤੀਆਂ। ਮੁਰਸ਼ਦ ਦੇ ਨੇਤਰ ਖੁਲ੍ਹ ਗਏ ਤੇ ਉਪਰ ਦੇਖਿਆ ਕਿ ਪੇੜ ਹਰਾ ਹੋ ਗਿਆ। ਫਿਰ ਦੇਖਿਆ ਕਿ ਇਹ ਤਾਂ ਫੇਰ ਉਹੀ ਆ ਗਿਆ। ਪੁਛਿਆ ਤੂੰ ਕੀ ਕਰਨ ਆਇਆ ਹੈਂ? ਕਹਿਣ ਲੱਗਾ ਮੈਂ ਮੁਰੀਦ ਬਣ ਕੇ ਆਇਆ ਹਾਂ। ਆਪ ਨੂੰ ਗੁਰੂ ਧਾਰਨਾ ਹੈ। ਬੁਖਤਿਆਰ ਕਾਕੀ ਨੇ ਕਿਹਾ ਕਿ ਮੁਰਸ਼ਦ ਕੋਲ ਇਸ ਤਰ੍ਹਾਂ ਮੁਰੀਦ ਬਣਕੇ ਨਹੀਂ ਆਈਦਾ। ਅਜੇ ਤੂੰ ਵਾਪਸ ਜਾ, ਆਪ ਨੇ ਉਪਰ ਦੇਖ ਕੇ ਫੇਰ ਸਾਰਾ ਪੇੜ ਰੁੰਡ ਮੁੰਡ ਕਰ ਦਿੱਤਾ। ਫਰੀਦ ਨੂੰ ਸਮਝਾਇਆ ਕਿ ਜੇ ਮੁਰੀਦ ਬਣਨਾ ਹੈ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*** ***ਅੰਗ - 1102***

ਪਹਿਲਾਂ ਮਰਨਾ ਕਬੂਲਣਾ ਹੈ। ਮੈਂ ਤੇ ਮੇਰਾ ਭਾਵ ਛੱਡਣਾ ਜ਼ਰੂਰੀ ਹੈ। ਹਉਮੈ ਛੱਡਣੀ ਹੈ, ਮੈਂ ਨੂੰ ਮਾਰਨਾ ਹੈ, ਜੋ ਮੈਂ ਬਣਿਆ ਹੋਇਆ ਹੈ, ਇਸ ਨੂੰ ਮਾਰ ਕੇ ਫੇਰ ਮੁਰੀਦ ਬਣ। ਫੇਰ ਸ਼ਾਇਦ ਕੁਝ ਮਿਲ ਜਾਵੇ। ਜੇਕਰ ਮੈਂ ਨਾਲ ਲੈ ਕੇ ਜਾਏਂਗਾ ਫੇਰ ਕੁਝ ਨਹੀਂ ਬਣਨਾ ਕਿਉਂਕਿ -

***ਮੁਰਦਾ ਹੋਇ ਮੁਰੀਦ ਨਾ ਗਲੀ ਹੋਵਣਾ।*** ***ਭਾਈ ਗੁਰਦਾਸ ਜੀ ਦੀ ਵਾਰ 3/18***

***ਧਾਰਨਾ - ਮੁਰਦਾ ਹੋਇਕੇ ਮੁਰੀਦ ਬਣ ਜਾਵਣਾ -2, 2.***
***ਮੁਰਦਾ ਹੋਇਕੇ ਮੁਰੀਦ ਬਣ ਜਾਵਣਾ -2, 2.***

ਇਕ ਵਾਰੀ ਇਕ ਪ੍ਰੇਮੀ ਮਹਾਤਮਾ ਕੋਲ ਗਿਆ ਤਾਂ ਕਹਿਣ ਲੱਗੇ ਮੈਂ ਆਪ ਨੂੰ ਗੁਰੂ ਧਾਰਨਾ ਹੈ। ਮਹਾਤਮਾ ਨੇ ਸਮਝਾਇਆ ਕਿ ਪਹਿਲਾਂ ਆਪਣਾ ਆਪ, ਹਉਮੈ, ਨੂੰ ਖਤਮ ਕਰਨਾ ਪੈਂਦਾ ਹੈ, ਹੰਕਾਰ ਛੱਡਣਾ ਪੈਂਦਾ ਹੈ ਤਾਂ ਜਾ ਕੇ ਕਿਧਰੇ ਗੁਰੂ ਧਾਰਨ ਕੀਤਾ ਜਾਂਦਾ ਹੈ। ਕਹਿਣ ਲੱਗਾ ਮੈਂ ਆਪਣੀ ਹਉਮੈ ਛੱਡ ਦਿੱਤੀ। ਮਹਾਤਮਾ ਨੇ ਕਿਹਾ, ਇਹ ਪਾਰਸ ਹੈ ਉਹ ਲੋਹੇ ਦਾ ਟੁਕੜਾ ਲਿਆ, ਨਾਲ ਛੋਹਿਆ ਤਾਂ ਉਹ ਲੋਹਾ ਵੀ ਪਾਰਸ ਬਣ ਗਿਆ। ਮਹਾਤਮਾ ਨੇ ਕਿਹਾ, ਜਾ ਕੇ ਬਜ਼ਾਰ ਵਿਚ ਪੁਛ ਕੇ ਆ। ਜੌਹਰੀ ਨੇ ਕਸਵੱਟੀ ਤੇ ਲਾ ਕੇ ਦੇਖਿਆ ਤਾਂ ਕਿਹਾ, ਇਹ ਸੋਨਾ ਬਿਲਕੁਲ ਖਾਲਸ ਹੈ। ਮਹਾਤਮਾ ਨੇ ਕਿਹਾ ਕਿ ਲੋਹੇ ਦੀ ਗਾਗਰ ਲਿਆ, ਉਸ ਵਿਚ ਇਹ ਪਾਸ ਰੱਖ ਦੇ। ਮਹਾਂਪੁਰਸ਼ਾਂ ਨੇ ਬਹੁਤ ਹੀ ਪਤਲਾ ਪਲਾਸਟਿਕ ਦਾ ਕਾਗਜ਼ ਜਿਹਾ ਪਾਰਸ ਤੇ ਲਪੇਟ ਦਿੱਤਾ ਅਤੇ ਗਾਗਰ ਵਿਚ ਰੱਖ ਦਿੱਤਾ। ਪੂਰੇ ਬਾਰਾਂ ਸਾਲ ਲੰਘ ਗਏ। ਉਸ ਪ੍ਰੇਮੀ ਨੇ ਸੋਚਿਆ ਕਿ ਬਾਰਾਂ ਸਾਲ ਲੰਘ ਗਏ ਹਨ ਪਰ ਮੇਰੇ ਵਿਚ ਤਾਂ ਕੋਈ ਪਰਿਵਰਤਨ ਨਹੀਂ ਆਇਆ। ਮੇਰੀ

ਉਹੋ ਆਦਤ ਨਿੰਦਿਆ ਕਰਨੀ, ਉਹੋ ਚੁਗਲੀਆਂ ਕਰਨ ਦੀ, ਮਨ ਅਜੇ ਸ਼ਾਂਤ ਨਹੀਂ ਹੋਇਆ। ਵਿਕਾਰ ਵੀ ਉਨੇ ਹੀ ਪਏ ਹਨ। ਓਹੀ ਕਾਮ ਹੈ, ਓਹੀ ਕ੍ਰੋਧ ਹੈ, ਓਹੀ ਲੋਭ, ਮੋਹ, ਅਹੰਕਾਰ ਹੈ, ਉਹੀ ਸ਼ਬਦ, ਸਪਰਸ਼, ਰੂਪ, ਰਸ, ਗੰਧ ਹੈ, ਪੰਜ ਵਿਸ਼ੇ ਉਵੇਂ ਤੰਗ ਕਰਦੇ ਹਨ। ਰਾਜ, ਮਾਲ, ਰੂਪ, ਜਾਤ, ਜੋਬਨ ਪੰਜੇ ਠੱਗ ਉਹ ਵੀ ਉਸੇ ਤਰ੍ਹਾਂ ਹੀ ਕਰਦੇ ਹਨ, ਨਾ ਤ੍ਰਿਸ਼ਨਾ, ਨਾ ਆਸਾ, ਨਾ ਅੰਦੇਸ਼ਾ ਹਟਿਆ ਹੈ, ਇਹ ਤਾਂ ਗੱਲ ਕੋਈ ਬਣੀ ਨਾ, ਬੈਠ ਕੇ ਪੜਚੋਲ ਕੀਤੀ ਕਿ ਬਾਰਾਂ ਸਾਲ ਵੀ ਬਰਬਾਦ ਕੀਤੇ ਪਰ ਕੋਈ ਗੱਲ ਬਣੀ ਨਾ। ਫੇਰ ਸੰਤਾਂ ਕੋਲ ਚਲਾ ਗਿਆ ਕਿ ਮਹਾਂਪੁਰਸ਼ੋਂ, ਮੇਰਾ ਤਾਂ ਅਜੇ ਕੁਝ ਨਹੀਂ ਬਣਿਆ। ਮੈਂ ਐਨੀ ਸੇਵਾ ਕੀਤੀ, ਐਨੇ ਬਰਤਨ ਵੀ ਮਾਂਜੇ। ਜੂਠੇ ਭਾਂਡੇ ਮਾਂਜਦਾ ਰਿਹਾ, ਪੱਖੇ ਵੀ ਝਲਦਾ ਰਿਹਾ, ਪਾਣੀ ਢੋਂਦਾ ਰਿਹਾ, ਮਜ਼ੂਰਾਂ ਵਾਲਾ ਕੰਮ ਵੀ ਕਰਦਾ ਰਿਹਾ, ਪਰ ਮੇਰਾ ਤਾਂ ਕੁਝ ਬਣਿਆ ਨਹੀਂ। ਮਹਾਤਮਾ ਨੇ ਕਿਹਾ ਉਹ ਗਾਗਰ ਕੱਢ ਕੇ ਲਿਆ ਜਿਸ ਵਿਚ ਪਾਰਸ ਰਖਿਆ ਸੀ। ਸੰਤਾਂ ਨੇ ਚਾਬੀ ਦੇ ਦਿੱਤੀ। ਜਦੋਂ ਬਕਸੇ ਵਿਚੋਂ ਕੱਢੀ ਤਾਂ ਦੂਰੋਂ ਹੀ ਆਵਾਜ਼ਾਂ ਮਾਰਨ ਲੱਗ ਪਿਆ। ਕਹਿਣ ਲੱਗਾ ਸੰਤ ਜੀ ਤੁਸੀਂ ਵੀ ਝੂਠੇ ਤੇ ਤੁਹਾਡਾ ਪਾਰਸ ਵੀ ਝੂਠਾ। ਸੰਤਾਂ ਨੇ ਕਿਹਾ ਤੂੰ ਨੇੜੇ ਤਾਂ ਆ, ਐਵੇਂ ਦੂਰੋਂ ਕਿਉਂ ਬੋਲੀ ਜਾਂਦਾ ਹੈਂ। ਕਹਿਣ ਲੱਗੇ, ਪਾਰਸ ਬਾਹਰ ਕੱਢ ਤੇ ਦੇਖ ਕਿ ਪਾਰਸ ਦੇ ਆਲੇ ਦੁਆਲੇ ਕੁਝ ਲਪੇਟਿਆ ਤਾਂ ਨਹੀਂ ਹੋਇਆ। ਕਹਿਣ ਲੱਗਾ ਕਿ ਇਕ ਪਤਲਾ ਜਿਹਾ ਪਲਾਸਟਿਕ ਲਪੇਟਿਆ ਹੋਇਆ ਹੈ। ਸੰਤਾਂ ਨੇ ਕਿਹਾ ਕਿ ਇਸ ਪਲਾਸਟਿਕ ਨੂੰ ਉਤਾਰ ਦੇ। ਜਦੋਂ ਉਤਾਰਿਆ ਤਾਂ ਗਾਗਰ ਸੋਨੇ ਦੀ ਬਣ ਗਈ। ਉਹ ਪ੍ਰੇਮੀ ਕਹਿਣ ਲੱਗਾ ਕਿ ਪਾਰਸ ਤਾਂ ਠੀਕ ਹੈ। ਪਰ ਤੁਸੀਂ ਝੂਠੇ ਹੋ। ਮਹਾਤਮਾ ਕਹਿਣ ਲੱਗੇ ਅਸੀਂ ਵੀ ਝੂਠੇ ਨਹੀਂ ਹਾਂ। ਨੁਕਸ ਤਾਂ ਤੇਰੇ ਵਿਚ ਹੀ ਹੈ ਕਿਉਂਕਿ ਤੂੰ ਮਨ ਦੇ ਅੰਦਰ (ਹਉਮੈ) **reservation** ਰਖ ਕੇ ਆਇਆ ਹੈਂ। ਤੂੰ ਸਾਡੇ ਕੋਲ ਅਮੀਰ ਬਣਕੇ ਆਇਆ ਹੈਂ। ਮੁਰਦਾ ਬਣਕੇ ਨਹੀਂ ਆਇਆ। ਪਰ ਮਹਾਂਪੁਰਸ਼ ਤਾਂ ਇਹ ਫੁਰਮਾਉਂਦੇ ਹਨ –

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***
***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।*** ***ਭਾਈ ਗੁਰਦਾਸ ਜੀ ਦੀ ਵਾਰ 3/18***

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*** ***ਅੰਗ – 1102***

ਤੂੰ ਤਾਂ ਚੌਧਰੀ ਬਣ ਕੇ ਆਇਆ ਹੈਂ, ਮਰ ਕੇ ਨਹੀਂ ਆਇਆ, ਜੇਕਰ ਮਰ ਕੇ ਆਉਂਦਾ ਤਾਂ ਕੁਝ ਪ੍ਰਾਪਤ ਵੀ ਹੋ ਜਾਂਦਾ ਹੈ।

ਜਿਸ ਤਰ੍ਹਾਂ ਪਾਰਸ ਤੇ ਪਲਾਸਟਿਕ ਚੜ੍ਹਿਆ ਹੋਇਆ ਹੈ ਉਸੇ ਤਰ੍ਹਾਂ ਤੇਰੇ ਮਨ ਤੇ ਅਭਿਮਾਨ ਚੜ੍ਹਿਆ ਹੋਇਆ ਹੈ। ਏਸ ਅਭਿਮਾਨ ਨੂੰ ਹਟਾ ਲੈ, ਸਭ ਕੁਝ ਮਿਲ ਜਾਵੇਗਾ, ਜਿਹੜਾ ਅਭਿਮਾਨ ਰਖ ਕੇ ਆਉਂਦਾ ਹੈ, ਗੁਰੂ ਨੂੰ ਸਲਾਹ ਦੇਣ ਆਉਂਦਾ ਹੈ, ਉਸਦਾ ਤਾਂ ਕੁਝ ਬਣਿਆ ਹੀ ਨਹੀਂ ਕਰਦਾ। ਮਹਾਰਾਜ ਦਾ ਫੁਰਮਾਨ ਹੈ –

***ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥***
***ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥*** ***ਅੰਗ – 601***

ਜਿਹੜਾ ਕਹਿੰਦਾ ਹੈ ਗੁਰੂ ਐਂ ਕਹਿੰਦਾ ਹੈ, ਨਹੀਂ ਨਹੀਂ ਉਹ ਤਾਂ ਐਂ ਕਹਿੰਦਾ ਹੈ, ਉਦੋਂ ਤਾਂ ਸਚ ਮੁਚ ਸਮਾਂ ਹੋਰ ਸੀ। ਜਦੋਂ ਗੁਰੂ ਮਹਾਰਾਜ ਨੇ ਇਹ ਗੱਲ ਕਹੀ ਸੀ, ਹੁਣ ਗੱਲ ਹੋਰ ਹੈ, ਹੁਣ ਕਹਿੰਦੇ ਹਨ ਗੁਰੂ ਦੀ ਗੱਲ ਮੰਨੀਏ, ਜਾਂ ਫਲਾਨਾ ਜਿਹੜਾ ਸਾਸ਼ਤਰੀ ਹੈ, ਉਹ ਵੱਡਾ ਹੋਇਆ ਕਿ ਮਾਰਕਸ ਵੱਡਾ ਹੋਇਆ, ਉਹਦੇ ਅਰਥ ਸ਼ਾਸਤਰ ਨੇ ਐਂ ਦਸਿਆ, ਮਹਾਰਾਜ ਤਾਂ ਇਸ ਤਰ੍ਹਾਂ ਹੀ ਫੁਰਮਾਨ ਕਰਦੇ ਹਨ–

***ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥*** ***ਅੰਗ – 417***

ਬਈ ਇਹ ਤਾਂ ਬਨਾਉਣੀ ਪੈਣੀ ਹੈ ਤਾਂ ਅਸੀਂ ਖੜੇ ਹੋ ਸਕਾਂਗੇ, ਸਭ ਗੱਲਾਂ ਨਾਲ ਗੁਰਬਾਣੀ ਨੂੰ ਲੰਘ **(surpass)** ਕਰ ਜਾਂਦਾ ਹੈ ਕਿਉਂਕਿ ਜੀਉਂਦਾ ਹੈ, ਐਸਾ ਹੋਣ ਕਰਕੇ ਉਸਦਾ ਕੁਝ ਬਣ ਨਹੀਂ ਰਿਹਾ। ਰੱਬ ਨਾਲੋਂ ਟੁਟਿਆ ਹੋਇਆ ਹੈ। ਹਉਮੈ ਦੀ ਖੇਡ ਖੇਡ ਰਿਹਾ ਹੈ। ਹਉਮੈ ਦੀ ਖੇਡ ਨਾਲ ਕੀ ਹੋਏਗਾ, ਕ੍ਰੋੜਾਂ ਜਨਮ ਘੁੰਮਣਾ ਪਵੇਗਾ, ਕਿਉਂਕਿ ਹਉਮੈ ਵਿਚ –

***ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥***
***ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥*** ***ਅੰਗ – 466***

ਜੂਨਾਂ ਵਿਚ ਘੁੰਮਦਾ ਹੈ, ਦੋਵੇਂ ਰਸਤੇ ਹਨ, ਚਾਹੇ ਗੁਰੂ ਦਾ ਰਸਤਾ ਅਪਨਾਅ ਲਓ, ਚਾਹੇ ਮਨ ਦੇ ਰਸਤੇ ਦੇ ਪਿਛੇ ਚਲ ਪਓ, ਜੇ ਗੁਰੂ ਦਾ ਰਸਤਾ ਅਪਨਾਉਣਾ ਹੈ ਤਾਂ ਇਹ ਰਹਿਤ ਰਖਣੀ ਜ਼ਰੂਰੀ ਹੈ।

***ਧਾਰਨਾ – ਮਨ ਵੇਚ ਦੇ ਗੁਰਾਂ ਨੂੰ ਆਪਣਾ,***
***ਕਾਰਜ ਤੇਰੇ ਰਾਸ ਹੋਣਗੇ –2, 2.***

*ਪਿਆਰੇ ਜੀ! ਕਾਰਜ ਤੇਰੇ ਰਾਸ ਹੋਣਗੇ -2, 2.*
*ਮਨ ਵੇਚਦੇ ਗੁਰਾਂ ਨੂੰ ਆਪਣਾ,......... -2.*

*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥* *ਅੰਗ - 286*

ਜੇਕਰ ਮਨ ਵਿਚ **reservation** (ਹਉਂਵਾਦੀ ਵਿਚਾਰ) ਹੋਵੇ ਕਿ ਮੈਂ ਵੱਡਾ ਹਾਂ, ਮੈਂ ਅਕਲਮੰਦ ਹਾਂ, ਮੈਨੂੰ ਦੁਨੀਆਂ ਮੰਨਦੀ ਹੈ, ਮੈਂ ਬਹੁਤ ਪੜ੍ਹਿਆ ਹੋਇਆ ਹਾਂ, ਸ਼ਾਸ਼ਤਰਾਂ ਦੇ ਅਰਥ ਕਰ ਸਕਦਾ ਹਾਂ। ਮੈਂ ਗੁਰੂ ਗ੍ਰੰਥ ਸਾਹਿਬ ਦੇ ਅਰਥ ਕਰ ਸਕਦਾ ਹਾਂ। ਏਸ ਤਰ੍ਹਾਂ ਤਾਂ ਭਾਈ ਕੁਝ ਨਹੀਂ ਬਣਨਾ -

*ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।* *ਭਾਈ ਗੁਰਦਾਸ ਜੀ ਦੀ ਵਾਰ 3/18*

ਕੀ ਤੂੰ ਗੱਲਾਂ ਦੇ ਨਾਲ ਮਰੀਦ ਬਣ ਜਾਏਂਗਾ? ਸੇਵਕ ਗੱਲਾਂ ਨਾਲ ਨਹੀਂ ਬਣ ਸਕਦਾ।

*ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*
*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥* *ਅੰਗ - 474*

ਗੱਲਾਂ ਵਾਲਾ ਰਹਿ ਜਾਂਦਾ ਹੈ ਪਰ ਜੋ ਨਾਮ ਦਾ ਰਸ, ਬ੍ਰਹਮ ਗਿਆਨ ਦਾ ਰਸ ਹੈ -

*ਆਤਮ ਰਸ ਜਿਹ ਜਾਨਹੀ, ਸੋ ਹੈ ਖਾਲਸ ਦੇਵ॥* *(ਸਰਬ ਲੋਹ ਗ੍ਰੰਥ 'ਚੋਂ)*

ਖਾਲਸਾ ਪਦਵੀ ਪ੍ਰਾਪਤ ਕਰਕੇ ਹੀ ਮਿਲਦਾ ਹੈ -

*ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ॥* *(ਸਰਬ ਲੋਹ ਗ੍ਰੰਥ 'ਚੋਂ)*

ਗੁਰੂ ਮਹਾਰਾਜ ਕਹਿੰਦੇ ਫੇਰ ਮੇਰੇ ਵਿਚ, ਉਹਦੇ ਵਿਚ, ਪਰਮੇਸ਼ਰ ਵਿਚ ਕੋਈ ਭੇਦ ਨਹੀਂ ਰਹਿ ਜਾਂਦਾ। ਅਗਰ ਇਹ ਪਦਵੀ ਪ੍ਰਾਪਤ ਕਰਨੀ ਹੈ, ਤਾਂ ਗੁਰਮੁਖਾ! ਜੋ ਤੂੰ ਆਪਣਾ ਆਪ ਮੈਂ ਸਮਝ ਕੇ ਧਾਰਨ ਕੀਤਾ ਹੋਇਆ ਹੈ। ਇਹ ਛਡਦੇ, ਫਿਰ ਅਸਲੀ ਚੀਜ਼ ਪ੍ਰਾਪਤ ਹੋ ਜਾਵੇਗੀ।

*ਮਨੁ ਬੇਚੇ ਸਤਿਗੁਰ ਕੇ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥* *ਅੰਗ - 286*

ਇਕ ਡਾਕੂ ਹੁੰਦਾ ਸੀ, ਜਿਸ ਦਾ ਨਾਮ ਸੁਰਜਨ ਦਾਸ ਸੀ। ਉਹ ਨਾਭੇ ਵਿਚ ਹੋਇਆ ਕਰਦਾ ਸੀ। ਉਸਨੇ ਡਾਕਾ ਮਾਰਿਆ ਤਾਂ ਸੰਤਾਂ ਕੋਲ ਆ ਗਿਆ। ਪੁਲਿਸ ਮਗਰ ਲੱਗੀ ਹੋਈ ਸੀ। ਕਹਿਣ ਲੱਗਾ, "ਸੰਤ ਜੀ! ਮੈਨੂੰ ਹੁਣ ਬਚਾ ਲਓ। ਪੁਲਿਸ ਨੇੜੇ ਆ ਗਈ।" ਉਸਦੇ ਨਾਲ ਦੇ ਸਾਥੀ ਤਾਂ ਨਿਕਲ ਗਏ। ਸੰਤ ਇਸ ਨੂੰ ਕਹਿਣ ਲੱਗੇ ਏਥੇ ਬਹਿ ਜਾ ਮਾਲਾ ਫੇਰੀ ਜਾ। ਇਕ ਮਾਲਾ ਫੜਾ ਦਿੱਤੀ ਤੇ ਉਥੇ ਬਹਿ ਗਿਆ। ਪੁਲਿਸ ਆਈ ਸੰਤਾਂ ਨੇ ਕਿਹਾ ਭਾਈ ਜਲ ਪਾਣੀ ਛਕੋ, ਲੰਗਰ ਬਣਦਾ ਹੈ। ਪੁਲਿਸ ਨੇ ਕਿਹਾ ਅਸੀਂ ਤਾਂ ਇਕ ਡਾਕੂ ਦੀ ਭਾਲ ਵਿਚ ਆਏ ਹਾਂ। ਜੋ ਬੜੇ ਵੱਡੇ ਵੱਡੇ ਡਾਕੇ ਮਾਰਦਾ ਸੀ। ਸੰਤਾਂ ਨੇ ਕਿਹਾ ਭਾਈ ਜੇ ਏਥੇ ਲਭਦਾ ਹੈ ਤਾਂ ਏਥੇ ਦੇਖ ਲਓ, ਕਿਉਂਕਿ ਸੰਤ ਸਤਿਵਾਦੀ ਹੁੰਦੇ ਹਨ ਝੂਠ ਨਹੀਂ ਬੋਲਦੇ। ਪੁਲਿਸ ਵਾਲੇ ਦੇਖਦੇ ਫਿਰੀ ਜਾਂਦੇ ਹਨ। ਪਰ ਉਹਨਾਂ ਨੂੰ ਡਾਕੂ ਨਜ਼ਰ ਹੀ ਨਹੀਂ ਆਉਂਦਾ। ਉਸ ਡਾਕੂ ਨੇ ਉਪਰ ਦਸਤਾਰ ਪਾਈ ਹੋਈ ਹੈ, ਕੇਸ ਖੋਲੇ ਹੋਏ ਹਨ। ਪੁਲਿਸ ਨੇ ਪੁਛਿਆ ਕਿ ਏਥੇ ਕੋਈ ਡਾਕੂ ਤਾਂ ਨਹੀਂ ਆਇਆ? ਸੰਤਾਂ ਨੇ ਉਤਰ ਦਿੱਤਾ ਕਿ ਏਥੇ ਤਾਂ ਇਕ ਮਸਤਾਨਾ ਜਿਹਾ ਬੰਦਾ ਬੈਠਾ ਹੈ ਤੇ ਮਾਲਾ ਘੁਮਾਈ ਜਾ ਰਿਹਾ ਹੈ। ਜਦੋਂ ਪੁਲਿਸ ਵਾਪਿਸ ਚਲੀ ਗਈ ਤਾਂ ਸੰਤਾਂ ਨੇ ਉਸ ਨੂੰ ਸਮਝਾਇਆ ਕਿ ਗੁਰਮੁਖਾ, ਅੱਗੇ ਜਾ ਕੇ ਲੇਖੇ ਪੱਤੇ ਹੋਣਗੇ, ਘਾਣੀ ਵਿਚ ਪੀੜ ਦੇਣਗੇ।

*ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥*
*ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥*
*ਸੰਨ੍ਹੀ ਦੇਨਿ੍ ਵਿਖੰਮ ਥਾਇ ਮਿਠਾ ਮਦੁ ਮਾਣੀ॥*
*ਕਰਮੀ ਆਪੋ ਆਪਣੀ ਆਪੇ ਪਛੁਤਾਣੀ॥*
*ਅਜਰਾਈਲੁ ਫਰੇਸਤਾ ਤਿਸ ਪੀੜੇ ਘਾਣੀ॥* *ਅੰਗ - 315*

ਮਹਾਤਮਾ ਕਹਿਣ ਲੱਗੇ ਤੈਨੂੰ ਲੇਖੇ ਦੇਣੇ ਪੈਣਗੇ, ਫੇਰ ਔਖਾ ਹੋਏਗਾ। ਜਦੋਂ ਸਮਝਾ ਦਿੱਤਾ ਤਾਂ ਕਹਿਣ ਲੱਗਾ ਮਹਾਰਾਜ ਮੈਨੂੰ ਚਰਨੀ ਲਾ ਲਵੋ, ਮੈਂ ਇਹ ਡਾਕੇ ਮਾਰਨ ਦਾ ਪੇਸ਼ਾ ਅੱਜ ਤੋਂ ਛਡਦਾ ਹਾਂ ਕਿਉਂਕਿ ਜੇਕਰ ਮਜ਼ਬੂਤ ਇਰਾਦੇ ਵਾਲਾ ਬੰਦਾ ਵੀ ਜੇ ਏਧਰ ਆ ਜਾਵੇ ਤਾਂ ਪਹਿਲੇ ਨੰਬਰ ਤੇ ਹੀ ਆ ਜਾਂਦਾ ਹੈ। ਜਿਹੜੇ ਵਿਚਕਾਰਲੇ ਜਿਹੇ ਹੁੰਦੇ ਹਨ, ਉਹ ਕਿਸੇ ਪਾਸੇ ਨਹੀਂ ਲੱਗ ਸਕਦੇ। ਉਹ ਕਦੇ ਇਧਰ ਤੇ ਕਦੇ ਉਧਰ। ਜੇ, ਜਿਕ ਵਿਚ ਹੀ ਉਮਰ ਗੁਜ਼ਾਰ ਦਿੰਦੇ ਹਨ। ਫੈਸਲਾ ਕਰਨ ਵਾਲਾ ਬੰਦਾ ਕਈ ਵਾਰੀ ਗਲਤ ਵੀ ਹੋ ਸਕਦਾ ਹੈ। ਕਈ ਵਾਰੀ ਸਰਬ ਸ੍ਰੇਸ਼ਠ ਵੀ ਹੋ ਸਕਦਾ ਹੈ।

ਭਾਈ ਸੁਰਜਨ ਦਾਸ ਕਹਿਣ ਲੱਗਾ ਕਿ ਮੈਂ ਦ੍ਰਿੜ੍ਹ ਇਰਾਦਾ ਕਰ ਲਿਆ ਹੈ। ਸੰਤਾਂ ਨੇ ਕਿਹਾ ਤੇਰਾ ਮੈਂ ਤਾਂ ਕੁਝ ਨਹੀਂ ਕਰਨਾ। ਛੀਟਾਂ ਵਾਲੇ ਚਲਾ ਜਾ, ਉਥੇ ਸੰਤ ਰਹਿੰਦੇ ਹਨ। ਉਹਨਾਂ ਨੂੰ ਮੇਰੇ ਵਲੋਂ ਸੁਨੇਹਾ ਦੇ ਦੇਣਾ। ਉਹਨਾਂ ਨੂੰ ਮਿਲਕੇ ਤੈਨੂੰ ਕੁਝ ਪ੍ਰਾਪਤ ਹੋ ਸਕਦਾ ਹੈ। ਉਥੇ ਚਲਾ ਗਿਆ, ਤਾਂ ਉਥੇ ਸੰਤਾਂ ਨੇ ਕਿਹਾ ਦੇਖ ਭਾਈ ਤੂੰ ਮੁਰੀਦ ਤਾਂ ਬਣਨਾ ਚਾਹੁੰਦਾ ਹੈਂ ਪਰ ਪਹਿਲਾਂ ਮਰਨਾ ਪੈਂਦਾ ਹੈ। ਜੇ ਤਾਂ ਮਰਨਾ ਹੈ ਤਾਂ ਤੇ ਠੀਕ ਹੈ, ਪਹਿਲਾਂ ਮਰਨਾ ਪੈਂਦਾ ਹੈ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*** ***ਅੰਗ - 1102***

ਸੁਰਜਨ ਦਾਸ ਕਹਿਣ ਲੱਗਾ, ਮਹਾਰਾਜ ਮੈਂ ਮਰਨਾ ਹੀ ਕਬੂਲ ਕੇ ਆਇਆ ਹਾਂ। ਸੰਤ ਕਹਿਣ ਲੱਗੇ ਦੇਖ ਲੈ। ਸਚਮੁਚ ਹੀ ਅਰਥੀ ਤੇ ਪੈਣਾ ਪੈਣਾ ਹੈ। ਕਹਿਣ ਲੱਗਾ ਮੈਂ ਤਾਂ ਅੱਜ ਹੀ ਅਰਥੀ ਤੇ ਪੈ ਗਿਆ। ਸੰਤਾਂ ਨੇ ਕਿਹਾ ਜੇ ਅਰਥੀ ਤੇ ਪੈ ਗਿਆ ਤਾਂ ਬਣ ਗਿਆ, ਕਿਉਂਕਿ ਜਿੰਨਾਂ ਚਿਰ ਤੂੰ ਹੈ ਉਨਾ ਚਿਰ ਕੁਝ ਨਹੀਂ ਬਨਣਾ। ਜਦੋਂ ਤੂੰ ਹੋਵੇਂਗਾ ਹੀ ਨਹੀਂ ਤਾਂ ਸਭ ਕੁਝ ਬਣ ਜਾਵੇਗਾ। ਪਰ ਤੈਨੂੰ ਮੈਂ ਇਕ ਗੱਲ ਦਸ ਦਿਆ ਕਿ ਜਿਹੜੇ ਮੇਰੇ ਚੇਲੇ ਹਨ ਜੋ ਇਥੇ ਰਹਿੰਦੇ ਹਨ, ਇਹ ਲਾਂਗਰੀ ਵਗੈਰਾ, ਇਹ ਬੜੇ ਖਰਾਬ ਹਨ। ਰਹਿੰਦੇ ਤਾਂ ਸੰਤਾਂ ਕੋਲ ਹਨ ਪਰ 'ਖੁਦੀ' ਨਾਲ ਰਹਿੰਦੇ ਹਨ। ਇਹਨਾਂ ਦੇ ਨਾਲ ਮੇਰਾ ਅੰਦਰਲਾ ਸੰਜੋਗ ਨਹੀਂ ਹੈ, ਬਾਹਰਲਾ ਬਾਹਰਲਾ ਹੈ। ਸੋ ਇਹਨਾਂ ਨੇ ਤੈਨੂੰ ਨਠਾ ਦੇਣਾ ਹੈ। ਜੇਕਰ ਤੂੰ ਇਹਨਾਂ ਦੇ ਸਾਹਮਣੇ ਟਿਕ ਗਿਆ ਸਬਰ ਸ਼ਾਂਤੀ ਨਾਲ ਕਿਧਰੇ ਮਾਰਨ ਕੁੱਟਣ ਨਾ ਲਗ ਜਾਵੀਂ, ਤੇਰਾ ਸੁਭਾਅ ਐਸਾ ਹੈ, ਜੇਕਰ ਸਾਹਮਣੇ ਟਿਕ ਗਿਆ ਤਾਂ ਤੇ ਠੀਕ ਹੈ, ਜੇਕਰ ਨਾ ਖੜ੍ਹ ਸਕਿਆ, ਫੇਰ ਤਾਂ ਤੈਨੂੰ ਜਾਣਾ ਪਵੇਗਾ।

ਖੈਰ ਸੁਰਜਨ ਦਾਸ ਨੇ ਰਹਿਣਾ ਸ਼ੁਰੂ ਕਰ ਦਿੱਤਾ। ਆਪਣੇ ਸਿਰ ਤੇ ਬਹੁਤ ਸੇਵਾ ਦਾ ਭਾਰ ਚੁਕ ਲਿਆ। ਦਿਨ ਰਾਤ ਸੇਵਾ ਕਰਦਾ ਹੈ। ਜਦੋਂ ਦੋ ਸਾਲ ਲੰਘ ਗਏ ਤਾਂ ਉਹਨਾਂ ਨੇ ਬੈਠ ਕੇ ਵੀਚਾਰ ਕੀਤੀ। ਬਈ ਇਹ ਬੰਦਾ ਤਾਂ ਇਥੇ ਆ ਕੇ ਟਿਕ ਹੀ ਗਿਆ ਪਹਿਲੇ ਤਿੰਨ ਸਾਲ ਤਾਂ ਰੋਟੀ ਦਾ ਖਰਚਾ ਆਪਣੀ ਜੇਬ ਵਿਚੋਂ ਕਰਦਾ ਰਿਹਾ ਫਿਰ ਲੰਗਰ ਵਿਚੋਂ ਛਕਣ ਲੱਗਿਆ। ਸੰਤ ਵੀ ਇਸ ਨਾਲ ਬਹੁਤ ਪਿਆਰ ਕਰਦੇ ਹਨ। ਭਾਵੇਂ ਇਹਦੇ ਨਾਲ ਘੱਟ ਬੋਲਦੇ ਹਨ ਪਰ ਫਿਰ ਵੀ ਰੁਖ ਜਿਹਾ ਰਖਦੇ ਹਨ। ਰਸੋਈਆ ਕਹਿਣ ਲੱਗਿਆ ਮੈਂ ਇਸ ਨੂੰ ਨਠਾ ਦਿੰਦਾ ਹਾਂ। ਰੋਟੀ ਹੀ ਇਸ ਨੂੰ ਛਾਣ ਦੀ ਦੇਣ ਲਗ ਜਾਂਦੇ ਹਾਂ। ਸੋ ਰਸੋਈਏ ਨੇ ਛਾਣ ਦੀਆਂ ਰੋਟੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਤਿੰਨ ਸਾਲ ਹੋ ਗਏ ਪਰ ਉਸਨੇ ਕੋਈ ਸ਼ਿਕਾਇਤ ਨਹੀਂ ਕੀਤੀ, ਤਿੰਨ ਸਾਲ ਬਾਅਦ ਦਾਲ ਨਿਰੀ ਲੂਣ ਦੀ ਹੀ ਬਣਾਉਣ ਲਗ ਪਏ। ਆਪ ਸਭ ਨੇ ਠੀਕ ਦਾਲ ਖਾ ਲੈਣੀ। ਇਸ ਦੀ ਦਾਲ ਵਿਚ ਇਕ ਮੁੱਠੀ ਨਮਕ ਪਾ ਦੇਣਾ। ਸੁਰਜਨ ਦਾਸ ਨੇ ਦਾਲ ਵਿਚ ਪਾਣੀ ਪਾ ਲੈਣਾ ਤੇ ਰੋਟੀ ਭਿਓ-ਭਿਓਂ ਕੇ ਖਾ ਲੈਣੀ। ਉਸ ਤੋਂ ਬਾਅਦ ਸੁਕੀਆਂ ਰੋਟੀਆਂ ਦੇਣ ਲੱਗ ਪਏ। ਸੁੱਕੀਆਂ ਰੋਟੀਆਂ ਵੀ ਉਸਨੇ ਭਿਉਂ ਭਿਉਂ ਕੇ ਖਾ ਲੈਣੀਆਂ। ਸੋਚਣ ਲਗੇ ਕਿ ਇਹ ਤਾਂ ਅਜੇ ਵੀ ਵਾਪਸ ਨਹੀਂ ਗਿਆ। ਅਠ ਨੌਂ ਸਾਲ ਹੋ ਗਏ, ਉਹ ਵੀ ਜਿੱਦ ਪਏ ਰਹੇ। ਸੁਰਜਨ ਦਾਸ ਨੇ ਕਦੇ ਵੀ ਸੰਤਾਂ ਕੋਲ ਸ਼ਿਕਾਇਤ ਨਾ ਕੀਤੀ। ਅਖੀਰ ਜਿਥੇ ਹਜਾਮਤਾਂ ਕਰਾਂਦੇ ਹਨ ਉਥੋਂ ਵਾਲ ਚੁਕ ਲਿਆਵੇ ਤੇ ਇਹਦੀ ਰੋਟੀ ਦੇ ਪੇੜੇ ਵਿਚ ਪਾ ਦੇਣੇ। ਇਸ ਨੂੰ ਵੀ ਪਤਾ ਲੱਗ ਗਿਆ। ਇਸਨੇ ਰੋਟੀ ਭਿਉਂ ਕੇ ਕੱਪੜਛਾਣ ਕਰ ਲੈਣੀ ਏਸ ਤਰ੍ਹਾਂ ਕਰਦੇ ਕਰਦੇ ਬਹੁਤ ਜਿਆਦਾ ਕਮਜ਼ੋਰ ਹੋ ਗਿਆ, ਬਾਰਾਂ ਸਾਲ ਲੰਘ ਗਏ। ਇਕ ਦਿਨ ਦੀ ਗੱਲ ਹੈ ਸਾਡੇ ਪਿੰਡ ਕੋਲੋਂ ਇਕ ਨਾਲਾ ਚਲਦਾ ਹੈ ਉਹ ਛੀਟਾਂ ਵਾਲੇ ਕੋਲੋਂ ਲੰਘ ਕੇ ਲਕੜਾਂ ਲਿਆਉਂਦਾ ਹੁੰਦਾ ਸੀ। ਕਮਜ਼ੋਰ ਬਹੁਤਾ ਸੀ ਸੋ ਨਾਲੇ ਵਿਚ ਗਿਰ ਗਿਆ, ਤੇ ਲੱਕੜਾਂ ਦਾ ਭਰਾ ਚੁਕਿਆ ਨਹੀਂ ਜਾ ਰਿਹਾ। ਗਿਰਿਆ ਗਿਰਿਆ ਸੋਚ ਰਿਹਾ ਹੈ ਜੇਕਰ ਪ੍ਰਾਣ ਨਿਕਲ ਗਏ ਤਾਂ ਕੰਮ ਤਾਂ ਅਧੂਰਾ ਹੀ ਰਹਿ ਗਿਆ। ਅਜੇ ਮੇਰਾ ਬਣਿਆ ਤਾਂ ਕੁਝ ਨਹੀਂ। ਐਨਾ ਕਹਿਣ ਤੇ ਹਿਰਦੇ ਵਿਚ ਬੜਾ ਅਫਸੋਸ ਜਿਹਾ ਆਇਆ ਤੇ ਭਰਾ ਚੁੱਕ ਲਿਆ ਸਿਰ ਤੇ। ਜ਼ਰਾ ਅੱਗੇ ਗਿਆ ਤਾਂ ਕੀ ਦੇਖਦਾ ਹੈ ਕਿ ਸੰਤਾਂ ਦੇ ਨਾਲ ਦੋ ਤਿੰਨ ਸੇਵਕ ਹਨ। ਸੰਤਾਂ ਨੇ ਸੇਵਕਾਂ ਨੂੰ ਕਿਹਾ ਭਾਈ ਇਸ ਕੋਲੋਂ ਭਰਾ ਫੜ ਲਓ। ਭਰਾ ਫੜ ਲਿਆ ਤੇ ਸੁਰਜਨਦਾਸ ਨੂੰ ਡੇਰੇ ਲੈ ਆਏ। ਸਾਰੀ ਸੰਗਤ ਇਕੱਠੀ ਕਰ ਲਈ ਤੇ ਕਹਿਣ ਲੱਗੇ ਸੁਰਜਨ ਦਾਸ, ਦੱਸ ਸਭ ਨੂੰ, ਜਦੋਂ ਤੂੰ ਗਿਰਿਆ ਸੀ ਤਾਂ ਕੀ ਕਿਹਾ ਸੀ? ਕਹਿਣ ਲੱਗਾ ਮਹਾਰਾਜ ਮੈਂ ਇਹ ਕਿਹਾ ਸੀ ਕਿ ਅਜੇ ਮੇਰਾ ਕੁਝ ਨਹੀਂ ਬਣਿਆ ਅਤੇ ਮੈਂ ਤਾਂ ਮਰਨ ਵਾਲਾ ਹਾਂ। ਸੰਤਾਂ ਨੇ ਕਿਹਾ ਤੇਰਾ ਤਾਂ ਸਭ ਕੁਝ ਬਣ ਗਿਆ ਹੈ। ਹਉ ਮੂਆ ਖੁਦਾ ਹੂਆ। ਕਹਿੰਦੇ ਬਿਲਕੁਲ ਮਰ ਗਿਆ। ਕਹਿਣ ਲੱਗਾ ਹਾਂ ਜੀ, ਸੰਤਾਂ ਨੇ ਸਾਰੇ ਸੇਵਕਾਂ ਨੂੰ ਚਿੱਠੀਆਂ ਪਾ ਕੇ ਬੁਲਾ ਲਿਆ। ਇਸ਼ਨਾਨ ਕਰਾ ਕੇ, ਨਵਾਂ ਚੋਲਾ ਪਵਾ ਕੇ ਆਪਣੇ ਨਾਲ ਉਪਰ ਬਿਠਾ ਲਿਆ ਤੇ ਕਹਿਣ ਲੱਗੇ ਭਾਈ ਅਸੀਂ ਤਾਂ ਕੱਲ ਨੂੰ ਸਰੀਰ ਛੱਡ ਦੇਣਾ ਹੈ। ਉਹ ਡਾਕੂ ਸੀ ਕਿਥੇ ਉਹ ਕਿੱਡਾ ਵੱਡਾ ਮਹਾਤਮਾ ਬਣ ਗਿਆ। ਸ਼ਕਤੀਆਂ ਵਾਲਾ ਮਹਾਤਮਾ ਸੁਰਜਨ ਦਾਸ ਛੀਟਾਂ ਵਾਲੇ ਬੜਾ ਮਸ਼ਹੂਰ ਮਹਾਤਮਾ ਹੋਇਆ ਹੈ। ਸੋ ਏਸ ਕਰਕੇ

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।*** ***ਭਾਈ ਗੁਰਦਾਸ ਜੀ ਦੀ ਵਾਰ 3/18***

ਗੱਲਾਂ ਵਾਲੀ ਤਾਂ ਦੁਨੀਆਂ ਬੇਅੰਤ ਹੈ -

***ਧਾਰਨਾ - ਗੱਲਾਂ ਵਾਲੇ ਹੈਨ ਘਨੇਰੇ,***
***ਚਾਕਰ ਕੋਈ ਕੋਈ ਹੈ -2, 2.***
***ਚਾਕਰ ਕੋਈ ਕੋਈ ਹੈ -2, 2.***

*ਗੱਲਾਂ ਵਾਲੇ ਹੈਨ ਘਨੇਰੇ ,............ -2.*

*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥* *ਅੰਗ - 474*

ਗੱਲਾਂ ਵਾਲਾ ਤਾਂ ਸਾਰਾ ਸੰਸਾਰ ਹੈ। ਲੇਕਿਨ ਜੋ -

*ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।* *ਭਾਈ ਗੁਰਦਾਸ ਜੀ ਦੀ ਵਾਰ 3/18*

ਪਰ ਮੁਰਦਾ ਤਾਂ ਕੋਈ ਕੋਈ ਹੈ।

*ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।* *ਭਾਈ ਗੁਰਦਾਸ ਜੀ ਦੀ ਵਾਰ 3/18*

ਸਬਰ ਦੀ ਹੱਦ ਹੋਵੇ, ਸ਼ਕਤੀਆਂ ਸਾਰੀਆਂ ਹੋਣ, ਫੇਰ ਤਕਲੀਫਾਂ ਕੱਟ ਸਕੇ, ਦੁਖ ਕਟ ਸਕੇ ਤੇ ਆਪਣੀ ਸ਼ਕਤੀ ਨਾ ਵਰਤੇ ਤੇ ਸਿਦਕ ਵਾਲਾ ਹੋਵੇ।

ਗੁਰੂ ਛੇਵੇਂ ਪਾਤਸ਼ਾਹ ਬਾਹਰ ਜਾ ਰਹੇ ਸੀ। ਰਸਤੇ ਵਿਚ ਇਕ ਪਠਾਣ ਤੋਤਾ ਲਈਂ ਖੜਾ ਹੈ। ਕਹਿਣ ਲੱਗਾ ਮਹਾਰਾਜ ਤੋਤਾ ਬੜਾ ਸੋਹਣਾ ਹੈ। ਤੁਸੀਂ ਲੈ ਜਾਓ। ਮਹਾਰਾਜ ਨੇ ਪੁਛਿਆ ਇਸ ਵਿਚ ਕੀ ਗੁਣ ਹਨ। ਪਠਾਣ ਕਹਿਣ ਲੱਗਾ ਇਸਨੇ ਤੁਹਾਡੀ ਬਾਣੀ ਯਾਦ ਕੀਤੀ ਹੋਈ ਹੈ। ਪਠਾਣ ਤੋਤੇ ਨੂੰ ਬੁਲਾਉਣ ਲੱਗ ਪਿਆ ਤਾਂ ਤੋਤੇ ਨੇ ਫਟਾ ਫਟ ਸਾਰਾ ਮੂਲ ਮੰਤ੍ਰ ਸੁਣਾ ਦਿੱਤਾ। ਗੁਰੂ ਮਹਾਰਾਜ ਜੀ ਕਹਿਣ ਲੱਗੇ ਦੇਖੋ ਤੋਤਾ ਪੰਛੀ ਜੂਨ ਵਿਚ ਵੀ ਹੋ ਕੇ ਬਹੁਤੇ ਮਨੁਖਾਂ ਨਾਲੋਂ ਚੰਗਾ ਹੈ। ਘਟੋ ਘਟ ਪਰਮੇਸ਼ਰ ਦਾ ਨਾਮ ਤਾਂ ਜਪਦਾ ਹੈ। ਬੜਾ ਸੋਹਣਾ ਤੋਤਾ ਹੈ, ਲੈਣ ਵਾਲਾ ਹੈ। ਐਨਾ ਕਹਿ ਕੇ ਹਜ਼ੂਰ ਅੱਗੇ ਚਲੇ ਗਏ। ਉਸ ਵੇਲੇ ਇਕ ਭੋਲਾ ਜਿਹਾ ਸਿਖ ਬਹੁਤ ਹੀ ਸਿਧੇ ਜਿਹੇ ਸੁਭਾਅ ਵਾਲਾ, ਉਥੇ ਹੀ ਅਟਕ ਗਿਆ, ਜਦੋਂ ਮਹਾਰਾਜ ਦੂਰ ਚਲੇ ਗਏ ਤਾਂ ਉਸ ਸਿਖ ਨੇ ਪੁਛਿਆ ਖਾਨ ਜੀ! ਤੁਸੀਂ ਤੋਤਾ ਵੇਚ ਦਿਓਂਗੇ?

ਖਾਨ ਨੇ ਸੋਚਿਆ ਇਹ ਸਿਖ ਐਵੇਂ ਹੀ ਗੱਲਾਂ ਮਾਰ ਰਿਹੈ। ਇਸਨੇ ਤੋਤਾ ਕੀ ਖਰੀਦਣਾ ਹੈ। ਇਹ ਕੀ ਦੇ ਦੇਵੇਗਾ? ਮਹਾਰਾਜ ਤਾਂ ਪ੍ਰਸੰਨ ਹੋ ਕੇ ਮੈਨੂੰ ਦੋ ਚਾਰ ਸੌ ਮੋਹਰ ਹੀ ਦੇ ਦਿੰਦੇ। ਇਸ ਕੋਲ ਹੈ ਕੀ? ਟੁੱਟੀ ਹੋਈ ਜੁੱਤੀ ਪਾਈ ਹੋਈ ਹੈ, ਪਾਟੇ ਹੋਏ ਕੱਪੜੇ ਪਾਏ ਹੋਏ ਹਨ। ਪਠਾਨ ਨੇ ਕਿਹਾ, ਮੈਂ ਤੋਤਾ ਵੇਚ ਦਿਆਂਗਾ। ਸਿਖ ਨੇ ਪੁਛਿਆ ਇਸ ਦਾ ਮੁਲ ਕੀ ਹੈ? ਪਠਾਨ ਨੇ ਕਿਹਾ ਕਿ ਮੁੱਲ ਹੈ ਤੇਰੀ ਭੈਣ। ਸਿਖ ਘਰ ਦੌੜਿਆ ਗਿਆ ਤੇ ਜਾ ਕੇ ਮਾਂ ਨੂੰ ਦੱਸਿਆ ਕਿ ਗੁਰੂ ਮਹਾਰਾਜ ਨੂੰ ਇਹ ਤੋਤਾ ਬੜਾ ਪਸੰਦ ਆਇਆ ਹੈ, ਪਰ ਪਠਾਨ ਇਹ ਮੁਲ ਮੰਗਦਾ ਹੈ। ਮਾਂ ਵੀ ਬੜੀ ਸਿਦਕ ਵਾਲੀ ਸੀ। ਕਹਿਣ ਲੱਗੀ ਜੇਕਰ ਗੁਰੂ ਪ੍ਰਸੰਨ ਹੋ ਜਾਵੇ ਤਾਂ ਕੋਈ ਗੱਲ ਨਹੀਂ। ਤੂੰ ਜਾ ਕੇ ਪਠਾਨ ਨੂੰ ਕਹਿ ਕਿ ਅਸੀਂ ਇਹ ਮੁਲ ਦੇ ਦਿਆਂਗੇ ਜੋ ਉਹ ਮੰਗਦਾ ਹੈ। ਸਿਖ ਨੇ ਜਾ ਕੇ ਕਿਹਾ ਕਿ ਮੈਂ ਆਪਣੀ ਭੈਣ ਲਿਆ ਦਿੰਦਾ ਹਾਂ। ਪਠਾਨ ਨੇ ਕਿਹਾ, ਨਿਰੀ ਭੈਣੀ ਨਹੀਂ ਲੈਣੀ ਆਪਣੀ ਲੜਕੀ ਵੀ ਲਿਆ ਕੇ ਦੇ। ਫੇਰ ਘਰ ਚਲਾ ਗਿਆ ਤੇ ਜਾ ਕੇ ਘਰ ਵਾਲੀ ਨੂੰ ਕਿਹਾ ਉਹ ਵੀ ਸਤਿਵਾਦਨ ਸੀ। ਕਹਿਣ ਲੱਗੀ ਜੇਕਰ ਗੁਰੂ ਪ੍ਰਸੰਨ ਹੋ ਜਾਵੇ ਭਾਵੇਂ ਸਾਰਿਆਂ ਦਾ ਸੀਸ ਚਲਾ ਜਾਵੇ, ਭਾਵੇਂ ਸਾਰੇ ਗੋਲੇ ਬਣ ਜਾਈਏ, ਗੁਲਾਮ ਬਣ ਜਾਈਏ, ਲੜਕੀ ਦੀ ਕੀ ਗੱਲ ਕਰਦੇ ਹੋ, ਲੈ ਜਾਓ ਲੜਕੀ ਨੂੰ। ਸਿਖ ਭੈਣ ਤੇ ਲੜਕੀ ਦੋਨਾਂ ਨੂੰ ਲੈ ਕੇ ਆ ਗਿਆ ਤੇ ਤੋਤਾ ਲੈ ਗਿਆ। ਤੋਤਾ ਲੈ ਕੇ ਮਹਾਰਾਜ ਵੱਲ ਚਲ ਪਿਆ ਤੇ ਪਠਾਨ ਦੋਨਾਂ ਬੀਬੀਆਂ ਨੂੰ ਲੈ ਕੇ ਘਰ ਚਲਾ ਗਿਆ। ਤੋਤਾ ਘਰ ਰਸਤੇ ਵਿਚ ਮਾਂ ਨੂੰ ਦਿਖਾਉਣ ਲਿਆਇਆ। ਮਾਂ ਨੇ ਵੀ ਨਮਸ਼ਕਾਰ ਕੀਤੀ ਕਿਉਂਕਿ ਤੋਤਾ ਹੁਣ ਗੁਰੂ ਦਾ ਹੋ ਗਿਆ ਸੀ। ਮਾਂ ਕਹਿਣ ਲੱਗੀ ਤੂੰ ਧੰਨ ਹੈ। ਤੂੰ ਸਾਡੇ ਸਰੀਰ ਵੀ ਲੇਖੇ ਵਿਚ ਲਵਾ ਦਿਤੇ। ਜਦੋਂ ਪਠਾਨ ਦੋਹਾਂ ਬੀਬੀਆਂ ਨੂੰ ਲੈ ਕੇ ਘਰ ਚਲਾ ਗਿਆ ਤਾਂ ਗੁਰੂ ਮਹਾਰਾਜ ਨੇ ਪਠਾਣੀ ਦੇ ਮਨ ਨੂੰ ਐਸਾ ਪ੍ਰੇਰਿਆ ਕਿ ਉਹ ਤਾਂ ਪਠਾਨ ਦੇ ਮਗਰ ਪੈ ਗਈ। ਕਹਿਣ ਲੱਗੀ ਕਿ ਤੈਨੂੰ ਪਤਾ ਹੈ ਕਿ ਗੁਰੂ ਮਹਾਰਾਜ ਤਾਂ ਪੀਰਾਂ ਦੇ ਵੀ ਪੀਰ ਹਨ। ਜੇਕਰ ਉਹਨਾਂ ਨੇ ਕੋਈ ਗਲ ਕਹਿ ਦਿੱਤੀ ਤਾਂ ਸਾਡਾ ਕੁਝ ਨਹੀਂ ਬਚਣਾ। ਜਾਹ, ਜਾ ਕੇ ਗੁਰੂ ਨੂੰ ਵਾਪਸ ਦੇ ਕੇ ਆ ਅਤੇ ਜਾ ਕੇ ਮਾਫੀ ਮੰਗ। ਏਧਰੋਂ ਇਹ ਲੈ ਕੇ ਚਲਾ ਗਿਆ ਤੇ ਜਾ ਕੇ ਮਹਾਰਾਜ ਦੇ ਚਰਨਾਂ ਤੇ ਢਹਿ ਪਿਆ ਕਿ ਤੋਤੇ ਦੇ ਬਦਲੇ ਮੈਂ ਉਹਦੀ ਭੈਣ ਤੇ ਉਹਦੀ ਲੜਕੀ ਲੈ ਆਂਦੀਆਂ ਪਰ ਮੈਂ ਇਹਨਾਂ ਨੂੰ ਆਪਣੀ ਪੁਤਰੀ ਤੇ ਭੈਣ ਹੀ ਸਮਝੀਆਂ ਹਨ। ਐਨੀ ਦੇਰ ਨੂੰ ਭਾਈ ਹਰਪਾਲ ਵੀ ਤੋਤਾ ਲੈ ਕੇ ਗੁਰੂ ਜੀ ਕੋਲ ਪਹੁੰਚ ਗਿਆ। ਗੁਰੂ ਮਹਾਰਾਜ ਨੂੰ ਤਾਂ ਸਭ ਪਤਾ ਸੀ। ਕਹਿਣ ਲਗਾ ਮਹਾਰਾਜ ਜਿਵੇਂ ਤੁਸੀਂ ਪ੍ਰੇਰਿਆ ਸੀ ਮੈਂ ਉਸੇ ਤਰ੍ਹਾਂ ਹੀ ਕਰ ਲਿਆ। ਕੋਈ ਮਨ ਵਿਚ ਅਭਿਮਾਨ ਨਹੀਂ ਲਿਆਂਦਾ। ਕੋਈ ਵੱਡੀ ਗੱਲ ਨਹੀਂ ਕਹੀ ਕਿ ਮਹਾਰਾਜ, ਮੈਂ ਤੋਤਾ ਇਸ ਤਰ੍ਹਾਂ ਲਿਆਂਦਾ ਜਾਂ ਧੀ ਤੇ ਭੈਣ ਪਠਾਨ ਨੂੰ ਦੇ ਕੇ ਲਿਆਂਦਾ। ਮਹਾਰਾਜ ਨੇ ਬਚਨ ਕੀਤਾ, ਸਿਖਾ ਜਾ ਤੂੰ ਸਿਦਕ ਵਿਚੋਂ ਪਾਸ ਹੋਇਆ ਤੇ ਮਹਾਰਾਜ ਨੇ ਪ੍ਰਸੰਨ ਹੋ ਕੇ ਨੇਤਰ ਬੰਦ ਕਰ ਲਏ ਤੇ ਨੇਤਰਾਂ ਵਿਚੋਂ ਜਲ ਜਾਣ ਲੱਗ ਪਿਆ। ਗੁਰੂ ਮਹਾਰਾਜ ਨੇ ਬੜੇ ਪਿਆਰ ਨਾਲ ਭਾਈ ਹਰਪਾਲ ਨੂੰ ਬੁਕਲ ਵਿਚ ਲੈ ਲਿਆ ਤੇ ਬਚਨ ਕੀਤਾ ਸਿੱਖਾ ਨਿਹਾਲ! ਨਿਹਾਲ! ਨਿਹਾਲ। ਤੂੰ ਸਭ ਕੁਝ ਆਪਣਾ ਗੁਰੂ ਨੂੰ ਵੇਚ ਦਿੱਤਾ। ਸੋ ਇਸ ਨੂੰ ਸਿਦਕ ਕਹਿੰਦੇ ਹਨ। ਜਿਸਦਾ ਸਿਦਕ ਕਾਇਮ ਰਹਿ ਜਾਵੇ ਉਸਦਾ ਸਭ ਕੁਝ ਕਾਇਮ ਰਹਿ ਜਾਂਦਾ ਹੈ। ਜਿਹੜਾ ਬੇਸਿਦਕਾ ਹੈ ਉਸਦਾ ਕੁਝ ਨਹੀਂ ਬਣਿਆ ਕਰਦਾ।

ਪਹਿਲਾ ਮੁਰੀਦ ਹੁੰਦਾ ਹੈ, ਦੂਜਾ ਮੁਰੀਦ-ਏ- ਸਾਦਕ ਹੁੰਦਾ ਹੈ, ਮੁਰੀਦ-ਏ-ਫਿਦਾਈ ਹੁੰਦਾ ਹੈ। ਮੁਰੀਦਾਂ ਦੀਆਂ ਤਿੰਨ ਕਿਸਮਾਂ ਹੁੰਦੀਆਂ ਹਨ। ਇਕ ਸਿੱਖ ਹੁੰਦਾ ਹੈ। ਦੂਜੇ ਨੰਬਰ ਤੇ ਸਿਦਕੀ ਸਿਖ ਹੁੰਦਾ ਹੈ। ਤੀਜਾ ਹੋਇਆ ਕਰਦਾ ਹੈ

ਮਰਜੀਵੜਾ ਸਿਖ। ਮਰਜੀਵੜਾ ਸਿਖ ਉਹ ਹੁੰਦਾ ਹੈ ਜਿਸ ਵਿਚ ਹਉਮੈ ਦੀ ਲੇਸ ਮਾਤਰ ਵੀ ਬਾਕੀ ਨਹੀਂ ਹੁੰਦੀ। ਸਭ ਕੁਝ ਗੁਰੂ ਦਾ ਹੋਇਆ ਕਰਦਾ ਹੈ। ਆਪਨਾ ਕੁਝ ਵੀ ਨਹੀਂ ਹੁੰਦਾ।

ਸੋ ਇਸ ਤਰ੍ਹਾਂ ਬਾਬਾ ਫਰੀਦ ਨੂੰ ਆਪਣੇ ਮੁਰਸ਼ਦ ਦੀ ਸੇਵਾ ਕਰਦਿਆਂ ਬਾਰਾਂ ਸਾਲ ਹੋ ਗਏ ਹਨ। ਬਹੁਤ ਸੇਵਾ ਕੀਤੀ ਤੇ ਆਪਣੇ ਮੁਰਸ਼ਦ ਨੂੰ ਪ੍ਰਸੰਨ ਕਰ ਲਿਆ। ਸੋ ਅੱਜ ਮੁਰਸ਼ਦ ਨੇ ਸੋਚਿਆ ਕਿ ਫਰੀਦ ਤੇ ਕਸਵੱਟੀ ਲਾਈਏ। ਪਹਿਲੇ ਮਹਾਤਮਾ ਸਭ ਕਸਵੱਟੀ ਲਾਇਆ ਕਰਦੇ ਸਨ। ਗੁਰੂ ਮਹਾਰਾਜ ਵੀ ਕਸਵੱਟੀ ਲਾਇਆ ਕਰਦੇ ਸਨ। ਜਦੋਂ ਗੁਰੂ ਨਾਨਕ ਨੇ ਕਸਵੱਟੀ ਲਾਈ ਤਾਂ ਇਕੋ ਹੀ ਨਿਕਲੇ। ਜਦੋਂ ਦਸਵੇਂ ਪਾਤਸ਼ਾਹ ਨੇ ਪੰਥ ਤੇ ਕਸਵੱਟੀ ਲਾਈ ਤਾਂ ਕੇਵਲ ਪੰਜ ਹੀ ਨਿਕਲੇ। ਸੋ ਮੁਰਸ਼ਦ ਨੇ ਵੀ ਅੱਜ ਕਸਵੱਟੀ ਲਾ ਦਿੱਤੀ। ਆਪਣੀ ਸ਼ਕਤੀ ਨਾਲ ਐਸੀ ਮਾਇਆ ਵਰਤਾਈ ਕਿ ਮੀਂਹ ਪੁਆਉਣਾ ਸ਼ੁਰੂ ਕਰ ਦਿੱਤਾ। ਫਰੀਦ ਦਾ ਨੇਮ ਸੀ ਕਿ ਰਾਤੀ ਇਕ ਵਜੇ ਉਠ ਕੇ ਜਲ ਗਰਮ ਕਰਨਾ ਤੇ ਆਪਣੇ ਮੁਰਸ਼ਦ ਦਾ ਇਸ਼ਨਾਨ ਕਰਾਉਣਾ। ਲੇਕਿਨ ਅੱਜ ਬਹੁਤ ਮੀਂਹ ਪੈ ਰਿਹਾ ਹੈ। ਪੋਹ ਦਾ ਮਹੀਨਾ ਹੈ, ਛਾਛੜੇ ਦਾ ਮੀਂਹ ਪੈ ਰਿਹੈ। ਹਵਾ ਚੱਲ ਰਹੀ ਹੈ, ਹੱਥ ਬਾਹਰ ਨਹੀਂ ਕਢਿਆ ਜਾਂਦਾ। ਛਰਾਟੇ ਆ ਰਹੇ ਹਨ। ਜਿਥੇ ਫਰੀਦ ਨੇ ਰਾਤੀਂ ਅੱਗ ਦੱਬੀ ਹੋਈ ਸੀ ਉਹ ਟੋਇਆ ਵੀ ਪਾਣੀ ਨਾਲ ਭਰ ਗਿਆ ਤੇ ਅੱਗ ਬੁੱਝ ਗਈ। ਬਾਬਾ ਫਰੀਦ ਸਮੇਂ ਸਿਰ ਉਠੇ ਤਾਂ ਕੀ ਦੇਖਿਆ ਅੱਗ ਤਾਂ ਬੁਝੀ ਪਈ ਹੈ। ਇਕ ਦਮ ਚੱਕਰ ਖਾ ਗਏ ਕਿ ਮੇਰਾ ਤਾਂ ਨੇਮ ਟੁੱਟ ਜਾਣਾ ਹੈ, ਹੁਣ ਹੋਏਗਾ ਕੀ? ਸੋ ਉਸ ਵੇਲੇ ਇਹ ਚੱਕਰ ਖਾ ਗਏ ਅਤੇ ਇਰਾਦਾ ਕਰ ਲਿਆ ਕਿ ਸ਼ਹਿਰ ਵਿਚ ਜਾ ਕੇ ਅੱਗ ਕਿਧਰੋਂ ਲੈ ਕੇ ਆਵਾਂ –

*ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥*
*ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥* *ਅੰਗ – 1379*

ਸੋ ਉਸ ਵੇਲੇ ਫੈਸਲਾ ਕਰ ਲਿਆ, ਜੋ ਹੋਣਾ ਹੈ ਹੋ ਜਾਵੇ –

*ਧਾਰਨਾ – ਮੇਰੀ ਟੁਟੇ ਨਾ ਪ੍ਰੇਮ ਵਾਲੀ ਡੋਰੀ,*
*ਭਿੱਜ ਭਾਵੇਂ ਜਾਵੇ ਕੰਬਲੀ –2, 2.*
*ਮੇਰੇ ਪਿਆਰੇ, ਬਈ ਭਿੱਜ ਭਾਵੇ ਜਾਵੇ ਕੰਬਲੀ – 2.*
*ਮੇਰੀ ਟੁੱਟੇ ਨਾ ਪ੍ਰੇਮ ਵਾਲੀ ਡੋਰੀ,......–2.*

*ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥*
*ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥* *ਅੰਗ – 1379*

ਫਰੀਦ ਸ਼ਹਿਰ ਚਲਾ ਗਿਆ, ਸਾਰੇ ਸ਼ਹਿਰ ਵਿਚ ਸੁੰਨ ਸਾਨ ਤੇ ਹਨੇਰਾ ਪਿਆ ਹੈ, ਸਿਰਫ ਇਕ ਦਰਵਾਜਾ ਦੇਖਿਆ ਜਿਥੇ ਰੋਸ਼ਨੀ ਅਜੇ ਵੀ ਨਜ਼ਰ ਆ ਰਹੀ ਸੀ, ਜਾ ਕੇ ਦਰਵਾਜਾ ਖੜਕਾਇਆ ਅੰਦਰੋਂ ਆਵਾਜ਼ ਆਈ, ਕੌਣ? ਕਹਿਣ ਲੱਗਾ, ਮੈਂ ਫਰੀਦ ਹਾਂ। ਪੁਛਣ ਲੱਗੀ, ਕੌਣ ਫਰੀਦ? ਕਹਿਣ ਲੱਗਾ, ਮੁਰਸ਼ਦ ਦਾ ਮੁਰੀਦ। ਕਹਿਣ ਲੱਗੀ, ਫਰੀਦਾ ਤੂੰ ਕੋਈ ਫਕੀਰ ਨਜ਼ਰ ਆਉਂਦਾ ਹੈ। ਕਹਿਣ ਲੱਗਾ, ਹਾਂ! ਉਸ ਬੀਬੀ ਨੇ ਕਿਹਾ ਕਿ ਇਹ ਫਕੀਰਾਂ ਦਾ ਦੁਆਰਾ ਨਹੀਂ ਹੈ, ਇਹ ਤਾਂ ਵੇਸ਼ਵਾ ਦਾ ਘਰ ਹੈ, ਇਸ ਵੇਲੇ ਏਥੇ ਤੇਰਾ ਕੀ ਕੰਮ ਹੈ। ਮੇਰੇ ਨਾਲ ਕੋਈ ਕੰਮ ਹੈ ਤੈਨੂੰ? ਹਾਂ, ਬੀਬੀ! ਮੈਨੂੰ ਤੇਰੇ ਤਾਂਈ ਇਕ ਕੰਮ ਹੈ, ਵੇਸ਼ਵਾ ਨੇ ਦਰਵਾਜਾ ਖੋਲ ਦਿੱਤਾ ਹੈ। ਕਹਿਣ ਲੱਗਾ, ਮੇਰੇ ਮੁਰਸ਼ਦ ਦੇ ਇਸ਼ਨਾਨ ਦਾ ਵਕਤ ਹੈ, ਬਾਰਸ਼ ਕਰਕੇ ਅੱਗ ਬੁਝ ਗਈ ਹੈ, ਕਿਤੋਂ ਨਹੀਂ ਮਿਲੀ। ਵੇਸ਼ਵਾ ਕਹਿਣ ਲੱਗੀ ਅੱਗ? ਅੱਗ ਕੀ ਭਾਅ ਲੈਣੀ ਚਾਹੁੰਦਾ ਹੈਂ? ਅੱਗ ਦੇ ਬਦਲੇ ਕੋਈ ਅੰਗ ਦੇਣਾ ਪਵੇਗਾ। ਫਰੀਦ ਨੇ ਕਿਹਾ, ਬੀਬੀ! ਕੋਈ ਅੰਗ ਲੈ ਲਵੋ। ਜੇ ਮੇਰਾ ਸੀਸ ਵੀ ਲੈਣਾ ਹੈ ਤਾਂ ਮੈਂ ਆ ਕੇ ਦੇ ਦੇਵਾਂਗਾ। ਆਪਣੇ ਮੁਰਸ਼ਦ ਦਾ ਇਸ਼ਨਾਨ ਕਰਾ ਕੇ, ਜੇ ਸੀਸ ਦਿਤਿਆਂ ਵੀ ਮੇਰਾ ਮੁਰਸ਼ਦ ਪ੍ਰਸੰਨ ਹੋ ਜਾਵੇ ਤਾਂ ਵੀ ਬੜਾ ਸਸਤਾ ਸੌਦਾ ਹੈ। ਵੇਸਵਾ ਕਹਿਣ ਲੱਗੀ ਕਿ ਮੈਂ ਸੀਸ ਨਹੀਂ ਲੈਂਦੀ ਮੈਨੂੰ ਆਪਣੀ ਅੱਖ ਦਾ ਡੇਲਾ ਕੱਢ ਦੇ। ਵੇਸਵਾ ਨੇ ਛੁਰੀ ਤੇ ਪਲੇਟ ਲਿਆ ਦਿੱਤੀ। ਫਰੀਦ ਨੇ ਕਿਹਾ ਦੋਨੋਂ ਅੱਖਾਂ ਵਿਚੋਂ ਜਿਹੜਾ ਡੇਲਾ ਕਢਣਾ ਹੈ ਕੱਢ ਲੈ। ਕਹਿੰਦੀ ਮੈਂ ਨਹੀਂ ਕਢਣਾ ਤੂੰ ਆਪੇ ਡੇਲਾ ਕਢ ਕੇ ਦੇ। ਮਹਾਰਾਜ ਦਾ ਫੁਰਮਾਨ ਇਸ ਤਰ੍ਹਾਂ ਹੈ –

*ਧਾਰਨਾ – ਡੇਰਾ ਨੀਂ ਜਿੰਦੇ ਸਿਰ ਤੋਂ ਪਰ੍ਹੇ ਹੈ ਪ੍ਰੇਮ ਵਾਲਾ –2, 2.*
*ਪਰੇ ਹੈ ਪ੍ਰੇਮ ਵਾਲਾ, ਪਰੇ ਹੈ ਪ੍ਰੇਮ ਵਾਲਾ –2, 2.*
*ਡੇਰਾ ਨੀ ਜਿੰਦੇ ਸਿਰ ਤੋਂ,............ –2.*

*ਜਉ ਤਉ ਪ੍ਰੇਮ ਖੇਲਨ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *ਅੰਗ – 1412*

ਕਹਿਣ ਲੱਗੀ, ਫਰੀਦਾ! ਤੇਰਾ ਡੇਲਾ ਮੈਂ ਨਹੀਂ ਕਢਣਾ ਤੂੰ ਆਪੇ ਕੱਢ ਕੇ ਦੇ। ਫਰੀਦ ਨੇ ਡੇਲਾ ਕੱਢ ਕੇ ਦੇ

ਦਿੱਤਾ ਤੇ ਸਾਫਾ ਪਾੜ ਕੇ ਅੱਖ ਤੇ ਪੱਟੀ ਬੰਨ੍ਹ ਲਈ। ਅੱਗ ਦਾ ਇਕ ਕੋਲਾ ਮਿਲ ਗਿਆ। ਪਤਾ ਨਹੀਂ ਕਿਸ ਤਰ੍ਹਾਂ ਲਿਆਇਆ ਹੋਣੈ? ਅੱਗ ਜਲਾ ਕੇ ਮੁਰਸ਼ਦ ਦਾ ਇਸ਼ਨਾਨ ਕਰਾਇਆ ਪਰ ਦਸਿਆ ਨਹੀਂ ਕਿ ਮੈਂ ਅੱਗ ਕਿਸ ਤਰ੍ਹਾਂ ਲਿਆਇਆ ਹਾਂ। ਜੇਕਰ ਸਾਡੇ ਵਰਗੇ ਹੁੰਦੇ ਤਾਂ ਪਹਿਲਾਂ ਹੀ ਰੌਲਾ ਪਾਉਂਦੇ ਕਿ ਅੱਖ ਦੇ ਕੇ ਅੱਗ ਲਿਆਇਆ ਹਾਂ। ਬੜੀ ਮੁਸ਼ਕਿਲ ਹੋਈ, ਮੁਰਸ਼ਦ ਦਾ ਇਸ਼ਨਾਨ ਕਰਾ ਕੇ ਆਪ ਵੀ ਇਸ਼ਨਾਨ ਕੀਤਾ ਤੇ ਜਾ ਕੇ ਇਕ ਪਾਸੇ ਬੈਠ ਗਿਆ।

ਕੋਈ ਰੌਲਾ ਨਹੀਂ ਪਾ ਰਿਹਾ, ਤਕਲੀਫ ਅੰਦਰ ਹੀ ਅੰਦਰ ਜਰ ਰਿਹਾ ਹੈ। ਦਿਨ ਚੜ੍ਹ ਗਿਆ। ਮੁਰਸ਼ਦ ਨੇ ਕਿਹਾ, ਅੱਜ ਫਰੀਦ ਨਜ਼ਰ ਨਹੀਂ ਆਉਂਦਾ। ਕਹਿਣ ਲੱਗੇ, ਮਹਾਰਾਜ! ਭਜਨ ਕਰ ਰਿਹਾ ਹੈ। ਫਰੀਦ ਨੂੰ ਬੁਲਾਇਆ ਤੇ ਮੁਰਸ਼ਦ ਨੇ ਪੁਛਿਆ ਕਿ ਫਰੀਦਾ ਅੱਖ ਤੇ ਪੱਟੀ ਕਿਉਂ ਬੰਨ੍ਹੀ ਹੋਈ ਹੈ। ਕਹਿਣ ਲੱਗਾ, ਮਹਾਰਾਜ! ਮੇਰੀ ਅੱਖ ਆਈ ਹੋਈ ਹੈ, ਦੁਖਦੀ ਅੱਖ ਨੂੰ ਆਈ ਹੋਈ ਕਹਿੰਦੇ ਨੇ। ਮੁਰਸ਼ਦ ਨੇ ਕਿਹਾ, ਫਰੀਦਾ! ਆਈ ਹੋਈ ਨਹੀਂ ਬੰਨੀ ਦੀ, ਗਈ ਹੋਈ ਬੰਨੀਦੀ ਹੈ, ਲਾਹ ਦੇ ਪੱਟੀ, ਜਦੋਂ ਪੱਟੀ ਲਾਹੀ ਤਾਂ ਕੀ ਦੇਖਿਆ ਕਿ ਅੱਖ ਹੁਣ ਪਹਿਲੀ ਅੱਖ ਨਾਲੋਂ ਵੱਡੀ ਅੱਖ ਸੀ। ਸਾਡੇ ਨੇੜੇ ਫਰੀਦ ਦੇ ਖਾਨਦਾਨ ਵਿਚੋਂ ਰਹਿੰਦੇ ਸੀ ਤਾਂ ਕਿਹਾ ਕਰਦੇ ਸੀ ਕਿ ਦੇਖੋ ਸਾਡੀ ਇਕ ਅੱਖ ਵੱਡੀ ਹੈ, ਜੋ ਅੱਲਾਹ ਨੇ ਦਿਤੀ ਹੈ ਆਹ ਮੁਰਸ਼ਦ ਦੀ ਦਿਤੀ ਹੋਈ ਹੈ। ਉਸ ਵੇਲੇ ਮੁਰਸ਼ਦ ਨੇ ਬਚਨ ਕੀਤਾ ਫਰੀਦਾ ਤੈਂ ਪਾ ਲਿਆ ਹੈ, ਜਿਥੇ ਪਹੁੰਚਣਾ ਚਾਹੀਦਾ ਹੈਂ ਤੂੰ ਪਹੁੰਚ ਗਿਆ। ਹੁਣ ਤੇਰਾ ਮਨ ਤਨ ਸਭ ਅਰੋਗ ਹੋ ਗਿਆ ਕਿਉਂਕਿ ਤੈਂ ਹਉਮੈ ਦਾ ਨਾਸ਼ ਕਰ ਲਿਆ –

***ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥***
***ਮਨਿ ਚਿੰਦਿਆ ਫਲੁ ਪਾਵਣਾ ...............॥*** ***ਅੰਗ – 644***

ਫੇਰ ਕੀ ਹੋਏਗਾ?

***................ ਹਉਮੈ ਵਿਚਹੁ ਜਾਇ॥***
***ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ॥***
***ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ॥***
***ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ॥*** ***ਅੰਗ – 644***

ਤੂੰ ਆਪਣੇ ਗੁਰੂ ਨੂੰ ਪ੍ਰਸੰਨ ਕਰ ਲਿਆ, ਅਸੀਂ ਤੇਰੇ ਤੋਂ ਬਲਿਹਾਰ ਜਾਂਦੇ ਹਾਂ। ਉਸ ਵੇਲੇ 'ਖੁਦੀ' ਮਿਟ ਗਈ, ਗੁਰੂ ਦਾ ਹੋ ਗਿਆ, ਨਾ ਮਨ ਰਖਿਆ, ਨਾ ਸਰੀਰ ਰਖਿਆ। ਮਹਾਰਾਜ ਇਸ ਬਾਰੇ ਇਸ ਤਰ੍ਹਾਂ ਫੁਰਮਾਨ ਕਰਦੇ ਹਨ –

***ਧਾਰਨਾ – ਖੁਦੀ ਮਿਟੀ ਤਾਂ ਸੁਖ ਭਏ, ਮਨ ਤਨ ਭਏ ਅਰੋਗ –2, 2.***

ਹਉਮੈ ਦਾ ਪਰਦਾ ਟੁੱਟ ਗਿਆ, ਮਿਟ ਗਿਆ, ਸੁਖ ਹੋ ਗਿਆ, ਮਨ ਵੀ ਸੁਖੀ ਤੇ ਤਨ ਵੀ ਸੁਖੀ।

ਮੁਰਸ਼ਦ ਨੇ ਕਿਹਾ ਦੇਖ ਫਰੀਦਾ ਕੀ ਨਜ਼ਰ ਆਉਂਦਾ ਹੈ? ਹੁਣ ਤੂੰ ਨਹੀਂ ਹੈਂ, ਤੇਰੇ ਅੰਦਰੋਂ ਖੁਦੀ ਮਿਟ ਗਈ।

***ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬੀਚਾਰੀ॥***
***ਹਿੰਦੂ ਤੁਰਕ ਦੋਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥*** ***ਅੰਗ – 483***

ਹਿੰਦੂ ਵਿਚ ਵੀ ਉਹੀ ਹੈ, ਤੁਰਕ ਵਿਚ ਵੀ ਉਹੀ ਹੈ। ਇਕੋ ਇਕ ਵਰਤਦਾ ਹੈ, ਦੂਜਾ ਨਹੀਂ ਹੈ, ਸਭ ਦੇ ਅੰਦਰ ਹੈ।

***ਧਾਰਨਾ – ਘਟ ਘਟ ਅੰਤਰ ਸਰਬ ਨਿਰੰਤਰ,***
***ਕੇਵਲ ਏਕ ਮੁਰਾਰੀ ਜੀ –2, 2.***
***ਏਕ ਮੁਰਾਰੀ ਜੀ, ਕੇਵਲ ਏਕ ਮੁਰਾਰੀ ਜੀ –2, 2.***
***ਘਟ ਘਟ ਅੰਤਰ ਸਰਬ ਨਿਰੰਤਰ,..... –2.***

***ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥*** ***ਅੰਗ – 485***

ਕਹਿਣ ਲੱਗੇ, ਫਰੀਦ ਦੇਖ ਅੱਲਾ ਤਾਲਾ ਨੂੰ ਸਭ ਪਾਸੇ ਇਕੋ ਹੀ ਨਜ਼ਰ ਆਉਂਦਾ ਹੈ।

***ਅਲਹੁ ਗੈਬੁ ਸਗਲ ਘਟ ਭੀਤਰਿ ...............॥*** ***ਅੰਗ – 483***

ਦਿਸਦਾ ਨਹੀਂ ਪਰ ਸਾਰਿਆਂ ਦੇ ਅੰਦਰ ਹੈ।

***.................. ਹਿਰਦੈ ਲੇਹੁ ਬੀਚਾਰੀ॥***
***ਹਿੰਦੂ ਤੁਰਕ ਦੋਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥*** ***ਅੰਗ – 483***
***ਤੂੰ ਆਦਿ ਪੁਰਖੁ ਅਪਰੰਪਰੁ ਕਰਤਾ***

*ਤੇਰਾ ਪਾਰੁ ਨ ਪਾਇਆ ਜਾਇ ਜੀਉ॥*
*ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ*
*ਸਭ ਮਹਿ ਰਹਿਆ ਸਮਾਇ ਜੀਉ॥* *ਅੰਗ - 448*

ਸੋ ਇਸ ਤਰ੍ਹਾਂ ਹਉਮੈ ਦਾ ਨਾਸ਼ ਹੋ ਗਿਆ ਤੇ ਹਉਮੈ ਦਾ ਨਾਸ਼ ਹੋਣ ਨਾਲ ਪ੍ਰਾਪਤੀ ਹੋ ਗਈ।

ਇਕ ਸਵਾਲ ਪੈਦਾ ਹੁੰਦਾ ਹੈ ਕਿ ਕੀ ਹਉਮੈ ਦਾ ਨਾਸ਼ ਸਾਡਾ ਵੀ ਹੋ ਸਕਦਾ ਹੈ? ਮਹਾਰਾਜ ਕੋਲ ਸਵਾਲ ਕੀਤਾ ਸੀ ਕਿਉਂਕਿ ਸਾਰੀ ਵੀਚਾਰ ਦਾ ਸਿੱਟਾ ਇਹ ਸੀ, ਜਿਥੋਂ ਆਪਾਂ ਚੱਲੇ ਸੀ ਕਿ ਵਾਹਿਗੁਰੂ ਸਭ ਦੇ ਅੰਦਰ ਵਸਦਾ ਹੈ, ਪਰ ਹਉਮੈ ਦਾ ਪਰਦਾ ਪਿਆ ਹੋਇਆ ਹੈ ਤੇ ਇਹ ਹਉਮੈ ਦਾ ਪਰਦਾ ਜਾਵੇ ਕਿਵੇਂ?

*ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ॥*
*ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ॥* *ਅੰਗ - 205*

ਕਿਸ ਤਰ੍ਹਾਂ ਦੇ ਨਾਲ ਇਹ ਪਰਦਾ ਟੁਟ ਸਕਦਾ ਹੈ -

*ਧਾਰਨਾ - ਹੁਕਮ ਰਜਾਈ ਚਲਣਾ ਨਾਨਕ ਲਿਖਿਆ ਨਾਲ -2, 2.*
*ਨਾਨਕ ਲਿਖਿਆ ਨਾਲ -2, 2.*
*ਹੁਕਮ ਰਜਾਈ ਚਲਣਾ,............... -2.*

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* *ਅੰਗ - 1*

ਸੋ ਸਾਰੇ ਵੀਚਾਰ ਦਾ ਸਿੱਟਾ ਇਹ ਹੋਇਆ ਕਿ ਵਾਹਿਗੁਰੂ ਜੀ ਸਭ ਦੇ ਅੰਦਰ ਵਸਦਾ ਹੈ। ਪਰ ਜਿਸਦੇ ਮਨ ਵਿਚ ਸ਼ੌਕ ਹੈ, ਉਹ ਪਹਿਲਾਂ ਗੁਰੂ ਵਾਲਾ ਬਣੇ, ਗੁਰੂ ਵਾਲਾ ਬਣਕੇ, ਗੁਰੂ ਤੋਂ ਨਾਮ ਦੀ ਦਾਤ ਲਵੇ -

*ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।* *ਭਾਈ ਗੁਰਦਾਸ ਜੀ ਦੀ ਵਾਰ 13/2*

ਉਸ ਮੰਤਰ ਦਾ ਜਾਪ ਕਰਦੇ ਕਰਦੇ ਨਾਮ ਵਿਚ ਚੜ੍ਹਾਈ ਹੁੰਦੀ ਹੈ, ਪਹਿਲਾਂ ਰਸਨਾ ਦੇ ਨਾਲ ਜਪਦਾ ਹੈ, ਫੇਰ ਸ੍ਵਾਸ ਨਾਲ ਜਪਦਾ ਹੈ, ਫਿਰ ਹਿਰਦੇ ਵਿਚ ਜਪਦਾ ਹੈ ਫੇਰ ਨਾਭੀ ਵਿਚ ਜਪਦਾ ਹੈ, ਆਪਣੇ ਆਪ ਉਪਰ ਨੂੰ ਚੜ੍ਹਦਾ ਜਾਂਦਾ ਹੈ ਕਿਉਂਕਿ 'ਹਉਮੈ' ਦੀ ਸੁਰਤ ਭੁਲਾਉਣੀ ਹੈ, ਬ੍ਰਹਮ ਦੀ ਸੁਰਤ ਜਗਾਉਣੀ ਹੈ। ਇਸ ਦੇ ਬਾਅਦ ਆਗਿਆ ਚੱਕਰ ਵਿਚ ਜਾਂਦਾ ਹੈ, ਫਿਰ ਤ੍ਰਿਕੁਟੀ ਵਿਚ, ਦਸਵੇਂ ਦੁਆਰ ਵਿਚ ਜਾਂਦਾ ਹੈ, ਫਿਰ ਨਾਮ ਵਿਚ ਪਰਿਵਰਤਨ ਹੋ ਕੇ -

*ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ*
*ਸੁ ਬਿਨੁ ਹਰਿ ਜਾਪਤ ਹੈ ਨਹੀਂ ਹੋਰ॥* *ਅੰਗ - 1265*

ਸਾਰੇ ਮੀਨ, ਮ੍ਰਿਗ, ਪੰਖੇਰੂ, ਸਾਰੀ ਕੁਦਰਤ ਨਾਮ ਜਪਦੀ ਪ੍ਰਤੀਤ ਦਿੰਦੀ ਹੈ। ਫਿਰ ਨਾਮ ਜਪਦੇ ਜਪਦੇ ਨਾਮ ਦੀ ਸੋਝੀ ਪੈਂਦੀ ਹੈ ਕਿ ਨਾਮ ਮੇਰੇ ਅੰਦਰ ਹੈ, ਮੈਂ ਝੂਠਾ ਹਾਂ, ਤੂੰ ਸੱਚਾ ਹੈਂ। ਉਹ ਜਿਹੜਾ ਮੇਰੇ ਝੂਠੇ ਦਾ ਨਾਮ ਹੈ ਜੀਵ ਆਤਮਾ, ਸੱਚੇ ਦਾ ਨਾਮ ਹੈ ਆਤਮਾ। ਆਤਮਾ ਤੇ ਪਰਮਾਤਮਾ ਇਕੋ ਹੈ। ਇਸ ਕਰਕੇ ਮੈਂ ਆਪਣੇ ਆਪ ਨੂੰ ਵਿਚੋਂ ਕੱਢ ਲਵਾਂ। ਬਾਕੀ ਵਾਹਿਗੁਰੂ ਵਾਹਿਗੁਰੂ ਹੀ ਰਹਿ ਜਾਵੇਗਾ।

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥* *ਅੰਗ - 657*

ਜਦੋਂ ਉਹ ਹੋ ਗਿਆ, ਫੇਰ ਅਸੀਂ ਖਤਮ ਹੋ ਗਏ। ਫਿਰ ਵਾਹਿਗੁਰੂ ਦਾ ਅਨੁਭਵ ਹੋ ਜਾਂਦਾ ਹੈ। ਸੋ ਏਸ ਸ਼ਬਦ ਨੂੰ ਜਿਹੜਾ ਕਮਾਉਂਦਾ ਹੈ, ਉਹ ਤੱਤ ਨੂੰ ਪਹੁੰਚ ਜਾਂਦਾ ਹੈ।

*ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥* *ਅੰਗ - 795*

ਸੋ ਏਸ ਸ਼ਬਦ ਦੀ ਕਮਾਈ ਕਰਨ ਵਾਸਤੇ ਬੰਦਗੀ ਕਰਨੀ ਪੈਂਦੀ ਹੈ, ਸ਼ੁਭ ਆਚਰਣ ਰਖਣਾ ਚਾਹੀਦਾ ਹੈ, ਸਤਿਸੰਗ ਵਿਚ ਆਉਣਾ ਚਾਹੀਦਾ ਹੈ, ਵੀਚਾਰ ਚਾਹੀਦੀ ਹੈ, ਸਮਤਾ ਚਾਹੀਦੀ ਹੈ, ਸੰਤੋਖ ਚਾਹੀਦਾ ਹੈ, ਫਿਰ ਇਹ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

*ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥*
*ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥* *ਅੰਗ - 1375*

*ਵਾਹਿਗੁਰੂ ਜੀ ਕਾ ਖਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

# ਭਗਤ ਨਾਮ ਦੇਵ

ਸ਼ਾਨ ......................................।

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ!*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* ਅੰਗ - 256

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* ਅੰਗ - 289

*ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ॥*
*ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ॥*
*ਸੁਹੇਲਾ ਕਹਨੁ ਕਹਾਵਨੁ॥*
*ਤੇਰਾ ਬਿਖਮੁ ਭਾਵਨੁ॥*
*ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ॥*
*ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ॥*
*ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ॥*
*ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ॥*
*ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ॥*
*ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ॥* ਅੰਗ - 51

*ਧਾਰਨਾ - ਲਾਡ ਲਡਾਇਆ ਤੇਰੇ ਭਰੋਸੇ ਮੈਂ -2, 2.*
*ਤੇਰੇ ਭਰੋਸੇ ਮੈਂ ਲਾਡ ਲਡਾਇਆ -2, 2.*
*ਲਾਡ ਲਡਾਇਆ, ................ -2.*

ਸਾਧ ਸੰਗਤ ਜੀ! ਗੱਜ ਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ।

ਗੁਰੂ ਮਹਾਰਾਜ ਜੀ ਦੀ ਅਪਾਰ ਕਿਰਪਾ ਦੇ ਨਾਲ ਅੱਜ ਦੂਸਰੇ ਦਿਨ ਆਪਾਂ ਸਾਰੇ ਹੀ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿਚ ਬੈਠੇ ਹਾਂ ਭਾਵੇਂ ਠੰਡ ਕੁਝ ਕੱਲ੍ਹ ਨਾਲੋਂ ਜ਼ਿਆਦਾ ਹੈ ਪਰ ਫੇਰ ਵੀ ਆਪਾਂ ਟਿਕ ਕੇ ਸਤਿਸੰਗ ਕਰਨੀ ਹੈ। ਬੇਨਤੀ ਕੀਤੀ ਹੈ ਕਿ -

*ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ॥* ਅੰਗ - 52

ਸੰਸਾਰ ਤੋਂ ਆਉਣਾ ਜਾਣਾ ਤਾਂ ਖਤਮ ਹੁੰਦਾ ਹੈ ਜੇ ਵਾਹਿਗੁਰੂ ਕਿਰਪਾਲ ਹੋ ਜਾਵੇ, ਕਿਰਪਾ ਕਰ ਦੇਵੇ ਤੇ ਵਾਹਿਗੁਰੂ ਦੀ ਪਛਾਣ ਕਿਵੇਂ ਆਉਂਦੀ ਹੈ?

*ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ॥* ਅੰਗ - 52

ਗੁਰੂ ਨੂੰ ਮਿਲੇ ਤੋਂ ਬਗੈਰ ਪਾਰਬ੍ਰਹਮ ਦੀ ਪਛਾਣ ਨਹੀਂ ਆਉਂਦੀ। ਕੱਲ੍ਹ ਮੈਂ ਬੇਨਤੀ ਕਰੀ ਸੀ ਕਿਉਂਕਿ ਜਿੰਨੇ ਆਪਣੇ ਦੀਵਾਨ ਹੋਣਗੇ ਕਿ ਲਗਾਤਾਰੀ ਖਿਆਲ ਚਲਦਾ ਹੋਏਗਾ ਇਨ੍ਹਾਂ ਵਿਚ ਤਾਂਕਿ ਛੇ ਦਿਨਾਂ ਦੇ ਦੀਵਾਨ ਤੋਂ ਬਾਅਦ ਸਾਨੂੰ ਕੋਈ ਰਾਹ ਲੱਭ ਜਾਵੇ ਤੇ ਜਿਹੜੇ ਪਛੜੇ ਹੋਏ ਨੇ ਉਨ੍ਹਾਂ ਨੂੰ ਵੀ ਕੁਝ ਪਤਾ ਲੱਗ ਜਾਵੇ। ਸੋ ਏਸ ਕਰਕੇ ਧਿਆਨ ਨਾਲ ਸਰਵਣ ਕਰਨਾ। ਕੱਲ੍ਹ ਮੈਂ ਬੇਨਤੀ ਕਰੀ ਸੀ ਕਿ ਜਿਹੜੇ ਵਾਹਿਗੁਰੂ ਨੂੰ ਆਪਾਂ ਮਿਲਣਾ ਹੈ -

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* ਅੰਗ - 12

ਵਾਰੀ ਆਈ ਹੋਈ ਹੈ ਆਪਣੀ -

*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥* ਅੰਗ - 12

ਹੋਰ ਜਿਹੜੇ ਕੰਮਾਂ ਵਿਚ ਤੂੰ ਪਰਚਿਆ ਹੋਇਆ ਹੈਂ ਇਹ ਕਿਸੇ ਕੰਮ ਨਹੀਂ ਹਨ, ਫਜ਼ੂਲ ਨੇ। ਸੰਤਾਂ ਦੀ ਸੰਗਤ ਕਰਕੇ ਨਾਮ ਜਪ, ਫੇਰ ਤੇਰੇ ਸਾਰੇ ਕਾਰਜ ਰਾਸ ਹੋ ਜਾਣਗੇ। ਮੈਥੋਂ ਪਹਿਲਾਂ ਸ਼ਬਦ ਪੜ੍ਹਿਆ ਜਾ ਰਿਹਾ ਸੀ –

*ਜਿਸੁ ਵਖਰ ਕਉ ਲੈਨਿ ਤੂ ਆਇਆ॥*
*ਰਾਮ ਨਾਮੁ ਸੰਤਨ ਘਰਿ ਪਾਇਆ॥* *ਅੰਗ – 283*

ਉਹ ਰਾਮ ਦਾ ਨਾਮ ਸੰਤਾਂ ਤੋਂ ਮਿਲਦਾ ਹੈ। ਵੈਸੇ ਨਾਮ ਤਾਂ ਸਭ ਦੇ ਅੰਦਰ ਹੈ ਪਰ ਸੰਤ ਰਸਤਾ ਦੱਸ ਦਿੰਦੇ ਨੇ, ਤਰੀਕਾ ਦੱਸ ਦਿੰਦੇ ਨੇ ਕਿ ਇੰਜ ਪਹੁੰਚ ਸਕਦਾ ਹੈ। ਹੁਣ ਇਸ ਦੇ ਵਿਚ ਆਇਆ ਹੈ –

*ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ॥*
*ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ॥* *ਅੰਗ – 52*

ਇਸ ਦੇ ਵਿਚ ਗੁਰੂ ਦੀ ਜ਼ਰੂਰਤ ਹੈ, ਗੁਰੂ ਤੋਂ ਬਗੈਰ ਪਾਰਬ੍ਰਹਮ ਦੀ ਪਛਾਣ ਨਹੀਂ ਆਉਂਦੀ, ਚਾਹੇ ਸੰਗਤ ਵਿਚ ਕੋਲ ਹੀ ਤੁਹਾਡੇ ਬੈਠਾ ਹੋਵੇ। ਇਹ ਤਾਂ ਇਕ ਮਿਸਾਲ ਦੀ ਗੱਲ ਕਰਦਾ ਹਾਂ, ਵੈਸੇ ਵਾਹਿਗੁਰੂ ਸਾਰਿਆਂ ਦੇ ਅੰਦਰ ਬਾਹਰ ਹੈ।

*ਸੋ ਅੰਤਰਿ ਸੋ ਬਾਹਰਿ ਅਨੰਤ॥*
*ਘਟਿ ਘਟਿ ਬਿਆਪਿ ਰਹਿਆ ਭਗਵੰਤ॥* *ਅੰਗ – 293*

ਪਰ ਉਸ ਦੀ ਪਛਾਣ ਨਹੀਂ ਆਉਂਦੀ, ਸਾਨੂੰ ਪਤਾ ਹੀ ਨਹੀਂ ਹੈ। ਜਿਹੜੇ ਵਿਗਿਆਨ ਨਹੀਂ ਪੜ੍ਹੇ ਹੋਏ ਉਨ੍ਹਾਂ ਨੂੰ ਕੋਈ ਪਤਾ ਨਹੀਂ ਕਿ ਅਸੀਂ ਆਕਸੀਜਨ ਨਾਲ ਜੀਉਂਦੇ ਹਾਂ, ਕਾਰਬਨ ਡਾਈਆਕਸਾਈਡ ਨਾਲ ਅਸੀਂ ਮਰ ਜਾਂਦੇ ਹਾਂ। ਟੋਏ ਵਿਚ ਵੜ ਜਾਓ ਟਿਊਬਵੈਲ ਦੇ, ਉਥੇ ਆਦਮੀ ਮਰ ਜਾਂਦਾ ਹੈ ਜੇ ਕਾਰਬਨ ਜਮ੍ਹਾ ਹੋਈ ਹੋਵੇ। ਉਸ ਦੀ ਪਛਾਣ ਨਹੀਂ ਹੈ। ਜੇ ਪਛਾਣ ਕਰਨੀ ਹੈ ਉਸ ਦੀ ਤਾਂ ਉਸਤਾਦ ਨੂੰ, ਸਾਇੰਸ ਜਾਨਣ ਵਾਲੇ ਨੂੰ ਕਹੋ ਕਿ ਸਾਨੂੰ ਕਿਵੇਂ ਪਛਾਣ ਆਵੇ ਕਿ ਇਸ ਟੋਏ ਦੇ ਵਿਚ ਕਾਰਬਨ-ਡਾਈਆਕਸਾਈਡ ਹੈ ਜਾਂ ਆਕਸੀਜਨ ਹੈ। ਉਹ ਉਸੇ ਵੇਲੇ ਦੱਸ ਦਏਗਾ ਕਿ ਲਾਲਟੈਨ ਨੂੰ ਜਗਾ ਕੇ ਰੱਸੀ ਬੰਨ੍ਹ ਲੈ ਉਸ ਨੂੰ ਹੇਠਾਂ ਹੌਲੀ-ਹੌਲੀ ਛੱਡੀ ਜਾਹ। ਜਿਥੇ ਜਾ ਕੇ ਬੁਝ ਜਾਏਗੀ ਤੂੰ ਸਮਝ ਲਈਂ ਕਿ ਆਕਸੀਜਨ ਖਤਮ ਹੋ ਗਈ, ਕਾਰਬਨ ਸ਼ੁਰੂ ਹੋ ਗਈ। ਇਵੇਂ ਹੀ ਕਰਦੇ ਨੇ ਸਿਆਣੇ ਬੰਦੇ ਟਿਊਬਵੈਲਾਂ ਦੇ ਟੋਇਆਂ ਵਿਚ ਵੜਨ ਤੋਂ ਪਹਿਲਾਂ।

ਇਵੇਂ ਜਿਵੇਂ ਵਾਹਿਗੁਰੂ ਦੀ ਪਛਾਣ ਨਹੀਂ ਹੈ ਸਾਨੂੰ। ਉਸ ਦੇ ਆਸਰੇ ਸਭ ਕੁਝ, ਜਿੰਨਾ ਕੁਝ ਸਾਨੂੰ ਨਜ਼ਰ ਆਉਂਦਾ ਹੈ ਕਾਇਮ ਹੈ। ਉਹ ਨਾ ਹੋਵੇ ਤਾਂ ਇਥੇ ਕੁਝ ਵੀ ਨਾ ਹੋਵੇ। ਹੁਣ ਕਹਿੰਦੇ ਉਸ ਦੀ ਪਛਾਣ ਕਿਵੇਂ ਆਵੇ? ਮਹਾਰਾਜ ਜੀ ਕਹਿੰਦੇ-

*ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ॥* *ਅੰਗ – 52*

ਇਥੇ ਇਕ ਬੜੀ ਜਬਰਦਸਤ ਚੀਜ਼ ਸਾਡੇ ਹੱਥ ਆ ਗਈ ਕਿ ਗੁਰੂ ਤੋਂ ਬਗੈਰ ਕਲਿਆਣ ਨਹੀਂ ਹੁੰਦਾ, ਗੁਰੂ ਜ਼ਰੂਰੀ ਹੈ ਏਸ ਮਾਮਲੇ ਵਾਸਤੇ। ਹੁਣ ਗੁਰੂ ਤਾਂ ਮਿਲ ਗਿਆ ਕਹੇ ਕਹਾਏ ਤੋਂ, ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਧਾਰਨ ਵੀ ਕਰ ਲਿਆ ਪਰ ਜੇ ਵਿਸ਼ਵਾਸ ਨਾ ਆਇਆ ਤਾਂ ਗੱਲ ਨਹੀਂ ਬਣਦੀ। ਪਹਿਲੀ ਗੱਲ ਗੁਰੂ ਦੇ ਉਤੇ ਵਿਸ਼ਵਾਸ ਹੋਵੇ, ਦੂਸਰੀ ਗੱਲ ਹੈ ਕਿ ਪ੍ਰਮੇਸ਼ਰ ਦੇ ਉਤੇ ਵਿਸ਼ਵਾਸ ਹੋਵੇ, ਤੀਸਰਾ ਵਿਸ਼ਵਾਸ ਹੋਇਆ ਕਰਦਾ ਹੈ ਨਾਮ ਦੇ ਉਤੇ ਕਿ ਜਿਹੜਾ ਮੰਤਰ ਮੈਨੂੰ ਮਿਲਿਆ ਹੈ ਇਹ ਸਭ ਤੋਂ ਸ੍ਰੇਸ਼ਟ ਹੈ ਜਿਸ ਨੇ ਮੈਨੂੰ ਪਾਰ ਲੰਘਾਉਣਾ ਹੈ। ਸੋ ਵਿਸ਼ਵਾਸ ਤੋਂ ਬਗੈਰ ਗੱਲ ਨਹੀਂ ਚਲਦੀ। ਰੂਹਾਨੀਅਤ ਦਾ ਪਹਿਲਾ ਡੰਡਾ ਵਿਸ਼ਵਾਸ ਹੈ। ਇਸੇ ਕਰਕੇ ਗੁਰੂ ਮਹਾਰਾਜ ਜੀ ਨੇ ਐਸਾ ਫੁਰਮਾਨ ਕੀਤਾ ਹੈ –

*ਧਾਰਨਾ – ਗੁਰ ਕੀ ਪਰਤੀਤ ਜੀ,*
*ਜਿਸ ਦੇ ਮਨ ਵਿਚ ਹੈ ਭਾਈ –2, 2.*
*ਜਿਸ ਦੇ ਮਨ ਵਿਚ ਹੈ ਭਾਈ –2, 2.*
*ਗੁਰ ਕੀ ਪਰਤੀਤ ਜੀ,.............. –2.*

*ਜਾ ਕੈ ਮਨਿ ਗੁਰ ਕੀ ਪਰਤੀਤਿ॥*
*ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥* *ਅੰਗ – 283*

ਇਹ ਪਹਿਲੀ ਸ਼ਰਤ ਹੈ। ਕੱਲ੍ਹ ਮੈਂ ਬੇਨਤੀ ਕੀਤੀ ਸੀ ਕਿ ਨਾਮ ਦੇ ਉਤੇ ਪਰਤੀਤ ਲਿਆਓ ਕਿ ਉਹ ਬਹੁਮੁੱਲੀ ਚੀਜ਼ ਹੈ, ਮੇਰੇ ਅੰਦਰ ਹੈ। ਛੋਟੀਆਂ ਛੋਟੀਆਂ ਹੀ ਗੱਲਾਂ ਨੇ ਕਿ ਨਾਮ ਦਾ ਕੋਈ ਮੁੱਲ ਨਹੀਂ ਹੈ, ਫੇਰ ਸਾਡੇ ਅੰਦਰ ਹੈ ਉਹ-

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥*
*ਸੁੰਨ ਸਮਾਧਿ ਅਨਹਤ ਤਹ ਨਾਦ॥*
*ਕਹਨੁ ਨ ਜਾਈ ਅਚਰਜ ਬਿਸਮਾਦ॥* **ਅੰਗ - 293**

ਜਦੋਂ ਨਾਮ ਤੇ ਪਰਤੀਤ ਆਈ ਫੇਰ ਆਦਮੀ ਗੁਰੂ ਕੋਲ ਜਾਂਦਾ ਹੈ। ਵਿਸ਼ਵਾਸ ਆਉਣਾ ਚਾਹੀਦਾ ਹੈ ਨਾਮ ਦੀ ਕੀਮਤ ਤੇ। ਹੁਣ ਇਥੇ ਇਕ ਸ਼ਰਤ ਹੈ ਕਿ ਨਾਮ ਦੇ ਨਾਲ ਪਿਆਰ ਨਹੀਂ ਲਗਦਾ ਜਿੰਨਾ ਚਿਰ ਗੁਰੂ ਤੇ ਪਰਤੀਤ ਨਹੀਂ ਆਉਂਦੀ-

*ਜਾ ਕੈ ਮਨਿ ਗੁਰ ਕੀ ਪਰਤੀਤਿ॥*
*ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥* **ਅੰਗ - 283**

ਵਾਹਿਗੁਰੂ ਚੇਤੇ ਨਹੀਂ ਆਏਗਾ ਜਿਸ ਦੇ ਮਨ ਗੁਰੂ ਦੀ ਪਰਤੀਤ ਨਹੀਂ ਹੈ। ਮਹਾਂਪੁਰਸ਼ ਇਕ ਆਮ ਸਾਖੀ ਸੁਣਾਇਆ ਕਰਦੇ ਨੇ, ਸਿੱਧੀ ਜਿਹੀ ਸਾਖੀ ਹੈ। ਕਿਤੇ ਕੋਈ ਮਹਾਂਪੁਰਸ਼ ਕਥਾ ਕਰ ਰਿਹਾ ਸੀ ਜਾਂ ਕੋਈ ਬ੍ਰਾਹਮਣ ਸਮਝ ਲਓ ਵੇਦਾਂ ਦੀ ਕਥਾ ਤਾਂ ਉਥੇ ਹੀ ਇਕ ਗੁਜਰੀ ਸੀ ਜਿਹੜੀ ਦੁੱਧ ਵੇਚਣ ਆਇਆ ਕਰਦੀ ਸੀ। ਉਸ ਨੇ ਰੋਜ਼ ਦੇਖਣਾ ਜਿਵੇਂ ਇਥੋਂ ਕੋਈ ਲੰਘੇ ਤੇ ਕਹੇ ਕਿ ਬੰਦੇ ਕਿਉਂ ਇਕੱਠੇ ਹੁੰਦੇ ਨੇ ਪਰ ਉਸ ਕੋਲ ਸਮਾਂ ਨਹੀਂ ਸੀ। ਉਸ ਦਾ ਸਮਾਂ ਦੁੱਧ ਪਾਉਂਦੀ ਦਾ ਹੀ ਬੀਤ ਜਾਂਦਾ ਸੀ। ਏਨੇ ਨੂੰ ਸਤਿਸੰਗ ਖਤਮ ਹੋ ਜਾਂਦਾ ਸੀ। ਇਕ ਦਿਨ ਆਉਂਦੀ ਸਾਰ ਉਸ ਦਾ ਦੁੱਧ ਵਿਕ ਗਿਆ ਤੇ ਉਸ ਨੇ ਸੋਚਿਆ ਕਿ ਮੈਂ ਉਥੇ ਜਾਂਦੀ ਹਾਂ ਤੇ ਸੁਣਦੀ ਹਾਂ ਕਿ ਕਹਿੰਦੇ ਕੀ ਨੇ? ਜਦੋਂ ਉਥੇ ਪਹੁੰਚੀ ਤਾਂ ਇਕ ਪ੍ਰਕਰਣ ਚੱਲ ਰਿਹਾ ਸੀ ਕਿ ਰਾਮ ਦਾ ਨਾਮ ਭਵਜਲ ਤੋਂ ਪਾਰ ਕਰਾ ਦਿੰਦਾ ਹੈ। ਭਵਜਲ ਕਹਿੰਦੇ ਨੇ ਉਹ ਸਮੁੰਦਰ ਨੂੰ ਜਿਸ ਦੇ ਵਿਚੀਂ ਆਦਮੀ ਲੰਘ ਹੀ ਨਾ ਸਕੇ, ਸੌ-ਸੌ, ਦੋ-ਦੋ ਸੌ ਫੁੱਟ ਦੀਆਂ ਲਹਿਰਾਂ ਉਠਦੀਆਂ ਹੋਣ। ਉਸ ਬ੍ਰਾਹਮਣ ਨੇ ਵਿਆਖਿਆ ਕਰੀ ਕਿ ਇਸ ਦੇ ਵਿਚੋਂ ਕੇਵਲ ਰਾਮ ਦਾ ਨਾਮ ਪਾਰ ਕਰਾ ਸਕਦਾ ਹੈ ਹੋਰ ਨਹੀਂ ਕਰਾ ਸਕਦਾ। ਉਸ ਬੀਬੀ ਦੀ ਸਮਝ ਵਿਚ ਜਿਹੜੀ ਗੱਲ ਪਈ ਉਹ ਐਨੀ ਹੀ ਸਮਝ ਪਈ ਕਿ ਇਹੋ ਜਿਹਾ ਸਮੁੰਦਰ ਜਿਹੜਾ ਐਨਾ ਐਨਾ ਉਛਲਦਾ ਹੈ, ਐਡੀਆਂ ਐਡੀਆਂ ਉੱਚੀਆਂ ਲਹਿਰਾਂ ਨੇ ਜੇ ਰਾਮ-ਰਾਮ ਕਰੇ ਤਾਂ ਪਾਰ ਹੋ ਜਾਂਦਾ ਹੈ। ਉਸ ਨੇ ਆਪਣੇ ਅੰਦਰ ਬੰਨ੍ਹ ਲਈ ਆਹ ਗੱਲ ਕਿ ਆਹ ਤਾਂ ਬਹੁਤ ਵਧੀਆਂ ਗੱਲ ਦਾ ਪਤਾ ਲੱਗ ਗਿਆ। ਉਸ ਦਾ ਪਿੰਡ ਜਿਥੋਂ ਦੁੱਧ ਲੈ ਕੇ ਆਉਂਦੀ ਸੀ ਇਕ ਨਦੀ ਤੋਂ ਪਾਰ ਪੈਂਦਾ ਸੀ। ਉਹ ਹਰ ਰੋਜ਼ ਦੋ ਮੀਲ ਉਪਰ ਨੂੰ ਜਾ ਕੇ ਪੁਲ ਲੰਘਦੀ ਜਾਂ ਕਿਸ਼ਤੀ ਨਾਲ ਪਾਰ ਆਉਂਦੀ ਤੇ ਫੇਰ ਉਸ ਨਗਰ ਵਿਚ ਜਾ ਕੇ ਦੁੱਧ ਵੇਚਦੀ। ਹੁਣ ਬਹੁਤ ਖੁਸ਼ੀ ਹੋ ਗਈ, ਉਸ ਦੇ ਮਨ ਵਿਚ ਸਾਂਭੀ ਹੀ ਨਾ ਜਾਵੇ ਕਿ ਲੈ ਅੱਜ ਮੈਂ ਮਾੜਾ ਜਿਹਾ ਚਿਰ ਆਈ ਹਾਂ ਤੇ ਮੈਨੂੰ ਐਨਾ ਕੁਝ ਮਿਲ ਗਿਆ, ਐਨੀ ਗੱਲ ਦਾ ਪਤਾ ਲੱਗ ਗਿਆ ਕਿ ਐਸਾ ਸਮੁੰਦਰ ਵੀ ਰਾਮ ਦੇ ਨਾਮ ਨਾਲ ਲੰਘ ਜਾਈਦਾ ਹੈ। ਇਹ ਤਾਂ ਨਦੀ ਛੋਟੀ ਜਿਹੀ ਹੈ, ਜ਼ਿਆਦਾ ਤੋਂ ਜ਼ਿਆਦਾ ਪੰਜਾਹ ਫੁੱਟ ਚੌੜੀ ਹੈ। ਉਥੇ ਉਸੇ ਵਿਸ਼ਵਾਸ ਦੇ ਨਾਲ ਗਈ, ਜਾ ਕੇ ਰਾਮ ਰਾਮ ਕਹਿੰਦੀ ਨੇ ਪਾਣੀ ਵਿਚ ਪੈਰ ਧਰ ਦਿੱਤਾ ਤੇ ਨਦੀ ਪਾਰ ਹੋ ਗਈ। ਬਹੁਤ ਖੁਸ਼ ਹੋ ਗਈ। ਛੇਤੀ ਦੁੱਧ ਵਿਕਣ ਲੱਗ ਗਿਆ, ਸਮਾਂ ਬਚਣ ਲੱਗ ਗਿਆ। ਉਸ ਦੇ ਮਨ ਵਿਚ ਆਇਆ ਕਿ ਜਿਸ ਨੇ ਮੈਨੂੰ ਐਸੀ ਜੁਗਤੀ ਦਿੱਤੀ ਹੈ ਉਸ ਨੂੰ ਘਰ ਬੁਲਾਵਾਂ, ਉਸ ਨੂੰ ਪ੍ਰਸ਼ਾਦ ਪਾਣੀ ਛਕਾਵਾਂ, ਕੋਈ ਬਸਤਰ ਉਸ ਦੇ ਭੇਟਾ ਕਰਾਂ, ਮਾਇਆ ਭੇਟਾ ਕਰਾਂ ਤੇ ਉਸ ਦਾ ਅਹਿਸਾਨ ਚੁਕਾਵਾਂ ਕਿਉਂਕਿ ਉਸ ਨੇ ਬੜਾ ਅਹਿਸਾਨ ਮੇਰੇ ਤੇ ਕਰ ਦਿੱਤਾ।

ਉਸ ਨੇ ਪੰਡਤ ਜੀ ਕੋਲ ਜਾ ਕੇ ਕਿਹਾ ਕਿ ਪੰਡਤ ਜੀ! ਤੁਸੀਂ ਮੇਰੇ ਤੇ ਬੜਾ ਉਪਕਾਰ ਕਰਿਆ ਹੈ। ਉਸ ਨੂੰ ਸਮਝ ਨਾ ਆਈ ਤੇ ਕਹਿਣ ਲੱਗਿਆ, "ਕੀ?"

ਕਹਿੰਦੀ, " ਤੁਹਾਡੇ ਬਚਨਾਂ ਨਾਲ ਮੈਨੂੰ ਬਹੁਤ ਫਾਇਦਾ ਹੋ ਗਿਆ। ਤੁਸੀਂ ਰਾਮ ਦੇ ਨਾਮ ਨਾਲ ਕਹਿੰਦੇ ਸੀ ਇਹੋ ਜਿਹਾ ਭਵਜਲ ਤਰ ਜਾਈਦਾ ਹੈ ਤੇ ਉਸ ਦੇ ਨਾਲ ਮੈਨੂੰ ਫਾਇਦਾ ਹੋ ਗਿਆ। ਮੈਂ ਬਚਨ ਫੜ ਲਿਆ ਉਹ। ਤੁਸੀਂ ਤਾਂ ਮੇਰੇ ਤੇ ਬਹੁਤ ਵੱਡਾ ਉਪਕਾਰ ਕੀਤਾ ਹੈ। ਸੋ ਮੈਂ ਤੁਹਾਨੂੰ ਆਪਣੇ ਪਿੰਡ ਲਿਜਾਣਾ ਚਾਹੁੰਦੀ ਹਾਂ। ਕੁਝ ਤੁਹਾਡੀ ਸੇਵਾ ਕਰਾਂਗੀ, ਪ੍ਰਸ਼ਾਦਾ ਛਕਾਵਾਂਗੀ, ਦੱਛਣਾ ਦੇਵਾਂਗੀ, ਤੁਸੀਂ ਕਿਰਪਾ ਕਰਕੇ ਇਸ ਨੂੰ ਮੰਨ ਲਓ।"

ਪੰਡਤ ਜੀ ਨੇ ਕਿਹਾ ਕਿ ਅੱਛਾ ਭਾਈ! ਮੈਂ ਚੱਲਾਂਗਾ, ਐਨੇ ਵਜੇ ਆ ਜਾਈ ਤੂੰ। ਦੁੱਧ ਵੇਚ ਕੇ ਜਾਏਂਗੀ, ਉਸ ਵੇਲੇ ਚਲੇ ਚਲਾਂਗੇ। ਦੁੱਧ ਵੇਚਣ ਤੋਂ ਬਾਅਦ ਉਹ ਨੀਅਤ ਸਮੇਂ ਤੇ ਆਈ, ਪੰਡਤ ਜੀ ਨੂੰ ਨਾਲ ਲਿਆ ਤੇ ਸਿੱਧੀ ਹੀ ਡੰਡੀ-ਡੰਡੀ ਜਾਂਦੀ ਹੈ। ਨਦੀ ਦੇ ਕੰਢੇ ਜਾ ਕੇ ਡੰਡੀ ਮੁੱਕ ਗਈ। ਪੰਡਤ ਜੀ ਆਲੇ ਦੁਆਲੇ ਦੇਖਦੇ ਨੇ ਕਿ ਕੋਈ ਪੁਲ ਹੋਏਗਾ, ਕੋਈ ਕਿਸ਼ਤੀ ਹੋਏਗੀ।

ਕਹਿੰਦਾ, "ਬੀਬੀ! ਇਥੋਂ ਪਾਰ ਹੈ ਤੇਰਾ ਪਿੰਡ?"

ਕਹਿੰਦੀ, "ਹਾਂ ਬਾਬਾ ਜੀ!"

ਕਹਿੰਦਾ, "ਲੰਘਾਂਗੇ ਕਿਵੇਂ?"

ਕਹਿੰਦੀ, "ਤੁਸੀਂ ਮੈਨੂੰ ਦੱਸਿਆ ਤਾਂ ਹੋਇਆ ਹੈ।"

ਕਹਿੰਦੇ, "ਕੀ ਦੱਸਿਆ ਹੋਇਆ ਹੈ?"

ਉਹ ਮੂਹਰੇ ਹੋ ਗਈ। ਜਦੋਂ ਪਾਣੀ ਆਇਆ ਤਾਂ ਰਾਮ ਰਾਮ ਕਰਦੀ ਤੁਰੀ ਜਾਵੇ।

ਪੰਡਤ ਹੈਰਾਨ ਹੋ ਗਿਆ ਕਿ ਅੱਜ ਤਾਂ ਮੇਰੀ ਪ੍ਰੀਖਿਆ ਆ ਗਈ, ਬੜਾ ਮੁਸ਼ਕਲ ਹੈ। ਇਹ ਤਾਂ ਲੰਘ ਗਈ ਤੇ ਮੈਨੂੰ ਇਸ ਨੇ ਕਹਿਣਾ ਹੈ ਕਿ ਲੰਘ ਆ। ਉਹ ਜਦੋਂ ਪਾਰ ਲੰਘ ਗਈ ਤਾਂ ਕਹਿਣ ਲੱਗੀ ਕਿ ਪੰਡਤ ਜੀ! ਆ ਜਾਓ ਮਹਾਰਾਜ!

ਕਹਿੰਦਾ, "ਕਾਹਦੇ ਤੇ ਆਵਾਂ?"

ਕਹਿੰਦੀ, "ਤੁਸੀਂ ਹੀ ਤਾਂ ਮੈਨੂੰ ਦੱਸਿਆ ਸੀ ਕਿ ਰਾਮ-ਰਾਮ ਕਰੇ ਤੋਂ ਭਵਜਲ ਤਰ ਜਾਈਦਾ ਹੈ। ਤੁਸੀਂ ਆਓ ਤਾ ਸਹੀ।"

ਹੁਣ ਉਸ ਪੰਡਤ ਨੇ ਸੋਚਿਆ ਕਿ ਕੀ ਪਤਾ ਰਾਮ ਕਹੇ ਤੋਂ ਮੈਂ ਤਰ ਹੀ ਜਾਵਾਂ, ਮੈਂ ਕਿਉਂ ਡਰਦਾ ਹਾਂ। ਰਾਮ ਕਹਿ ਕੇ ਜਦੋਂ ਨਦੀ ਵਿਚ ਪੈਰ ਪਾਇਆ, ਅੱਗੇ ਡੂੰਘਾ ਖੱਡਾ ਸੀ, ਗੋਤੇ ਖਾਣ ਲੱਗ ਗਿਆ। ਉਹ ਕਹਿੰਦੀ ਕਿ ਰਾਮ ਰਾਮ ਕਹੋ, ਰਾਮ ਰਾਮ ਕਹੋ। ਉਹ ਬੜੀ ਮੁਸ਼ਕਲ ਨਾਲ ਕੰਢੇ ਤੋਂ ਬਾਹਰ ਨਿਕਲਿਆ।

ਉਹ ਕਹਿੰਦੀ, "ਪੰਡਤ ਜੀ! ਤੁਸੀਂ ਆਉਂਦੇ ਨਹੀਂ।"

ਉਹ ਕਹਿੰਦਾ, "ਬੀਬੀ! ਮੈਂ ਕੀ ਦੱਸਾਂ। ਤੇਰੇ ਵਾਲਾ ਰਾਮ ਰਾਮ ਹੀ ਲੰਘਾਉਂਦਾ ਹੈ, ਮੇਰੇ ਵਾਲਾ ਨਹੀਂ ਲੰਘਾਉਂਦਾ।"

ਕਿਉਂਕਿ ਵਿਸ਼ਵਾਸ ਨਹੀਂ -

***ਪੜਦਾ ਪੜਦਾ ਪੜ ਗਿਆ ਪੜ ਗਿਆ ਚਾਰੇ ਵੇਦ।***
***ਨਿਸਚਾ ਰਿਦੇ ਨ ਆਇਆ ਰਹਿਆ ਢੇਡ ਕਾ ਢੇਡ।***

ਨਿਸਚਾ ਆਇਆ ਹੀ ਨਾ ਰਾਮ ਦੇ ਨਾਮ ਤੇ ਢੇਡ ਹੋ ਗਿਆ। ਕੁਝ ਵੀ ਨਾ ਬਣਿਆ, ਪੜ੍ਹਾਈ ਨੇ ਕੁਝ ਵੀ ਨਾ ਕਰਿਆ। ਮੂਲ ਗੱਲ ਇਹ ਹੈ ਕਿ ਜਿੰਨਾ ਚਿਰ ਸਾਡਾ ਵਿਸ਼ਵਾਸ ਹੀ ਨਹੀਂ ਹੈ ਗੁਰੂ ਤੇ ਅਸੀਂ ਉਸ ਦੀ ਗੱਲ ਕਿਵੇਂ ਮੰਨ ਲਵਾਂਗੇ? ਗੁਰੂ ਤਾਂ ਕਹਿੰਦਾ ਹੈ -

***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ॥*** ***ਅੰਗ - 293***

ਅਸੀਂ ਤਾਂ ਨਹੀਂ ਮੰਨਣ ਨੂੰ ਤਿਆਰ ਇਸ ਗੱਲ ਨੂੰ। ਸੋ ਗੁਰੂ ਤੇ ਵਿਸ਼ਵਾਸ ਹੋਣਾ ਚਾਹੀਦਾ ਹੈ। ਮਹਾਰਾਜ ਜੀ (ਸ੍ਰੀ ਮਾਨ ਈਸ਼ਰ ਸਿੰਘ ਜੀ ਮਹਾਰਾਜ) ਇਕ ਸਾਖੀ ਸੁਣਾਇਆ ਕਰਦੇ ਸਨ, ਜਿਹੜੇ ਉਨ੍ਹਾਂ ਦੇ ਦੀਵਾਨਾਂ ਤੇ ਜਾਂਦੇ ਸਨ ਉਨ੍ਹਾਂ ਨੂੰ ਸਭ ਨੂੰ ਪਤਾ ਹੈ। ਉਹ ਏਸ ਤਰ੍ਹਾਂ ਸੀ -

ਇਕ ਰਾਜੇ ਨੇ ਪੁਛਿਆ ਆਪਣੇ ਵਜ਼ੀਰ ਨੂੰ ਕਿ ਵਜ਼ੀਰ ਸਾਹਿਬ! ਇਕ ਗੱਲ ਦਾ ਮੈਨੂੰ ਨਿਰਣਾ ਕਰਕੇ ਦੱਸੋ ਯਕੀਨ ਵੱਡਾ ਹੈ ਜਾਂ ਪੀਰ? ਵਜ਼ੀਰ ਨੇ ਕਿਹਾ ਕਿ ਮਹਾਰਾਜ! ਦੋਵੇਂ ਵੱਡੇ ਨੇ। ਉਹ ਕਹਿਣ ਲੱਗਿਆ ਕਿ ਨਾਂਹ! ਇਕ ਗੱਲ ਕਰੋ। ਉਹ ਕਹਿਣ ਲੱਗਿਆ ਕਿ ਮਹਾਰਾਜ! ਦੋਵੇਂ ਚਾਹੀਦੇ ਨੇ ਦੋਹਾਂ ਤੋਂ ਬਗੈਰ ਗੱਲ ਨਹੀਂ ਚੱਲਿਆ ਕਰਦੀ। ਗੁਰੂ ਕਿਡਾ ਹੀ ਵੱਡਾ ਕਿਉਂ ਨਾ ਹੋਵੇ ਜਿੰਨਾ ਚਿਰ ਯਕੀਨ ਨਹੀਂ ਹੋਏਗਾ ਆਦਮੀ ਨਹੀਂ ਲੰਘੇਗਾ।

ਕਹਿੰਦਾ, "ਫੇਰ ਨਿਰਣਾ ਕਰਕੇ ਦੱਸੋ ਕਿ ਯਕੀਨ ਵੱਡਾ ਹੈ ਜਾਂ ਗੁਰੂ?"

ਉਹ ਕਹਿਣ ਲੱਗਿਆ ਕਿ ਮਹਾਰਾਜ! ਇਹ ਤਾਂ ਅਮਲੀ ਰਾਹੀਂ ਪ੍ਰਤੱਖ ਹੋ ਸਕਦਾ ਹੈ ਤੇ ਮੈਨੂੰ ਛੇ ਮਹੀਨੇ ਦਾ

ਸਮਾਂ ਦਿਓ। ਛੇ ਮਹੀਨੇ ਦਾ ਸਮਾਂ ਲਿਆ ਤਾਂ ਪਹਿਲੇ ਹੀ ਦਿਨ ਮਜ਼ਦੂਰ, ਮਿਸਤਰੀ ਬੁਲਾਏ ਤੇ ਕਹਿਣ ਲੱਗੇ ਕਿ ਆਪਾਂ ਜੰਗਲ ਵਿਚ ਨੂੰ ਚਲਣਾ ਹੈ। ਗੈਂਤੀਆਂ, ਕਹੀਆਂ ਆਦਿ ਲੈ ਲਓ, ਉਥੇ ਇਕ ਮੱਠ ਬਣਾਉਣਾ ਹੈ, ਮਜ਼ਾਰ ਬਣਾਉਣਾ ਹੈ। ਉਥੇ ਇਕ ਬਹੁਤ ਵੱਡਾ ਪੀਰ ਹੋਇਆ ਹੈ ਉਸ ਦੀ ਯਾਦ ਨਹੀਂ ਕਿਸੇ ਨੇ ਬਣਾਈ। ਉਥੇ ਜਾ ਕੇ ਜਦੋਂ ਨੀਂਹ ਪੁੱਟੀ ਤਾਂ ਇਕ ਲਕੜੀ ਦਾ ਬਕਸਾ ਲੈ ਲਿਆ ਨਾਲ ਤੇ ਉਸ ਦੇ ਵਿਚ ਆਪਣੇ ਪੈਰ ਦੀ ਜੁੱਤੀ ਦਾ ਇਕ ਪੈਰ ਰੱਖ ਦਿੱਤਾ। ਉਹ ਕਹਿਣ ਲੱਗਿਆ ਕਿ ਮਹਾਰਾਜ! ਇਹ ਰੱਖਦੇ ਹੋ ਤੁਸੀਂ?"

ਤਾਂ ਵਜ਼ੀਰ ਕਹਿੰਦਾ, "ਏਸ ਪੀਰ ਦਾ ਨਾਮ ਵੀ ਜੁੱਤੇ ਸ਼ਾਹ ਹੈ, ਇਹ ਜੁੱਤਾ ਹੀ ਮੈਂ ਰੱਖ ਰਿਹਾ ਹੈ, ਬੜਾ ਕਰਨੀ ਕਮਾਈ ਵਾਲਾ ਪੀਰ ਸੀ ਇਹ। ਮਜ਼ਾਰ ਬਣ ਗਿਆ, ਰੌਲਾ ਪੈ ਗਿਆ, ਵੀਰਵਾਰ ਵਾਲੇ ਦਿਨ ਸੁੱਖਾਂ ਵਰ ਆਉਂਦੀਆਂ ਨੇ, ਸਭ ਦੁਨੀਆਂ ਚੱਲ ਪਈ ਕਿਉਂਕਿ ਭਰੋਸੇ ਦੋ ਤਰ੍ਹਾਂ ਦੇ ਹੁੰਦੇ ਨੇ। ਇਕ ਨੂੰ ਤਾਂ ਸਿਆਣੇ ਬੰਦੇ ਨੁਕਤਾਚੀਨੀ ਕਰੀ ਜਾਂਦੇ ਨੇ। ਇਕ ਨੂੰ ਮੰਨ ਲੈਂਦੇ ਨੇ। ਅਸੀਂ ਦੋਹਾਂ ਨੂੰ ਹੀ **criticize** (ਆਲੋਚਨਾ) ਨਹੀਂ ਕਰਦੇ, ਅਸੀਂ ਕਹਿੰਦੇ ਦੋਹੇ ਠੀਕ ਨੇ।

ਇਕ ਤਾਂ ਉਹ ਵਿਸ਼ਵਾਸ ਹੈ ਕਿ ਗੁਰੂ ਨੂੰ ਪਰਖ ਪਰਖ ਕੇ ਉਸ ਦੇ ਉਤੇ ਭਰੋਸਾ ਲੈ ਆਉਂਦਾ ਕਿ ਇਹ ਤਾਂ ਪੂਰਾ ਹੈ, ਸੰਤ ਤੇ ਵਿਸ਼ਵਾਸ ਲੈ ਆਉਂਦਾ ਕਿ ਇਹ ਤਾਂ ਪੂਰਾ ਹੈ ਇਹ ਨਹੀਂ ਗਿਰਦਾ। ਡੀਲਰ ਤੇ ਵਿਸ਼ਵਾਸ ਲੈ ਆਉਂਦਾ ਕਿ ਇਹ ਪੈਸੇ ਨਹੀਂ ਖਾਂਦਾ, ਇਹ ਧੋਖਾ ਨਹੀਂ ਦਿੰਦਾ ਜਨਤਾ ਦਾ ਸੇਵਕ ਹੈ ਇਹ ਪੂਰਾ ਹੈ। ਵਿਸ਼ਵਾਸ ਦੇ ਦਿੰਦਾ ਹੈ ਆਪਣਾ। ਉਹ ਦੇਖ ਪਰਖ ਕੇ ਵਿਸ਼ਵਾਸ ਕੀਤਾ ਹੁੰਦਾ ਹੈ। ਉਹ ਸਿਆਣੇ ਬੰਦਿਆਂ ਦਾ ਵਿਸ਼ਵਾਸ ਕਹਾਉਂਦਾ ਹੈ।

ਦੂਸਰਾ ਹੁੰਦਾ ਹੈ **blind faith** (ਅੰਧ ਵਿਸ਼ਵਾਸ) ਕਹਿੰਦੇ ਨੇ ਅੰਨ੍ਹਾਂ ਵਿਸ਼ਵਾਸ। ਉਹ ਜਿਸ ਦੇ ਉਤੇ ਕਰਿਆ ਹੈ ਚਾਹੇ ਉਹ ਉਸ ਕੀਮਤ ਤੇ ਤੁਲਦਾ ਹੈ ਚਾਹੇ ਨਹੀਂ ਤੁਲਦਾ ਪਰ ਵਿਸ਼ਵਾਸ ਹੈ ਪਰ ਜਿਹੜਾ **blind faith** ਹੈ ਇਹ ਵੀ ਤਾਰ ਦਿੰਦਾ ਹੈ। ਇਹ ਸਗੋਂ ਦੂਜੇ ਨਾਲੋਂ ਜ਼ਿਆਦਾ ਤਾਰਦਾ ਹੈ।

ਸੋ ਉਸ ਨੇ ਮਸ਼ਹੂਰ ਕਰ ਦਿੱਤਾ, ਦੁਨੀਆਂ ਜਾਣ ਲੱਗ ਗਈ, ਸੁੱਖਾਂ ਵਰ ਆਉਣ ਲੱਗ ਪਈਆਂ। ਰਾਜੇ ਦਾ ਲੜਕਾ ਬਿਮਾਰ ਹੋ ਗਿਆ ਛੇ ਮਹੀਨੇ ਬਾਅਦ। ਇਲਾਜ ਕਰਾਇਆ ਹਕੀਮ ਕਹਿਣ ਲੱਗੇ ਕਿ ਬਿਮਾਰੀ ਬੜੀ ਖਤਰਨਾਕ ਹੈ। ਉਹ ਕਹਿਣ ਲੱਗੇ ਕਿ ਆਪਣੇ ਜੀ! ਕੋਲ ਹੀ ਹੈ ਪੀਰ ਜੁੱਤੇ ਸ਼ਾਹ ਦਾ ਮਜ਼ਾਰ ਜੰਗਲ ਵਿਚ ਤੁਸੀਂ ਉਥੇ ਸੁਖਣਾ ਸੁਖ ਲਓ। ਰਾਜੇ ਨੇ ਸੁਖਣਾ ਸੁਖ ਲਈ। ਉਸ ਦਾ ਲੜਕਾ ਰਾਜੀ ਹੋ ਗਿਆ। ਹੁਣ ਜਿਸ ਵਕਤ ਉਹ ਲੈ ਕੇ ਚਲਿਆ ਸੁਖ ਪੂਰੀ ਕਰਨ ਤਾਂ ਨਾਲ ਬਹੁਤ ਸਾਰੇ ਬੰਦੇ ਹੋ ਗਏ, ਜਲੂਸ ਦੀ ਸ਼ਕਲ ਹੋ ਗਈ, ਬੈਂਡ-ਵਾਜਾ ਵਜਦਾ ਜਾਂਦਾ ਹੈ ਪੀਰ ਜੁੱਤੇ ਸ਼ਾਹ ਦੀ ਜ਼ਿਆਰਤ ਕਰਨੀ ਹੈ। ਅੱਗੇ ਵਜ਼ੀਰ ਲੈ ਗਿਆ ਮਜ਼ਦੂਰਾਂ ਨੂੰ ਤੇ ਕਹਿਣ ਲੱਗਿਆ ਕਿ ਏਸ ਨੂੰ ਢਾਹ ਦਿਓ। ਜਦੋਂ ਰਾਜਾ ਉਥੇ ਪਹੁੰਚਿਆ ਤਾਂ ਉਹ ਢਹਿਣ ਦੇ ਨੇੜੇ ਆਇਆ ਹੋਇਆ ਸੀ।

ਰਾਜਾ ਕਹਿਣ ਲੱਗਿਆ, "ਵਜ਼ੀਰ ਸਾਹਿਬ! ਇਹ ਕੀ ਕਰਿਆ ਤੁਸੀਂ? ਮਜ਼ਾਰ ਢਾਹ ਦਿੱਤਾ।"

ਵਜ਼ੀਰ ਕਹਿਣ ਲੱਗਿਆ, ਮਹਾਰਾਜ! ਮੈਂ ਕੋਈ ਮਜ਼ਾਰ ਨਹੀਂ ਢਾਹਿਆ, ਮੈਂ ਤਾਂ ਤੁਹਾਡੇ ਸੁਆਲ ਦਾ ਜਵਾਬ ਦਿੱਤਾ ਹੈ।"

ਕਹਿੰਦਾ, "ਕਿਹੜਾ ਸਵਾਲ?"

ਕਹਿਣ ਲਗਿਆ, "ਤੁਸੀਂ ਮੈਨੂੰ ਪੁਛਿਆ ਸੀ ਕਿ ਗੁਰੂ ਵੱਡਾ ਹੈ ਜਾਂ ਯਕੀਨ ਵੱਡਾ ਹੈ? ਤੇ ਮੈਂ ਕਿਹਾ ਸੀ ਕਿ ਦੋਹੇ ਵੱਡੇ ਨੇ ਪਰ ਹੁਣ ਮੈਂ ਤੁਹਾਨੂੰ ਨਿਰਣਾ ਕਰਕੇ ਦੱਸ ਦਿੱਤਾ ਕਿ ਪੀਰ ਚਾਹੇ ਕਿੱਡਾ ਹੀ ਵੱਡਾ ਹੋਵੇ ਜੇ ਭਰੋਸਾ ਨਹੀਂ ਹੈ ਤਾਂ ਜਗਿਆਸੂ ਲੰਘ ਨਹੀਂ ਸਕਦਾ ਹੁੰਦਾ।"

ਮਹਾਰਾਜ ਜੀ ਵੀ ਐਸਾ ਫੁਰਮਾਨ ਕਰਦੇ ਨੇ -

***ਧਾਰਨਾ - ਕਬੀਰ ਸਾਚਾ ਸਤਿਗੁਰ ਕਿਆ ਕਰੈ -2, 2.***
***ਜਾਂ ਸਿਖਾਂ ਮਹਿ ਚੂਕ -2, 2.***
***ਅੰਧੇ ਏਕ ਨ ਲਾਗਈ -2, 2.***
***ਜਿਉ ਬਾਂਸ ਵਜਾਈਐ ਫੂਕ-2, 2.***

***ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ॥***
***ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ॥***

***ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥*** ***ਅੰਗ - 1372***

ਸਿੱਖ ਦੇ ਵਿਚ ਨਿਸਚਾ ਹੀ ਨਹੀਂ ਹੈ, ਗੁਰੂ ਦਾ ਉਪਦੇਸ ਕਰੇ ਕੀ? ਭਾਵੇਂ ਰੱਬ ਗੁਰੂ ਬਣ ਕੇ ਸਾਹਮਣੇ ਆ ਜਾਵੇ, ਨਹੀਂ ਹੋਇਆ ਕਰਦਾ ਕਹਿੰਦੇ, ਕਿਉਂਕਿ ਬਾਂਸ ਦੇ ਵਿਚ ਫੂਕ ਮਾਰੋ, ਉਹ ਅੱਗ ਤਾਂ ਜਾਲ ਦਏਗੀ ਜਾਂ ਧੂੜ ਉਠਾ ਦਏਗੀ ਪਰ ਬੰਸਰੀ ਨਹੀਂ ਬਣ ਸਕਦੀ। ਬੰਸਰੀ ਦਾ ਪੇਂਦਾ ਬੰਦ ਹੈ, ਹੇਠੋਂ ਬੰਦ ਹੈ।

ਇਸੇ ਤਰ੍ਹਾਂ ਗੁਰੂ ਦਾ ਉਪਦੇਸ਼ ਤਾਂ ਲੱਗੇਗਾ ਜੇ ਭਰੋਸੇ ਨਾਲ ਪੇਂਦਾ ਬੰਦ ਕਰਿਆ ਹੋਇਆ ਹੈ, ਨਹੀਂ ਤਾਂ ਇਹ ਕੰਨ ਸੁਣ ਲਈ, ਓਹ ਕੰਨ ਕੱਢ ਦਿੱਤੀ, ਕੋਈ ਮਤਲਬ ਨਹੀਂ ਹੋਇਆ ਕਰਦਾ। ਇਸ ਕਰਕੇ ਭਰੋਸਾ ਹਰ ਹਾਲਤ ਦੇ ਵਿਚ ਜ਼ਰੂਰੀ ਚੀਜ਼ ਹੈ। ਕੱਲ੍ਹ ਮੈਂ ਨਾਮ ਦੀ ਮਹਿਮਾ ਬਾਰੇ ਕਿਹਾ ਸੀ ਕਿ ਨਾਮ ਦੀ ਮਹਿਮਾ ਦੇ ਉਤੇ ਭਰੋਸਾ ਆਉਣਾ ਚਾਹੀਦਾ ਹੈ ਕਿ ਇਹ ਤਾਂ ਵਾਹਿਗੁਰੂ ਕਹੇ ਤੋਂ ਆਏਂ ਛੁਟ ਜਾਈਦਾ ਹੈ ਕਿ ਇਹ ਤਾਂ ਫੇਰ ਬਹੁਤ ਕਰ ਲੈਣਾ ਚਾਹੀਦਾ ਹੈ। ਭਰੋਸੇਯੋਗ ਹੀ ਤਾਂ ਅੱਗੇ ਗੱਲ ਚਲਦੀ ਹੈ ਨਹੀਂ ਤਾਂ ਚਲਦੀ ਨਹੀਂ।

ਗੁਰੂ ਅੰਗਦ ਸਾਹਿਬ ਜੀ ਇਕ ਦਿਨ ਸੰਗਤ ਵਿਚ ਬੈਠੇ ਨੇ ਤੇ ਆਪ ਨੇ ਭਾਈ ਬਾਲਾ ਜੀ ਨੂੰ ਕਿਹਾ ਕਿ ਭਾਈ ਬਾਲਾ ਜੀ! ਤੁਸੀਂ ਗੁਰੂ ਨਾਨਕ ਸਾਹਿਬ ਜੀ ਦੇ ਨਾਲ ਨੌਂਆ ਖੰਡਾਂ, ਸੱਤਾਂ ਦੀ ਥਾਂ ਜਿਥੇ ਤੱਕ ਦੁਨੀਆਂ ਸੀ ਉਥੇ ਤੱਕ ਗਏ ਤੇ ਤੁਸੀਂ ਗੁਰੂ ਨਾਨਕ ਸਾਹਿਬ ਨੂੰ ਤੁਸੀਂ ਕੀ ਸਮਝਦੇ ਰਹੇ?"

ਕਹਿਣ ਲੱਗੇ, ਮਹਾਰਾਜ! ਉਹ ਤਾਂ ਪੂਰਨ ਸੰਤ ਸਨ।"

ਮਹਾਰਾਜ ਜੀ ਕਹਿਣ ਲੱਗੇ, "ਚੰਗਾ ਭਾਈ! ਤੂੰ ਸੰਤ ਹੋਇਆ।"

ਫੇਰ ਮਹਾਰਾਜ ਜੀ ਨੇ ਬਾਬਾ ਬੁਢਾ ਜੀ ਨੂੰ ਪੁਛਿਆ ਤਾਂ ਉਹ ਕਹਿਣ ਲੱਗੇ ਕਿ ਮਹਾਰਾਜ! ਉਹ ਤਾਂ ਪੂਰਨ ਬ੍ਰਹਮ ਗਿਆਨੀ ਸਨ। ਮਹਾਰਾਜ ਜੀ ਕਹਿਣ ਲੱਗੇ ਕਿ ਚੰਗਾ ਭਾਈ! ਤੂੰ ਬ੍ਰਹਮਗਿਆਨੀ ਹੋਇਆ। ਭਾਈ ਮਨਸੁਖ ਨੂੰ ਪੁਛਿਆ, ਭਾਈ ਭਗੀਰਥ ਨੂੰ ਪੁਛਿਆ ਜਿੰਨੇ ਵੀ ਬੈਠੇ ਸਨ ਮੁਖੀ-ਮੁਖੀ ਸਭ ਨੂੰ ਪੁਛਿਆ, ਕਿਸੇ ਦਾ ਕੋਈ ਜਵਾਬ, ਕਿਸੇ ਦਾ ਕੋਈ ਜਵਾਬ। ਅਖੀਰ ਸਾਰਿਆਂ ਨੇ ਇਕੱਠੇ ਹੋ ਕੇ ਪੁਛਿਆ ਕਿ ਮਹਾਰਾਜ ਸੱਚੇ ਪਾਤਿਸ਼ਾਹ! ਆਪ ਵੀ ਦੱਸੋ ਕਿ ਆਪ ਗੁਰੂ ਨਾਨਕ ਸਾਹਿਬ ਨੂੰ ਕੀ ਸਮਝਦੇ ਰਹੇ?

ਉਸੇ ਵੇਲੇ ਮਹਾਰਾਜ ਜੀ ਨੇ ਨੇਤਰ ਬੰਦ ਕਰ ਲਏ, ਗਹਿਰੇ ਚਲੇ ਗਏ। ਸਾਰੇ ਹੈਰਾਨ ਹੋ ਗਏ ਕਿ ਮਹਾਰਾਜ ਜੀ! ਬੋਲੇ ਹੀ ਨਹੀਂ। ਥੋੜ੍ਹੀ ਦੇਰ ਬਾਅਦ ਨੇਤਰ ਖੋਲ੍ਹੇ ਤੇ ਕਹਿਣ ਲੱਗੇ ਕਿ ਪਿਆਰਿਓ! ਕਰੋੜਾਂ ਬ੍ਰਹਿਮੰਡਾਂ ਦਾ ਜੋ ਮਾਲਕ ਸੀ, ਗੁਰੂ ਨਾਨਕ ਦਾ ਰੂਪ ਧਾਰ ਕੇ ਸੰਸਾਰ ਤੇ ਆਇਆ ਸੀ। ਸਾਰਿਆਂ ਨੇ ਨਮਸ਼ਕਾਰ ਕਰ ਦਿੱਤੀ ਕਿ ਮਹਾਰਾਜ! ਤਾਂ ਹੀ ਤੁਸੀਂ ਪ੍ਰਮੇਸ਼ਰ ਦਾ ਰੂਪ ਬਣ ਗਏ।

ਸੋ ਜਿੰਨਾ ਚਿਰ ਗੁਰੂ ਤੇ ਨਿਸ਼ਚਾ ਨਹੀਂ ਆਉਂਦਾ ਉਨਾ ਚਿਰ ਗੱਲ ਚੱਲਿਆ ਹੀ ਨਹੀਂ ਕਰਦੀ ਅੱਗੇ। ਨਿਸ਼ਚਾ ਕੀ ਹੈ? ਚਾਰ ਕਿਸਮ ਦਾ ਨਿਸਚਾ ਹੁੰਦਾ ਹੈ। ਪਹਿਲਾ ਨਿਸਚਾ ਹੁੰਦਾ ਹੈ ਕਿ ਮੇਰਾ ਗੁਰੂ ਬਹੁਤ ਵੱਡਾ ਸੰਤ ਹੈ। ਦੂਸਰਾ ਨਿਸਚਾ ਇਹ ਹੈ ਕਿ ਮੇਰਾ ਗੁਰੂ ਹੋਰ ਸਾਰੇ ਸੰਤਾਂ ਨਾਲੋਂ ਚੰਗਾ ਸੰਤ ਹੈ। ਤੀਸਰਾ ਨਿਸਚਾ ਹੁੰਦਾ ਹੈ ਕਿ ਮੇਰਾ ਗੁਰੂ ਤਾਂ ਰੱਬ ਵਰਗਾ ਹੈ। ਚੌਥਾ ਨਿਸਚਾ ਹੋਇਆ ਕਰਦਾ ਹੈ ਕਿ ਮੇਰਾ ਗੁਰੂ ਤਾਂ ਆਪ ਪਾਰਬ੍ਰਹਮ ਪ੍ਰਮੇਸ਼ਰ ਹੈ। ਜਿਹੜਾ ਇਹ ਨਿਸਚਾ ਹੈ ਇਹ ਤਾਂ ਹੈ ਪਰਵਾਨ ਕਿਉਂਕਿ ਇਹ ਸਤਿ ਦੇ ਉਚੇ ਅਧਾਰਤ ਹੈ। ਗੁਰੂ ਮਹਾਰਾਜ ਜੀ ਐਸਾ ਫੁਰਮਾਨ ਕਰਦੇ ਨੇ ਪੜ੍ਹੋ ਪਿਆਰ ਨਾਲ-

***ਧਾਰਨਾ - ਗੁਰ ਗੋਬਿੰਦ ਗੋਬਿੰਦ ਗੁਰੂ ਹੈ,***
***ਨਾਨਕ ਭੇਦ ਨਾ ਭਾਈ -2, 2.***
***ਨਾਨਕ ਭੇਦ ਨਾ ਭਾਈ -2, 2.***
***ਗੁਰ ਗੋਬਿੰਦ ਗੋਬਿੰਦ ਗੁਰੂ ਹੈ,........ -2.***

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*** ***ਅੰਗ - 442***

ਕਹਿੰਦੇ, ਅਸੀਂ ਖੋਜ-ਖੋਜ ਕੇ ਦੇਖਿਆ ਤਾਂ ਨਜ਼ਰ ਕੀ ਆਇਆ?

***ਗੁਰੁ ਪਰਮੇਸਰੁ ਏਕੋ ਜਾਣੁ॥*** ***ਅੰਗ - 864***

ਗੁਰੂ ਹੀ ਪ੍ਰਮੇਸ਼ਰ ਹੁੰਦਾ ਹੈ। ਅੱਜ ਕੱਲ੍ਹ ਨਵੇਂ ਨਵੇਂ ਲਿਖਾਰੀ, ਨਵੀਆਂ-ਨਵੀਆਂ ਕਿਤਾਬਾਂ ਲਿਖਦੇ ਨੇ। ਇਕ ਪ੍ਰੇਮੀ ਨੇ ਮੈਨੂੰ 5-7 ਦਿਨ ਹੋਏ ਕਿਤਾਬ ਦਿੱਤੀ। ਮੈਂ ਪਹਿਲਾਂ ਪੜ੍ਹਿਆ ਕਿ ਇਹ ਕਿਸ ਦੀ ਛਾਪੀ ਹੋਈ ਹੈ ਉਥੇ ਲਿਖਿਆ

ਹੋਇਆ ਸੀ, 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ'। ਮੈਂ ਸੋਚਿਆ ਕਿ ਸ਼ਾਇਦ ਕੁਝ ਠੀਕ ਹੀ ਹੋਵੇ। ਉਸ ਦੇ ਵਿਚ ਲਿਖਿਆ ਹੋਇਆ ਸੀ ਕਿ ਸਾਹਿਬਜਾਦਾ ਅਜੀਤ ਸਿੰਘ ਦੀ ਸ਼ਾਦੀ ਕਰ ਦਿਤੀ ਸੀ ਗੁਰੂ ਦਸਵੇਂ ਪਾਤਿਸ਼ਾਹ ਨੇ। ਅੱਜ ਤੱਕ ਨਹੀਂ ਸੁਣੀ ਅਸੀਂ ਇਹ ਗੱਲ। ਫੇਰ ਲਿਖਿਆ ਹੋਇਆ ਕਿ ਉਸ ਦੇ ਇਕ ਲੜਕਾ ਹੋ ਗਿਆ ਸੀ ਤੇ ਉਸ ਦਾ ਨਾਂ ਹਠੀ ਸਿੰਘ ਸੀ। ਪਤਾ ਨਹੀਂ ਕਿਹੜੇ ਵਿਦਵਾਨ ਨੇ ਜਿਹੜੇ ਦੇਖਦੇ ਨੇ, ਮਨਜ਼ੂਰੀ ਦਿੰਦੇ ਨੇ। ਅਸਲੀਅਤ ਇਹ ਸੀ ਕਿ ਜਦੋਂ ਸਾਹਿਬਜਾਦੇ ਸ਼ਹੀਦ ਹੋ ਗਏ ਤਾਂ ਇਕ ਬੱਚਾ ਸੀ, ਉਸ ਦਾ ਨਾਂ ਅਜੀਤ ਸਿੰਘ ਸੀ, ਮਾਤਾ ਜੀ ਨੇ ਉਸ ਨੂੰ ਗੋਦ ਲੈ ਲਿਆ। ਮਹਾਰਾਜ ਜੀ ਨੇ ਕਿਹਾ ਕਿ ਪਰਾਏ ਪੁੱਤਰ ਆਪਣੇ ਨਹੀਂ ਬਣਿਆ ਕਰਦੇ ਹੁੰਦੇ, ਮੌਕਾ ਪਏ ਤੇ ਇਹ ਪਾਸੇ ਹਟ ਜਾਂਦੇ ਹੁੰਦੇ ਨੇ, ਆਪਣਾ ਖੂਨ ਹੀ ਆਪਣਾ ਹੋਇਆ ਕਰਦਾ ਹੈ, ਉਂਝ ਤੁਹਾਡੀ ਮਰਜੀ ਹੈ। ਜਦੋਂ ਮਹਾਰਾਜ ਜੀ ਜੋਤੀ ਜੋਤ ਸਮਾਅ ਗਏ ਤਾਂ ਜਦੋਂ ਉਹ ਤਕੜਾ ਹੋਇਆ ਤਾਂ ਗੁਰੂ ਤੇਗ ਬਹਾਦਰ ਜੀ ਦੇ ਸ਼ਸਤਰ, ਗੁਰੂ ਛੇਵੇਂ ਪਾਤਿਸ਼ਾਹ ਜੀ ਦੇ ਸ਼ਸਤਰ ਪਹਿਨਣੇ ਸ਼ੁਰੂ ਕਰ ਦਿੱਤੇ। ਓਵੇਂ ਹੀ ਘੋੜੇ ਚੜ੍ਹਿਆ ਕਰੇ, ਕਲਗੀ ਲਾਇਆ ਕਰੇ, ਪੰਜ ਪਿਆਰੇ ਵੀ ਰੱਖ ਲਏ। ਜਦੋਂ ਬਾਹਰ ਨਿਕਲਿਆ ਕਰੇ ਤਾਂ ਲੋਕ ਗੁਰੂ-ਗੁਰੂ ਜੀ ਕਰੀ ਜਾਇਆ ਕਰਨ। ਮਾਤਾ ਜੀ ਨੇ ਕਿਹਾ ਕਿ ਆਹ! ਸ਼ਸਤਰ ਨਾ ਪਹਿਨ, ਤੈਨੂੰ ਗੁਰਿਆਈ ਕਿਸ ਨੇ ਦਿੱਤੀ। ਉਹ ਮਾਤਾ ਜੀ ਨਾਲ ਔਖਾ ਹੋ ਗਿਆ। ਮਾਤਾ ਜੀ ਮਕਾਨ ਛੱਡ ਕੇ ਹੋਰ ਮਕਾਨ ਵਿਚ ਰਹਿਣ ਲੱਗ ਗਏ। ਨਤੀਜਾ ਇਹ ਹੋਇਆ ਕਿ ਉਹ ਮਾਰਿਆ ਗਿਆ, ਉਸ ਦੇ ਕੇਸ ਕਤਲ ਕਰ ਦਿੱਤੇ ਤੇ ਬੜੀ ਬੁਰੀ ਤਰ੍ਹਾਂ ਮਾਰਿਆ। ਉਸ ਦਾ ਲੜਕਾ ਸੀ ਹਠੀ ਸਿੰਘ, ਉਹ ਮਥਰਾ ਚਲਿਆ ਗਿਆ। ਅਹਿਮਦ ਸ਼ਾਹ ਅਬਦਾਲੀ ਨੇ ਉਸ ਦਾ ਘਰ ਲੁੱਟ ਲਿਆ ਤੇ ਉਸ ਨੂੰ ਮਾਰ ਦਿੱਤਾ। ਸਾਰਾ ਇਤਿਹਾਸ ਜਾਣਦਾ ਹੈ ਤੇ ਏਧਰਲੇ ਪਾਸੇ ਉਹ ਲਿਖਦਾ ਹੈ ਕਿ ਸਾਹਿਬਾਜ਼ਾਦਾ ਅਜੀਤ ਸਿੰਘ ਦੇ ਲੜਕਾ ਹੋਇਆ ਹਠੀ ਸਿੰਘ। ਜੇ ਗੁਰੂ ਸਾਹਿਬ ਦੀ ਅੰਸ਼ ਵਿਚੋਂ ਹੁੰਦਾ ਤਾਂ ਸਾਰੇ ਜਾਂਦੇ ਨਾ ਉਥੇ? ਉਨ੍ਹਾਂ ਦੀ ਮਾਨਤਾ ਨਾ ਹੁੰਦੀ? ਉਸ ਦੇ ਵਿਚ ਇਕ ਗੱਲ ਆਉਂਦੀ ਹੈ, ਉਹ ਕਹਿੰਦਾ ਕਿ ਗੁਰੂ ਦਸਵੇਂ ਪਾਤਸ਼ਾਹ ਨੇ ਅੰਮ੍ਰਿਤ ਛਕਾ ਕੇ ਆਪ ਛਕ ਲਿਆ ਤੇ ਗੁਰੂ ਜਿਹੜਾ ਰੱਬ ਤੇ ਸਿੱਖ ਦੇ ਵਿਚਾਲੇ ਸੀ ਉਹ ਕੱਢ ਦਿੱਤਾ, ਪਾਸੇ ਹਟ ਗਿਆ। ਕਹਿੰਦਾ ਬੜਾ ਭਾਰੀ ਆਹ ਪਰਉਪਕਾਰ ਕਰਿਆ ਗੁਰੂ ਨੇ ਕਿ ਉਹ ਆਪ ਵਿਚੋਂ ਨਿਕਲ ਗਏ। ਹੁਣ ਜੇ ਸਾਡੇ ਅੰਦਰੋਂ ਗੁਰੂ ਦਸਵੇਂ ਪਾਤਿਸ਼ਾਹ, ਗੁਰੂ ਨਾਨਕ ਪਾਤਿਸ਼ਾਹ ਹੀ ਨਿਕਲ ਜਾਣ ਤਾਂ ਅਸੀਂ ਤਾਂ ਕੌਡੀ ਦੇ ਵੀ ਨਹੀਂ ਰਹਿੰਦੇ, ਕੁਝ ਵੀ ਨਹੀਂ ਅਸੀਂ ਰਹਿੰਦੇ, ਰੱਬ ਨੂੰ ਤਾਂ ਅਸੀਂ ਜਾਣਦੇ ਹੀ ਨਹੀਂ, ਸਾਨੂੰ ਪਛਾਣ ਹੀ ਨਹੀਂ, ਗੁਰੂ ਨੇ ਹੀ ਸਾਡੀ ਪਛਾਣ ਕਰਾਉਣੀ ਹੈ। ਸੋ ਐਸੀਆਂ ਗਲਤ ਗੱਲਾਂ ਸਾਡੇ ਅੰਦਰ ਪਾਈ ਜਾਂਦੇ ਨੇ, ਧੜਾ-ਧੜ ਕਿਤਾਬਾਂ ਛਪ ਕੇ ਆਈ ਜਾਂਦੀਆਂ ਨੇ। ਗੁਰੂ ਦਸਵੇਂ ਪਾਤਿਸ਼ਾਹ ਨੂੰ ਤੁਸੀਂ ਕੀ ਸਮਝਦੇ ਹੋ? ਜਿਸ ਨੇ ਇਹ ਕਿਤਾਬ ਲਿਖੀ ਹੈ?ਉਹ ਕੋਈ ਮਨੁੱਖ ਸੀ? ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹਾਂ ਤੇ ਗੁਰੂ ਇਹ ਕਹਿੰਦਾ ਹੈ ਕਿ -

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*** ***ਅੰਗ - 442***
***ਗੁਰੁ ਪਰਮੇਸਰੁ ਏਕੋ ਜਾਣੁ॥*** ***ਅੰਗ - 864***

ਗੁਰੂ ਤੇ ਪ੍ਰਮੇਸ਼ਰ ਹਮੇਸ਼ਾ ਇਕ ਹੀ ਹੋਇਆ ਕਰਦਾ ਹੈ। ਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਆਪ ਆਪਣੀ ਕਲਮ ਨਾਲ ਲਿਖਿਆ ਹੈ -

***ਆਤਮ ਰਸ ਜਿਹ ਜਾਨਹੀ, ਸੋ ਹੈ ਖਾਲਸ ਦੇਵ॥***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ ਰੰਚਕ ਨਾਹਨ ਭੇਵ॥*** ***(ਸਰਬ ਲੋਹ ਗ੍ਰੰਥ 'ਚੋਂ)***

ਜਿਸ ਨੂੰ ਆਤਮਾ ਦਾ ਰਸ ਆ ਗਿਆ, ਜਿਸ ਦੇ ਅੰਦਰੋਂ ਮੈਂ ਦੂਰ ਹੋ ਗਈ ਉਹ ਤਾਂ ਹੁੰਦਾ ਹੀ ਪ੍ਰਮੇਸ਼ਰ ਹੈ ਤੇ ਗੁਰੂ ਨੂੰ ਵਿਚਾਲਿਓ ਕੱਢਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ, ਉਹ ਤਾਂ ਆਪ ਹੀ ਪ੍ਰਮੇਸ਼ਰ ਹੈ -

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥*** ***ਅੰਗ - 273***
***ਸੰਤ ਅਨੰਤਹਿ ਅੰਤਰੁ ਨਾਹੀ॥*** ***ਅੰਗ - 486***

ਸੰਤਾਂ ਦਾ ਤੇ ਪ੍ਰਮੇਸ਼ਰ ਦਾ ਕੋਈ ਅੰਤਰ ਨਹੀਂ ਹੋਇਆ ਕਰਦਾ। ਸੋ ਇਹ ਵਿਸ਼ਵਾਸ ਜਿੰਨਾ ਚਿਰ ਸਾਡੇ ਅੰਦਰ ਪੈਦਾ ਨਹੀਂ ਹੁੰਦਾ ਓਨੀ ਦੇਰ ਤੱਕ ਮਹਾਰਾਜ ਜੀ ਕਹਿੰਦੇ -

***ਜਾ ਕੈ ਮਨਿ ਗੁਰ ਕੀ ਪਰਤੀਤਿ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥*** ***ਅੰਗ - 283***

ਓਹੀ ਨਾਮ ਜਪ ਸਕਦਾ ਹੈ ਦੂਜਾ ਨਹੀਂ ਜਪ ਸਕਦਾ, ਉਸ ਨੂੰ ਚਿੱਤ ਨਹੀਂ ਆ ਸਕਦਾ। ਸੋ ਇਹ ਸ਼ਰਤ ਹੈ ਨਾਮ ਜਪਣ ਦੀ। ਪਹਿਲਾ ਹੈ ਨਾਮ ਦੀ ਮਹਿਮਾ ਤੇ ਵਿਸ਼ਵਾਸ ਕਰਨਾ, ਦੂਸਰਾ ਗੁਰੂ ਤੇ ਵਿਸ਼ਵਾਸ ਕਰਨਾ। ਜਿਸ ਦਾ ਗੁਰੂ ਦੇ ਉਤੇ ਵਿਸ਼ਵਾਸ

ਹੈ ਬਾਣੀ ਦੇ ਵਿਚ ਐਸਾ ਫੁਰਮਾਨ ਆਉਂਦਾ ਹੈ ਕਿ ਦਰਗਾਹ ਦੇ ਵਿਚ ਉਸ ਨੂੰ ਥਾਂ ਮਿਲਦਾ ਹੈ –

***ਧਾਰਨਾ – ਦਰਗਹ ਮਾਨ ਪਾਉਂਦੇ ਨੇ,***
***ਜਿਸ ਨੂੰ ਵਿਸ਼ਵਾਸ ਗੁਰਾਂ ਤੇ –2, 2.***
***ਜਿਸ ਨੂੰ ਵਿਸ਼ਵਾਸ ਗੁਰਾਂ ਤੇ –2, 2.***
***ਦਰਗਹ ਮਾਨ ਪਾਉਂਦੇ ਨੇ,........... –2.***

***ਜਿਸ ਨੋ ਪਰਤੀਤਿ ਹੋਵੈ, ਤਿਸ ਕਾ ਗਾਵਿਆ ਥਾਇ ਪਵੈ,***
***ਸੋ ਪਾਵੈ ਦਰਗਹ ਮਾਨੁ॥ ਅੰਗ – 734***

ਇਹ ਸ਼ਰਤੀਆ ਬਾਤ ਹੈ ਕਿ ਜਿਸ ਦੇ ਮਨ ਵਿਚ ਗੁਰੂ ਦੀ ਪ੍ਰਤੀਤ ਹੈ, ਉਹ ਜਦੋਂ ਗਾਉਂਦਾ ਹੈ, ਸ਼ਬਦ ਪੜ੍ਹਦਾ ਹੈ ਉਹ ਤਾਂ ਪੈਂਦਾ ਹੈ ਥਾਂ ਤੇ ਅਤੇ ਦਰਗਾਹ ਦੇ ਵਿਚ ਉਸ ਨੂੰ ਮਾਨ ਮਿਲਦਾ ਹੈ –

***ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ॥***
***ਅੰਗ – 734***

***ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ॥ ਅੰਗ – 591***

ਸ਼ਬਦ ਨਾਲ ਪਿਆਰ ਨਹੀਂ ਪਿਆ। ਮੰਤਰ ਪੰਜ ਪਿਆਰਿਆ ਨੇ ਦੇ ਦਿੱਤਾ। ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ ਗੁਰੂ ਦੇ ਸ਼ਬਦ ਆਉਂਦੇ ਨੇ ਉਨ੍ਹਾਂ ਨਾਲ ਪਿਆਰ ਨਹੀਂ ਪਿਆ, ਭਾਉ ਨਹੀਂ ਪਿਆ। ਜਿਸ ਦਾ ਭਾਉ ਪੈ ਜਾਂਦਾ ਹੈ –

***ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ॥***
***ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ॥ ਅੰਗ – 591***

ਜਿੰਨਾ ਜੀਅ ਕਰਦਾ ਹੈ ਮੱਥੇ ਟੇਕੀ ਜਾਓ, ਜਿੰਨਾ ਜੀਅ ਕਰਦਾ ਹੈ ਰੁਮਾਲੇ ਚਾੜ੍ਹੀ ਜਾਓ, ਜਿੰਨਾ ਜੀਅ ਕਰਦਾ ਹੈ ਭੇਟਾ ਦੇਈ ਜਾਓ, ਜੇ ਵਿਸ਼ਵਾਸ ਨਹੀਂ ਤਾਂ ਕੁਝ ਨਹੀਂ ਬਣਦਾ ਉਪਰਲੀਆਂ-ਉਪਰਲੀਆਂ ਗੱਲਾਂ ਨੇ ਸਾਰੀਆਂ। ਏਸ ਕਰਕੇ ਵਿਸ਼ਵਾਸ ਸਾਧ ਸੰਗਤ ਜੀ ਹੱਦ ਤੋਂ ਜ਼ਿਆਦਾ ਜਰੂਰੀ ਹੈ। **ਪਹਿਲੀ ਗੱਲ ਨਾਮ ਦੇ ਉਤੇ ਵਿਸ਼ਵਾਸ। ਦੂਸਰੀ ਗੱਲ ਹੁੰਦੀ ਹੈ ਵਾਹਿਗੁਰੂ ਦੇ ਉਤੇ ਵਿਸ਼ਵਾਸ। ਤੀਸਰੀ ਹੈ ਗੁਰੂ ਤੇ ਵਿਸ਼ਵਾਸ। ਤਿੰਨ ਵਿਸ਼ਵਾਸ ਹੋਣ ਤਾਂ ਨਾਮ ਚਲਦਾ ਹੈ ਨਹੀਂ ਤਾਂ ਨਾਮ ਨਹੀਂ ਚਲਿਆ ਕਰਦਾ।**

ਸੋ ਏਸ ਕਰਕੇ ਗੁਰੂ ਤੋਂ ਬਗੈਰ ਜੰਮਣ-ਮਰਨ ਨਹੀਂ ਕੱਟ ਹੁੰਦਾ। ਗੁਰੂ ਪੂਰਾ ਚਾਹੀਦਾ ਹੈ। ਪੂਰਾ ਕਿਹੜਾ ਗੁਰੂ ਹੈ?

***ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥ ਅੰਗ – 1291***

ਏਸ ਸਰੀਰ ਦੇ ਵਿਚ ਜਿਹੜਾ ਪ੍ਰਮੇਸ਼ਰ ਦਿਖਾ ਦੇਵੇ ਉਹ ਗੁਰੂ ਹੋਇਆ ਕਰਦਾ ਹੈ। ਕਹਿੰਦੇ ਜੀ! ਨਿਸ਼ਾਨੀਆਂ ਵੀ ਹਨ ਉਥੇ ਕੋਈ? ਕਿਉਂਕਿ ਜਿੰਨਾ ਚਿਰ ਸਾਡੀ ਤਸੱਲੀ ਨਾ ਹੋਵੇ ਅਸੀਂ ਮੰਨਣ ਨੂੰ ਤਿਆਰ ਨਹੀਂ। ਮਹਾਰਾਜ ਜੀ ਕਹਿੰਦੇ ਕਿ ਹਾਂ ਨਿਸ਼ਾਨੀਆਂ ਨੇ –

***ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥ ਅੰਗ – 1291***

ਓਸ ਥਾਂ ਦੇ ਉਤੇ ਸ਼ਬਦ ਵੱਜ ਰਹੇ ਨੇ, ਅਨਹਦ ਨਾਦ ਵੱਜ ਰਹੇ ਨੇ। ਇਹ ਇਸ ਗੱਲ ਦੀ ਜਾਮਨੀ ਹੈ ਕਿ ਤੂੰ ਸਹੀ ਰਸਤੇ ਤੇ ਆ ਗਿਆ ਸਹੀ ਥਾਂ ਪਹੁੰਚ ਗਿਆ –

***ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥ ਅੰਗ – 1291***

ਹੈਰਾਨ ਦੀ ਅਵਸਥਾ, ਜਿਸ ਨੂੰ ਵਿਸਮਾਦ ਦੀ ਅਵਸਥਾ ਕਹਿੰਦੇ ਨੇ, ਉਹ ਪੰਜਵੀ ਹੋਇਆ ਕਰਦੀ ਹੈ। ਛੇਵੀਂ ਹੋਇਆ ਕਰਦੀ ਹੈ ਫਨਾਹ-ਏ-ਅੱਲਾ, ਵਾਹਿਗੁਰੂ ਦੇ ਵਿਚ ਰਲ ਜਾਣਾ, ਵਾਹਿਗੁਰੂ ਦਾ ਰੂਪ ਬਣ ਜਾਣਾ। ਜਿੰਨਾ ਚਿਰ ਇਹ ਗੱਲ ਨਹੀਂ ਬਣਦੀ ਓਨਾ ਚਿਰ ਅੱਗੇ ਗੱਲ ਚਲਿਆ ਨਹੀਂ ਕਰਦੀ, ਅੱਗੇ ਕੀ ਹੈ? ਕਹਿੰਦੇ –

***ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥ ਅੰਗ – 1291***

ਉਥੇ ਬੇਅੰਤ ਸਾਜ ਵੱਜ ਰਹੇ ਨੇ, ਪੰਜ ਸ਼ਬਦ ਨਹੀਂ ਹਨ? ਬੇਅੰਤ ਸ਼ਬਦ ਸੱਚੇ ਤਖਤ ਦੇ ਉਤੇ, ਦਸਵੇਂ ਦੁਆਰੇ ਦੇ ਵਿਚ ਪ੍ਰਮੇਸ਼ਰ ਬੈਠਾ ਹੈ। ਹੁਣ ਜਿਹੜਾ ਇਥੋਂ ਤੱਕ ਪਹੁੰਚਾ ਦੇਵੇ ਉਹ ਤਾਂ ਗੁਰੂ ਹੈ। ਜਿਹੜਾ ਪਹੁੰਚਾ ਨਾ ਸਕਦਾ ਹੋਵੇ, ਉਸ ਦੇ ਬਾਰੇ ਮਹਾਰਾਜ ਜੀ ਕਹਿੰਦੇ ਨੇ –

***ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥ ਅੰਗ – 1369***

ਚੇਲੇ ਤਾਂ ਬਣਾ ਲਏ, ਕਹਿੰਦੇ ਉਸ ਦੀ ਮਾਂ ਦੇ ਕੇਸ ਅਸੀਂ ਮੁੰਨ ਦੇਈਏ, ਕੱਟ ਦੇਈਏ ਜਿਹੜੇ ਆਪਣੇ ਪਿਛੇ ਲੱਗਣ ਵਾਲਿਆਂ ਨੂੰ ਰਾਹ ਨਹੀਂ ਦਿਖਾ ਸਕਦੇ, ਭਰਮ ਨਹੀਂ ਤੋੜ ਸਕਦੇ –

***ਆਪਿ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥*** ***ਅੰਗ – 1370***

ਆਪ ਤਾਂ ਡੁੱਬ ਹੀ ਗਏ ਜਿਹੜੇ ਪਿਛੇ ਲੱਗੇ ਉਹ ਵੀ ਡੋਬ ਦਿੱਤੇ। ਚਾਰ ਤਰ੍ਹਾਂ ਦਾ ਗੁਰੂ ਹੁੰਦਾ ਹੈ। ਪਹਿਲੇ ਨੂੰ ਕੱਚਾ ਗੁਰੂ ਕਹਿੰਦੇ ਨੇ –

***ਕਾਚੇ ਗੁਰ ਤੇ ਮੁਕਤਿ ਨ ਹੂਆ॥*** ***ਅੰਗ – 932***

ਉਹ ਮੁਕਤੀ ਨਹੀਂ ਕਰ ਸਕਦਾ ਕਿਸੇ ਤਰੀਕੇ ਨਾਲ ਵੀ ਕਿਉਂਕਿ ਉਸ ਨੂੰ ਅਖਤਿਆਰ ਨਹੀਂ ਮਿਲਿਆ ਹੋਇਆ।

ਦੂਸਰਾ ਗੁਰੂ ਹੁੰਦਾ ਹੈ ਅੰਨ੍ਹਾ ਗੁਰੂ। ਅੰਨ੍ਹੇ ਨੂੰ ਕਿਸੇ ਗੱਲ ਦਾ ਪਤਾ ਨਹੀਂ ਹੁੰਦਾ। ਰੱਬ ਜਾਣੇ ਕਿ ਸਹੀ ਪਾਸੇ ਨੂੰ ਲਿਜਾ ਰਿਹਾ ਹੈ, ਪੂਰਬ ਵੱਲ ਨੂੰ ਜਾ ਰਿਹਾ ਹੈ ਜਾਂ ਪੱਛਮ ਵੱਲ ਨੂੰ ਹੀ ਤੁਰ ਪਿਆ ਹੈ ਅੰਨ੍ਹੇ ਗੁਰੂ ਦੇ ਪਿਛੇ ਲੱਗ ਕੇ ਖਰਾਬ ਹੋਣ ਵਾਲੀ ਗੱਲ ਹੁੰਦੀ ਹੈ।

ਤੀਸਰਾ ਹੋਇਆ ਕਰਦਾ ਹੈ ਵਿਦਵਾਨ ਗੁਰੂ। ਉਹ ਗੱਲਾਂ ਸਾਰੀਆਂ ਜਾਣਦਾ ਹੁੰਦਾ ਹੈ, ਬਹੁਤ ਚਲਾਕ ਹੁੰਦਾ ਹੈ। ਗਲੀਂ-ਬਾਤੀਂ ਉਹ ਸਭ ਕੁਝ ਹੈ ਪਰ ਲੈਣ ਦੇਣ ਨੂੰ ਉਸ ਦੇ ਕੋਲ ਕੁਝ ਵੀ ਨਹੀਂ ਹੁੰਦਾ।

ਚੌਥਾ ਹੋਇਆ ਕਰਦਾ ਹੈ ਸਮੱਰਥ ਗੁਰੂ। ਸਮਰੱਥ ਗੁਰੂ ਪੂਰੇ ਭਾਗ ਬਿਨਾ ਨਹੀਂ ਮਿਲਿਆ ਕਰਦਾ –

***ਜਿਨ ਮਸਤਕਿ ਧੁਰਿ ਹਰਿ ਲਿਖਿਆ***
***ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥*** ***ਅੰਗ – 450***

ਹੁਣ ਇਹ ਤਾਂ ਗੁਰੂ ਮਹਾਰਾਜ ਜੀ ਨੇ ਵਿਚਾਰ ਦੇ ਦਿੱਤੀ ਆਮ। ਹੁਣ ਅਸੀਂ ਦੇਖਣਾ ਹੈ ਕਿ ਅਸੀਂ ਕੀ ਕਰੀਏ? ਭਾਲਣਾ ਸ਼ੁਰੂ ਕਰੀਏ ਗੁਰੂ ਨੂੰ। ਮਹਾਰਾਜ ਜੀ ਨੇ ਸਾਨੂੰ ਤਾਂ ਕਹਿ ਦਿੱਤਾ ਕਿ –

***............ ਗੁਰੂ ਮਾਨਿਓ ਗ੍ਰੰਥ॥***
***ਗੁਰੂ ਗ੍ਰੰਥ ਜੀ ਮਾਨਿਓ, ਪ੍ਰਗਟ ਗੁਰਾਂ ਕੀ ਦੇਹ॥***

ਹੁਣ ਸਾਡਾ ਫਰਜ ਕੀ ਹੈ? ਅਸੀਂ ਸਾਧਨ ਪੱਖ ਵਿਚ ਕਿਵੇਂ ਆ ਸਕਦੇ ਹਾਂ? ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਅਸੀਂ ਗੁਰੂ ਮੰਨਦੇ ਹਾਂ –

***ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥***
***ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥*** ***ਅੰਗ – 982***

ਜਦੋਂ ਸੇਵਕ ਨੇ ਮੰਨ ਲਿਆ ਤਾਂ ਬਾਣੀ ਨੇ ਤਾਰ ਦੇਣਾ ਹੈ, **ਬਾਣੀ ਨੇ ਉਹ ਰਸਤਾ ਦਿਖਾ ਦੇਣਾ ਹੈ, ਘਰ ਦੇ ਵਿਚ ਘਰ ਦਿਖਾ ਦੇਣਾ ਹੈ। ਸੋ ਬਾਣੀ ਨੂੰ ਵਿਚਾਰ ਕੇ ਪੜ੍ਹੋ, ਸਭ ਕੁਝ ਹੈ ਇਸ ਦੇ ਵਿਚ ਸਾਨੂੰ ਕਿਤੇ ਜਾਣ ਦੀ ਲੋੜ ਨਹੀਂ ਹੈ ਬਾਕੀ ਜਿਹੜੇ ਗੁਰੂ ਘਰ ਵਿਚ ਪਹੁੰਚੇ ਹੋਏ ਨੇ ਉਹ ਨਹੀਂ ਬਣਿਆ ਕਰਦੇ ਕਦੇ ਵੀ। ਉਹ ਸੰਗਤ ਵਰਗੇ ਹੀ ਰਹਿੰਦੇ ਨੇ ਉਨ੍ਹਾਂ ਵਿਚ ਮਾਣ ਨਹੀਂ ਹੋਇਆ ਕਰਦਾ।** ਜੇ ਮਾਣ ਹੋ ਗਿਆ ਤਾਂ ਪ੍ਰਮੇਸ਼ਰ ਨਾਲੋਂ ਟੁੱਟ ਜਾਂਦਾ ਹੈ, 'ਮੈ' ਤਾਂ ਉਨ੍ਹਾਂ ਦੇ ਵਿਚ ਰਹਿੰਦੀ ਨਹੀਂ। ਰੱਬ ਮਿਲਦਾ ਹੀ ਤਾਂ ਹੈ ਜੇ ਮੈਂ ਖਤਮ ਹੋ ਜਾਵੇ–

***ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥*** ***ਅੰਗ – 657***

ਹੁਕਮ ਆਉਂਦਾ ਹੈ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਕਿ ਹੇ ਪ੍ਰਭੂ! ਜਦੋਂ ਮੈਂ ਸੀ ਤਾਂ ਤੂੰ ਨਹੀਂ ਸੀ ਮੇਰੇ ਵਿਚ ਹੁਣ ਤੂੰ ਆ ਗਿਆ ਤੇ ਮੇਰੀ 'ਮੈ' ਖਤਮ ਹੋ ਗਈ। ਹੁਣ ਤੂੰ ਹੀ ਹੈ।

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
***ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥*** ***ਅੰਗ – 1375***

ਸੋ ਜਿਹੜਾ ਸਮਰੱਥ ਗੁਰੂ ਹੈ, ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਬਾਣੀ ਹੈ। ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨ ਲਿਆ ਕਿ ਇਹ ਤਾਂ ਆਪ ਹੀ ਗੁਰੂ ਨਾਨਕ ਸਾਹਿਬ ਦਾ ਸਰੂਪ ਨੇ। ਗੁਰੂ ਅੰਗਦ ਸਾਹਿਬ ਨੂੰ ਵੀ ਅਸੀਂ ਮੰਨ ਲਿਆ ਕਿ ਇਹ ਗੁਰੂ ਨਾਨਕ ਸਾਹਿਬ ਦਾ ਹੀ ਸਰੂਪ ਨੇ, ਗੁਰੂ ਤੀਸਰੇ ਪਾਤਿਸ਼ਾਹ (ਸ੍ਰੀ ਗੁਰੂ ਅਮਰ ਦਾਸ ਜੀ ਮਹਾਰਾਜ) ਨੂੰ ਵੀ ਮੰਨ ਲਿਆ। ਉਹ ਮਹਲਾ ਤਾਂ ਆਉਂਦਾ ਹੈ। ਗੁਰੂ ਦਸਵੇਂ ਪਾਤਿਸ਼ਾਹ ਕਹਿੰਦੇ ਨੇ ਕਿ ਬਹੁਤਿਆਂ ਨੇ ਤਾਂ ਭਿੰਨ-ਭਿੰਨ ਕਰਕੇ ਮੰਨ ਲਿਆ ਸਾਨੂੰ, ਉਨ੍ਹਾਂ ਦਾ ਕੰਮ ਨਹੀਂ ਬਣਨਾ। ਜਿੰਨ੍ਹਾਂ ਨੇ ਇਕ ਜੋਤ ਗਿਣਿਆ ਹੈ, ਉਹ ਤਰ ਜਾਣਗੇ।

**ਗੁਰੂ ਨਾਨਕ ਸਾਹਿਬ ਹੀ ਸਾਖਸ਼ਾਤ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਬੈਠੇ ਨੇ। ਜੇ ਤਾਂ ਸਾਡਾ ਨਿਸਚਾ ਏਥੇ ਟਿਕ ਗਿਆ, ਫੇਰ ਤਾਂ ਸਾਨੂੰ ਕੋਈ ਗੁਰੂ ਭਾਲਣ ਦੀ ਲੋੜ ਨਹੀਂ – ਆਓ ਆ ਕੇ ਅੰਮ੍ਰਿਤ ਛਕੋ, ਸ਼ਬਦ ਲਓ, ਸ਼ਬਦ ਪੰਜ ਪਿਆਰਿਆਂ ਤੋਂ ਮੰਤਰ ਲੈ ਕੇ ਕਮਾਈ ਕਰੋ। ਕਮਾਈ ਤਾਂ ਹੁੰਦੀ ਹੈ ਜੇ ਕਮਾਈ ਵਾਲਿਆਂ ਦੀ ਸੰਗਤ ਕਰੋ, ਨਹੀਂ ਤਾਂ ਕਮਾਈ ਨਹੀਂ ਹੋਇਆ ਕਰਦੀ। ਇਸ ਕਰਕੇ ਸਾਨੂੰ ਕੋਈ ਖਤਰਾ ਨਹੀਂ ਹੈ ਕਿਸੇ ਕਿਸਮ ਦਾ। ਬੇਫਿਕਰ ਹੋ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਪਿਛੇ ਲੱਗ ਜਾਓ, ਬਾਣੀ ਦੇ ਉਤੇ ਵਿਸ਼ਵਾਸ ਲਿਆਓ,** ਜਿਵੇਂ ਕਹਿੰਦੇ ਨੇ ਕਰੋ। ਹੁਣ ਗੁਰੂ ਮਹਾਰਾਜ ਜੀ ਕਹਿੰਦੇ ਨੇ ਕਿ–

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*** ***ਅੰਗ – 305***

ਅੰਮ੍ਰਿਤ ਵੇਲੇ ਜਾਗੋ –

***ਉਦਮੁ ਕਰੇ ਭਲਕੇ ਪਰਭਾਤੀ***
***ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*** ***ਅੰਗ – 305***

ਇਸ਼ਨਾਨ ਕਰੇ ਤੇ ਅੰਮ੍ਰਿਤ ਵੇਲੇ ਬੰਦਗੀ ਕਰਕੇ ਉਸ ਮੰਜ਼ਲ ਤੇ ਪਹੁੰਚੇ ਜਿਸ ਥਾਂ ਦੇ ਉਤੇ ਅੰਮ੍ਰਿਤ ਹੈ। ਬਾਣੀ ਪੜ੍ਹਨ ਦੇ ਨਾਲ ਇਹ ਸ਼ਰਤ ਪੂਰੀ ਹੋ ਜਾਂਦੀ ਹੈ। ਸੋ ਫੇਰ –

***ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ............॥*** ***ਅੰਗ – 305***

ਜਿਹੜਾ ਪੰਜ ਪਿਆਰਿਆਂ ਨੇ ਉਪਦੇਸ ਦਿੱਤਾ ਵਾਹਿਗੁਰੂ ਮੰਤਰ ਇਸ ਦਾ ਜਾਪ ਕਰੇ।

***............. ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*** ***ਅੰਗ – 305***

ਉਹ ਕੰਮ ਕੀ ਕਰੇਗਾ? ਸਾਰੇ ਪਾਪ ਖਤਮ ਕਰ ਦਏਗਾ ਜਿੰਨੇ ਹੋਏ ਹੋਏ ਨੇ।

***ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ***
***ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥***
***ਜੋ ਸਾਸ ਗਿਰਾਸਿ ਧਿਆਏ ਮੇਰਾ ਹਰਿ ਹਰਿ...॥***

***ਅੰਗ – 305***

ਜਿਹੜਾ ਸਾਸ ਤੇ ਗਿਰਾਸ ਹਰਿ ਵਕਤ ਪ੍ਰਮੇਸ਼ਰ ਦਾ ਨਾਮ ਜਪਦਾ ਹੈ......। ਇਸ ਦੇ ਵਿਚ ਇਕ ਭੇਤ ਦੀ ਗੱਲ ਮੈਂ ਦਸਦਾ ਹਾਂ ਤੁਹਾਨੂੰ। ਧਿਆਉਣਾ ਹੋਰ ਹੁੰਦਾ ਹੈ ਤੇ ਜਪਣਾ ਹੋਰ ਹੁੰਦਾ ਹੈ। ਧਿਆਨ 'ਚੀਜ਼' ਦਾ ਰਹਿੰਦਾ ਹੈ। ਸਾਰਿਆਂ ਨੂੰ ਪਤਾ ਹੈ ਕਿ ਕਿਸੇ ਮਾਂ ਦਾ ਬੱਚਾ ਜੇ ਅਮਰੀਕਾ ਚਲਿਆ ਗਿਆ ਤੇ ਚਿੱਠੀ ਨਹੀਂ ਆਈ। ਉਹ ਬੀਬੀ ਕੰਮ ਕਾਰ ਤਾਂ ਸਾਰੇ ਕਰੇਗੀ ਪਰ ਉਸ ਦਾ ਧਿਆਨ ਬੱਚੇ ਵਿਚ ਹੀ ਰਹੇਗਾ ਕਿ ਪਤਾ ਨਹੀਂ ਕਿ ਉਸ ਨੂੰ ਰੋਟੀ ਮਿਲ ਗਈ ਜਾਂ ਨਹੀਂ, ਕੋਈ ਟਿਕਾਣਾ ਮਿਲ ਗਿਆ ਜਾਂ ਨਹੀਂ। ਮੇਰੇ ਕੋਲ ਆਉਂਦੀਆਂ ਨੇ ਬੀਬੀਆਂ ਕਿ ਪਤਾ ਨਹੀਂ ਲਗਿਆ, ਚਿੱਠੀ ਨਹੀਂ ਆਈ ਕਿਉਂਕਿ ਧਿਆਨ ਰਹਿੰਦਾ ਹੈ ਉਧਰ ਹਰ ਵਕਤ।

ਮਹਾਰਾਜ ਜੀ ਕਹਿੰਦੇ ਕਿ ਜਿਹੜਾ ਧਿਆਨ ਰੱਖਦਾ ਹੈ ਵਾਹਿਗੁਰੂ ਦੇ ਵਿੱਚ –

***ਜੋ ਸਾਸਿ ਗਿਰਾਸਿ ਧਿਆਏ ਮੇਰੇ ਹਰਿ ਹਰਿ***
***ਸੋ ਗੁਰਸਿਖੁ ਗੁਰੂ ਮਨਿ ਭਾਵੈ॥*** ***ਅੰਗ – 305***

ਉਹ ਕੀ ਹੁੰਦਾ ਹੈ? ਕਹਿੰਦੇ, ਉਹ ਗੁਰੂ ਦੇ ਮਨ ਭਾਅ ਜਾਂਦਾ ਹੈ ਗੁਰਸਿਖ ਤੇ ਫੇਰ ਗੁਰੂ ਕੀ ਕਰਦਾ ਹੈ? ਗੁਰੂ ਫੇਰ ਉਹ ਚੀਜ਼ ਕੱਢ ਕੇ ਦਿੰਦਾ ਹੈ ਜਿਹੜੀ ਉਸ ਦੇ ਕੋਲ ਪਈ ਹੈ –

***ਸਤਿਗੁਰ ਕੀ ਸੇਵੈ ਲਗਿਆ ਕਢਿ ਰਤਨ ਦੇਵੈ ਪਰਗਾਸੁ॥***

ਉਹ ਰਤਨ ਹੈ – ਨਾਮ, ਗਿਆਨ। ਗੁਰੂ ਉਸ ਵੇਲੇ ਉਸ ਨੂੰ ਗਿਆਨ ਦੀ ਦਾਤ ਦੇ ਦਿੰਦਾ ਹੈ ਤੇ ਉਸ ਨੂੰ ਦੱਸ ਦਿੰਦਾ ਹੈ ਕਿ ਤੂੰ ਜੀਵ ਨਹੀਂ ਹੈ, ਤੂੰ ਆਪਣਾ ਆਪਾ ਛੱਡ ਦੇ। ਇਥੇ ਵਾਹਿਗੁਰੂ ਤੋਂ ਬਗੈਰ ਹੋਰ ਕੋਈ ਨਹੀਂ ਹੈ। ਉਹ ਆਪ ਹੀ ਸਾਰੀਆਂ ਘਟਾਂ ਦੇ ਵਿਚ ਵਿਆਪਕ ਹੈ। ਫੇਰ ਉਸ ਦਾ ਅਖਤਿਆਰ ਕੀ ਹੋ ਜਾਂਦਾ ਹੈ? ਕਹਿੰਦੇ ਫੇਰ ਉਹ ਆਪ ਵੀ ਨਾਮ ਜਪਦਾ ਹੈ ਤੇ ਸੰਸਾਰ ਨੂੰ ਵੀ ਜਪਾਉਂਦਾ ਹੈ। ਉਸ ਦੀ ਪਦਵੀ ਬਾਰੇ ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ –

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*** ***ਅੰਗ – 305***

ਸੋ ਐਡੀ ਵੱਡੀ ਪਦਵੀ ਪ੍ਰਾਪਤ ਹੋ ਜਾਂਦੀ ਹੈ। ਇਹ ਤਾਂ ਪ੍ਰਾਪਤ ਹੁੰਦੀ ਹੈ ਜੇ ਗੁਰੂ ਦੇ ਉਤੇ ਵਿਸ਼ਵਾਸ ਹੋਵੇ ਤੇ ਉਸ ਦੇ ਹੁਕਮ ਮੰਨਦੇ ਚਲੇ ਜਾਓ। ਸਾਨੂੰ ਕੋਈ ਖਤਰਾ ਨਹੀਂ ਹੈ ਸਾਧ ਸੰਗਤ ਜੀ! ਸ਼ੰਕੇ ਵਿਚ ਨਾ ਆਇਓ ਕਿ ਮੈਂ ਗੁਰੂ ਨਹੀਂ ਧਾਰਿਆ ਕਿਉਂਕਿ ਅਸੀਂ ਤਾਂ ਗੱਲਾਂ ਕਰਨੀਆਂ ਨੇ, ਅਸੀਂ ਸਾਰੇ ਸੰਸਾਰ ਨੂੰ ਸਾਂਝਾ ਉਪਦੇਸ਼ ਦੇਣਾ ਹੈ। ਜਿਹੜਾ ਸਾਡੇ ਕੋਲ ਨਹੀਂ ਆਇਆ ਉਹ ਭਾਈ ਆਪਣਾ ਗੁਰੂ ਭਾਲ ਲਓ ਪਰ ਭਾਲੋ ਇਹੋ ਜਿਹਾ ਕਿ –

***ਏ ਮਨ ਐਸਾ ਸਤਿਗੁਰੁ ਖੋਜਿ ਲਹੁ***
***ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ॥*** ***ਅੰਗ – 591***

ਜਿਹੜਾ ਜੰਮਣ ਤੇ ਮਰਨ ਦੇ ਵਿਚੋਂ ਕੱਢ ਦੇਵੇ –

***ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ॥*** ***ਅੰਗ – 591***

ਸ਼ਬਦ ਦੇ ਨਾਲ ਜਿਹੜਾ ਹਉਮੈ ਦਾ ਨਾਸ਼ ਕਰ ਦੇਵੇ– 'ਮੈ' ਭਾਵ ਦਾ, **I & my** (ਮੈਂ ਤੇ ਮੇਰੇ) ਦਾ; ਇਹੋ ਜਿਹਾ ਟੋਲ੍ਹ ਲੈ। ਸੋ –

***ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ॥*** ***ਅੰਗ – 591***

ਕੂੜ ਕੀ ਹੈ? 'ਜੀਵ ਭਾਵ'। ਇਹ ਗੱਲਾਂ ਨਵੀਆਂ ਨੇ ਬਹੁਤ, ਜੇ ਸਮਝਾਉਣੀਆਂ ਹੋਣ ਤਾਂ ਬਹੁਤ ਸਮਾਂ ਲੱਗ ਜਾਂਦਾ ਹੈ ਸਾਧ ਸੰਗਤ ਜੀ! ਹੌਲੀ-ਹੌਲੀ ਸਤਿਸੰਗ ਕਰਦਿਆਂ ਪਤਾ ਲੱਗ ਜਾਂਦਾ ਹੈ। ਸੋ ਏਸ ਤਰ੍ਹਾਂ ਦੇ ਨਾਲ ਗੁਰੂ ਦੀ ਪ੍ਰਤੀਤ ਹੋਣੀ ਚਾਹੀਦੀ ਹੈ।

ਗੁਰੂ ਗ੍ਰੰਥ ਸਾਹਿਬ ਦੇ ਵਿਚ ਇਕ ਜ਼ਿਕਰ ਆਉਂਦਾ ਹੈ ਕਿ ਜੱਟਾਂ ਦਾ ਜਵਾਨ ਮੁੰਡਾ, ਰਾਜਸਥਾਨ ਦਾ ਰਹਿਣ ਵਾਲਾ, ਜਿਥੇ ਸਤਿਸੰਗ ਹੁੰਦਾ ਸੀ ਉਹ ਉਥੇ ਜਾਇਆ ਕਰਦਾ ਸੀ। ਆਪਣਾ ਕੰਮ ਵੀ ਉਸ ਨੇ ਕਰਨਾ, ਪਸ਼ੂ ਵਗੈਰਾ ਚਾਰਦਾ ਸੀ, ਖੇਤੀ ਕਰਦਾ ਸੀ ਪਰ ਵਿਚੋਂ ਵਕਤ ਕੱਢ ਕੇ ਜੋ ਰਾਤ ਨੂੰ ਕਥਾਵਾਂ ਹੁੰਦੀਆਂ ਸਨ, ਉਹ ਸੁਣਦਾ ਸੀ। ਪਹਿਲਾਂ ਇਥੇ ਸੰਤ ਮੰਡਲੀਆਂ ਫਿਰਦੀਆਂ ਹੁੰਦੀਆਂ ਸਨ, ਆਪਣੇ ਪਿੰਡ ਵੀ ਆਉਂਦੀਆਂ ਹੁੰਦੀਆਂ ਸਨ। ਇਥੇ ਆ ਕੇ ਰਾਤ ਨੂੰ ਕਥਾ ਹੋਣੀ, ਫੇਰ ਅੱਗੇ ਚਲੇ ਜਾਂਦੇ, ਇੰਜ ਤੁਰਦੇ ਫਿਰਦੇ ਰਹਿੰਦੇ ਸਨ। ਉਨ੍ਹਾਂ ਨੂੰ ਮੰਡਲੇਸ਼ਵਰ ਕਹਿੰਦੇ ਹੁੰਦੇ ਸੀ, ਉਹ ਸੁਣਦਾ ਰਹਿੰਦਾ ਸੀ। ਉਸ ਦੇ ਮਨ ਦੇ ਵਿਚ ਖਿਆਲ ਹੋ ਗਿਆ ਕਿ ਮੈਂ ਵੀ ਪ੍ਰਮੇਸ਼ਰ ਨੂੰ ਮਿਲ ਲਵਾਂ, ਬੜੀ ਵਧੀਆ ਚੀਜ਼ ਹੈ। ਉਸ ਨੇ ਨਾਮਦੇਵ ਜੀ ਬਾਰੇ ਸੁਣਿਆ, ਕਬੀਰ ਸਾਹਿਬ ਬਾਰੇ ਸੁਣਿਆ, ਰਵਿਦਾਸ ਜੀ ਬਾਰੇ ਸੁਣਿਆ, ਸੈਣ ਜੀ ਬਾਰੇ ਸੁਣਿਆ ਤੇ ਮਨ ਵਿਚ ਸ਼ੌਂਕ ਜਾਗ ਪਿਆ। ਉਸ ਨੇ ਸੁਣਿਆ ਕਿ ਨਾਮਦੇਵ ਗਰੀਬ ਆਦਮੀ ਸੀ ਤੇ ਉਸ ਨੂੰ ਛੋਟੀ ਉਮਰ ਦੇ ਵਿਚ ਹੀ ਪ੍ਰਮੇਸ਼ਰ ਨੇ ਦਰਸ਼ਨ ਦੇ ਦਿੱਤੇ। ਉਸ ਨੇ ਦੁੱਧ ਪਿਲਾ ਦਿੱਤਾ ਤੇ ਉਸ ਦੀ ਪਦਵੀ ਵਧ ਗਈ। ਗੁਰੂ ਮਹਾਰਾਜ ਜੀ ਏਸ ਤਰ੍ਹਾਂ ਨਾਲ ਫੁਰਮਾਨ ਕਰਦੇ ਨੇ ਕਿ ਨਾਮਦੇਵ ਜੀ ਨੇ ਪ੍ਰਮੇਸ਼ਰ ਦਾ ਨਾਮ ਜਪ ਕੇ ਐਡੀ ਵੱਡੀ ਪਦਵੀ ਪ੍ਰਾਪਤ ਕਰੀ ਕਿ ਦਿੱਲੀ ਦਾ ਬਾਦਸ਼ਾਹ ਸਲੇਮਸ਼ਾਹ ਨਾਮਦੇਵ ਜੀ ਕੋਲ ਮੂੰਹ 'ਚ ਘਾਹ ਲੈ ਕੇ ਮਿਲਿਆ ਤੇ ਕਹਿਣ ਲੱਗਿਆ ਕਿ –

***ਬਖਸੀ ਹਿੰਦੂ ਮੈ ਤੇਰੀ ਗਾਇ॥*** ***ਅੰਗ – 1166***

ਇਹ ਸਾਖੀ ਹੈ। ਜਦੋਂ ਗਊ ਜੀਉਂਦੀ ਕੀਤੀ, ਉਸ ਤੋਂ ਬਾਅਦ ਬਿਮਾਰ ਹੋਇਆ, ਸਖਤ ਦਰਦ ਹੋ ਗਿਆ। ਉਸ ਵੇਲੇ ਉਹ ਨਾਮਦੇਵ ਜੀ ਨੂੰ ਕਹਿੰਦਾ ਹੈ ਕਿ ਨਾਮਦੇਵ! ਮੈਨੂੰ ਬਖਸ਼ ਦੇ, ਮੈਂ ਤੇਰੀ ਕਾਲੀ ਗਊ ਹਾਂ। ਸੋ ਐਡੀ ਪਦਵੀ ਨਾਮ ਜਪਣ ਵਾਲੇ ਦੀ ਹੋ ਗਈ, ਏਸ ਤਰ੍ਹਾਂ ਫੁਰਮਾਨ ਕਰਦੇ ਨੇ –

***ਧਾਰਨਾ – ਨਾਮ ਜਪ ਕੇ ਲੱਖਾਂ ਦਾ ਹੋ ਗਿਆ,***
***ਨਾਮਾ ਅੱਧੀ ਦਮੜੀ ਦਾ – 2, 2.***
***ਮੇਰੇ ਪਿਆਰੇ, ਨਾਮਾ ਅੱਧੀ ਦਮੜੀ ਦਾ –2, 2.***
***ਨਾਮ ਜਪ ਕੇ ਲੱਖਾਂ ਦਾ ਹੋ ਗਿਆ,.... –2.***

***ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥***
***ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥*** ***ਅੰਗ – 487***

ਐਡੀ ਨਾਮ ਦੀ ਮਹਿਮਾ ਹੈ। ਇਹ ਗਰੀਬ ਬੰਦਾ ਹੈ, ਤੇ ਜਦੋਂ ਬੰਦਗੀ ਕੀਤੀ ਓਸ ਨੇ ਤਾਂ ਹਿੰਦੋਸਤਾਨ ਦਾ ਚੱਕਰਵਰਤੀ ਮੁਸਲਮਾਨ ਬਾਦਸ਼ਾਹ ਸਲੇਮਸ਼ਾਹ ਨਾਮਦੇਵ ਜੀ ਦੇ ਅੱਗੇ ਹੱਥ ਜੋੜੀ ਖੜ੍ਹਾ ਹੈ। ਇਥੇ ਹੀ ਬੱਸ ਨਹੀਂ ਹੈ। ਨਾਮਦੇਵ ਜੀ ਦੇਹੁਰੇ ਵਿਚ ਜਾ ਕੇ ਬੈਠ ਗਏ। ਕੀਰਤਨ ਹੋ ਰਿਹਾ ਸੀ। ਕੀਰਤਨ ਦੇ ਜਿਹੜੇ ਪ੍ਰੇਮੀ ਹੁੰਦੇ ਨੇ, ਉਹ ਰੁਕ ਨਹੀਂ ਸਕਿਆ ਕਰਦੇ, ਇਕਦਮ ਪਹੁੰਚਦੇ ਨੇ। ਉਨ੍ਹਾਂ ਨੂੰ ਇਹ ਧਿਆਨ ਨਾ ਰਿਹਾ ਕਿ ਇਹ ਮੰਦਰ ਉੱਚੀਆਂ ਜਾਤੀਆਂ

ਵਾਲਿਆਂ ਦਾ ਹੈ ਕਿਉਂਕਿ ਉਨ੍ਹਾਂ ਦਿਨਾਂ ਵਿਚ ਜਾਤਾਂ ਪਾਤਾਂ ਦਾ ਬੜਾ ਰੌਲਾ ਸੀ। ਉਹ ਖੜਤਾਲਾਂ ਕੋਲ ਰੱਖਦੇ ਸੀ। ਜਿਥੇ ਵੀ ਮੌਜ ਆਉਣੀ, ਖੜਤਾਲਾਂ ਕੱਢਣੀਆਂ, ਵਜਾਉਣ ਲੱਗ ਜਾਣੀਆਂ ਤੇ ਭਜਨ ਗਾਉਣ ਲੱਗ ਜਾਣਾ। ਸੋ ਇਹ ਚਲੇ ਗਏ ਤੇ ਉਥੇ ਜਾ ਕੇ ਖੜਤਾਲਾਂ ਵਜਾਉਣ ਲੱਗ ਗਏ। ਜਦੋਂ ਉਨ੍ਹਾਂ ਨੇ ਦੇਖਿਆ ਕਿ ਖੜਤਾਲਾਂ ਕੌਣ ਵਜਾਉਂਦਾ ਹੈ, ਕਹਿੰਦੇ, ਇਹ ਤਾਂ ਨਾਮਦੇਵ ਹੈ ਛੋਟੀ ਜਾਤ ਦਾ। ਆਪ ਦੱਖਣ ਦੇ ਰਹਿਣ ਵਾਲੇ ਸਨ। ਉਥੇ ਕਿਰਤ ਹੈ, ਛਾਪੇ ਹੁਣ ਵੀ ਲਾਉਂਦੇ ਨੇ ਉਥੇ, ਤੇ ਉਨ੍ਹਾਂ ਨੂੰ ਛੀਪੇ ਕਹਿੰਦੇ ਨੇ, ਕੱਪੜੇ ਛਾਪਦੇ ਨੇ, ਠੱਪੇ ਹੁੰਦੇ ਨੇ ਉਨ੍ਹਾਂ ਦੇ ਕੋਲ, ਅਜੇ ਤੱਕ ਵੀ ਲਗਦੇ ਨੇ ਹਾਲਾਂਕਿ ਮਿੱਲ੍ਹਾਂ ਬਣ ਚੁੱਕੀਆਂ ਹਨ। ਉਸ ਜਾਤ ਨੂੰ ਹੀ ਛੀਪਾ ਕਹਿੰਦੇ ਨੇ, ਦਰਜ਼ੀ ਨਹੀਂ ਕਹਿੰਦੇ। ਛੀਪਾ ਕਹਿੰਦੇ ਨੇ - ਚੰਦੇ ਛਾਪਣ ਵਾਲੇ।

ਸੋ ਕਹਿਣ ਲੱਗੇ ਕਿ ਇਹ ਤਾਂ ਛੀਪਾ ਹੈ ਛੋਟੀ ਜਾਤ ਦਾ, ਬੜਾ ਮਾੜਾ ਕੰਮ ਹੋਇਆ। ਇਹ ਤਾਂ ਮੰਦਰ ਵਿਚ ਆ ਵੜਿਆ। ਧੱਕੇ ਦੇਣੇ ਸ਼ੁਰੂ ਕਰ ਦਿੱਤੇ ਤੇ ਮਾਰਨ-ਕੁੱਟਣ ਲੱਗ ਗਏ, ਬਹੁਤ ਬੁਰੀਆਂ ਗੱਲਾਂ ਕਹੀਆਂ। ਉਸ ਵੇਲੇ ਨਾਮਦੇਵ ਜੀ ਆਏ ਤਾਂ ਸੀ ਬੜੇ ਪਿਆਰ ਨਾਲ -

***ਹਸਤ ਖੇਲਤ ਤੇਰੇ ਦੇਹੁਰੇ ਆਇਆ॥***
***ਭਗਤਿ ਕਰਤ ਨਾਮਾ ਪਕਰਿ ਉਠਾਇਆ॥*** ***ਅੰਗ - 1164***

ਤੇ ਫੇਰ -

***ਲੈ ਕਮਲੀ ਚਲਿਓ ਪਲਟਾਇ॥***
***ਦੇਹੁਰੈ ਪਾਛੈ ਬੈਠਾ ਜਾਇ॥***
***ਜਿਉ ਜਿਉ ਨਾਮਾ ਹਰਿ ਗੁਣ ਉਚਰੈ॥***
***ਭਗਤ ਜਨਾਂ ਕਉ ਦੇਹੁਰਾ ਫਿਰੈ॥*** ***ਅੰਗ - 1164***

ਉਹ ਭਗਵਾਨ ਨੂੰ ਕਹਿਣ ਲੱਗੇ ਕਿ ਹੇ ਪ੍ਰਭੂ! ਜੇ ਛੋਟੀ ਜਾਤ ਵਾਲੇ ਤੈਨੂੰ ਪਸੰਦ ਨਹੀਂ ਸਨ ਤਾਂ -

***ਛੀਪੇ ਕੇ ਜਨਮਿ ਕਾਹੇ ਕਉ ਆਇਆ॥*** ***ਅੰਗ - 1164***

ਫੇਰ ਮੈਨੂੰ ਛੋਟੀ ਜਾਤ ਵਿਚ ਪੈਦਾ ਨਹੀਂ ਸੀ ਕਰਨਾ। ਓਸ ਜਾਤ ਵਿਚ ਪੈਦਾ ਕਰਨਾ ਸੀ ਜਿਹੜੇ ਤੈਨੂੰ ਪਿਆਰ ਕਰਦੇ ਨੇ। ਮੈਂ ਤਾਂ ਤੈਨੂੰ ਮਨੋ ਤਨੋ ਪਿਆਰ ਕਰਦਾ ਹਾਂ। ਪਿਆਰ ਕਰਕੇ ਹੀ ਨਾਮਦੇਵ ਜੀ ਨੇ ਦੁੱਧ ਪਿਲਾਇਆ ਸੀ ਪ੍ਰਭੂ ਨੂੰ ਸ਼ਰਧਾ ਦੇ ਨਾਲ, ਤੇ ਓਸ ਵੇਲੇ ਪ੍ਰਮੇਸ਼ਰ ਨੇ ਉਸ ਦੇਹੁਰੇ ਦਾ ਮੂੰਹ ਘੁਮਾ ਦਿੱਤਾ। ਪਾਂਡਿਆਂ ਵੱਲ ਪਿੱਠ ਹੋ ਗਈ ਤੇ ਦੂਜੇ ਪਾਸੇ ਮੂੰਹ ਹੋ ਗਿਆ ਹੁਣ ਤੱਕ ਵੀ ਓਵੇਂ ਜਿਵੇਂ ਹੈ ਉਹ। ਸੋ ਐਸੇ ਬਚਨ ਸੁਣੇ ਕਿ ਛੱਪਰ ਨੂੰ ਅੱਗ ਲੱਗ ਗਈ ਉਸ ਦੇ ਨੂੰ, ਤੇ ਮਾਂ ਬਾਪ ਨੇ ਭੇਜ ਦਿੱਤਾ; ਨਾਨਾ ਜੀ ਸੀ, ਪਿਓ ਤਾਂ ਹੈ ਨਹੀਂ ਸੀ, ਕਿ ਜਾਹ ਬੇਟਾ! ਜਾ ਕੇ ਛੱਪਰ ਦਾ ਸਮਾਨ ਲਿਆ। ਵੀਹ ਰੁਪਈਏ ਦੇ ਦਿੱਤੇ। ਉਨ੍ਹਾਂ ਦਿਨਾਂ ਦੇ ਵੀਹ ਰੁਪਏ ਅੱਜ ਦੇ ਹਜ਼ਾਰਾਂ ਹੀ ਸਨ। ਅੱਗੇ ਸਾਧੂ ਬੈਠੇ ਸਨ ਭੁੱਖੇ ਕਈ ਦਿਨਾਂ ਦੇ, ਉਨ੍ਹਾਂ ਨੂੰ ਪੈਸੇ ਦੇ ਦਿੱਤੇ ਤੇ ਆਪ ਚੁੱਪ ਕਰਕੇ ਜਾ ਕੇ ਬੈਠ ਗਏ ਬਾਹਰ। ਹੁਣ ਪ੍ਰਮੇਸ਼ਰ ਜਿਹੜਾ ਹੈ ਉਹ ਕੋਈ ਐਵੇਂ ਤਾਂ ਹੈ ਨਹੀਂ, ਚਾਹੇ ਹੁਣ ਸਾਨੂੰ ਦਿਸਦਾ ਨਹੀਂ ਹੈ ਪਰ ਇਥੇ ਸਾਰੇ ਪਰੀਪੂਰਨ ਹੈ। ਤੁਹਾਡੇ ਅੰਦਰ ਵੀ ਹੈ, ਬਾਹਰ ਵੀ ਹੈ ਪਰ ਉਹ ਦਿਸਦਾ ਨਹੀਂ ਕਿਉਂਕਿ ਸਾਡੇ ਕੋਲ ਅੱਖ ਨਹੀਂ ਹੈ। ਇਹ ਅੱਖ ਸਾਡੇ ਕੋਲ ਹੋਰ ਹੈ ਰੋਸ਼ਨੀ ਪੈਣ ਤੇ ਤਾਂ ਇਹ ਦੇਖ ਸਕਦੀ ਹੈ ਪਰ ਥੋੜ੍ਹਾ-ਜਿਹਾ ਹਨ੍ਹੇਰਾ ਪੈ ਜਾਵੇ ਤਾਂ ਨਹੀਂ ਦਿਸਦਾ ਕੁਝ ਵੀ। ਸੋ ਉਹ ਅੱਖ ਨਾ ਹੋਣ ਕਰਕੇ ਉਹ ਹਾਜ਼ਰ ਹੁੰਦਾ ਹੋਇਆ ਵੀ ਨਹੀਂ ਨਜ਼ਰ ਆਉਂਦਾ।

ਸੋ ਨਾਮਦੇਵ ਜੀ ਜਦੋਂ ਬੈਠ ਗਏ ਤਾਂ ਪ੍ਰਮੇਸ਼ਰ ਨੇ ਕਿਹਾ ਕਿ ਰਾਤ ਵਾਸਤੇ ਤਾਂ ਇਨ੍ਹਾਂ ਕੋਲ ਹੈ ਨਹੀਂ ਕੁਝ ਵੀ। ਉਸੇ ਵੇਲੇ ਰੂਪ ਧਾਰਿਆ ਬੇਢੀ ਦਾ ਤੇ ਸਰਕੜੇ ਦਾ ਗੱਡਾ ਲੈ ਕੇ ਮਿੰਟਾਂ ਦੇ ਅੰਦਰ ਛੱਪਰੀ ਬਣਾ ਆਏ। ਇਹ ਵੀ ਧੰਨੇ ਨੇ ਸੁਣ ਲਿਆ, ਇਸ ਤਰ੍ਹਾਂ ਦੇ ਨਾਲ ਹੀ ਕਬੀਰ ਸਾਹਿਬ ਦਾ ਸੁਣ ਲਿਆ। ਕਬੀਰ ਸਾਹਿਬ ਦੀ ਮਹਿਮਾ ਬਹੁਤ ਵਧ ਗਈ। ਜਿਹੜੇ ਪੜ੍ਹੇ ਲਿਖੇ ਕੱਟੜ ਬੰਦੇ ਹੁੰਦੇ ਨੇ......, ਕੱਟੜਾਂ ਤੇ ਸੰਤਾਂ ਦਾ ਜੋੜ ਨਹੀਂ ਆਉਂਦਾ ਕਦੇ ਵੀ। ਉਹ ਹੋਰ ਤਰ੍ਹਾਂ ਸੋਚਦੇ ਨੇ, ਸੰਤ ਖੁੱਲ੍ਹੇ ਹੁੰਦੇ ਨੇ, ਉਹ ਪ੍ਰਮੇਸ਼ਰ ਦੇਖਦੇ ਨੇ ਸਾਰਿਆਂ ਵਿਚ, ਉਹ ਕਿਸੇ ਨੂੰ ਮਾੜਾ ਹੀ ਨਹੀਂ ਕਹਿੰਦੇ। ਜਿਹੜੇ ਕੱਟੜ ਸਨ, ਉਹ ਇਸ ਗੱਲ ਤੇ ਬਹੁਤ ਚਿੜਦੇ ਸਨ। ਉਨ੍ਹਾਂ ਨੇ ਸੋਚਿਆ ਕਿ ਐਸੀ ਬਾਤ ਕਰੋ ਜਿਸ ਦੇ ਨਾਲ ਪ੍ਰਤੱਖ ਤੌਰ ਤੇ ਇਨ੍ਹਾਂ ਦੀ ਨਿੰਦਾ ਹੋਵੇ। ਨਿੰਦਿਆ ਤਾਂ ਅਸੀਂ ਘਰ ਘਰ ਕਰਕੇ ਥੱਕ ਗਏ। ਨਿੰਦਿਆ ਤਾਂ ਉਹ ਆਪ ਹੀ ਕਰਾਈ ਜਾਂਦੇ ਨੇ। ਇਕ ਵਾਰੀ ਕਬੀਰ ਸਾਹਿਬ ਦੀ ਮਹਿਮਾ ਬਹੁਤ ਵੱਧ ਗਈ, ਆਪ ਨੂੰ ਖਿਆਲ ਆਇਆ ਕਿ ਐਵੇਂ ਹੀ ਮੇਰੇ ਮਗਰ ਲੋਕ ਤੁਰੇ ਫਿਰਦੇ ਨੇ, ਨਿੰਦਿਆ ਕਰਾ ਲਈਏ -

***ਬੁਲਿਆ ਉਥੇ ਵਸੀਏ ਜਿਥੇ ਸਾਰੇ ਹੀ ਅੰਨ੍ਹੇ।***

*ਨਾ ਕੋਈ ਸਾਨੂੰ ਜਾਣੇ ਤੇ ਨਾ ਕੋਈ ਮੰਨੇ।*

ਮੰਨਣ ਦੀ ਵੀ ਮੁਸ਼ਕਲ ਹੈ, ਦੁਨੀਆ ਦੁਖੀ ਹੈ, ਦੁਖ ਦੀਆਂ ਗੰਢਾਂ ਖੋਲ੍ਹੀ ਜਾਂਦੀ ਹੈ ਸੰਤਾਂ ਕੋਲ। ਉਹ ਜਦੋਂ ਭਜਨ ਕਰਦੇ ਨੇ ਤਾਂ ਖਿਆਲ ਆਉਂਦਾ ਹੈ, ਵਾਧੂ ਦਾ ਇਕ ਬੋਝ ਹੈ ਜਿਹੜਾ ਸਾਫ ਕਰਨਾ ਪੈਂਦਾ ਹੈ। ਸੋ ਕਬੀਰ ਸਾਹਿਬ ਨੇ ਇਕ ਦਿਨ ਇਕ ਵੇਸਵਾ ਬੁਲਾਈ ਤੇ ਕਹਿਣ ਲੱਗੇ ਕਿ ਬੀਬੀ! ਸਾਨੂੰ ਤੇਰੇ ਤੱਕ ਕੰਮ ਹੈ ਥੋੜ੍ਹਾ। ਕਰ ਦਏਂਗੀ ਸੇਵਾ?

ਕਹਿੰਦੀ, "ਬਾਬਾ ਜੀ! ਕਰ ਦਿਆਂਗੀ।"

ਉਹ ਨਾਲ ਲੈ ਲਈ, ਨਾਲ ਲੈ ਕੇ ਆਪ ਨੇ ਕੇਸ ਖੋਲ੍ਹ ਲਏ, ਰੰਗ ਵਾਲੇ ਪਾਨੀ ਦੀਆਂ ਬੋਤਲਾਂ ਹੱਥ ਵਿਚ ਫੜੀਆਂ ਹੋਈਆਂ ਨੇ ਤੇ ਰੌਲਾ ਪਾਉਂਦੇ ਹੋਏ ਜਾ ਰਹੇ ਨੇ। ਰਾਜੇ ਨੂੰ ਖਬਰ ਲੱਗ ਗਈ। ਜਾ ਕੇ ਲੋਕਾਂ ਨੇ ਦੱਸ ਦਿੱਤਾ ਕਿ ਕਬੀਰ ਸਾਹਿਬ ਨੂੰ ਪਤਾ ਨਹੀਂ ਕੀ ਹੋਇਆ, ਵੇਸਵਾ ਨੂੰ ਲਈ ਫਿਰਦੇ ਨੇ, ਸ਼ਰਾਬ ਹੱਥ ਵਿਚ ਹੈ, ਵਾਲ ਖੁੱਲ੍ਹੇ ਨੇ ਤੇ ਹਾਤ-ਹੂਤ ਕਰਦੇ ਫਿਰਦੇ ਨੇ। ਏਨੇ ਨੂੰ ਉਹ ਅੰਦਰ ਆ ਗਏ ਉਵੇਂ ਜਿਵੇਂ, ਰਾਜਾ ਉਠਿਆ ਨਾ। ਉਸ ਨੇ ਕਿਹਾ, ਦੇਖ ਏਸ ਦੀ ਕੀ ਮੱਤ ਮਾਰੀ ਹੈ ਤੇ ਆਹ ਕੀ ਕਰਦਾ ਫਿਰਦਾ ਹੈ। ਰਾਜੇ ਦਾ ਕਾਲੀਨ ਸੀ ਬੜਾ ਮਹਿੰਗਾ। ਉਸ ਤੇ ਬੋਤਲ ਟੇਢੀ ਕਰ ਦਿੱਤੀ, ਉਸ ਦੇ ਵਿਚੋਂ ਮੁਸ਼ਕ ਆਇਆ ਸ਼ਰਾਬ ਦਾ। ਉਸ ਨੇ ਗੱਲ ਬੜੀ ਭੈੜੀ ਕਹਿ ਦਿੱਤੀ। ਕਹਿੰਦਾ, ਜੁਲਾਹੇ ਦਾ ਜੁਲਾਹਾ ਹੀ ਰਿਹਾ। ਅਸੀਂ ਤਾਂ ਸਮਝਿਆ ਸੀ ਕਿ ਸੰਤ ਹੋ ਗਿਆ ਤੇ ਬੜਾ ਵੱਡਾ ਹੋ ਗਿਆ। ਰਾਣੀ ਆ ਗਈ ਅੰਦਰੋਂ ਨਿਕਲ ਕੇ ਤੇ ਕਹਿਣ ਲੱਗੀ ਕਿ ਨਾ! ਮਹਾਰਾਜ! ਸੰਤਾਂ ਨੂੰ ਨਹੀਂ ਇੰਜ ਕਹੀਦਾ ਹੁੰਦਾ, ਪਤਾ ਨਹੀਂ ਇਨ੍ਹਾਂ ਦਾ ਕੀ ਕੌਤਕ ਹੈ। ਇੰਜ ਨਾ ਗੱਲ ਕਰੋ; ਸਿਆਣੀ ਸੀ ਉਹ, ਕਹਿਣ ਲੱਗੀ, "ਮਹਾਰਾਜ! ਤੁਸੀਂ ਇਹ ਕੀ ਅੰਮ੍ਰਿਤ ਡੋਲ੍ਹ ਦਿੱਤਾ?" ਉਸ ਨੇ ਨਹੀਂ ਸ਼ਰਾਬ ਕਿਹਾ।

ਉਹ ਕਹਿਣ ਲੱਗੇ, "ਬੀਬੀ! ਵਿਸ਼ਵਨਾਥ ਮੰਦਰ ਨੂੰ ਅੱਗ ਲੱਗ ਗਈ ਸੀ, ਉਹ ਬੁਝਣੀ ਨਹੀਂ ਸੀ, ਅਸੀਂ ਫੇਰ ਏਥੋਂ ਬੁਝਾ ਦਿੱਤੀ।"

ਉਹ ਰਾਜੇ ਨੂੰ ਕਹਿਣ ਲੱਗੀ ਕਿ ਹੁਣੇ ਹੀ ਘੋੜ ਸਵਾਰ ਭੇਜ ਕੇ ਪਤਾ ਕਰੋ। ਘੋੜ ਸਵਾਰ ਭੇਜਿਆ, ਉਸ ਨੇ ਪਾਂਡਿਆਂ ਨੂੰ ਪੁਛਿਆ। ਉਹ ਕਹਿਣ ਲੱਗੇ ਕਿ ਬੜਾ ਬੁਰਾ ਹੋਇਆ ਸੀ। ਮੰਦਰ ਨੂੰ ਅੱਗ ਲੱਗ ਗਈ ਸੀ, ਪਤਾ ਨਹੀਂ ਕਿਵੇਂ ਬੁਝ ਗਈ, ਅਚਾਨਕ ਬੁਝ ਗਈ ਤੇ ਅਚਾਨਕ ਹੀ ਅੱਗ ਲੱਗੀ ਸੀ। ਸੋ ਇਹੋ ਜਿਹੇ ਬਚਨ ਹੁੰਦੇ ਹਨ ਸਾਧੂ ਜਨਾਂ ਦੇ। ਗੁਰੂ ਨਾਨਕ ਪਾਤਿਸ਼ਾਹ ਨੇ ਵੀ ਏਸ ਤਰ੍ਹਾਂ ਕੋਸ਼ਿਸ਼ ਕਰੀ ਸੀ। ਆਪ ਨੇ ਲੰਗਰ ਹੀ ਬੰਦ ਕਰ ਦਿੱਤੇ ਸਨ ਪਿਛੋਂ ਆ ਕੇ। ਉਹ ਤਾਂ ਇਮਤਿਹਾਨ ਲੈ ਰਹੇ ਸੀ ਸੰਗਤ ਦਾ।

ਸੋ ਉਨ੍ਹਾਂ ਨੇ ਕਬੀਰ ਸਾਹਿਬ ਬਾਰੇ ਸੋਚਿਆ ਤੇ ਕਿਹਾ ਕਿ ਨਿੰਦਿਆ ਤਾਂ ਆਪੇ ਹੀ ਕਰਾਈ ਜਾਂਦੇ ਨੇ ਤੇ ਕੋਈ ਐਸੀ ਗੱਲ ਕਰੋ ਜਿਸ ਦੇ ਨਾਲ ਇਨ੍ਹਾਂ ਨੂੰ ਬਹੁਤ ਜ਼ਿਆਦਾ ਨਾਮੋਸ਼ੀ ਹੋਵੇ। ਸੋ ਇਕੱਠੇ ਹੋ ਕੇ ਸਲਾਹ ਬਣਾ ਲਈ ਤੇ ਸੱਦਾ ਪੱਤਰ, ਭੇਜ ਦਿਤੇ, ਵੱਡੇ ਵੱਡੇ ਮਹਾਤਮਾਵਾਂ ਦੇ ਡੇਰੇ, ਸਭ ਨੂੰ ਭੇਜ ਦਿਤੇ ਕਿ ਕਬੀਰ ਸਾਹਿਬ ਨੇ ਬਹੁਤ ਵੱਡਾ ਜੱਗ ਕਰਨਾ ਹੈ ਤੇ ਉਹ ਸੋਨੇ ਦੀਆਂ ਮੋਹਰਾਂ ਦਾਨ ਦੇਣਗੇ, ਨਾਲ ਦੁਸ਼ਾਲੇ ਦੇਣਗੇ। ਮੰਗਤੇ ਬੇਅੰਤ ਹੀ ਤੁਰ ਪਏ। ਜੱਗ ਦੀ ਤਰੀਕ ਨਿਯਤ ਹੋ ਗਈ।

ਮੈਂ ਦੇਖਿਆ ਹੋਇਆ ਹੈ, ਡਾ. ਸਵਾਮੀ ਰਾਮ ਜੀ ਜਦੋਂ ਸਰੀਰ ਛੱਡ ਗਏ, ਉਥੇ ਮੈਂ ਗਿਆ ਸੀ। ਉਥੇ ਉਹ ਦੱਛਣਾ ਦਿੰਦੇ ਸਨ, ਜਿਹੜਾ ਰੋਟੀ ਖਾਂਦਾ ਸੀ ਕਿ ਸਾਧੂ ਆਉਣਗੇ, ਮਹਾਤਮਾ ਆਉਣਗੇ ਪਰ ਬਹੁਤ ਸਾਰੇ ਭੇਖੀ ਜਿਹੇ ਜਿਹੜੇ ਇਥੇ ਪਿੰਡਾਂ ਵਿਚ ਫਿਰਦੇ ਨੇ, ਉਨ੍ਹਾਂ ਦਾ ਉਥੇ ਤਾਂਤਾ ਹੀ ਲੱਗ ਗਿਆ। ਮੈਂ ਸੋਚਿਆ ਕਿ ਆਹ ਤਾਂ ਬੰਦੇ ਬੇਅੰਤ ਹੀ ਆ ਗਏ। ਮੈਂ ਕਿਹਾ ਸੀ ਉਨ੍ਹਾਂ ਨੂੰ ਕਿ ਅਸੀਂ ਲੰਗਰ ਕਰ ਦਿੰਦੇ ਹਾਂ। ਉਹ ਕਹਿਣ ਲੱਗੇ ਕਿ ਨਹੀਂ, ਲੰਗਰ ਅਸੀਂ ਕਰ ਲਵਾਂਗੇ। ਮੈਂ ਕਿਹਾ ਕਿ ਤੁਹਾਨੂੰ ਵਰਤਾਉਣ ਦਾ ਨਹੀਂ ਪਤਾ, ਅਸੀਂ ਰੋਜ਼ ਵਰਤਾਉਂਦੇ ਹਾਂ, ਸਾਨੂੰ ਪਤਾ ਹੈ। ਹੋਇਆ ਕੀ, ਉਹ ਸਭ ਆ ਗਏ ਲੰਗਰ ਵਿਚ ਤੇ ਕਹਿਣ ਲੱਗੇ ਕਿ ਪਹਿਲਾਂ ਸਾਨੂੰ ਦੱਛਣਾ ਦਿਓ, ਪਿਛੋਂ ਰੋਟੀ ਖਾਵਾਂਗੇ। ਰੌਲਾ ਪੈ ਗਿਆ ਬਹੁਤ ਜ਼ਿਆਦਾ। ਫੇਰ ਉਹ ਕਹਿਣ ਲੱਗੇ ਕਿ ਚੰਗਾ, ਜਿਵੇਂ ਕਹਿੰਦੇ ਨੇ ਉਸੇ ਤਰ੍ਹਾਂ ਕਰੋ। ਫੇਰ ਸਾਨੂੰ ਕਿਹਾ ਕਿ ਲੰਗਰ ਵਰਤਾਓ। ਅਸੀਂ ਕਿਹਾ ਕਿ ਅਸੀਂ ਤਾਂ ਮਿੰਟਾਂ ਵਿਚ ਹੀ ਵਰਤਾ ਦਿੰਦੇ ਹਾਂ। ਅਸੀਂ ਉਹ ਸਭ ਬਿਠਾ ਲਏ ਕਿ ਪੰਗਤਾਂ ਲਾਓ, ਦਛਣਾ ਵਗੈਰਾ ਤੁਹਾਨੂੰ ਇਹ ਪਿਛੋਂ ਦੇਣਗੇ ਤੇ ਲੰਗਰ ਛਕੋ ਪਹਿਲਾਂ। ਲੰਗਰ ਛਕਾ ਦਿੱਤਾ ਤਾਂ ਉਹ ਨਾਅਰੇ ਲਾਉਣ ਲੱਗ ਗਏ। ਉਹ ਦੱਛਣਾ ਜਿਹੜੀ ਸੀ ਪੰਦਰਾਂ ਲੱਗ ਹੋਈ, ਉਸ ਦਿਨ ਜਿਹੜੀ ਉਨ੍ਹਾਂ ਨੇ ਦਿੱਤੀ। ਨਹੀਂ ਤਾਂ ਉਹ ਖਹਿੜਾ ਨਹੀਂ ਸੀ ਛਡਦੇ ਕਿ ਸਾਡੀ ਦੱਛਣਾ ਨਹੀਂ ਦਿੱਤੀ।

ਸੋ ਇਸੇ ਤਰ੍ਹਾਂ ਏਧਰ ਪੰਡਤਾਂ ਨੇ ਕਰਿਆ ਕਿ ਕਬੀਰ ਸਾਹਿਬ ਨੇ ਸੋਨੇ ਦੀਆਂ ਮੋਹਰਾਂ ਦੱਛਣਾਂ ਦੇਣੀਆਂ ਨੇ ਤੇ

ਨਾਲ ਦੁਸ਼ਾਲੇ ਦੇਣੇ ਨੇ। ਇਕ ਦਮ ਦੁਨੀਆਂ ਤੁਰ ਪਈ। ਕਬੀਰ ਸਾਹਿਬ ਕੀ ਦੇਖਦੇ ਨੇ ਕਿ ਇਹ ਕਿਧਰ ਨੂੰ ਆ ਰਹੇ ਨੇ – ਸਾਡੇ ਘਰ ਵੱਲ ਨੂੰ? ਪਤਾ ਲਿਆ ਕਿ ਗੱਲ ਕੀ ਹੈ? ਸੇਵਾਦਾਰ ਨੇ ਦੱਸਿਆ ਕਿ ਮਹਾਰਾਜ! ਇਹ ਤਾਂ ਗੱਲ ਹੀ ਹੋਰ ਨਿਕਲੀ, ਤੁਹਾਡੇ ਜੱਗ ਦੀਆਂ ਧੁੰਮਾਂ ਪੈ ਗਈਆਂ ਕਿ ਕਬੀਰ ਨੇ ਜੱਗ ਕਰਨਾ ਹੈ। ਇਹ ਤਾਂ ਦੱਛਣਾ ਵਿਚ ਸੋਨੇ ਦੀਆਂ ਮੋਹਰਾਂ ਮੰਗਦੇ ਨੇ ਨਾਲ ਦੁਸ਼ਾਲੇ।

ਕਬੀਰ ਸਾਹਿਬ ਕਹਿਣ ਲੱਗੇ ਕਿ ਚੁੱਪ! ਆਪਾਂ ਚਲਦੇ ਹਾਂ। ਚੁੱਪ ਕਰਕੇ ਬਾਹਰ ਨੂੰ ਚਲੇ ਗਏ ਤੇ ਦੂਰ ਨਿਕਲ ਗਏ। ਹੁਣ ਪ੍ਰਮੇਸ਼ਰ ਨਾਲ ਉਨ੍ਹਾਂ ਦਾ ਪਿਆਰ ਸੀ। ਜੇ ਤਾਂ ਵਾਹਿਗੁਰੂ ਜੜ੍ਹ ਹੁੰਦਾ, ਫੇਰ ਤਾਂ ਕੰਮ ਨਾ ਆਉਂਦਾ। ਪ੍ਰਮੇਸ਼ਰ ਨੇ ਉਸੇ ਵੇਲੇ ਕਹਿ ਦਿਤਾ ਉਨ੍ਹਾਂ ਨੂੰ ਕਿ ਚਲੋ, ਬਾਹਰ ਖੁਲ੍ਹੇ ਮੈਦਾਨ ਦੇ ਅੰਦਰ ਲੱਗੇ ਹੋਏ ਨੇ ਪੰਡਾਲ। ਇਥੇ ਨਹੀਂ ਜੱਗ ਹੋ ਰਿਹਾ, ਉਥੇ ਚਲੋ। ਸੇਵਾਦਾਰ ਖੜ੍ਹਾਅ ਦਿਤੇ ਬੇਅੰਤ ਹੀ, ਜੱਗ ਸ਼ੁਰੂ ਹੋ ਗਿਆ। ਸਵੇਰ ਦਾ ਚਲਦਾ ਚਲਦਾ ਸ਼ਾਮ ਹੋ ਗਈ। ਨਾ ਸੋਨੇ ਦੀਆਂ ਮੋਹਰਾਂ ਮੁਕਣ, ਨਾ ਕੱਪੜੇ ਮੁੱਕਣ; ਧੰਨ ਕਬੀਰ, ਧੰਨ ਕਬੀਰ ਹੋਣਾ ਸ਼ੁਰੂ ਹੋ ਗਿਆ। ਉਹ ਉਲਟੀ ਗੱਲ ਹੋ ਗਈ। ਕਰਿਆ ਤਾਂ ਸੀ ਬਦਨਾਮ ਕਰਨ ਵਾਸਤੇ ਤੇ ਚੱਲ ਪਿਆ ਦੂਜੇ ਪਾਸੇ। ਪ੍ਰਮੇਸ਼ਰ ਜਿਸ ਦਾ ਹੋਵੇ, ਉਸ ਨੂੰ ਕਦੇ ਹਾਰ ਨਹੀਂ ਹੋਇਆ ਕਰਦੀ। ਐਸਾ ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ ਕਿ ਮਿੱਤਰ ਬਣਾਉਣਾ ਹੈ ਤਾਂ ਪ੍ਰਮੇਸ਼ਰ ਨੂੰ ਬਣਾ–

***ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥***
***ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥*** ***ਅੰਗ – 1102***

ਜਿਸ ਦਾ ਮਿੱਤਰ ਪ੍ਰਮੇਸ਼ਰ ਬਣ ਗਿਆ ਉਸ ਨੂੰ ਕੋਈ ਹਰਾ ਨਹੀਂ ਸਕਦਾ।

***ਧਾਰਨਾ – ਉਹ ਤਾਂ ਕਦੇ ਵੀ ਨਾ ਹਾਰਦਾ,***
***ਜਿਹਦੇ ਹੋ ਜਾਏ ਵੱਲ ਪਿਆਰਾ –2, 2.***
***ਕਦੇ ਵੀ ਨਾ ਹਾਰਦਾ –4, 2.***
***ਉਹ ਤਾਂ ਕਦੇ ਵੀ ਨਾ ਹਾਰਦਾ,........ –2.***

ਸਾਰੇ ਕਿਤੇ ਮਹਿਮਾ ਸ਼ੁਰੂ ਹੋ ਗਈ। ਜ਼ੋਰ ਤਾਂ ਏਸ ਕਰਕੇ ਲਾਇਆ ਸੀ ਕਿ ਏਸ ਦੀ ਬਦਨਾਮੀ ਹੋ ਜਾਵੇ ਪਰ ਪ੍ਰਮੇਸ਼ਰ ਜਿਸ ਦੇ ਵੱਲ ਹੈ, ਫੇਰ ਦੁਨੀਆਂ ਵਿਚ ਕਿਹੜੀ ਤਾਕਤ ਹੈ ਜਿਹੜੀ ਉਸ ਨੂੰ ਹਰਾ ਦੇਵੇ।

ਪ੍ਰਹਿਲਾਦ ਦਾ ਰਾਜ ਦੇ ਮੁਖੀ ਹਰਨਾਖਸ਼ ਨਾਲ ਝਗੜਾ ਸੀ। ਉਹ ਕਹਿੰਦਾ ਸੀ ਕਿ ਤੂੰ ਕਹਿ – ਜਲੇ ਹਰਨਾਖਸ਼, ਥਲੇ ਹਰਨਾਖਸ਼, ਈਹਾਂ ਹਰਨਾਖਸ਼, ਊਹਾਂ ਹਰਨਾਖਸ਼। ਉਹ ਕਹਿੰਦਾ ਕਿ ਪਿਤਾ ਜੀ! ਗਲਤ ਗੱਲ ਮੈਂ ਕਿਵੇਂ ਕਹਿ ਦੇਵਾਂ, ਪ੍ਰਮੇਸ਼ਰ ਤਾਂ ਹਰ ਥਾਂ ਦੇ ਉਤੇ ਹੈ। ਝਗੜਾ ਪਿਆ ਤੇ ਦੇਖ ਲਓ ਬਹੁਤ ਜ਼ਿਆਦਾ ਤਕਲੀਫਾਂ ਦਿੱਤੀਆਂ, ਪਰ ਹਾਰ ਤਾਂ ਹੋਈ ਨਾ!

***ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ॥*** ***ਅੰਗ – 451***

ਸੋ ਏਸ ਤਰ੍ਹਾਂ ਜਿਸ ਦੇ ਵੱਲ ਹੋ ਜਾਵੇ –

***ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ॥*** ***ਅੰਗ – 519***

ਸੁਣਿਆ ਉਸ ਨੇ ਧਿਆਨ ਦੇ ਨਾਲ ਕਿ ਜੱਗ ਕੀਤਾ ਤਾਂ ਪ੍ਰਮੇਸ਼ਰ ਨੇ ਆਪ ਉਸ ਦੀ ਥਾਂ ਤੇ ਆ ਕੇ ਕੀਤਾ। ਜਦੋਂ ਧੰਨ ਧੰਨ ਹੋਣ ਲੱਗ ਗਈ, ਜਿਨ੍ਹਾਂ ਨੂੰ ਨਹੀਂ ਪਤਾ ਸੀ ਉਹ ਕਹਿਣ ਲੱਗੇ ਕਿ ਭਗਤ ਜੀ! ਅੱਜ ਤਾਂ ਕਮਾਲ ਹੀ ਕਰ ਦਿੱਤੀ ਤੁਸੀਂ। ਪਤਾ ਨਹੀਂ ਕਿਹੜੀ ਰਿਧੀ ਸਿੱਧੀ ਸ਼ਕਤੀ ਵਰਤੀ, ਐਨਾ ਧਨ ਲੁਟਾਇਆ। ਕਬੀਰ ਸਾਹਿਬ ਕਹਿੰਦੇ –

***ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥***
***ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥*** ***ਅੰਗ – 1367***

ਸੋ ਏਸ ਤਰ੍ਹਾਂ ਦੀਆਂ ਕਥਾਵਾਂ ਧੰਨਾ ਸੁਣਦਾ ਰਹਿੰਦਾ ਸੀ ਛੋਟਾ ਹੁੰਦਾ। ਜੱਟਾਂ ਦਾ ਮੁੰਡਾ ਸੀ ਪਰ ਸ਼ੌਕ ਸੀ ਮਨ ਦੇ ਅੰਦਰ ਪ੍ਰਮੇਸ਼ਰ ਨੂੰ ਮਿਲਣ ਦਾ। ਫੇਰ ਰਵਿਦਾਸ ਜੀ ਬਾਰੇ ਸੁਣਿਆ, ਸੈਣ ਨਾਈ ਬਾਰੇ ਸੁਣਿਆ ਕਿ ਉਨ੍ਹਾਂ ਦੀ ਥਾਂ ਤੇ ਪ੍ਰਮੇਸ਼ਰ ਆਪ ਗਿਆ ਤੇ ਜਾ ਕੇ ਰਾਜੇ ਦੀ ਮਾਲਿਸ਼ ਕਰੀ ਤੇ ਰਾਜਾ ਰਾਜ਼ੀ ਕਰ ਦਿੱਤਾ। ਹੁਣ ਉਸ ਦੇ ਮਨ ਵਿਚ ਆਇਆ ਕਿ ਮੈਂ ਕੀ ਕਰਾਂ? ਰਾਹ ਦਾ ਪਤਾ ਨਹੀਂ ਸੀ ਵਿਚਾਰੇ ਨੂੰ। ਡੰਗਰ ਚਾਰਨ ਜਾਂਦਾ ਹੁੰਦਾ ਸੀ ਟੋਭੇ ਦੇ ਕੰਢੇ। ਪੁਰਾਣੇ ਜ਼ਮਾਨਿਆਂ ਵਿਚ ਟੋਭੇ ਬੜੇ ਪਵਿੱਤਰ ਹੁੰਦੇ ਸਨ। ਹੁਣ ਤਾਂ ਕਿਸੇ ਪਿੰਡ ਵਿਚ ਨਹੀਂ ਹੈ, ਮੈਂ ਦੇਖਿਆ ਹੈ, ਕਾਲੇ ਹੋ ਗਏ ਨੇ ਟੋਭੇ। ਡੰਗਰਾਂ ਨੂੰ ਵੀ ਪਾਣੀ ਨਹੀਂ ਮਿਲਦਾ, ਦੁਧ ਖਰਾਬ ਹੋ ਗਿਆ। ਸੋ ਉਹ ਰੋਹੀ ਦਾ ਟੋਭਾ ਸੀ, ਉਥੇ ਉਹ ਰੋਜ਼ ਆ ਕੇ ਡੰਗਰ ਚਾਰਦਾ ਸੀ। ਉਥੇ ਹੀ ਇਕ

ਪੰਡਤ ਵੀ ਆਉਂਦਾ ਸੀ, ਇਹ ਉਸ ਨੂੰ (ਪੰਡਤ ਨੂੰ) ਦੇਖਦਾ ਰਹਿੰਦਾ ਸੀ ਕਿ ਇਹ ਕਰਦਾ ਕੀ ਹੈ? ਇਕ ਦਿਨ ਮਨ ਵਿਚ ਆਇਆ ਕਿ ਚਲੋ! ਪੁਛ ਹੀ ਲੈਂਦੇ ਹਾਂ ਜਾ ਕੇ। ਉਸ ਦੇ ਕੋਲ ਜਾ ਕੇ ਪੁੱਛਣ ਲੱਗ ਗਿਆ। ਭਾਈ ਗੁਰਦਾਸ ਜੀ ਏਸ ਤਰ੍ਹਾਂ ਫੁਰਮਾਨ ਕਰਦੇ ਨੇ –

***ਧਾਰਨਾ –*** ***ਧੰਨਾ ਗਊ ਚਰਾਵਣ ਆਵੈ,***
***ਬਾਹਮਣ ਪੂਜੇ ਦੇਵਤੇ –2, 2.***
***ਬਾਹਮਣ ਪੂਜੇ ਦੇਵਤੇ –4, 2.***
***ਧੰਨਾ ਗਊ ਚਰਾਵਣ ਆਵੇ,.......... –2.***

***ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣ ਆਵੈ।*** ***ਭਾਈ ਗੁਰਦਾਸ ਜੀ ਦੀ ਵਾਰ 10/13***

ਰੋਜ਼ ਆਉਣਾ, ਦੇਖਦੇ ਰਹਿਣਾ ਕਿ ਇਹ ਢੁੰਗੜਮਾਟਾ ਕਰ ਲੈਂਦਾ ਹੈ, ਕੁਝ ਨਾਲ ਲਿਆਉਂਦਾ ਹੈ ਪਟਾਰੀ ਜਿਹੀ, ਖੋਲ੍ਹ ਕੇ ਰੱਖਣਾ ਸ਼ੁਰੂ ਕਰ ਲੈਂਦਾ ਹੈ, ਆਖਿਰ ਇਹ ਕਰਦਾ ਕੀ ਹੈ? ਇਕ ਦਿਨ ਜਦੋਂ ਉਸ ਨੇ ਦੇਖਿਆ ਕਿ ਬ੍ਰਾਹਮਣ ਵਿਹਲਾ ਹੋ ਗਿਆ ਤਾਂ ਇਸ ਨੇ ਵੀ ਆਪਣੇ ਪਸ਼ੂ ਦੇਖੇ ਕਿ ਠੀਕ ਨੇ, ਕਿਸੇ ਦੀ ਖੇਤੀ ਵਿਚ ਵੜਨ ਵਾਲੇ ਨਹੀਂ ਹਨ ਤੇ ਮੈਨੂੰ ਦਸ ਕੁ ਮਿੰਟ ਮਿਲ ਜਾਣਗੇ ਅੱਜ ਗੱਲ ਕਰਨ ਨੂੰ। ਇਹ ਹੌਲੀ-ਹੌਲੀ ਪੰਡਤ ਜੀ ਦੇ ਕੋਲ ਚਲਿਆ ਗਿਆ, ਜਾ ਕੇ ਨਮਸ਼ਕਾਰ ਕਰੀ, ਉਸ ਨੇ ਅਸੀਸ ਦਿੱਤੀ। ਇਹ ਕਹਿੰਦਾ ਕਿ ਪੰਡਤ ਜੀ! ਮੈਂ ਇਕ ਗੱਲ ਪੁਛਣੀ ਹੈ –

***ਧੰਨੈ ਡਿਠਾ ਚਲਿਤੁ ਏਹੁ.............॥*** ***ਭਾਈ ਗੁਰਦਾਸ ਜੀ ਦੀ ਵਾਰ 10/13***

ਉਹ ਕਹਿਣ ਲੱਗਿਆ ਕਿ ਪੁਛ।

ਕਹਿੰਦਾ, "ਇਹ ਤੁਸੀਂ ਕੀ ਕਰਦੇ ਹੁੰਦੇ ਹੋ?"

ਬ੍ਰਾਹਮਣ ਕਹਿੰਦਾ, "ਵਾਹ! ਤੂੰ ਕੀ ਲੈਣਾ ਹੈ ਪੁਛ ਕੇ? ਤੂੰ ਕੋਈ ਹੋਰ ਗੱਲ ਪੁਛ, ਦੁਨੀਆਂਦਾਰੀ ਦੀ ਗੱਲ ਪੁਛ ਕਿ ਮੈਨੂੰ ਇਹ ਔਖ ਹੈ, ਮੇਰੀ ਮੱਝ ਨਹੀਂ ਦੁੱਧ ਦਿੰਦੀ, ਮੇਰੀ ਗਊ ਖਰਾਬ ਹੋ ਗਈ। ਇਹੋ ਜਿਹੀਆਂ ਗੱਲਾਂ ਪੁਛ ਲੈ, ਮੈਂ ਦੱਸ ਦਿਆਂਗਾ ਤੈਨੂੰ, ਪਰ ਤੂੰ ਆਹ ਕੀ ਪੁੱਛਣ ਲੱਗ ਗਿਆ ਕਿ ਤੁਸੀਂ ਕੀ ਕਰਦੇ ਹੁੰਦੇ ਹੋ?"

ਕਹਿਣ ਲੱਗਿਆ, "ਪੰਡਤ ਜੀ! ਮੈਨੂੰ ਸ਼ੌਕ ਹੈ। ਮੈਂ ਸਤਿਸੰਗ ਸੁਣਦਾ ਹੁੰਦਾ ਹਾਂ। ਸਤਿਸੰਗ ਸੁਣ ਕੇ ਮੈਨੂੰ ਪਤਾ ਲੱਗਿਆ ਹੈ ਤੇ ਹੁਣ ਮੈਨੂੰ ਕੋਈ ਰਾਹ ਨਹੀਂ ਲੱਭਦਾ, ਤੁਸੀਂ ਮੈਨੂੰ ਦੱਸ ਦਿਓ ਕਿਰਪਾ ਕਰਕੇ।"

ਕਹਿੰਦਾ, ਧੰਨਿਆ! ਮੈਂ ਉਪਾਸ਼ਨਾ ਕਰਦਾ ਹੁੰਦਾ ਹਾਂ, ਤੈਨੂੰ ਹੁਣ ਜੱਟਾਂ ਦੇ ਮੁੰਡੇ ਨੂੰ ਕੀ ਸਮਝ ਹੈ ਕਿ ਉਪਾਸ਼ਨਾ ਕੀ ਹੁੰਦੀ ਹੈ? ਤਿੰਨ ਚੀਜ਼ਾਂ ਹੁੰਦੀਆਂ ਨੇ ਰੱਬ ਦੇ ਰਸਤੇ ਤੇ ਜਾਣ ਨੂੰ। ਪਹਿਲਾ ਹੁੰਦਾ ਹੈ ਕਰਮ – ਕਰਮ ਦੇ ਵਿਚ ਉਹ ਕੰਮ ਆਉਂਦੇ ਨੇ ਜਿਹੜੇ ਕਰਨ ਵਾਲੇ ਤੇ ਨਾ ਕਰਨ ਵਾਲੇ ਹੁੰਦੇ ਹਨ। ਕਰਮਾਂ 'ਚੋਂ ਲੰਘ ਕੇ ਆਉਂਦੀ ਹੈ ਉਪਾਸ਼ਨਾ। ਪਹਿਲਾਂ ਕਰਮ ਸ਼ੁਧ ਕਰੋ ਸਾਰੇ, ਨਿੰਦਿਆ ਨਾ ਕਰੋ, ਚੁਗਲੀ ਨਾ ਕਰੋ, ਈਰਖਾ ਨਾ ਕਰੋ, ਕਿਸੇ ਨਾਲ ਵੈਰ ਨਾ ਕਰੋ, ਸਭ ਦਾ ਭਲਾ ਕਰੋ, ਖਿਮਾ ਧਾਰਨ ਕਰੋ, ਧੀਰਜ ਵਿਚ ਰਹੋ, ਦਇਆ ਕਰੋ। ਇਹ ਬਹੁਤ ਸਾਰੇ ਨੇ, ਇਨ੍ਹਾਂ ਨੂੰ ਯਮ ਤੇ ਨੇਮ ਕਹਿੰਦੇ ਨੇ। ਆਤਮ ਮਾਰਗ ਵਿਚ ਬਹੁਤ ਖੋਲ੍ਹ-ਖੋਲ੍ਹ ਮੈਂ ਲਿਖਦਾ ਹੁੰਦਾ ਹਾਂ ਇਨ੍ਹਾਂ ਗੱਲਾਂ ਨੂੰ। ਸੋ ਕਰਮਾਂ 'ਚੋਂ ਲੰਘ ਕੇ ਫੇਰ ਉਪਾਸ਼ਨਾ ਵਿਚ ਜਾਈਦਾ ਹੈ। ਇਸ ਦੇ ਵਿਚ ਆਉਂਦਾ ਹੈ ਕਿ ਨਿਤਨੇਮ ਕਰੋ, ਬਾਣੀ ਪੜ੍ਹੋ, ਤੜਕੇ ਉਠ ਕੇ ਇਸ਼ਨਾਨ ਕਰੋ। ਉਸ ਤੋਂ ਬਾਅਦ ਜਦੋਂ ਨਾਮ ਜਪਣ ਲੱਗ ਜਾਈਦਾ ਹੈ ਫੇਰ ਅੰਦਰ ਬਿਰਤੀ ਟਿਕਾਈਦੀ ਹੈ। ਉਪਾਸ਼ਨਾ ਦੋ ਤਰ੍ਹਾਂ ਨਾਲ ਕਰਦੇ ਨੇ। ਇਕ ਤਾਂ ਅੰਦਰਲੀ ਉਪਾਸ਼ਨਾ ਹੁੰਦੀ ਹੈ, ਇਕ ਬਾਹਰਲੀ ਉਪਾਸ਼ਨਾ ਹੁੰਦੀ ਹੈ। ਬਾਹਰਲੀ ਉਪਾਸ਼ਨਾ ਜਿਵੇਂ ਆਹ ਫੁੱਲ ਲਿਆ ਕੇ ਰੱਖੇ ਨੇ, ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਕਰੇ ਨੇ, ਚੌਰ ਕਰਦੇ ਹਾਂ, ਦੇਗ ਬਣਾਉਂਦੇ ਹਾਂ, ਇਨ੍ਹਾਂ ਸਭ ਕਰਮਾਂ ਨੂੰ ਉਪਾਸ਼ਨਾ ਕਹਿੰਦੇ ਹਨ।

ਸੋ ਬ੍ਰਾਹਮਣ ਵਿਸ਼ਨੂੰ ਜੀ ਦਾ ਭਗਤ ਸੀ। ਉਹ ਠਾਕੁਰ ਲੈ ਆਉਂਦਾ ਸੀ। ਠਾਕੁਰ ਉਸ ਵੱਟੇ ਨੂੰ ਕਹਿੰਦੇ ਨੇ ਜਿਸ ਦੇ ਵਿਚ ਧਾਰੀ ਹੁੰਦੀ ਹੈ, ਸਾਲਗ੍ਰਾਮ ਵੀ ਕਹਿੰਦੇ ਨੇ ਉਸ ਨੂੰ। ਉਸ ਨੇ ਪ੍ਰਤਿਮਾ (ਮੂਰਤੀਆਂ) ਬਣਾਈਆਂ ਹੋਈਆਂ ਸਨ, ਛੋਟੀਆਂ-ਛੋਟੀਆਂ। ਉਸ ਨੂੰ ਲੈ ਕੇ ਬੈਠ ਕੇ ਫੇਰ ਦੁੱਧ ਪਾਉਣਾ, ਭਾਂਡੇ 'ਚੋਂ ਕੱਢਣਾ, ਫੇਰ ਹੱਥ ਜੋੜਨੇ ਤੇ ਬੇਨਤੀਆਂ ਕਰਨੀਆਂ ਕਿ ਮਹਾਰਾਜ ਭੋਗ ਲਾਓ। ਆਪਾਂ ਵੀ ਕਹਿੰਦੇ ਹਾਂ, ਸਾਰੇ ਹੀ ਕਹਿੰਦੇ ਨੇ। ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਦੇਗ ਲਿਆਉਂਦੇ ਹਾਂ, ਉਸ ਤੋਂ ਬਾਅਦ ਫੇਰ ਅਰਦਾਸ ਕਰਦੇ ਹਾਂ ਕਿ ਸੱਚੇ ਪਾਤਿਸ਼ਾਹ ਤੁਸੀਂ ਭੋਗ ਲਾਓ। ਲਗਦਾ ਹੈ ਜਾਂ ਨਹੀਂ, ਇਹ ਵਾਹਿਗੁਰੂ ਜਾਣੇ। ਅਸੀਂ ਵੀ ਰਸਮ ਬਣਾ ਲਈ। ਗੁਰੂ ਸਾਹਿਬ ਕਹਿੰਦੇ ਕਿ ਇਹ ਤਾਂ ਰੋਜ਼ ਹੀ ਕਹਿੰਦੇ ਨੇ, ਕੋਈ ਦਿਲੋਂ ਥੋੜ੍ਹਾ ਕਹਿੰਦੇ ਨੇ ਕਿ ਭੋਗ ਲਾਓ। ਜਿਥੇ ਦਿਲੋਂ ਕਿਹਾ ਜਾਂਦਾ ਹੈ, ਉਥੇ ਲਗਦਾ ਵੀ ਹੈ। ਐਸੇ ਵੀ ਥਾਂ ਨੇ ਜਿਥੇ ਦੇਗ ਦੇ ਉਤੇ ਪੰਜਾ ਲੱਗ ਰਿਹਾ ਹੈ।

ਸੋ ਉਹ ਕਹਿਣ ਲੱਗਿਆ ਕਿ ਧੰਨਿਆ! ਉਪਾਸ਼ਨਾ ਦੋ ਤਰ੍ਹਾਂ ਦੀ ਹੁੰਦੀ ਹੈ। ਇਕ ਬਾਹਰਲੀ ਉਪਾਸ਼ਨਾ ਹੁੰਦੀ ਹੈ, ਮੈਂ ਅੰਦਰਲੀ ਉਪਾਸ਼ਨਾ ਕਰਦਾ ਹਾਂ ਪਰ ਬਾਹਰਲੀ ਉਪਾਸ਼ਨਾ ਦੀ ਮੈਂ ਤੈਨੂੰ ਦਸਦਾ ਹਾਂ। ਇਸ ਠਾਕੁਰ ਨੂੰ ਮੈਂ ਦੁਧ ਪਿਲਾਉਂਦਾ ਹਾਂ।

***ਧੰਨੈ ਡਿਠਾ ਚਲਿਤੁ ਏਹੁ ਪੁਛੈ ਬਾਮ੍ਹਣੁ ਆਖਿ ਸੁਣਾਵੈ॥***
***ਠਾਕੁਰ ਦੀ ਸੇਵਾ ਕਰੈ................॥*** ***ਭਾਈ ਗੁਰਦਾਸ ਜੀ ਦੀ ਵਾਰ 10/13***

ਕਹਿੰਦਾ ਕਿ ਮੈਂ ਠਾਕੁਰ ਦੀ ਸੇਵਾ ਕਰਦਾ ਹਾਂ। ਉਸੇ ਵੇਲੇ ਧੰਨਾ ਬ੍ਰਾਹਮਣ ਨੂੰ ਕਹਿਣ ਲੱਗਿਆ ਕਿ ਪੰਡਤ ਜੀ! ਜੇ ਠਾਕੁਰ ਦੀ ਸੇਵਾ ਕਰੋ ਤਾਂ ਕੁਝ ਮਿਲਦਾ ਵੀ ਹੁੰਦਾ ਹੈ? ਬ੍ਰਾਹਮਣ ਕਹਿੰਦਾ, "ਹੁਣ ਤੂੰ ਮਤਲਬ ਦੀ ਗੱਲ ਪੁਛੀ ਹੈ। ਜੇ ਠਾਕੁਰ ਦੀ ਸੇਵਾ ਕਰੋ ਤਾਂ ਕਿਹੜੀ ਚੀਜ਼ ਹੈ ਜਿਹੜੀ ਨਹੀਂ ਮਿਲਦੀ? ਸਾਰੀਆਂ ਚੀਜ਼ਾਂ ਮਿਲਦੀਆਂ ਹਨ।" ਇਉਂ ਪੜ੍ਹ ਲਓ-

***ਧਾਰਨਾ - ਸੇਵ ਹਰਿ ਕੇ ਚਰਨ ਰਸਾਇਣ ਜੀ,***
***ਜੋ ਜੋ ਮਾਂਗੈ ਸੋਈ ਸੋਈ ਪਾਵੈ -2, 2.***

ਕਹਿਣ ਲੱਗੇ ਕਿ ਧੰਨਿਆ! ਜਿਹੜਾ ਕੁਝ ਵੀ ਮੰਗਣਾ ਹੈ ਤੂੰ ਮੰਗ ਲਈਂ ਉਹ ਸਭ ਕੁਝ ਦਿੰਦਾ ਹੈ।

***ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ॥*** ***ਭਾਈ ਗੁਰਦਾਸ ਜੀ ਦੀ ਵਾਰ 10/13***

ਜਿਹੜੀ ਤੇਰੇ ਮਨ ਵਿਚ ਇੱਛਾ ਹੋਏਗੀ ਉਹ ਮਿਲ ਜਾਏਗਾ, ਇਹ ਦੇ ਦਿੰਦਾ ਹੈ ਠਾਕੁਰ। ਮੈਂ ਤਾਂ ਸੇਵਾ ਕਰਦਾ ਹਾਂ। ਐਸਾ ਮਹਾਂਪੁਰਸ਼ਾਂ ਦਾ ਵਿਚਾਰ ਹੈ ਕਿ -

***ਤੀਰਥ ਕੀਏ ਏਕ ਫਲ ...............॥***

ਤੀਰਥ ਕੋਲ ਇਕ ਫਲ ਹੁੰਦਾ ਹੈ ਸਿਰਫ -

***............. ਸੰਤ ਮਿਲੈ ਫਲ ਚਾਰ॥***

ਸੰਤਾਂ ਕੋਲ ਚਾਰ ਫਲ ਹੋਇਆ ਕਰਦੇ ਨੇ ਜਿਸ ਦੇ ਬਾਰੇ ਐਸਾ ਫੁਰਮਾਨ ਹੈ -

***ਧਾਰਨਾ - ਜੇ ਤੈਂ ਚਾਰ ਪਦਾਰਥ ਲੈਣੇ,***
***ਸੇਵਾ ਕਰ ਲੈ ਸਾਧੂਆਂ ਦੀ -2, 2.***
***ਮੇਰੇ ਪਿਆਰੇ, ਸੇਵਾ ਕਰ ਲੈ ਸਾਧੂਆਂ ਦੀ -2, 2.***
***ਜੇ ਤੈਂ ਚਾਰ ਪਦਾਰਥ ਲੈਣੇ,............. -2.***

***ਚਾਰਿ ਪਦਾਰਥ ਜੇ ਕੋ ਮਾਗੈ॥***
***ਸਾਧ ਜਨਾ ਕੀ ਸੇਵਾ ਲਾਗੈ॥***
***ਜੇ ਕੋ ਆਪੁਨਾ ਦੂਖੁ ਮਿਟਾਵੈ॥***
***ਹਰਿ ਹਰਿ ਨਾਮੁ ਰਿਦੈ ਸਦ ਗਾਵੈ॥*** ***ਅੰਗ - 266***

ਧਰਮ, ਅਰਥ, ਕਾਮ, ਮੋਖਸ਼ - ਦੁਨੀਆਂ ਦੇ ਅੰਦਰ ਚਾਰ ਚੀਜ਼ਾਂ ਬੜੀ ਮਹੱਤਤਾ ਵਾਲੀਆਂ ਨੇ। ਮਹਾਰਾਜ ਜੀ ਕਹਿੰਦੇ, ਜੇ ਜਾਣਾ ਹੈ ਤੂੰ ਤੀਰਥ ਨੂੰ, ਤਾਂ ਸੰਗਤ ਦੀ ਸੇਵਾ ਕਰ ਲੈ, ਸਾਧੂ ਦੀ ਸੇਵਾ ਕਰ ਲੈ, ਇਸ ਦੇ ਵਿਚੋਂ ਚਾਰ ਪਦਾਰਥ ਮਿਲ ਜਾਣਗੇ।

***ਤੀਰਥ ਕੀਏ ਏਕ ਫਲ ਸੰਤ ਮਿਲੇ ਫਲ ਚਾਰ॥***
***ਗੁਰੂ ਮਿਲੇ ਫਲ ਅਨੇਕ ਹੈਂ ਕਹਤ ਕਬੀਰ ਬੀਚਾਰ॥***

ਗੁਰੂ ਦੇ ਮਿਲਣ ਨਾਲ ਫਲਾਂ ਦਾ ਕੋਈ ਹਿਸਾਬ ਕਿਤਾਬ ਹੀ ਨਹੀਂ ਰਹਿੰਦਾ। ਇਕ ਬੜੀ ਪੁਰਾਣੀ ਗੱਲ ਮੈਂ ਤੁਹਾਨੂੰ ਦੱਸਦਾ ਹਾਂ - ਸੰਤ ਮਹਾਰਾਜ ਜੀ ਦੀ, 1939-40 ਦੀ ਗੱਲ ਹੈ। ਮੈਂ ਉਥੇ ਹੀ ਰਹਿੰਦਾ ਹੁੰਦਾ ਸੀ ਉਦੋਂ, ਉਰਲੇ ਪਾਸੇ ਟਿੱਬਿਆਂ ਤੇ ਛੱਪਰੀਆਂ ਪਾਈਆਂ ਹੋਈਆਂ ਸਨ। ਹੁਣ ਤਾਂ ਦੱਸਣ ਨੂੰ ਵੀ ਥਾਂ ਨਹੀਂ ਹੈ ਕਿ ਕਿਥੇ ਸਨ। ਉਥੇ ਇਕ ਅੰਬ ਸੀ। ਉਸ ਅੰਬ ਦੇ ਸਾਹਮਣੇ ਮਹਾਰਾਜ ਜੀ ਦੀ ਛੱਪਰੀ ਹੁੰਦੀ ਸੀ। ਸ. ਮੋਹਣ ਸਿੰਘ ਆਏ ਬੈਠੇ ਰਹੇ ਤੇ ਫੇਰ ਬੇਨਤੀ ਕੀਤੀ ਕਿ ਮਹਾਰਾਜ! ਮੈਂ ਕੁਝ ਸੇਵਾ ਕਰਨੀ ਚਾਹੁੰਦਾ ਹਾਂ।

ਮਹਾਰਾਜ ਜੀ ਕਹਿੰਦੇ, "ਕੀ ਕਰਨਾ ਚਾਹੁੰਦਾ ਹੈ?"

ਕਹਿੰਦਾ, "ਜੀ! ਮੈਂ ਭੋਰਾ ਬਣਾਉਣਾ ਚਾਹੁੰਦਾ ਹਾਂ।"

ਮਹਾਰਾਜ ਜੀ ਕਹਿੰਦੇ, "ਤੇਰੀ ਮਰਜ਼ੀ ਹੈ ਭਾਈ।"

ਭੋਰਾ ਬਣਾ ਲਿਆ। ਅਜੇ ਪੂਰੀ ਤਰ੍ਹਾਂ ਬਣਿਆ ਨਹੀਂ ਸੀ; ਸੰਤ ਮਹਾਰਾਜ ਜੀ ਬੈਠੇ ਸਨ, ਮੈਂ ਬੈਠਾ ਸੀ, ਮੋਮਬੱਤੀ ਜਗਾਈ ਹੋਈ ਸੀ, ਹਨ੍ਹੇਰਾ ਜਿਹਾ ਹੋਣ ਲੱਗਿਆ ਸੀ ਅਜੇ। ਏਨੇ ਨੂੰ ਸੇਵਾਦਾਰ ਨੇ ਆ ਕੇ ਕਿਹਾ ਕਿ ਮੋਹਨ ਸਿੰਘ ਜੀ ਆ ਗਏ ਦਿੱਲੀ ਤੋਂ – ਕੋਕਾ ਕੋਲਾ ਵਾਲੇ। ਜਦੋਂ ਆ ਕੇ ਨਮਸ਼ਕਾਰ ਕਰੀ ਤਾਂ ਮਹਾਰਾਜ ਜੀ ਕਹਿਣ ਲਗੇ ਕਿ ਮੋਹਨ ਸਿੰਘ! ਤੂੰ ਇਹ ਜਗ੍ਹਾ ਬਣਾ ਦਿੱਤੀ ਹੈ ਸਾਨੂੰ, ਇਥੇ ਅਸੀਂ ਪ੍ਰਮੇਸ਼ਰ ਨਾਲ ਅਖੰਡ ਬਿਰਤੀ ਜੋੜ ਕੇ ਬਹਿਣਾ ਹੈ। ਬਾਹਰ ਰੌਲਾ ਪੈਂਦਾ ਹੈ, ਟਿਊਬਵੈਲ ਚਲਦੇ ਨੇ। ਇੰਜਣ ਆ ਗਏ ਸੀ ਉਦੋਂ ਤੱਕ। ਸੋ ਕਹਿਣ ਲੱਗੇ ਕਿ ਧੁੱਕ-ਧੁੱਕ ਹੋਈ ਜਾਂਦੀ ਹੈ, ਬਿਰਤੀ ਨਹੀਂ ਟਿਕਦੀ। ਇਹ ਬਹੁਤ ਵਧੀਆ ਚੀਜ਼ ਹੈ ਭੋਰਾ। ਸੋ ਮਹਾਰਾਜ ਜੀ ਦੇ ਮੁਖ 'ਚੋਂ ਨਿਕਲ ਗਿਆ, ਕਹਿੰਦੇ ਕਿ ਬੋਲ ਤੈਨੂੰ ਗੁਰੂ ਨਾਨਕ ਸਾਹਿਬ ਕੋਲੋਂ ਕੀ ਦਵਾਈਏ? ਉਸ ਨੇ ਨੀਵੀਂ ਪਾ ਲਈ। ਮਹਾਰਾਜ ਜੀ ਨੇ ਕਿਹਾ ਕਿ ਦੂਸਰਾ ਬਚਨ ਹੈ, ਦੱਸ ਤੈਨੂੰ ਕੀ ਦਵਾਈਏ? ਉਹ ਹੋਰ ਝੁਕ ਗਿਆ। ਜਦੋਂ ਤੀਸਰੀ ਵਾਰੀ ਕਿਹਾ ਤਾਂ ਉਸ ਨੇ ਮੱਥਾ ਧਰਤੀ ਨਾਲ ਲਾ ਲਿਆ, ਮੰਗਿਆ ਕੁਝ ਨਾ। ਆਪੇ ਹੀ ਕਹਿਣ ਲੱਗੇ ਕਿ ਚੰਗਾ! ਜੇ ਤੈਨੂੰ ਦੁਨੀਆਂ ਦਵਾਉਂਦੇ ਹਾਂ ਤਾਂ ਸ਼ਰਾਬਾਂ-ਕਬਾਬਾਂ ਵਿਚ ਪਰਚ ਜਾਓਂਗੇ, ਔਲਾਦ ਉਲਟੇ ਕੰਮਾਂ ਵਿਚ ਪੈ ਜਾਏਗੀ। ਜੇ ਤੈਨੂੰ ਦੀਨ ਦਵਾਉਂਦੇ ਹਾਂ ਤਾਂ ਇਕੱਲੇ ਦੀਨ ਨੇ ਰੋਟੀ ਨਹੀਂ ਦੇਣੀ। ਰੋਟੀ ਵੀ ਚਾਹੀਦੀ ਹੈ ਕਿਉਂਕਿ ਆਪਾਂ ਰੋਜ਼ ਅਰਦਾਸ ਕਰਦੇ ਹਾਂ –

***ਦੇਗ ਤੇਗ ਜਗ ਮਹਿ ਦੋਊ ਚਲੈ॥***

ਦੇਗ ਕਹਿੰਦੇ ਨੇ **prosperity** (ਉਨਤੀ, ਖੁਸ਼ਹਾਲੀ) ਨੂੰ, ਅਮੀਰੀ ਨੂੰ – ਵਧੀਆ ਗੁਜ਼ਾਰਾ ਚੱਲਣਾ। ਜੇ ਵਧੀਆ ਚਲੇਗਾ ਤਾਂ ਹੀ ਅਸੀਂ ਦਾਨ ਕੱਢਾਂਗੇ, ਤਾਂ ਹੀ ਭੁਖਿਆਂ ਦੇ ਪੇਟ ਭਰਾਂਗੇ। ਜੇ ਆਪ ਦਾ ਹੀ ਗੁਜ਼ਾਰਾ ਨਾ ਚਲਦਾ ਹੋਇਆ ਤਾਂ ਕਿਥੋਂ ਦੇਵਾਂਗੇ।

ਤੇਗ ਜਿਹੜੀ ਹੈ ਇਹ ਹੈ ਅੰਦਰਲੀ ਸ਼ਕਤੀ ਜਿਹੜੀ ਉਨ੍ਹਾਂ ਦੁਸ਼ਮਣਾਂ ਨਾਲ ਲੜਾਈ ਕਰਦੀ ਹੈ ਜਿਹੜੇ ਕਿਸੇ ਨੂੰ ਰਾਹ ਹੀ ਨਹੀਂ ਦਿੰਦੇ, ਸਭ ਨੂੰ ਫਤਹਿ ਕਰ ਲੈਂਦੇ ਨੇ।

ਇਕ ਰਾਜਾ ਹੋਇਐ ਇਥੇ, ਪਾਰਸਨਾਥ ਉਸਦਾ ਨਾਂ ਸੀ। ਬਹੁਤ ਵੱਡਾ ਰਾਜਾ ਸੀ, ਮਹਾਰਾਜ ਜੀ ਨੇ ਲਿਖਿਆ ਹੈ ਦਸਮ ਗ੍ਰੰਥ ਵਿਚ ਉਸ ਦੇ ਬਾਰੇ। ਉਸ ਨੇ ਸਾਰੀ ਦੁਨੀਆਂ ਦੇ ਰਾਜੇ ਫਤਹਿ ਕਰਕੇ ਇਕ ਲੱਖ ਰਾਜਾ ਆਪਣੀ ਕੈਦ ਵਿਚ ਕਰ ਲਿਆ। ਉਸ ਨੇ ਆਪਣੇ ਵਜ਼ੀਰ ਨੂੰ ਬੁਲਾਇਆ ਤੇ ਆਪਣੇ ਰਾਜ ਗੁਰੂ ਨੂੰ ਬੁਲਾਇਆ ਤੇ ਕਹਿਣ ਲੱਗਿਆ ਕਿ ਦੇਖੋ! ਮੈਂ ਸ਼ਰਤ ਪੂਰੀ ਕਰ ਲਈ। 'ਰਾਜ ਮੇਘ ਯੱਗ' ਤਾਂ ਹੁੰਦਾ ਹੈ ਜੇ ਰਾਜਿਆਂ ਦੀ ਚਰਬੀ ਕੱਢ ਕੇ ਜਿੰਨੇ ਦਿਨ ਯੱਗ ਹੋਣਾ ਹੈ 'ਜੋਤ' ਜਗਦੀ ਰਹੇ। ਸੋ ਇਕ ਲੱਖ ਰਾਜਾ ਮੈਂ ਕੈਦ ਕਰ ਲਿਆ ਹੈ ਤੇ ਇਨ੍ਹਾਂ ਦੀ ਚਰਬੀ ਨਾਲ ਤੁਸੀਂ ਜੋਤ ਜਗਾਉਂਦੇ ਰਹਿਣਾ ਤੇ ਉਹ ਯੱਗ ਕਰੋ। ਵਜ਼ੀਰ ਬੜਾ ਸਿਆਣਾ ਸੀ। ਉਹ ਕਹਿਣ ਲੱਗਿਆ ਕਿ ਮਹਾਰਾਜ! ਇਹ ਤਾਂ ਠੀਕ ਹੈ ਕਿ ਤੁਸੀਂ ਇਕ ਲੱਖ ਰਾਜਾ ਕੈਦ ਕਰ ਲਿਆ ਹੈ ਪਰ ਇਕ ਰਾਜਾ ਹੈ ਜਿਹੜਾ ਤੁਸੀਂ ਕੈਦ ਨਹੀਂ ਕਰ ਸਕੇ, ਫਤਹਿ ਨਹੀਂ ਕਰ ਸਕੇ।

ਕਹਿਣ ਲੱਗਿਆ, "ਉਸ ਰਾਜੇ ਬਾਰੇ ਤੁਸੀਂ ਮੈਨੂੰ ਹੁਣ ਤੱਕ ਕਿਉਂ ਨਹੀਂ ਦੱਸਿਆ? ਉਹ ਕਿਥੇ ਰਹਿੰਦਾ ਹੈ? ਉਸ ਦੇ ਕੋਲ ਕੀ ਸ਼ਸਤਰ ਹੈ? ਕਿਹੜੀਆਂ ਫੌਜਾਂ ਨੇ?"

ਉਹ ਕਹਿਣ ਲੱਗੇ ਕਿ ਮਹਾਰਾਜ! ਜਿਹੜੇ ਉਸ ਦੇ ਜਰਨੈਲ ਨੇ ਉਨ੍ਹਾਂ ਨੂੰ ਕੋਈ ਫਤਹਿ ਹੀ ਨਹੀਂ ਕਰ ਸਕਿਆ ਅੱਜ ਤੱਕ, ਵੱਡੇ-ਵੱਡੇ ਹਾਰ ਗਏ ਨੇ ਉਨ੍ਹਾਂ ਦੇ ਅੱਗੇ।

ਰਾਜਾ ਕਹਿੰਦਾ, "ਦੇਸ਼ ਕਿਹੜਾ ਹੈ ਉਸ ਦਾ?"

ਵਜ਼ੀਰ ਕਹਿੰਦਾ, "ਦੇਸ਼ ਨਹੀਂ, ਉਹ ਤੁਹਾਡੇ ਸਰੀਰ ਵਿਚ ਰਹਿੰਦਾ ਹੈ।"

ਕਹਿੰਦਾ, "ਉਸ ਦਾ ਨਾਉਂ ਕੀ ਹੈ?"

ਕਹਿਣ ਲਗਿਆ, "ਮਨ ਰਾਜਾ। ਜਿੰਨਾ ਚਿਰ ਤੁਸੀਂ ਮਨ ਰਾਜੇ ਨੂੰ ਫਤਹਿ ਨਹੀਂ ਕਰਦੇ, ਓਨਾ ਚਿਰ ਤੁਸੀਂ ਇਸ ਯੱਗ ਦੇ ਅਧਿਕਾਰੀ ਨਹੀਂ ਹੋ।"

ਕਹਿੰਦਾ, "ਫੌਜ ਕਿੰਨੀ ਕੁ ਹੈ ਉਸ ਦੇ ਕੋਲ?"

ਵਜ਼ੀਰ ਕਹਿੰਦਾ, "ਫੌਜ ਤਾਂ ਬਹੁਤ ਹੈ ਉਸ ਦੇ ਕੋਲ।"

ਗੁਰੂ ਦਸਵੇਂ ਪਾਤਿਸ਼ਾਹ ਨੇ 63 ਲਿਖੇ ਨੇ 'ਦਸਮ ਗ੍ਰੰਥ' ਵਿਚ ਕਿ ਉਸ ਦੇ ਕੋਲ ਕਿਹੋ ਜਿਹੀਆਂ ਭਿਆਨਕ

ਫੌਜਾਂ, ਨਾਲ ਸ਼ਸਤਰ ਵਗੈਰਾ ਸਭ ਕੁਝ ਦੱਸਿਆ ਹੈ ਕਿ ਇਹੋ ਜਿਹੇ ਹਥਿਆਰ ਨੇ ਉਨ੍ਹਾਂ ਕੋਲ। ਇਕ ਵਾਰੀ ਮੈਂ ਆਤਮ ਮਾਰਗ ਵਿਚ ਲਿਖਿਆ ਸੀ ਇਹ ਸਾਰਾ। ਕਹਿੰਦੇ ਉਹ ਤਾਂ ਅਜਿੱਤ ਹੈ, ਇਕੋ ਦੁਸ਼ਮਣ ਨਹੀਂ ਜਿਤਿਆ ਜਾਂਦਾ। ਕ੍ਰੋਧ ਨੂੰ ਜਿੱਤੋ, ਨਹੀਂ ਜਿਤਿਆ ਜਾਂਦਾ, ਕਾਮ ਨੂੰ ਕੋਈ ਸੂਰਮਾ ਹੀ ਹੈ ਜਿਹੜਾ ਜਿੱਤ ਲਏਗਾ, ਲਾਲਚ ਨੂੰ ਕੋਈਓ ਜਿੱਤੇਗਾ, ਅਭਿਮਾਨ ਨੂੰ ਤਾਂ ਕੋਈ ਜਿੱਤ ਹੀ ਨਹੀਂ ਸਕਦਾ। ਸੋ ਮਹਾਰਾਜ! ਉਸ ਦੇ ਕੋਲ ਅਜਿੱਤ ਸੂਰਮੇ ਨੇ। ਤੁਸੀਂ ਠੀਕ ਹੈ ਦੇਵਤਿਆਂ ਨੂੰ ਵੀ ਜਿੱਤ ਲਿਆ ਪਰ ਉਹ ਨਹੀਂ ਜਿੱਤੇ ਜਾਂਦੇ –

***ਮਨਿ ਜੀਤੈ ਜਗੁ ਜੀਤੁ॥***

ਜੇ ਇਕ ਮਨ ਜਿੱਤ ਲਿਆ ਤਾਂ ਸਾਰੀ ਦੁਨੀਆਂ ਹੀ ਜਿੱਤੀ ਗਈ। ਉਸ ਵੇਲੇ ਛੇ ਮਹੀਨੇ ਦਾ ਸਮਾਂ ਲੈ ਲਿਆ ਕਿ ਜੇ ਮੈਂ ਛੇ ਮਹੀਨੇ ਵਿਚ ਨਾ ਜਿੱਤਿਆ ਉਨ੍ਹਾਂ ਨੂੰ ਤਾਂ ਮੈਂ ਜੀਉਂਦਾ ਸੜ ਜਾਵਾਂਗਾ। ਛੇ ਮਹੀਨੇ ਲੰਘ ਗਏ। ਹੁਣ ਮਨ ਨੂੰ ਕੌਣ ਜਿੱਤ ਸਕਦਾ ਹੈ? ਵੱਡੇ-ਵੱਡੇ ਨਹੀਂ ਜਿੱਤ ਸਕੇ, ਉਨ੍ਹਾਂ ਨੂੰ ਵੀ ਮਨ ਨੇ ਹਾਰ ਦੇ ਦਿੱਤੀ।

ਇਕ ਆਪਣੇ ਭਾਰਤਵਰਸ਼ ਵਿਚ ਰਿਸ਼ੀ ਹੋਇਆ ਹੈ। ਜੈਮਨੀ ਰਿਸ਼ੀ ਸੀ ਉਸ ਦਾ ਨਾਂ। ਉਸ ਨੇ ਨਿਆਏ ਸਾਸ਼ਤਰ ਬਣਾਇਆ ਹੈ। ਉਸ ਦੇ ਵਿਚ ਇਕ ਤੁਕ ਲਿਖ ਦਿੱਤੀ ਉਸ ਨੇ ਵੇਦ ਵਿਆਸ ਜੀ ਨੂੰ ਕਿਹਾ, ਕਿ ਜਿਸ ਨੂੰ ਗਿਆਨ ਹੋ ਜਾਂਦਾ ਹੈ, ਉਹ ਮਨ ਨੂੰ ਜਿੱਤ ਜਾਂਦਾ ਹੈ।

ਵੇਦ ਵਿਆਸ ਜੀ ਨੇ ਕਿਹਾ ਕਿ ਇਹ ਤੁਕ ਕੱਟ ਦੇ।

ਕਹਿੰਦਾ, "ਨਹੀਂ ਜੀ! ਜਿਹੜਾ ਗਿਆਨਵਾਨ ਹੋ ਗਿਆ, ਉਹ ਨਹੀਂ ਹਾਰਦਾ।"

ਉਹ ਕਹਿੰਦੇ, "ਨਾ! ਮਨ ਬੜਾ ਧੋਖੇਬਾਜ਼ ਹੈ। ਇਹ ਸਭ ਨੂੰ ਧੋਖਾ ਦੇ ਕੇ ਹਰਾ ਦਿੰਦਾ ਹੈ।"

ਉਸ ਨੇ ਮੰਨਿਆ ਨਾ। ਉਨ੍ਹਾਂ ਨੇ ਸੋਚਿਆ ਕਿ ਕੰਮ ਬੜਾ ਗਲਤ ਹੋ ਗਿਆ। ਇਸ ਨੂੰ ਮਨ ਦਾ ਕੰਮ ਦਿਖਾ ਹੀ ਦੇਈਏ। ਇਕ ਦਿਨ ਐਸਾ ਕਰਿਆ, ਸੂਰਜ ਛਿਪਣ ਦਾ ਵਕਤ ਹੈ। ਆਪ ਜੰਗਲ ਵਿਚ ਇਸਤ੍ਰੀ ਦਾ ਰੂਪ ਧਾਰ ਕੇ ਰੋਣ ਲੱਗ ਗਏ, ਆਪਣੀ ਮਾਇਆ ਦੀ ਇਸਤਰੀ ਬਣਾ ਦਿੱਤੀ। ਇਸਤ੍ਰੀ ਰੋਂਦੇ-ਰੋਂਦੇ ਜਦੋਂ ਉਸ ਦੇ ਕੋਲ ਆਸ਼ਰਮ ਵੱਲ ਨੂੰ ਆ ਗਈ ਤਾਂ ਇਸ ਨੇ ਪੁਛ ਲਿਆ ਕਿ ਬੀਬੀ! ਰੋਂਦੀ ਕਿਉਂ ਹੈਂ?

ਕਹਿੰਦੀ, "ਮੇਰਾ ਪਤੀ ਮਾਰ ਦਿੱਤਾ। ਮੈਂ ਇਕੱਲੀ ਰਹਿ ਗਈ ਹੁਣ। ਮੈਨੂੰ ਡਰ ਲਗਦਾ ਹੈ। ਇਸ ਜੰਗਲ 'ਚੋਂ ਮੈਂ ਲੰਘ ਨਹੀਂ ਸਕਦੀ, ਰਹਿਣ ਨੂੰ ਕੋਈ ਟਿਕਾਣਾ ਨਹੀਂ ਹੈ।"

ਸੋਚ ਸੋਚ ਕੇ ਕਹਿਣ ਲੱਗਿਆ ਕਿ ਮੈਂ ਇਸਤਰੀ ਤਾਂ ਕਦੇ ਇਥੇ ਆਉਣ ਨਹੀਂ ਦਿੱਤੀ। ਚੰਗਾ! ਤੂੰ ਅੱਜ ਦੀ ਰਾਤ ਕੱਟ ਲੈ ਤੇ ਸਵੇਰੇ ਚਲੀ ਜਾਈਂ। ਨਾਲ ਹੀ ਕਹਿਣ ਲਗਿਆ ਕਿ ਬੀਬੀ! ਇਥੇ ਜਿਹੜੇ ਜੰਗਲੀ ਆਦਮੀ ਨੇ, ਉਨ੍ਹਾਂ ਨੇ ਜੇ ਤੈਨੂੰ ਦੇਖ ਲਿਆ ਤਾਂ ਉਹ ਰਾਤ ਨੂੰ ਆ ਕੇ ਤੈਨੂੰ ਆਵਾਜ਼ਾਂ ਮਾਰਨਗੇ। ਤੂੰ ਦਰਵਾਜ਼ਾ ਨਾ ਖੋਲ੍ਹੀ, ਕੁਝ ਵੀ ਹੋ ਜਾਵੇ ਚਾਹੇ। ਉਹ ਕਹਿੰਦੀ ਕਿ ਠੀਕ ਹੈ। ਉਹ ਅੰਦਰ ਬੈਠ ਗਈ ਤੇ ਟਿਕੀ ਰਾਤ ਵੇਦਾਂ ਦੀਆਂ ਰਿਤਾਂ ਗਾਉਣ ਲੱਗ ਗਈ। ਬਹੁਤ ਵਧੀਆ ਬੋਲ ਸੀ ਤੇ ਇਹ ਸੁਣਦਾ-ਸੁਣਦਾ ਦਰਵਾਜ਼ੇ ਕੋਲ ਆ ਗਿਆ। ਜਦੋਂ ਕੋਲ ਆਇਆ ਤਾਂ ਲੱਗ ਗਿਆ ਦਰਵਾਜ਼ਾ ਖੜਕਾਉਣ ਤੇ ਕਹਿਣ ਲੱਗਿਆ ਕਿ ਦਰਵਾਜ਼ਾ ਖੋਲ੍ਹ! ਦਰਵਾਜ਼ਾ ਖੋਲ੍ਹ!!

ਉਹ ਕਹਿੰਦੀ, "ਮੈਨੂੰ ਤਾਂ ਰਿਸ਼ੀ ਨੇ ਕਿਹਾ ਸੀ ਕਿ ਭਾਵੇਂ ਕੋਈ ਵੀ ਆਵੇ ਪਰ ਰਾਤ ਨੂੰ ਦਰਵਾਜ਼ਾ ਨਾ ਖੋਲ੍ਹੀ।"

ਉਸ ਨੇ ਬਥੇਰਾ ਕਿਹਾ ਕਿ ਮੈਂ ਜੈਮਨੀ ਰਿਸ਼ੀ ਹੀ ਹਾਂ ਪਰ ਉਹ ਕਹਿੰਦੀ ਕਿ ਸਵੇਰੇ ਖੋਲ੍ਹਾਂਗੀ ਦਰਵਾਜ਼ਾ ਤੇ ਸਵੇਰੇ ਗੱਲ ਕਰਿਓ। ਇਸ ਨੇ ਰਾਤ ਨੂੰ ਕੁਟੀਆ ਦੀ ਛੱਤ ਤੇ ਚੜ੍ਹ ਕੇ ਉਪਰੋਂ ਛੱਪਰ ਪਾੜ ਲਿਆ ਤੇ ਵਿਚਾਲੇ ਹੀ ਫਸ ਗਿਆ ਤੇ ਤੋਰੀ ਵਾਂਗ ਲਟਕਣ ਲੱਗ ਪਿਆ। ਸਾਰੀ ਰਾਤ ਲਟਕਦਾ ਰਿਹਾ। ਸਵੇਰ ਹੋਣ ਤੇ ਵੇਦ ਵਿਆਸ ਜੀ ਪੁਛਦੇ ਨੇ ਕਿ ਕੀ ਗੱਲ ਹੈ ਜੈਮਨੀ! ਅੱਧ ਵਿਚਾਲੇ ਲਟਕਦਾ ਹੈਂ ਕੋਠੇ ਦੇ? ਸ਼ਰਮਿੰਦਾ ਹੋਇਆ ਪਿਆ ਹੈ।

ਵੇਦ ਵਿਆਸ ਜੀ ਕਹਿੰਦੇ, "ਗੱਲ ਤਾਂ ਦੱਸ ਕੀ ਹੈ?"

ਕਹਿੰਦੇ, ਇਸ ਨੂੰ ਲਾਹੋ ਪਹਿਲਾਂ। ਖਿੱਚ ਕੇ ਲਾਹਿਆ ਤੇ ਕਹਿਣ ਲੱਗੇ ਕਿ ਗੱਲ ਕੀ ਹੈ? ਇਥੇ ਤਾਂ ਕੋਈ ਇਸਤਰੀ ਹੈ ਹੀ ਨਹੀਂ।" ਸ਼ਰਮਿੰਦਾ ਹੋਇਆ ਬੈਠਾ ਹੈ।

ਕਹਿੰਦੇ, "ਤੂੰ ਜਿਹੜਾ ਲਿਖਿਆ ਹੈ ਕਿ ਗਿਆਨਵਾਨ ਆਦਮੀ ਨਹੀਂ ਕਦੇ ਡੋਲਦਾ ਪਰ ਮਨ ਦਾ ਕੋਈ ਭਰੋਸਾ

ਨਹੀਂ ਹੈ। ਇਸ ਦਾ ਪਤਾ ਹੀ ਨਹੀਂ ਕਿ ਕਿਹੜੇ ਵੇਲੇ ਧੋਖਾ ਦੇ ਜਾਵੇ ਤੇ ਕਿਸ ਨੂੰ ਸੁੱਟ ਦੇਵੇ। ਵੱਡੇ-ਵੱਡੇ ਸੁੱਟੇ ਨੇ ਮਛੰਦਰ ਵਰਗੇ।"

ਇਕ ਮਹਾਂਪੁਰਸ਼ ਸੀ, ਦਾੜ੍ਹਾ ਬਹੁਤ ਸਫੈਦ ਸੀ ਉਨ੍ਹਾਂ ਦਾ। ਜਿਥੋਂ ਉਹ ਲੰਘਦੇ ਸੀ, ਇਕ ਵੇਸਵਾ ਦਾ ਘਰ ਅੱਗੇ ਆਉਂਦਾ ਸੀ। ਉਸ ਦੇ ਕੋਲ ਇਕ ਕੁੱਤਾ ਸੀ ਚਿੱਟਾ। ਉਹ ਸੰਗਲੀ ਪਾ ਕੇ ਉਸ ਨੂੰ ਘੁਮਾਉਂਦੀ ਹੁੰਦੀ ਸੀ। ਜਦੋਂ ਮਹਾਂਪੁਰਸ਼ਾਂ ਨੇ ਆਉਣਾ ਤਾਂ ਉਹ ਵੀ ਓਧਰ ਘੁੰਮਦੀ ਹੁੰਦੀ ਸੀ। ਉਸ ਨੇ ਨਮਸਕਾਰ ਵੀ ਕਰਨੀ ਤੇ ਹੱਥ ਜੋੜ ਕੇ ਕਹਿਣਾ ਕਿ ਬਾਬਾ ਜੀ! ਇਕ ਗੱਲ ਤਾਂ ਦੱਸ ਕੇ ਜਾਓ।

ਕਹਿੰਦੇ, "ਦੱਸ ਬੇਟਾ!"

ਕਹਿੰਦੀ, "ਤੁਹਾਡੀ ਦਾੜ੍ਹੀ ਸੋਹਣੀ ਹੈ ਜਾਂ ਮੇਰੇ ਕੁੱਤੇ ਦੀ ਪੂਛ ਸੋਹਣੀ ਹੈ?"

ਉਨ੍ਹਾਂ ਨੇ ਦੇਖਿਆ ਕਿ ਚੰਚਲ ਹੈ ਤੇ ਕਹਿੰਦੇ, ਕੋਈ ਨਾ, ਸਮਾਂ ਆਉਣ ਤੇ ਦੱਸਾਂਗੇ। ਉਨ੍ਹਾਂ ਨੇ ਜਦੋਂ ਵੀ ਲੰਘਣਾ, ਉਸ ਨੇ ਇਹੀ ਸਵਾਲ ਕਰਨਾ। ਅਖੀਰ ਮਹਾਂਪੁਰਸ਼ਾਂ ਦਾ ਅੰਤ ਦਾ ਸਮਾਂ ਆ ਗਿਆ ਤੇ ਆਪਣੇ ਚੇਲਿਆਂ ਨੂੰ ਕਹਿਣ ਲੱਗੇ ਕਿ ਓਸ ਬੀਬੀ ਨੂੰ ਬੁਲਾ ਕੇ ਲਿਆਓ। ਆਪਸ ਵਿਚ ਕਹਿਣ ਲੱਗੇ ਕਿ ਉਹ ਤਾਂ ਵੇਸਵਾ ਹੈ, ਮਹਾਂਪੁਰਸ਼ਾਂ ਦਾ ਧਿਆਨ ਕਿਥੇ ਚਲਾ ਗਿਆ। ਉਨ੍ਹਾਂ ਨੇ ਫੇਰ ਕਿਹਾ ਕਿ ਜਾਓ ਭਾਈ! ਉਸ ਬੀਬੀ ਨੂੰ ਲਿਆਓ, ਮੈਂ ਇਕ ਬੜੀ ਜ਼ਰੂਰੀ ਗੱਲ ਕਰਨੀ ਹੈ ਤੇ ਉਸਨੂੰ ਕਹਿਣਾ ਕਿ ਕੁੱਤਾ ਨਾਲ ਲੈ ਕੇ ਆਵੇ। ਉਹ ਗਏ ਤੇ ਜਾ ਕੇ ਕਿਹਾ ਕਿ ਕੁੱਤਾ ਨਾਲ ਲੈ ਕੇ ਚੱਲ, ਸੰਤ ਬੁਲਾ ਰਹੇ ਨੇ। ਉਹ ਆ ਗਈ ਤੇ ਮਹਾਂਪੁਰਸ਼ ਬੋਲੇ ਕਿ ਬੀਬੀ! ਹੁਣ ਉਹ ਸਵਾਲ ਕਰ ਮੇਰੇ ਤੇ, ਮੈਂ ਤੇਰਾ ਜਵਾਬ ਦੇ ਕੇ ਹੀ ਜਾਣਾ ਹੈ ਸੰਸਾਰ ਤੋਂ।

ਉਹ ਕਹਿੰਦੀ, "ਬਾਬਾ ਜੀ! ਮੇਰੀ ਤਾਂ ਚੰਚਲ ਮੱਤ ਸੀ, ਐਵੇਂ ਮੈਂ ਮੂੜ੍ਹ-ਮਤ ਦੇ ਨਾਲ ਇਹ ਗੱਲ ਕਹਿੰਦੀ ਸੀ, ਮੈਨੂੰ ਤਾਂ ਸਭ ਪਤਾ ਹੈ।"

ਕਹਿੰਦੇ, "ਨਾ! ਸਾਰੀ ਸੰਗਤ ਦੇ ਸਾਹਮਣੇ ਸੁਆਲ ਕਰ।"

ਉਸ ਨੇ ਕਿਹਾ ਕਿ ਤੁਹਾਡੀ ਦਾੜ੍ਹੀ ਚੰਗੀ ਹੈ ਜਾਂ ਮੇਰੇ ਕੁੱਤੇ ਦੀ ਪੂਛ ਚੰਗੀ ਹੈ?

ਉਹ ਕਹਿੰਦੇ, "ਬੀਬੀ! ਥੋੜ੍ਹੇ ਜਿਹੇ ਸੁਆਸ ਮੇਰੇ ਬਚਦੇ ਨੇ, ਗੱਲ ਕਰਕੇ ਮੈਂ ਚਲੇ ਜਾਣਾ ਹੈ। ਮੇਰਾ ਦਾੜ੍ਹਾ ਬਿਲਕੁਲ ਸੁੱਚਾ ਹੈ, ਇਸ ਦੀ ਰੀਸ ਕੋਈ ਕਰ ਹੀ ਨਹੀਂ ਸਕਦਾ। ਤੇਰੇ ਕੁੱਤੇ ਦੀ ਪੂੰਛ ਕੀ ਹੈ?"

ਕਹਿੰਦੀ, "ਮਹਾਰਾਜ! ਤੁਸੀਂ ਉਸ ਵੇਲੇ ਜਵਾਬ ਕਿਉਂ ਨਾ ਦਿੱਤਾ?"

ਕਹਿੰਦੇ, "ਬੀਬੀ! ਤੂੰ ਮੈਨੂੰ ਸਾਵਧਾਨ ਕਰਕੇ ਰੱਖਿਆ। ਇਸ ਮਨ ਦਾ ਕੋਈ ਇਤਬਾਰ ਨਹੀਂ ਕਿ ਕਿਹੜੇ ਵੇਲੇ ਗਿਰ ਜਾਵੇ, ਕਿਹੜੇ ਵੇਲੇ ਧੋਖਾ ਦੇ ਦੇਵੇ। ਏਸ ਕਰਕੇ ਮੈਨੂੰ ਹੁਣ ਪਤਾ ਹੈ ਕਿ ਮੈਂ ਸੁਆਸ ਛੱਡ ਦੇਣੇ ਨੇ ਤੇ ਮੈਂ ਅਰਦਾਸ ਕਰੀ ਹੋਈ ਹੈ ਕਿ ਮੇਰਾ ਅੰਤਲਾ ਸੁਆਸ ਪ੍ਰਮੇਸ਼ਰ ਦੀ ਯਾਦ ਵਿਚ ਜਾਵੇ।"

ਸੋ ਉਹ ਵਜ਼ੀਰ ਪਾਰਸਨਾਥ ਨੂੰ ਕਹਿਣ ਲੱਗਿਆ ਕਿ ਮਹਾਰਾਜ! ਮਨ ਦਾ ਕੋਈ ਇਤਬਾਰ ਨਹੀਂ ਹੈ, ਮਨ ਦੁਸ਼ਮਣ ਨਹੀਂ ਜਿਤਿਆ ਤੁਸੀਂ ਅਜੇ। ਇਸ ਨੂੰ ਜਿਤੋਂਗੇ ਤਾਂ ਤੁਹਾਡੀ ਜਿੱਤ ਹੋਏਗੀ। ਉਸ ਵੇਲੇ ਛੇ ਮਹੀਨੇ ਦਾ ਸਮਾਂ ਲੈ ਲਿਆ ਤੇ ਲਗਾਤਾਰ ਜ਼ੋਰ ਲਾਇਆ ਪਰ ਮਨ ਟਿਕਿਆ ਹੀ ਨਾ, ਬਥੇਰਾ ਟਿਕਾਵੇ ਪਰ ਟਿਕੇ ਹੀ ਨਾ। ਆਪਣਾ ਮਨ ਕਿਹੜਾ ਟਿਕਦਾ ਹੈ ਦੇਖ ਲਓ ਕਰਕੇ, ਵਾਹ ਪਾ ਕੇ ਦੇਖੋ ਮਨ ਨਾਲ। ਪਾਠ ਕਰਦੇ ਹਾਂ 'ਜਪੁਜੀ ਸਾਹਿਬ' ਦਾ, ਤੇ ਮਨ ਕਿਥੇ ਤੁਰਿਆ ਫਿਰਦਾ ਹੈ? ਭਜਨ ਕਰਨ ਬੈਠਦਾ ਹੈ, ਦੋ ਚਾਰ ਵਾਰੀ ਵਾਹਿਗੁਰੂ ਕਿਹਾ ਤੇ ਮਨ ਨੇ ਮਾਰੀ ਛਾਲ ਵਿਚੋਂ ਹੀ ਨਿਕਲ ਗਿਆ। ਦੁਖੀ ਹੋਏ ਪਏ ਨੇ ਲੋਕ ਮਨ ਤੋਂ। ਇਹ ਆਉਣ ਹੀ ਨਹੀਂ ਦਿੰਦਾ ਰਸਤੇ ਤੇ।

ਸੋ ਜਦੋਂ ਸਮਾਂ ਪੂਰਾ ਹੋ ਗਿਆ ਛੇ ਮਹੀਨੇ ਦਾ ਤੇ ਮਨ ਰੁਕਿਆ ਨਾ। ਪਰ ਈਮਾਨਦਾਰ ਸੀ ਰਾਜਾ। ਛੇ ਮਹੀਨੇ ਬਾਅਦ ਉਸ ਨੇ ਚਿਖਾ ਚਿਣ ਲਈ ਤੇ ਦੁਨੀਆਂ ਆ ਗਈ ਕਿ ਲੈ ਬਈ! ਰਾਜਾ ਮਰ ਰਿਹਾ ਹੈ। ਉਹ ਕਹਿਣ ਲਗਿਆ ਕਿ ਦੇਖੋ ਮੈਂ ਨਹੀਂ ਜਿੱਤ ਸਕਿਆ ਮਨ ਨੂੰ, ਇਹ ਬੜਾ ਤਕੜਾ ਦੁਸ਼ਮਣ ਹੈ।

ਸੋ ਇਹ ਦੁਸ਼ਮਣ ਸਾਡੇ ਅੰਦਰ ਰਹਿੰਦੇ ਨੇ - ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਨਿੰਦਿਆ, ਚੁਗਲੀ, ਸ਼ੰਕਾ, ਆਸ਼ਾ, ਅੰਦੇਸ਼ਾ; ਇਨ੍ਹਾਂ ਬਾਰੇ ਅਸੀਂ ਰੋਜ਼ ਕਹਿੰਦੇ ਹਾਂ ਕਿ -

**ਖਾਲਸਾ ਸੋ ਜੋ ਕਰੈ ਨਿਤ ਜੰਗ॥**

ਲੋਕਾਂ ਨਾਲ ਥੋੜ੍ਹਾ ਲੜਨਾ ਹੈ ਤਲਵਾਰ ਲੈ ਕੇ ਕਿ ਆ ਜਾਓ ਮੇਰੇ ਨਾਲ ਜੰਗ ਕਰੋ ਕੋਈ? ਜੰਗ ਲਈ ਤਾਂ ਅੰਦਰ ਐਨੇ ਦੁਸ਼ਮਣ ਪੈਦਾ ਕੀਤੇ ਹੋਏ ਨੇ ਕਿ ਹਰ ਵਕਤ ਲੜਨਾ ਪੈਂਦਾ ਹੈ –

**ਦੇਗ ਤੇਗ ਜਗ ਮੈ ਦੋਊ ਚਲੈ॥**

ਦੇਗ ਤਾਂ ਚੱਲੇ ਲੰਗਰ ਦੀ, ਦਾਨ ਦੀ; ਤੇਗ ਚਲੇ ਆਪਣੇ ਵਿਚਾਰਾਂ ਨੂੰ ਸੋਧਣ ਦੀ। ਸੋ ਫੇਰ ਜਾ ਕੇ ਗੱਲ ਬਣਿਆ ਕਰਦੀ ਹੈ। ਸੋ ਏਸ ਤਰ੍ਹਾਂ ਦੇ ਨਾਲ ਆਦਮੀ ਦੇ ਅੰਦਰ ਹਜ਼ਾਰਾਂ ਮੰਗਾਂ ਪੈਦਾ ਹੁੰਦੀਆਂ ਨੇ।

ਸੋ ਮਹਾਰਾਜ ਜੀ ਨੇ ਉਸ ਨੂੰ ਕਿਹਾ ਕਿ ਦੇਖ, ਜੇ ਤੈਨੂੰ ਅਸੀਂ ਇਕੱਲੀ ਦੁਨੀਆਂ ਦਿਵਾਉਂਦੇ ਹਾਂ, ਫੇਰ ਤੇਰਾ ਮਨ ਨਹੀਂ ਕਾਬੂ ਹੋਣਾ। ਜਾਹ! ਤੈਨੂੰ ਗੁਰੂ ਘਰ 'ਚੋਂ ਸਿੱਖੀ ਵੀ ਦਿਵਾਉਂਦੇ ਹਾਂ। ਜਿੰਨੀ ਦੇਰ ਉਹ ਰਿਹਾ, ਉਹ ਪਾਠ ਵੀ ਕਰਦਾ ਸੀ ਹਮੇਸ਼ਾ। ਸੋ ਚਾਰ ਪਦਾਰਥ ਮਿਲਦੇ ਨੇ ਸਾਧੂਆਂ ਦੀ ਸੇਵਾ ਤੋਂ, ਇਕ ਨਹੀਂ ਹੈ।

ਇਥੋਂ ਮਹਾਰਾਜ ਜੀ ਮੇਰੇ ਕੋਲੋਂ ਦੀਵਾਨ ਲਾ ਕੇ ਗਏ ਤੇ ਮੁਰਾਦਾਬਾਦ ਠਹਿਰ ਗਏ, ਨੈਨੀਤਾਲ ਨੂੰ ਜਾ ਰਹੇ ਸੀ। ਉਥੇ ਸੁਰਜੀਤ ਸਿੰਘ ਸੀ ਖੇੜਿਆਂ ਵਾਲੇ, ਤੇ ਉਸ ਨੇ ਉਥੋਂ ਦੇ ਰਾਜੇ ਰਮੇਸ਼ ਕੁਮਾਰ ਸਾਹੂ ਦੀ ਕੋਠੀ ਵਿਚ ਠਹਿਰਾਓ ਕਰਵਾਇਆ। ਉਹ ਰਾਜੇ ਨੂੰ ਕਹਿੰਦੇ ਕਿ ਕੁਝ ਮੰਗ ਲੈ, ਤੇਰੇ ਘਰ ਰੱਬ ਆਇਆ ਹੋਇਆ ਹੈ। ਉਹ ਕਹਿਣ ਲੱਗਿਆ ਕਿ ਮਿਲ ਜਾਏਗਾ? ਉਹ ਕਹਿੰਦੇ ਕਿ ਹਾਂ, ਤੂੰ ਮੰਗ ਤਾਂ ਸਹੀ। ਸੋ ਪ੍ਰੇਰਿਆ ਗਿਆ। ਮਹਾਰਾਜ ਜੀ ਨੇ ਉਥੋਂ ਚਾਰ ਵਜੇ ਜਾਣਾ ਸੀ। ਉਸ ਨੇ ਆਪਣੀ ਰਾਣੀ ਨੂੰ ਇਸ਼ਨਾਨ ਕਰਾਇਆ, ਘਾਹ ਹੱਥਾਂ ਵਿਚ ਫੜ ਲਿਆ। ਮਹਾਰਾਜ ਜੀ ਕੋਲ ਆ ਗਏ ਤੇ ਆ ਕੇ ਜਦੋਂ ਮੱਥਾ ਟੇਰਿਆ ਤੇ ਮਹਾਰਾਜ ਜੀ ਮੁਸਕਰਾ ਪਏ ਤੇ ਕਹਿੰਦੇ ਕਿ ਇਨ੍ਹਾਂ ਨੂੰ ਕਿਸੇ ਨੇ ਭੇਤ ਦੀ ਗੱਲ ਦੱਸੀ ਹੈ ਕਿ ਸੰਤਾਂ ਕੋਲ ਇਉਂ ਜਾਈਦਾ ਹੈ। ਖੈਰ ਦਿਆਲੂ ਹੁੰਦੇ ਨੇ ਮਹਾਂਪੁਰਸ਼। ਮਰਜ਼ੀ ਹੈ ਤਾਂ ਸੇਵਾ ਤੇ ਵੀ ਨਾ ਦੇਣ, ਤੇ ਮਰਜ਼ੀ ਹੈ ਇਉਂ ਹੀ ਦੇ ਦੇਣ।

ਮਹਾਰਾਜ ਜੀ ਕਹਿੰਦੇ, "ਕੌਣ ਨੇ ਇਹ?"

ਕਹਿੰਦੇ, "ਮਹਾਰਾਜ! ਇਹ ਕੋਟ ਦੁਆਰ ਦੇ ਰਾਜਾ ਤੇ ਰਾਣੀ ਹੈ। ਇਹ ਕੋਠੀ ਇਨ੍ਹਾਂ ਦੀ ਹੈ ਤੇ ਹੁਣ ਇਹ ਭਿਖਾਰੀ ਬਣ ਕੇ ਆਏ ਨੇ।"

ਰਾਜਾ ਕਹਿਣ ਲੱਗਿਆ, "ਹਜ਼ੂਰ! ਮੈਂ ਤਾਂ ਭਿਖਾਰੀ ਬਣ ਕੇ ਆਇਆ ਹਾਂ ਤੇ ਮੇਰੇ ਪੱਲੇ ਵਿਚ ਪੁੱਤਰ ਦੀ ਦਾਤ ਪਾ ਦਿਓ।"

ਮਹਾਰਾਜ ਜੀ ਕਹਿੰਦੇ, "ਕੀ ਗੱਲ ਹੈ?"

ਕਹਿੰਦਾ, "ਮਹਾਰਾਜ! ਗੱਲ ਇਹ ਹੈ ਕਿ ਪੱਚੀ ਸਾਲ ਪਹਿਲਾਂ ਲੜਕੀ ਹੋਈ ਸੀ ਤੇ ਹੁਣ ਸਾਡੀ ਉਮਰ ਵੀ ਪੰਜਾਹ ਸਾਲ ਦੀ ਹੋ ਗਈ ਹੈ। ਮੁੜ ਕੇ ਨਰ ਓਲਾਦ ਦਾ ਮੂੰਹ ਨਹੀਂ ਦੇਖਿਆ; ਬੜੀ ਜਾਇਦਾਦ ਹੈ, ਰਾਜ ਭਾਗ ਹੈ, ਕੋਠੀਆਂ ਨੇ, ਬਜ਼ਾਰ ਨੇ ਮੁਰਾਦਾਬਾਦ ਵਿਚ।"

ਮਹਾਰਾਜ ਜੀ ਕਹਿੰਦੇ, "ਕੀ ਕਰਿਆ ਤੂੰ ਹੁਣ ਤੱਕ?"

ਕਹਿੰਦਾ, "ਜੀ! ਮੈਂ ਅਠਾਹਠ ਤੀਰਥਾਂ ਦਾ ਇਸ਼ਨਾਨ ਤੇ ਵਿਧੀ ਪੂਰਵਕ ਦਾਨ ਉਥੇ ਕਰਿਆ। ਜਗਰਾਤੇ ਕਰਾਏ ਨੇ, ਕੋਈ ਸਾਧੂ ਮਹਾਂਪੁਰਸ਼ ਆ ਜਾਵੇ ਮੈਂ ਜਗਰਾਤਾ ਕਰਵਾਉਂਦਾ ਹਾਂ ਆਪਣੇ ਮਹੱਲਾਂ ਵਿਚ।"

ਮਹਾਰਾਜ ਜੀ ਕਹਿੰਦੇ, "ਹੋਰ ਕੀ ਕਰਦਾ ਹੈਂ?"

ਕਹਿੰਦਾ, "ਜੀ! ਮੈਂ ਉਪਾਸ਼ਨਾ ਕਰਦਾ ਹਾਂ – ਵਿਸ਼ਨੂੰ ਜੀ ਦੀ। ਇਥੇ ਮੂਰਤੀਆਂ ਰੱਖੀਆਂ ਹੋਈਆਂ ਨੇ। ਮੈਂ ਫੇਰ ਦੁੱਧ ਵਗੈਰਾ ਲਿਆ ਕੇ ਭੋਗ ਲਗਵਾਉਂਦਾ ਹਾਂ, ਪਾਠ ਕਰਦਾ ਹਾਂ।"

ਮਹਾਰਾਜ ਜੀ ਕਹਿੰਦੇ, "ਅੱਛਾ! ਉਨ੍ਹਾਂ ਨੇ ਦਿੱਤਾ ਨਹੀਂ ਪੁੱਤਰ?"

ਕਹਿੰਦਾ, "ਨਹੀਂ ਜੀ।"

ਮਹਾਰਾਜ ਜੀ ਕਹਿਣ ਲੱਗੇ, "ਸਾਹੂ! ਰਮੇਸ਼ ਕੁਮਾਰ!! ਗੁਰੂ ਨਾਨਕ ਸਾਹਿਬ ਦਾ ਰਾਜ ਚੱਲ ਰਿਹਾ ਹੈ ਏਸ ਵੇਲੇ,

ਤੇ ਜਿਹੜਾ ਰਾਜਾ ਹੈ ਉਸੇ ਦਾ ਅਧਿਕਾਰ ਹੁੰਦਾ ਹੈ। ਤੂੰ ਉਪਾਸ਼ਨਾ ਤਾਂ ਕਰ ਉਵੇਂ ਜਿਵੇਂ ਪਰ ਇਕ ਗੱਲ ਕਰ। ਜਿਥੇ ਉਹ ਮੂਰਤੀ ਰੱਖੀ ਹੋਈ ਹੈ, ਉਥੇ ਗੁਰੂ ਨਾਨਕ ਸਾਹਿਬ ਜੀ ਦੀ ਫੋਟੋ ਰੱਖ ਲੈ। ਅਸੀਂ ਵੀ ਅਰਦਾਸ ਕਰਾਂਗੇ ਤੇ ਤੂੰ ਵੀ ਕਰੀਂ, ਤੈਨੂੰ ਲੜਕੇ ਦੀ ਦਾਤ ਮਿਲ ਜਾਏਗੀ।"

ਦਸ ਮਹੀਨੇ ਬਾਅਦ ਉਸ ਦੇ ਲੜਕਾ ਹੋ ਗਿਆ। ਜਦੋਂ ਮੈਂ ਦੇਖਿਆ ਉਦੋਂ ਪੰਜ ਕੁ ਸਾਲ ਦਾ ਸੀ ਤੇ ਸਾਨੂੰ ਪ੍ਰਸ਼ਾਦੇ ਵਰਤਾਉਂਦਾ ਫਿਰਦਾ ਸੀ। ਸੋ ਏਸ ਕਰਕੇ -

***ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ।*** ***ਭਾਈ ਗੁਰਦਾਸ ਜੀ ਦੀ ਵਾਰ 10/13***

ਜਿਹੜਾ ਕੁਝ ਮੰਗਣਾ ਹੈ ਮੰਗ ਲਓ -

***ਰਸਨਾ ਗੁਣ ਗੋਪਾਲ ਨਿਧਿ ਗਾਇਣ॥***
***ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥***
***ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ॥*** ***ਅੰਗ - 713***

ਇਥੋਂ ਤੱਕ ਕਹਿੰਦੇ ਨੇ ਕਿ -

***ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤੁ ਤਰਾਇਣ॥*** ***ਅੰਗ - 714***

ਭਵਜਲ ਵਿਚੋਂ ਵੀ ਲੰਘ ਜਾਂਦਾ ਹੈ। ਜੇ ਅਬਿਨਾਸ਼ੀ ਅਨੰਦ ਚਾਹੁੰਦਾ ਹੈ ਤਾਂ -

***ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥***
***ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥*** ***ਅੰਗ - 714***

ਜੇ ਤੂੰ ਇਹ ਚਾਹੁੰਦਾ ਹੈਂ ਕਿ ਮੈਂ ਪ੍ਰਮੇਸ਼ਰ ਦੇ ਸਚਖੰਡ ਵਿਚ ਰਹਾਂ ਤਾਂ ਕਹਿੰਦੇ ਉਹ ਵੀ ਪ੍ਰਾਪਤ ਹੋ ਜਾਇਆ ਕਰਦਾ ਹੈ।

ਸੋ ਬ੍ਰਾਹਮਣ ਕਹਿਣ ਲੱਗਿਆ ਕਿ ਧੰਨਿਆ!

***ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ॥*** ***ਭਾਈ ਗੁਰਦਾਸ ਜੀ ਦੀ ਵਾਰ 10/13***

ਇਕ ਤਾਂ ਵਾਸ਼ਨਾਵਾਂ ਹੁੰਦੀਆਂ ਨੇ। ਵਾਸ਼ਨਾ ਤਾਂ ਹੈ ਬਹੁਤ ਬੁਰੀ ਚੀਜ਼ ਕਿਉਂਕਿ ਵਾਸ਼ਨਾ ਦੇ ਬੰਨ੍ਹੇ ਹੋਏ ਅਸੀਂ ਜੰਮਦੇ-ਮਰਦੇ ਰਹਿੰਦੇ ਹਾਂ।

ਇਹ ਕਦੇ ਪੂਰੀ ਨਹੀਂ ਹੁੰਦੀ। ਛੇ ਤਰ੍ਹਾਂ ਦੀਆਂ ਵਾਸ਼ਨਾਵਾਂ ਹੁੰਦੀਆਂ ਨੇ। ਇਹ ਕਿਸੇ ਵਿਰਲੇ ਦੀਆਂ ਹੀ ਪੂਰੀਆਂ ਹੁੰਦੀਆਂ ਨੇ - ਧੰਨ ਦੀ ਵਾਸ਼ਨਾ, ਪੁੱਤਰ ਦੀ ਵਾਸ਼ਨਾ, ਜਸ ਦੀ ਵਾਸ਼ਨਾ, ਲੋਕ ਵਾਸ਼ਨਾ, ਸ਼ਾਸਤਰ ਵਾਸ਼ਨਾ, ਅਨੁਸ਼ਠਾਨ ਵਾਸ਼ਨਾ। ਇਨ੍ਹਾਂ ਨੂੰ ਪੂਰਾ ਤਾਂ ਨਾਮ ਹੀ ਕਰਦਾ ਹੈ। ਨਾਮ ਜਪਣ ਦੇ ਨਾਲ ਵਾਸ਼ਨਾਵਾਂ ਸਾਰੀਆਂ ਖਤਮ ਹੋ ਜਾਇਆ ਕਰਦੀਆਂ ਨੇ, ਨਹੀਂ ਤਾਂ ਇਹ ਖਤਮ ਹੀ ਨਹੀਂ ਹੁੰਦੀਆਂ, ਅੱਗੇ ਤੋਂ ਅੱਗੇ ਆਦਮੀ ਮੰਗਦਾ ਰਹਿੰਦਾ ਹੈ। ਅਸੀਂ ਮੰਗਦੇ ਹੀ ਹਾਂ ਸਾਰੇ; ਕਿਹੜਾ ਬੰਦਾ ਹੈ ਜਿਹੜਾ ਮੰਗਦਾ ਨਹੀਂ ਹੈ ਰੱਬ ਤੋਂ ਕੁਝ?

ਸੋ ਕਹਿਣ ਲੱਗਿਆ ਕਿ ਧੰਨਿਆ! ਸਾਰਾ ਕੁਝ ਹੀ ਮਿਲ ਜਾਂਦਾ ਹੈ ਇਥੋਂ। ਉਸ ਵੇਲੇ ਧੰਨੇ ਨੇ ਬੇਨਤੀ ਕਰੀ -

***ਧੰਨਾ ਕਰਦਾ ਜੋਦੜੀ ..............॥*** ***ਭਾਈ ਗੁਰਦਾਸ ਜੀ ਦੀ ਵਾਰ 10/13***

ਕਹਿਣ ਲੱਗਿਆ ਕਿ ਪੰਡਤ ਜੀ! ਮੈਨੂੰ ਇਹ ਚੀਜ਼ਾਂ ਤਾਂ ਨਹੀਂ ਚਾਹੀਦੀਆਂ।

ਪੰਡਤ ਕਹਿੰਦਾ, "ਫੇਰ ਹੋਰ ਕੀ ਚਾਹੁੰਦਾ ਹੈਂ?"

ਕਹਿੰਦਾ ਕਿ ਮੈਂ ਤਾਂ ਨਾਮਦੇਵ ਜੀ ਦੀ ਸਾਖੀ ਸੁਣੀ ਹੈ, ਕਬੀਰ ਸਾਹਿਬ ਜੀ ਦੀ ਸੁਣੀ ਹੈ, ਰਵਿਦਾਸ ਜੀ ਦੀ ਸੁਣੀ ਹੈ, ਸੈਣ ਜੀ ਦੀ ਸੁਣੀ ਹੈ; ਮੇਰੇ ਮਨ ਵਿਚ ਤਾਂ ਪ੍ਰਮੇਸ਼ਰ ਨੂੰ ਮਿਲਣ ਦਾ ਚਾਓ ਹੈ। ਮੰਗਣਾ ਨਹੀਂ ਹੈ ਮੈਂ ਕੁਝ ਵੀ। ਹੁਣ ਪੰਡਤ ਸੋਚਣ ਲੱਗ ਗਿਆ ਕਿ ਇਹ ਅਧਿਕਾਰੀ ਵੀ ਹੈ? ਫੇਰ ਕਹਿਣ ਲੱਗਿਆ ਕਿ ਧੰਨਿਆ! ਤੂੰ ਗੱਲ ਤਾਂ ਕਰੀ ਹੈ ਠੀਕ। ਤੈਨੂੰ ਮੈਂ ਇਕ ਗੱਲ ਦਸਦਾ ਹਾਂ ਕਿ ਜਿੰਨੀ ਦੇਰ ਤੱਕ ਅਧਿਕਾਰੀ ਨਾ ਹੋਵੇ, ਓਨੀ ਦੇਰ ਤੱਕ ਇਹ ਸੌਦਾ ਨਹੀਂ ਪੁੱਗਿਆ ਕਰਦਾ ਕਿਉਂਕਿ ਐਸਾ ਬਾਣੀ ਵਿਚ ਫੁਰਮਾਨ ਆਉਂਦਾ ਹੈ -

***ਧਾਰਨਾ - ਜਿਥੇ ਮਿਲੇ ਨਾ ਸੌਦਾਗਰ ਪੂਰਾ,***
***ਗਠੜੀ ਨਾ ਖੋਲ੍ਹੀਂ ਨਾਮ ਦੀ -2, 2.***
***ਮੇਰੇ ਪਿਆਰੇ, ਗਠੜੀ ਨਾ ਖੋਲ੍ਹੀਂ ਨਾਮ ਦੀ -2, 2.***
***ਜਿਥੇ ਮਿਲੇ ਨਾ ਸੌਦਾਗਰ ਪੂਰਾ,........ -2.***

***ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ॥***
***ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥*** ***ਅੰਗ - 1365***

ਪਿਆਰਿਆ! ਐਨਾ ਸਸਤਾ ਸੌਦਾ ਨਹੀਂ ਹੈ। ਇਸ ਲਈ ਤਾਂ ਸਿਰ ਦੇਣਾ ਪੈਂਦਾ ਹੈ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*** ***ਅੰਗ - 1102***

ਚਲ ਚੰਗਾ! ਤੇਰਾ ਤਾਂ ਵੈਸੇ ਹੀ ਸਰ ਜਾਏਗਾ ਥੋੜ੍ਹੀ ਬਹੁਤੀ ਚੀਜ਼ ਨਾਲ। ਉਸ ਵੇਲੇ ਧੰਨੇ ਨੇ ਕਿਹਾ ਕਿ ਮੇਰੇ ਕੋਲ ਵਧੀਆ ਕਪਲ ਗਊ ਹੈ - ਕਾਲੇ ਥਣਾਂ ਵਾਲੀ, ਤੇ ਬ੍ਰਾਹਮਣ ਲੋਕ ਉਸ ਦਾ ਹੀ ਦੁੱਧ ਪੀਂਦੇ ਨੇ। ਗਊ ਲਈ, ਜਾ ਕੇ ਪੰਡਤ ਦੇ ਘਰ ਬੰਨ੍ਹ ਆਇਆ ਤੇ ਆ ਕੇ ਕਹਿਣ ਲੱਗਿਆ ਕਿ ਲਓ ਦਾਦਾ ਜੀ! ਮੈਂ ਸਾਰਿਆਂ ਨਾਲੋਂ ਚੰਗੀ ਗਊ ਬੰਨ੍ਹ ਆਇਆਂ ਤੁਹਾਡੇ ਘਰ, ਹੁਣ ਤਾਂ ਕਿਰਪਾ ਕਰ ਦਿਓ। ਉਸ ਨੇ ਸੋਚਿਆ ਇਸ ਨੇ ਤਾਂ ਖਹਿੜਾ ਨਹੀਂ ਛੱਡਣਾ। ਐਵੇਂ ਹੀ ਅਣਘੜ ਪੱਥਰ ਇਕ ਚੁਕਿਆ ਤੇ ਕਹਿਣ ਲੱਗਿਆ ਕਿ ਲੈ! ਮੇਰੇ ਵਾਲਾ ਠਾਕੁਰ ਤਾਂ ਹੈ ਛੋਟਾ ਜਿਹਾ ਤੇ ਮੈਂ ਤੈਨੂੰ ਵੱਡਾ ਸਾਰਾ ਦਿੰਦਾ ਹਾਂ, ਇਹ ਬਹੁਤ ਕੰਮ ਕਰੇਗਾ। ਥੋੜ੍ਹੀਆਂ-ਬਹੁਤੀਆਂ ਗੱਲਾਂ ਵੀ ਸਮਝਾ ਦਿੱਤੀਆਂ। ਕਹਿਣ ਲੱਗਿਆ ਕਿ ਧੰਨੇ! ਇਹ ਜਿਹੜੇ ਅਸੀਂ ਠਾਕੁਰਾਂ ਨੂੰ ਮੱਥੇ ਟੇਕਦੇ ਹਾਂ, ਇਹ ਐਵੇਂ ਹੀ ਨਹੀਂ ਹੈ। ਇਸ ਦੇ ਪਿਛਲੇ ਪਾਸੇ ਪ੍ਰਮੇਸ਼ਰ ਹੈ ਜਿਹੜਾ ਸਾਰਿਆਂ ਦੇ ਅੰਦਰ ਵਸਦਾ ਹੈ, ਹਰੇਕ ਘੱਟ ਦੇ ਅੰਦਰ ਹੈ, ਤੇਰੇ ਅੰਦਰ ਵੀ ਹੈ, ਪਰ ਦਿਸਦਾ ਨਹੀਂ ਉਹ। ਜੇ ਸ਼ਰਧਾ ਭਾਵਨਾ ਹੋਵੇ ਤਾਂ ਦਿਸਦਾ ਹੈ। ਹੁਣ ਇਉਂ ਕਰੀਂ -

***ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ॥***
***ਪਥਰੁ ਇਕ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ॥*** ***ਭਾਈ ਗੁਰਦਾਸ ਜੀ ਦੀ ਵਾਰ 10/13***

ਕਹਿੰਦਾ ਕਿ ਹੁਣ ਤੂੰ ਸਵੇਰੇ ਇਸ ਨੂੰ ਇਸ਼ਨਾਨ ਕਰਾਈਂ, ਪ੍ਰਸ਼ਾਦਾ ਛਕਾਈਂ, ਭੋਗ ਲਗਵਾਈਂ, ਫੇਰ ਕੁਝ ਖਾਈਂ ਆਪ। ਇਉਂ ਨਾ ਕਰੀਂ ਕਿ ਤੜਕੇ ਉਠ ਕੇ ਆਪ ਖਾ ਲਿਆ ਤੇ ਠਾਕੁਰ ਭੁੱਖਾ ਹੀ ਹੈ। ਜਿਹੋ ਜਿਹੀ ਗੱਲ ਨੂੰ ਉਹ ਸਮਝਦਾ ਸੀ ਓਹੋ ਜਿਹੀ ਗੱਲ ਸਮਝਾਈ। ਧੰਨਾ ਬੜਾ ਹੀ ਖੁਸ਼ ਹੋਇਆ ਕਿ ਵਾਹ! ਮੈਨੂੰ ਵੀ ਮਿਲ ਗਿਆ ਕਿਉਂਕਿ ਚਿਰ ਦਾ ਖਿਆਲ ਸੀ ਉਸ ਦਾ। ਘਰ ਲੈ ਆਇਆ। ਹੁਣ ਨੀਂਦ ਨਹੀਂ ਆਉਂਦੀ ਰਾਤ ਨੂੰ। ਸਵੇਰੇ ਹੀ ਉਠ ਖੜ੍ਹਿਆ। ਉਸ ਵੇਲੇ ਕੋਲ ਹੀ ਨਦੀ ਸੀ, ਨਦੀ ਤੇ ਗਿਆ ਤੇ ਖੂਬ ਮਲ-ਮਲ ਕੇ ਇਸ਼ਨਾਨ ਕਰਾਇਆ, ਆਪ ਵੀ ਕਰਿਆ। ਲਿਆ ਕੇ ਚੌਂਕੀ ਤੇ ਰੱਖ ਦਿੱਤਾ - ਕੱਪੜਾ ਹੇਠਾਂ ਵਿਛਾ ਕੇ, ਤੇ ਆਪ ਲੱਗ ਗਿਆ ਧਾਰਾਂ ਵਗੈਰਾ ਕੱਢਣ, ਦੁਧ ਰਿੜਕਣ। ਫੇਰ ਪ੍ਰਸ਼ਾਦਾ ਲਾਹਿਆ, ਭੁੱਖ ਲੱਗ ਆਈ। ਕਹਿੰਦਾ ਕਿ ਹੁਣ ਮੈਂ ਪਹਿਲਾਂ ਠਾਕੁਰਾਂ ਨੂੰ ਛਕਾ ਦਿਆਂ, ਫੇਰ ਮੈਂ ਆਪ ਖਾਵਾਂਗਾ। ਓਸ ਵੇਲੇ -

***ਠਾਕੁਰ ਨੋ ਨ੍ਹਾਵਾਲਿਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ॥*** ***ਭਾਈ ਗੁਰਦਾਸ ਜੀ ਦੀ ਵਾਰ 10/13***

ਰੋਟੀ ਰੱਖ ਦਿੱਤੀ ਤੇ ਸਾਹਮਣੇ ਬਹਿ ਗਿਆ ਹੱਥ ਜੋੜ ਕੇ। ਹੁਣ ਇਸ ਦੇ ਵਿਚ ਗੱਲ ਕੀ ਹੈ? ਨਿਸ਼ਚੇ ਦੀ ਬਾਤ ਦੱਸੀ ਹੈ ਮੈਂ ਤੁਹਾਨੂੰ - ਭਰੋਸੇ ਦੀ। ਉਸ ਦੇ ਮਨ ਵਿਚ 1% ਵੀ ਇਹ ਖਿਆਲ ਨਹੀਂ ਸੀ ਕਿ ਪੱਥਰ ਦੇ ਤਾਂ ਮੂੰਹ ਹੀ ਨਹੀਂ, ਰੋਟੀ ਕਿਥੋਂ ਖਾਏਗਾ ਤੇ ਭੋਗ ਕਿਥੇ ਲਗਵਾਵਾਂ। ਪਰ ਜਿਹੜੀ ਪੰਡਤ ਨੇ ਗੱਲ ਕਹੀ ਹੋਈ ਸੀ, ਸਤਿਸੰਗ ਸੁਣੇ ਹੋਏ ਸੀ, ਉਹ ਯਾਦ ਸਨ ਕਿ ਵਾਹਿਗੁਰੂ ਹਰ ਥਾਂ ਤੇ ਹੈ। ਧਿਆਨ ਕਰ ਲਿਆ ਉਸ ਨੇ ਪ੍ਰਮੇਸ਼ਰ ਦਾ। ਪੱਥਰ ਵੱਲ ਨਹੀਂ ਧਿਆਨ, ਧਿਆਨ ਪ੍ਰਮੇਸ਼ਰ ਵੱਲ ਹੈ ਕਿ ਹੇ ਵਾਹਿਗੁਰੂ! ਤੂੰ ਤਾਂ ਹਰ ਥਾਂ ਤੇ ਹੈਂ, ਮੇਰੇ ਗਰੀਬ ਦੇ ਘਰ ਆ ਕੇ ਭੋਗ ਲਾ ਜਾਓ। ਮੈਂ ਭੋਜਨ ਲੈ ਆਇਆ ਹਾਂ। ਉਹ ਵੀ ਚੜ੍ਹਾਉਂਦਾ ਸੀ, ਤੁਸੀਂ ਉਸ ਦਾ ਛਕ ਲੈਂਦੇ ਹੋ ਤੇ ਮੇਰਾ ਛਕਦੇ ਨਹੀਂ। ਉਸ ਵੇਲੇ -

***ਹਥਿ ਜੋੜਿ ਮਿਨਤਾਂ ਕਰੈ ਪੈਰੀਂ ਪੈ ਪੈ ਬਹੁਤੁ ਮਨਾਵੈ॥*** ***ਭਾਈ ਗੁਰਦਾਸ ਜੀ ਦੀ ਵਾਰ 10/13***

ਇਉਂ ਪੜ੍ਹ ਲਓ - ਅਧੋ-ਅੱਧ -

***ਧਾਰਨਾ - ਪੈਰੀ ਪੈ ਪੈ ਬਹੁਤ ਮਨਾਵੈ,***
***ਹੱਥ ਜੋੜ ਕਰੇ ਮਿੰਨਤਾਂ -2, 2.***
***ਮੇਰੇ ਪਿਆਰੇ ਹੱਥ ਜੋੜ ਕਰੇ ਮਿੰਨਤਾਂ -2, 2.***
***ਪੈਰੀ ਪੈ ਪੈ ਬਹੁਤ ਮਨਾਵੈ,............. -2.***

***ਹਥਿ ਜੋੜਿ ਮਿਨਤਾਂ ਕਰੈ ਪੈਰੀਂ ਪੈ ਪੈ ਬਹੁਤੁ ਮਨਾਵੈ॥*** ***ਭਾਈ ਗੁਰਦਾਸ ਜੀ ਦੀ ਵਾਰ 10/13***

ਇਕੱਲਾ ਪੈਰੀ ਹੀ ਨਹੀਂ ਪੈਂਦਾ, ਨਾਲ ਰੋਂਦਾ ਵੀ ਹੈ। ਨਾਲ ਕਹਿੰਦਾ ਹੈ ਕਿ ਤੁਸੀਂ ਨਾਮਦੇਵ ਜੀ ਦਾ ਦੁਧ ਪੀ ਲਿਆ, ਕਬੀਰ ਸਾਹਿਬ ਦਾ ਤੁਸੀਂ ਜਗ ਕਰਿਆ, ਉਸ ਦੀ ਥਾਂ ਤੇ ਜਾ ਕੇ ਤੁਸੀਂ ਰਾਜੇ ਦੇ ਪੈਰ ਘੁੱਟੇ, ਮਾਲਸ਼ ਕਰੀ - ਭਗਤ ਬੇਣੀ ਦੀ ਥਾਂ ਤੇ। ਹੇ ਪ੍ਰਭੂ! ਮੈਂ ਗਰੀਬ ਆਦਮੀ ਹਾਂ, ਮੈਨੂੰ ਪਤਾ ਨਹੀਂ ਹੈ। ਮੈਂ ਵੀ ਰੋਟੀ ਨਹੀਂ ਖਾਣੀ ਜਿੰਨਾ ਚਿਰ ਤੂੰ ਨਹੀਂ ਖਾਂਦਾ-

***ਹਉਂ ਭੀ ਮੁਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ ਨ ਸੁਖਾਵੈ॥ ਭਾਈ ਗੁਰਦਾਸ ਜੀ ਦੀ ਵਾਰ 10/13***

ਮੇਰੇ ਨਾਲ ਕਿਉਂ ਗਰੀਬ ਨਾਲ ਨਰਾਜ਼ ਹੋ ਗਿਆ? ਮੈਂ ਤਾਂ ਅਣਜਾਣ ਬੱਚਾ ਹਾਂ। ਮੈਂ ਕੁਝ ਜਾਣਦਾ ਹੀ ਨਹੀਂ। ਮੈਨੂੰ ਤਾਂ ਐਨਾ ਹੀ ਦੱਸਿਆ ਹੈ। ਤੇਰੇ ਸੰਤਾਂ ਦੀ ਮੈਂ ਕਥਾ ਸੁਣਦਾ ਰਿਹਾ ਹਾਂ, ਮੇਰੇ ਨਾਲ ਨਾ ਨਰਾਜ਼ ਹੋ। ਫੇਰ ਖਿਆਲ ਆਇਆ ਕਿ ਬੇਹੀ ਰੋਟੀ ਹੀ ਮੈਂ ਖਿਲਾਈ ਜਾ ਰਿਹਾ ਹਾਂ। ਫੇਰ ਉਠ ਕੇ ਗਿਆ, ਤਾਜ਼ਾ ਪ੍ਰਸ਼ਾਦ ਲੈ ਕੇ ਆਇਆ, ਦੁਪਹਿਰਾ ਹੋ ਗਿਆ। ਡੰਗਰ ਗੇੜੇ ਕੱਢਦੇ ਨੇ ਕਿੱਲਿਆਂ ਤੇ, ਨਾ ਅਜੇ ਪਾਣੀ ਪਿਲਾਇਆ, ਨਾ ਬਾਹਰ ਕੱਢੇ ਨੇ। ਇਕੱਲਾ ਸੀ, ਕੰਮ ਆਪ ਕਰਨਾ ਪੈਂਦਾ ਸੀ ਸਾਰਾ। ਉਨ੍ਹਾਂ ਵੱਲ ਵੀ ਜਾਂਦਾ ਹੈ ਪਰ ਕਹਿੰਦਾ, ਪਹਿਲਾਂ ਪ੍ਰਸ਼ਾਦਾ ਛਕਾਉਣਾ ਹੈ। ਅਖੀਰ ਕਹਿਣ ਲੱਗਿਆ ਕਿ ਹੇ ਪ੍ਰਭੂ! ਮੈਂ ਗਰੀਬ ਆਦਮੀ ਹਾਂ, ਮੈਂ ਪੁਛ ਨਹੀਂ ਸਕਿਆ ਕਿ ਤੂੰ ਕੀ ਖਾਂਦਾ ਹੈ। ਅੱਜ ਤਾਂ ਇਹੋ ਛਕ ਲੈ, ਫੇਰ ਜਿਹੜਾ ਕੁਝ ਅੱਗੇ ਨੂੰ ਕਹੇਂਗਾ, ਓਹੀ ਬਣਾ ਦਿਆਂ ਕਰਾਂਗਾ। ਯਾਨਿ ਉਸ ਦੇ ਵਿਸ਼ਵਾਸ ਵਿਚ ਜ਼ਰਾ ਵੀ ਫਰਕ ਨਹੀਂ ਪਿਆ ਕਿ ਇਹ ਪੱਥਰ ਤਾਂ ਹਿਲਦਾ ਜੁਲਦਾ ਵੀ ਨਹੀਂ, ਖਾਣਾ ਤਾਂ ਕਿਥੋਂ ਹੈ।

ਹੁਣ ਜਦੋਂ ਪ੍ਰਮੇਸ਼ਰ ਨੇ ਦੇਖਿਆ ਕਿ ਇਸ ਦਾ ਭਰੋਸਾ ਪੂਰਾ ਹੈ, ਬਚਨ ਦੇ ਉਤੇ ਪ੍ਰਤੀਤ ਹੈ, ਹੁਣ ਪ੍ਰਮੇਸ਼ਰ ਕੋਈ ਪੱਥਰ ਤਾਂ ਹੈ ਨਹੀਂ, ਜੜ੍ਹ ਤਾਂ ਹੈ ਨਹੀਂ। ਸਾਡਾ ਸੰਬੰਧ ਨਹੀਂ ਜੁੜਦਾ ਉਸ ਦੇ ਨਾਲ। ਜੇ ਜੁੜ ਜਾਵੇ ਤਾਂ ਫੇਰ ਉਹ ਕਿਤੇ ਦੂਰ ਨਹੀਂ ਹੈ - ਹਾਜ਼ਰਾ ਹਜ਼ੂਰ ਹੈ। ਉਸ ਵੇਲੇ ਇਕ ਦਮ ਹੈਰਾਨ ਹੋ ਗਿਆ ਕਿ ਅੱਗੇ ਬੈਠੇ ਨੇ ਤੇ ਹੱਸ ਰਹੇ ਨੇ। ਇਸ ਨੇ ਵੀ ਦੇਖ ਲਿਆ ਤੇ ਬੇਨਤੀ ਕੀਤੀ ਕਿ ਮਹਾਰਾਜ! ਭੋਗ ਲਾਓ। ਪ੍ਰਸ਼ਾਦੇ ਕਾਫੀ ਪਏ ਸੀ, ਉਸ ਨੇ ਛਕਣੇ ਸ਼ੁਰੂ ਕਰ ਦਿੱਤੇ। ਜਦੋਂ ਕਾਫੀ ਛਕ ਲਏ ਤਾਂ ਦੇਖਦਾ ਹੈ ਕਿ ਇਹ ਤਾਂ ਫੁਲਕਾ ਮਿੰਟ ਵਿਚ ਮੁਕਾ ਦਿੰਦੇ ਨੇ। ਜਦੋਂ ਥੋੜ੍ਹੇ ਜਿਹੇ ਰਹਿ ਗਏ ਤਾਂ ਕਹਿੰਦਾ, ਹੇ ਪ੍ਰਭੂ! ਮੈਂ ਵੀ ਸਵੇਰ ਦਾ ਭੁੱਖਾ ਹਾਂ ਤੇ ਮੇਰੇ ਜੋਗਾ ਵੀ ਛੱਡ ਦਿਓ ਤੁਸੀਂ।" ਉਹ ਬਿਲਕੁਲ ਭੋਲਾ ਹੈ, ਏਸ ਤਰ੍ਹਾਂ ਪੜ੍ਹ ਲਓ-

***ਧਾਰਨਾ - ਵਾਹਵਾ-ਵਾਹਵਾ ਬਈ ਰੱਬ ਪਰਤੱਖ ਹੋ ਗਿਆ -2***
***ਰੋਟੀ ਖਾ ਲਈ ਧੰਨੇ ਦੀ ਆ ਕੇ -2, 2.***
***ਬਈ ਰੱਬ ਪਰਤੱਖ ਹੋ ਗਿਆ -2, 2.***
***ਵਾਹਵਾ-ਵਾਹਵਾ ਬਈ ਰੱਬ ਪਰਤੱਖ ਹੋ ਗਿਆ -2.***

***ਗੋਸਾਈ ਪਰਤਖਿ ਹੋਇ ਰੋਟੀ ਖਾਇ ਛਾਹਿ ਮੁਹਿ ਲਾਵੈ॥ ਭਾਈ ਗੁਰਦਾਸ ਜੀ ਦੀ ਵਾਰ 10/13***

ਰੋਟੀ ਵੀ ਖਾਂਦਾ ਹੈ ਸਾਡੇ ਵਾਂਗ ਤੇ ਲੱਸੀ ਵੀ ਪੀਂਦਾ ਹੈ, ਕਿਉਂ?

***ਭੋਲਾ ਭਾਉ ਗੋਬਿੰਦੁ ਮਿਲਾਵੈ॥ ਭਾਈ ਗੁਰਦਾਸ ਜੀ ਦੀ ਵਾਰ 10/13***

ਉਸ ਦੇ ਮਨ ਵਿਚ ਪ੍ਰਤੀਤ ਸੀ ਭੋਲਾ ਹੋਣ ਕਰਕੇ। ਜੇ ਚਲਾਕ ਹੁੰਦਾ ਤਾਂ ਵੀਹ ਗੱਲਾਂ ਆਉਣੀਆਂ ਸਨ ਕਿ ਇਸ ਨੇ ਕਿਥੇ ਪੱਥਰ ਨੇ ਰੋਟੀ ਖਾ ਲੈਣੀ ਹੈ? ਮੈਂ ਤਾਂ ਐਵੇਂ ਭੁੱਖਾ ਮਰਦਾ ਹਾਂ। ਆਪਾਂ ਏਵੇਂ ਹੀ ਕਰਦੇ ਹਾਂ ਕਿ ਭੋਗ ਲਾਓ ਮਹਾਰਾਜ। ਲਾਵੇ ਨਾ ਲਾਵੇ, ਅਸੀਂ ਤਾਂ ਉਦੋਂ ਹੀ ਲੈ ਜਾਣਾ ਹੈ ਕਿ ਲਾ ਲਿਆ ਹੋਏਗਾ। ਇਹ ਗੱਲਾਂ ਨੇ ਸਾਡੇ ਮਨ ਵਿਚ, ਵਿਸ਼ਵਾਸ ਨਹੀਂ ਹੈ। ਸੋ ਮਹਾਰਾਜ ਜੀ ਕਹਿੰਦੇ -

***ਜਾ ਕੈ ਮਨਿ ਗੁਰ ਕੀ ਪਰਤੀਤਿ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥ ਅੰਗ - 283***

ਐਨਾ ਭਰੋਸਾ ਹੋਵੇ ਫੇਰ ਉਹ ਬੰਦਗੀ ਕਰਦਾ ਹੈ, ਨਾਮ ਜਪਦਾ ਹੈ। ਫੇਰ ਆਪ ਵੀ ਤਰਦਾ ਹੈ ਤੇ ਸੰਸਾਰ ਨੂੰ ਵੀ ਤਾਰ ਦਿੰਦਾ ਹੈ। ਸੋ ਹੁਣ ਦੋ ਗੱਲਾਂ ਆਪਾਂ ਨੇ ਕਰੀਆਂ ਨੇ। ਪਹਿਲੇ ਦਿਨ ਕਰੀ ਸੀ - ਨਾਮ ਦੀ ਮਹੱਤਤਾ ਤੇ ਅੱਜ ਕਰੀ ਹੈ ਭਰੋਸੇ ਦੀ ਬਾਤ। ਜੇ ਆਪਾਂ ਇਨ੍ਹਾਂ ਦੀ ਵਿਚਾਰ ਕਰੀਏ ਤਾਂ ਸਾਨੂੰ ਵੀ ਰਾਹ ਲੱਭ ਸਕਦਾ ਹੈ। ਸੋ ਹੁਣ ਸਮਾਂ ਇਜ਼ਾਜਤ ਨਹੀਂ ਦਿੰਦਾ, ਇਥੇ ਹੀ ਮੈਂ ਫਤਹਿ ਬੁਲਾਉਂਦਾ ਹਾਂ।

***ਵਾਹਿਗੁਰੂ ਜੀ ਕਾ ਖਾਲਸਾ॥***

***ਵਾਹਿਗੁਰੂ ਜੀ ਕੀ ਫਤਹਿ॥***

